ISBN : 978-93-5068-
Price :

**Dhuaankhi Aas da Safar**

***by***

**Parkash Sohal (U.K)**

2013
Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
email : lokgeetparkashan@gmail.com
Punjabi Bhawan, Ludhiana
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
Mob: 98154-71219



## ਸਮਰਪਣ

ਸਵਰਗਾਂ ਵਿਚ ਵਕਤੋਂ ਪਹਿਲੇ ਜਾ ਬਹਿਣ ਵਾਲੇ,
ਮੇਰੇ ਪਿਆਰੇ ਜਿਹੇ 'ਬੀਜੀ' ਨੂੰ

## ਕੁਝ ਆਪਣੇ ਤੇ ਆਪਣਿਆਂ ਬਾਰੇ

ਵੈਸੇ ਮੈਂ ਹੁਣ ਤਕ ਇਹੀ ਸੋਚਦਾਂ ਆਇਆ ਹਾਂ ਕਿ ਆਪਣਿਆਂ ਦਾ ਸ਼ੁਕਰੀਆ ਅਦਾ ਨਹੀਂ ਕਰਦਾ ਪਰ ਅਜ ਦਿਲ ਦਿਮਾਗ ਤੇ ਕੁਝ, ਭਾਰੂ ਜਿਹਾ ਹੋਇਆ ਹੋਇਆ ਹੈ ਤੇ ਇਹ ਉਬਾਲ ਮੇਰਾ ਆਪਣੇ ਤੇ ਹੋਈਆਂ ਮਿਹਰਬਾਨੀਆਂ ਨੂੰ ਕਬੂਲਣ ਨਾਲ ਹੀ ਹਲਕਾ ਹੋਣਾ ਹੈ। ਅਜ, ਸਵਰਗਾਂ ਵਿਚ ਅਗੇਤੇ ਹੀ ਜਾ ਡੇਰਾ ਲਾ ਬੈਠੇ ਮੇਰੇ ਬੀਜੀ ਦੇ ਚਰਨਾਂ ਵਿਚ, ਮੇਰਾ ਸਿਰ ਬਦੋਬਦੀ ਝੁਕਦਾ ਹੈ। ਸੁਨਣ ਪੜ੍ਹਨ ਦੀ, ਛੋਟੀ ਉਮਰ ਤੋਂ ਹੀ ਚੇਟਕ ਲਾਉਣ ਵਾਲੇ, ਉਹੀ ਸਨ। 'ਪਾਸ਼, ਮੇਰਾ ਬੀਬਾ ਪੁੱਤ, ਬਸ ਇਕ ਵਰਕਾ ਹੋਰ ਸੁਣਾ ਦੇ' ਇਹ ਬੋਲ, ਅਜ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ। ਬਾਅਦ ਵਿਚ ਆਉਂਦੇ ਹਨ, ਰਬ ਵਰਗੇ ਇਨਸਾਨ, ਮੇਰੇ ਬਾਊ ਜੀ ਸਰਦਾਰ ਕਰਨੈਲ ਸਿੰਘ ਨੰਬਰਦਾਰ ਜੀ, ਜਿਨਾਂ ਦੀ ਸੱਚੀ ਤੇ ਸੁਚੀ ਸੋਚ, ਮੈਨੂੰ ਸਦਾ ਹੀ ਸਹੀ ਰਸਤਿਆਂ ਤੇ ਚਲਣ ਅਤੇ ਜ਼ਿੰਦਗੀ ਦੀਆਂ ਕਦਰਾਂ ਕੀਮਤਾਂ ਦੀ ਨੂੰ ਪਹਿਚਾਨਣ ਵਿਚ, ਮੇਰੀ ਅਗਵਾਈ ਕਰਦੀ ਰਹੀ ਹੈ। ਇਸ ਸੋਚ ਨੂੰ ਮੇਰਾ ਤਹਿ ਦਿਲ ਤੋਂ ਪ੍ਰਨਾਮ।

ਹਰ ਐਤਵਾਰ, ਮੇਰੇ ਛੋਟੇ ਭਾਈ ਬਲਦੇਵ ਜੀ ਦੇ ਘਰ, ਇਕੱਠ ਨੁਮਾ ਮਹਿਫਲ ਲਗਦੀ ਹੈ। ਸ਼ਿਰਕਤ ਕਰਨ ਵਾਲੀਆਂ ਹਸਤੀਆਂ ਹਨ, ਮੇਰੇ ਜੀਜਾ ਜੀ ਜਰਨੈਲ ਸਿੰਘ, ਮੇਰੇ ਤੋਂ ਛੋਟੀ ਭੈਣ ਸਰਬਜੀਤ, ਸਭ ਤੋਂ ਛੋਟੀ ਪੈਮ। ਸਰਬਜੀਤ ਤੇ ਬਲਦੇਵ ਵਿਲੱਖਣ ਵਿਚਾਰ ਰਖਦੇ ਹਨ ਤਕਰੀਬਨ ਹਰ ਵਿਸ਼ੇ ਤੇ ਹੀ। ਦਰਅਸਲ ਗੱਲ ਵੀ ਤਾਂ ਐਉਂ ਹੀ ਤੁਰਦੀ ਹੈ। ਜਰਨੈਲ ਜੀ ਸਦਾ ਭਾਰੇ ਪਾਸੇ ਵਲ ਉਲਟ ਜਾਣ ਦਾ ਹੁਨਰ ਰਖਦੇ ਹਨ ਤੇ ਪੈਮ ਲਈ ਹਰ ਗੱਲ ਵਿਚ ਲੌਜਿਕ ਹੋਣਾ ਜ਼ਰੂਰੀ ਹੁੰਦਾ ਹੈ। ਬਲਦੇਵ ਜੀ ਦੀ ਸੁਪਤਨੀ ਮਨਦੀਪ ਨੇ ਮੈਨੂੰ ਮੇਰੀ ਉਮਰ ਜਿਨੇ ਦਿਨਾਂ ਦੇ ਬਰਾਬਰ ਲੌਂਗਾ ਵਾਲੀ ਚਾਹ ਦੇ ਕੱਪ ਪਿਲਾ ਦਿਤੇ ਹਨ। ਨਵੀ ਤੇ ਸਨੀਆਂ ਕਦੇ ਕਦੇ ਤਾਇਆ ਜੀ ਨੂੰ ਹਰਦਿਆਂ ਦੇਖ ਕੇ ਆ ਮੈਦਾਨ ਵਿਚ ਡਟਦੀਆਂ ਹਨ। ਸ਼ਿਵਕਰਨ ਦਾ ਜੁੰਮਾਂ ਤਾਇਆ ਜੀ ਨੂੰ ਵਖਰੇ ਵਖਰੇ ਕਿਸਮ ਦੇ ਕੇਕ ਤੇ ਬਿਸਕੁਟਾਂ ਵਿਚ ਰੁਝਾਈ ਰਖਣ ਦਾ ਹੈ। ਸਾਡੀਆਂ ਬੇਤੁਕੀਆਂ ਭਾਵੇਂ ਉਸਦੇ ਪੱਲੇ ਨਹੀਂ ਪੈਂਦੀਆਂ ਹੋਣੀਆਂ ਪਰ ਉਹਨੂੰ ਸਾਡੇ ਅਟਕਲਪਚੂ ਤੇ ਜਰਨੈਲ ਜੀ ਦੇ ਅਧੂਰੇ ਸ਼ੇਅਰ ਸੁਨਣ ਦਾ ਸ਼ਾਇਦ ਭੁਸ ਪੈ ਗਿਆ ਲਗਦਾ ਹੈ। ਮੇਰੀ ਆਤਮਾ ਇਹਨਾਂ ਸਭ ਦੀ ਰਿਣੀ ਹੈ ਦੋਸਤੋ। ਭਰ ਜਿੰਦਗੀ ਜੀਣ ਦਾ ਤਰੀਕਾ ਇਹਨਾਂ ਗੋਸ਼ਟੀਆਂ ਚੋਂ ਹੀ ਕਸ਼ੀਦ ਸਕਿਆ ਹਾਂ ਮੈਂ।

ਮੇਰੀਆਂ ਤਿੰਨੋਂ ਬੇਟੀਆਂ ਅਨੂ, ਸੀਮਾ ਤੇ ਸ਼ਾਲੂ ਪ੍ਰਮਾਤਮਾ ਦਾ ਦਿਤਾ ਵਰਦਾਨ ਬਣ ਮਿਲੀਆਂ ਹਨ ਮੈਨੂੰ। ਰਹਿਮਤਾਂ ਦਿਆ ਮਾਲਕਾ! ਐਸੀਆਂ ਬੇਟੀਆਂ ਸਭ ਨੂੰ ਦਈਂ ਕਹਿੰਦਿਆਂ ਮੇਰਾ ਸਿਰ ਸ਼ਾਨ ਨਾਲ ਉਪਰ ਉਠਦਾ ਹੈ। ਪੈਰ ਪੈਰ ਤੇ ਮੇਰੀ ਹੌਸਲਾ

ਅਫਜਾਈ ਕਰਦੀਆਂ ਆ ਰਹੀਆਂ ਹਨ। ਫਿਰ ਵਾਰੀ ਆਉਂਦੀ ਹੈ 'ਕਰਨ' ਦੀ। ਉਹ ਮੇਰੇ ਬੇਟੇ ਤੋਂ ਮੇਰਾ ਦੋਸਤ ਬਹੁਤ ਦੇਰ ਪਹਿਲਾਂ ਦਾ ਬਣ ਚੁਕਾ ਹੈ। ਇਜ਼ਤ ਮਾਣ, ਤੇਹ ਪਿਆਰ, ਸਤਿਕਾਰ ਕਰਨਾਂ ਜਾਣਦਾ ਹੈ ਉਹ। ਫਰਜ਼ਾਂ ਦੀ ਪਹਿਚਾਣ ਹੈ ਮੇਰੇ ਬੇਟੇ ਨੂੰ। ਹਰ ਲਮਹਾਂ, ਹਰ ਪਲ ਮੇਰਾ ਹੌਸਲਾ ਵਧਾਈ ਰਖਣ ਵਿਚ ਉਸਦਾ ਬਹੁਤ ਹੱਥ ਹੈ। ਏਦਾਂ ਈ ਮੇਰੀ ਹੋਣ ਵਾਲੀ ਬਹੂ ਬੇਟੀ 'ਰਾਖੀ' ਦੇ ਤੇਹ, ਸਤਿਕਾਰ ਦਾ ਨਿੱਘ ਮੇਰੀ ਆਤਮਾ ਮਹਿਸੂਸ ਕਰਦੀ ਹੈ। ਮੈਨੂੰ ਚਲਦਿਆਂ ਰਖਣ ਲਈ ਇਹ ਮੇਰੀ ਰੰਗਾਂ ਭਰੀ ਛੋਟੀ ਜਿਹੀ ਦੁਨੀਆਂ ਮੇਰੇ ਵਜੂਦ ਦੇ ਇਰਦ ਗਿਰਦ ਬਣੀ ਹੋਈ ਹੈ।

ਸਾਹਿਤਕਾਰ ਤੇ ਕਿਸੇ ਜ਼ਮਾਨੇ ਵਿਚ 'ਰਚਨਾ' ਪਰਚੇ ਦੇ ਸੰਚਾਲਕ ਰਹੇ ਗੁਰਸ਼ਰਨ ਸਿੰਘ ਅਜੀਬ ਮੇਰੇ ਬੜੇ ਹੀ ਮਿਹਰਬਾਨ ਮਿਤਰ ਨੇ ਛਪਣ ਛਪਾਉਣ ਤੋਂ ਇਲਾਵਾ ਸਾਹਿਤਕ ਰਸਤਿਆਂ ਤੇ ਚਲਣ ਦਾ ਵਲ ਵੀ ਸਿਖਾਇਐ। ਸੱਚੀ ਜਨ ਭਲਾਈ ਵਾਲਾ ਦਿਲ ਰਖਦੇ ਨੇ ਅਜੀਬ ਸਾਹਿਬ। ਸ਼ੁਰੂ ਸ਼ੁਰੂ ਵਿਚ ਮੇਰੀਆਂ ਕੁਛ ਇਕ ਨਜ਼ਮਾਂ ਨੂੰ ਤਰਾਸ਼ਣ ਤੇ ਛਾਪਣ ਦੀ ਹਿੰਮਤ ਤੇ ਹੌਸਲਾ ਅਫਜਾਈ ਵੀ ਕਰ ਦਿਖਾਈ ਸੀ ਉਹਨਾਂ। ਮੈਂ ਤਹਿ ਦਿਲ ਤੋਂ ਸ਼ੁਕਰਗੁਜਾਰ ਹਾਂ। ਪਹਿਲਾਂ ਮੇਰਾ ਵਿਚਾਰ ਸੀ ਕਿ ਕਿਸੇ ਹੰਢੇ ਆਲੋਚਕ ਕੋਲੋਂ ਮੈਨੂੰ ਆਪਣੇ ਲਿਖੇ ਦਾ ਮੁਆਇਨਾ ਤੇ ਆਪਣੀ ਤਾਰੀਫ ਵਿਚ ਮੁਖ ਬੰਦ ਲਿਖਵਾ ਲੈਣਾ ਚਾਹੀਦਾ ਹੈ ਲੇਕਿਨ ਇਕ ਦਿਨ ਅਜੀਬ ਜੀ ਨਾਲ ਐਧਰ ਓਧਰ ਵਕਤ ਟਪਾਈ ਗੱਲਾਂ ਕਰ ਰਿਹਾ ਸਾਂ ਕਿ ਉਨਾਂ ਦੇ ਮੂੰਹ ਵਿਚੋਂ ਨਿਕਲਿਆ, 'ਯਾਰ, ਫਲਾਂਹ ਗਜ਼ਲ ਵਿਚ ਫਲਾਂਹ ਲਾਈਨ ਲ਼ਿਖੀ ਮੇਰੀ ਨਹੀਂ, ਪਤਾ ਨਹੀਂ ਕਿਵੇਂ ਪਰੂਫ ਰੀਡਰ ਨੇ ਲਿਆ ਵਿਚ ਵਾੜੀ' ਤੇ ਦਾਲ ਵਿਚ ਰਲੇ ਕੋਰੜੂ ਦਾ ਅਸਰ ਉਹਨਾਂ ਦੇ ਬੋਲਾਂ ਵਿਚ ਤੇ ਇਕ ਝਰਨਾਹਟ ਜਿਹੀ ਮੈਂ ਆਪਣੇ ਜਿਸਮ ਵਿਚ ਮਹਿਸੂਸ ਕੀਤੀ ਹੈ। ਕੋਰੜੂ ਭਾਵੇਂ ਨਾਂ ਸਹੀ ਪਰ ਚੀਰ ਫਾੜ ਤੇ ਛੇੜ ਛਾੜ ਮੈਨੂੰ ਗਵਾਰਾ ਨਹੀਂ ਹੈ। ਮੇਰੀ ਲੇਖਣੀ ਕੰਜਕ ਹੈ, ਕੰਵਾਰਾ ਤੇ ਅਛੂਤਾਪਨ ਹੈ ਇਸ ਵਿਚ ਤੇ ਬਸ ਐਉਂ ਹੀ ਮਹਿਫੂਜ਼ ਰਖਣਾ ਚਾਹੁੰਦਾ ਹੈ ਇਸਨੂੰ ਮੈਂ। ਮੇਰੀ ਸੋਚ ਹੈ ਕਿ ਹਰ ਪਾਠਕ, ਲਿਖੇ ਨੂੰ ਆਪਣੇ ਨਾਲ ਬੀਤੇ ਤੇ ਆਪਣੇ ਆਲੇ ਦੁਆਲੇ ਵਿਚ ਹੋ ਰਹੇ ਵਿਚ ਢਾਲ ਕੇ ਪੜਦਾ ਹੈ। ਇਹ ਵੀ ਜ਼ਰੂਰੀ ਨਹੀਂ ਕਿ ਤੁਹਾਡਾ ਲਿਖਿਆ, ਸਾਰੇ ਦਾ ਸਾਰਾ ਹੀ ਉਸਨੂੰ ਪਸੰਦ ਆ ਜਾਵੇ, ਪਰ ਜੇ ਇਕ ਵੀ ਖਿਆਲ, ਇਕ ਵੀ ਵਾਕਿਆ ਉਸਨੂੰ ਭਾਅ ਜਾਂਦਾ ਹੈ ਤਾਂ ਮੈ ਸਮਝਦਾਂ ਕਿ ਲੇਖਣੀ ਪਰਵਾਨ ਚੜ੍ਹੀ। ਗੱਲ ਸ਼ੁਕਰਾਨਿਆਂ ਦੀ ਕਰਦਾ, ਕਿਥੋਂ ਤੁਰ ਕਿਥੇ ਪਹੁੰਚ ਗਿਆ ਹਾਂ। ਦੋਸਤੋ ਇਹ ਮੇਰੀ ਸੁਭਾਵਤਨ ਮਜ਼ਬੂਰੀ ਹੈ।

ਬਲਵਿੰਦਰ ਜੀ ਮੇਰੇ ਛੋਟੇ ਭਾਈ, ਰਿਸ਼ਤਿਉਂ ਸਾਂਢੂ ਸਾਹਿਬ, ਨੇ ਜੂਨ ਦੇ ਮਹੀਨੇ ਅਸਮਾਨੋਂ ਵਰਦੀ ਅੱਗ ਦੀ ਪਰਵਾਹ ਨਾਂ ਕਰਦਿਆਂ ਹੋਇਆਂ ਪਬਲਿਸ਼ਰਾਂ ਦੇ ਦਰਵਾਜ਼ੇ ਦਾ ਕੁੰਡਾ ਮੋਹਰੇ ਹੋ ਹੋ ਕੇ ਖੜਕਾਉਣ ਦੀ ਜ਼ੁਰਰਤ ਕਰ ਦਿਖਾਈ ਹੈ। ਉਹਨਾਂ ਦੀ ਹਿੰਮਤ ਨੂੰ ਸਲਾਮ।



ਨਹੀਂ ਮੈਂ ਭੁਲਾ ਨਹੀਂ..... ਹਾਂ, ਕੋਈ ਹੋਰ ਵੀ ਹੈ ਜਿਸਦਾ ਮੇਰੇ ਨਾਲ ਪਲ ਪਲ ਸਾਹ ਸਾਹ ਦਾ ਰਿਸ਼ਤਾ ਹੈ। ਕਦੇ ਪਿਆਰ ਦੀਆਂ ਕੁਤਕਤਾਰੀਆਂ, ਕਦੇ ਨਿਘੀਆਂ ਗਲਵਕੜੀਆਂ ਨਾਲ ਤੇ ਕਦੇ ਮੇਰੀ ਘੰਡੀ ਤੇ ਤਾਹਨੇ ਮਿਹਣਿਆਂ ਤੇ ਬਲੈਕਮੇਲ ਤਕ ਦੀ ਦੋ ਨਾਲੀ ਰੱਖ ਕੇ। 'ਵੀਹ ਸਾਲ ਹੋ ਨੇ ਜਕਾਂ ਤਕਾਂ ਕਰਦਿਆਂ, ਬੰਦਾ ਸ਼ੁਰੂ ਕਰੇ ਤਾਂ ਆਪੇਈ ਕਿਸੇ ਪਾਸੇ ਤਾਂ ਲਗੂ ਈ' 'ਕਿਤਾਬਾਂ ਦਾ ਗੱਡਾ ਪੜ੍ਹ ਸੁਟਿਆ ਹੋਣਾ, ਕੀ ਫਾਇਦਾ, ਇਕ ਸਟੋਰੀ ਤਾਂ ਤੁਹਾਥੋਂ ਲਿਖ ਨਹੀਂ ਹੁੰਦੀ' 'ਮੈਨੂੰ ਪਤਾ ਤੁਸੀਂ ਲ਼ਿਖ ਸਕਦੇ ਆਂ, ਅੱਛਾ ਮੈਂ ਮਦਦ ਕਰੂੰ' ਮੇਰੀ ਜੀਵਣ ਸਾਥਣ ਹਰਜਿੰਦਰ ਦੇ ਇਸਤਰਾਂ ਦੇ ਡਾਇਲੌਗ ਸੁਣ, ਮੇਰੀ ਸੁਸਤ ਚਾਲ ਵਿਚ ਵੀ ਜ਼ਰਾ ਕੁ ਵਹਾਉ ਆਣ ਲਗਦਾ ਹੈ। ਦੋਸਤੋ, ਸੱਚ ਪੁਛਦੇ ਹੋ ਤਾਂ ਐਸ ਨਾਵਲ ਦਾ ਲਿਖਿਆ ਜਾਣਾ ਕੋਈ ਕੁਦਰਤੀ ਕਰਿਸ਼ਮਾ ਨਹੀਂ ਸਗੋਂ ਉਸਦੀ ਭਰਪੂਰ ਹਿੰਮਤ ਸਦਕਾ ਹੀ ਮੈਂ ਕਿਸੇ ਕਿਨਾਰੇ ਪਹੁੰਚ ਸਕਿਆ ਹਾਂ। ਦਿਲ ਦਿਮਾਗ ਰਿਣੀ ਹੈ ਓਸਦਾ, ਪਰ ਦੂਜੇ ਹੀ ਪਲ ਬੋਲ ਉਠਦਾ ਹਾਂ, 'ਆਪਣਿਆਂ ਦਾ ਸ਼ੁਕਰੀਆ ਕਾਹਦਾ'।

## ਕੁਛ ਕਹੇ ਤੇ ਕੁਛ ਲਿਖੇ ਬਾਰੇ

ਵਕਤ ਆਪਣੀ ਰਫ਼ਤਾਰ ਨਾਲ ਬੀਤਦਾ ਜਾ ਰਿਹਾ ਹੈ, ਵਰ੍ਹੇ ਦਰ ਵਰ੍ਹੇ ਬੀਤ ਗਏ। ਜ਼ਮਾਨਾ ਬਹੁਤ ਤਰੱਕੀ ਕਰ ਗਿਆ ਹੈ, ਦੌੜ ਮੁਸਲਸਲ ਜਾਰੀ ਹੈ, ਜਾਰੀ ਰਹੇਗੀ ਤੇ ਰਹਿਣੀ ਵੀ ਚਾਹੀਦੀ ਹੈ ਪਰ ਕੁਛ ਐਸਾ ਵੀ ਹੈ ਜੋ ਬਿਲਕੁਲ਼ ਨਹੀਂ ਬਦਲਿਆ ਤੇ ਬਦਲਣ ਵਾਲਾ ਵੀ ਨਹੀਂ ਹੈ। ਉਹ ਹੈ ਮਰਦ ਸ਼ਰੇਣੀ ਦੀ ਸੋਚ, ਸ਼ਾਇਦ ਕੱਲੀ ਮਰਦ ਹੀ ਨਹੀਂ ਔਰਤ ਵਰਗ ਦੀ ਸੋਚ ਵਿਚ ਵੀ ਬਹੁਤਾ ਫਰਕ ਨਹੀਂ ਪਿਆ। ਔਰਤ ਨੂੰ ਬਰਾਬਰੀ ਦਾ ਹੱਕ ਕਦੇ ਮਿਲਿਆ ਹੀ ਨਹੀਂ ਤੇ ਮਿਲੇਗਾ ਵੀ ਨਹੀਂ। ਬਸ ਏਦਾਂ ਈ ਚਲਦਾ ਆਇਐ ਤੇ ਸ਼ਾਇਦ ਏਦਾਂ ਈ ਚਲਦਾ ਵੀ ਰਹੇਗਾ। ਕੁਛ ਇਕ ਕਹਾਣੀਆਂ ਲਿਖਣ ਵਾਲੇ, ਹਮਦਰਦੀ ਦੀਆਂ, ਸੱਚ ਦੀਆਂ ਤੇ ਹੱਕ ਦੀਆਂ ਕਹਾਣੀ ਲਿਖਦੇ ਰਹੇ ਹਨ ਤੇ ਹੋਰ ਵੀ ਲਿਖਦੇ ਰਹਿਣਗੇ। ਕੁਛ ਨਹੀਂ ਬਦਲੇਗਾ ਓਦੋਂ ਤਕ ਜਦ ਤਕ ਸੋਚ ਨਹੀਂ ਬਦਲ ਜਾਂਦੀ। ਹੱਕ ਲੈਣੇ ਪੈਂਦੇ ਹਨ ਆਪਣੇ ਬਲਬੂਤੇ ਦੇ ਜ਼ੋਰ ਤੇ, ਝੋਲੀ ਵਿਚ ਪਰੋਸੇ ਜਾਣ ਦੀ ਆਸ ਅਕਸਰ ਪੂਰੀ ਨਹੀਂ ਹੁੰਦੀ। ਔਰਤ ਲਈ ਜਾਗਣਾ ਬਣਦਾ ਹੈ, ਖੜੇ ਹੋਣਾ ਬਣਦਾ ਹੈ, ਜੂਝਣਾ ਬਣਦਾ ਹੈ। ਤੁਹਾਡੀ ਲੜਾਈ ਕੋਈ ਦੂਸਰਾ ਕਿਉਂ ਲੜੇ? ਹਿੰਮਤੀ ਹੱਥ ਤੇ ਨਰੋਈ ਸੋਚ ਦੋ ਹੀ ਤਾਂ ਹਨ ਇਨਕਲਾਬ ਲਈ। ਗੱਲ ਨੂੰ ਬਹੁਤੀ ਕਮਪੀਕੇਟਡ ਬਨਾਉਣ ਦੀ ਜ਼ਰੂਰਤ ਹੀ ਨਹੀਂ।

ਪੰਜਾਬੀ ਮੁਆਸ਼ਰੇ ਦੀ ਗੱਲ ਕਰ ਲਵੋ। ਚਾਲੀ ਸਾਲ ਪੂਰੇ ਹੋ ਗੁਜ਼ਰੇ ਹਨ। ਔਰਤ ਪ੍ਰਤੀ ਸੋਚ ਅਜ ਵੀ ਓਥੇ ਹੀ ਖੜੀ ਹੈ। ਬਾਹਰਲ਼ਾ ਦਿਖਾਵਾ ਤਾਂ ਸਿਰਫ ਕੌਸਮੈਟਿਕ ਹੈ। ਇਕ ਉਮੀਦ ਨਾਲ ਬਲਾਤਕਾਰ ਹੋਇਆ ਸੀ ਓਦੋਂ, ਇਕ ਆਸ ਰੇਪ ਕੀਤੀ ਗਈ ਸੀ ਤੇ ਉਹੀ ਅਜ ਵੀ ਹੋ ਰਿਹਾ ਹੈ। 'ਘਰ ਦੀ ਗੱਲ ਘਰ ਵਿਚ ਹੀ ਰਵੇ' ਬਸ ਇਹੀ ਅੱਛਾ ਹੈ। ਰਿੱਝੇ ਜਿਨਾਂ ਮਰਜ਼ੀ ਵੀ, ਪਰ ਢੱਕੀ ਰਹੇ। ਰੇਪ ਮਨਜ਼ੂਰ ਕਰ ਲਿਆ ਤੇ ਵਿਕਟਮ..... ਨਕਾਰਾ, ਵਾਧੂ ਬਣ ਗਿਆ, ਲਾਚਾਰ, ਆਪਣੀਆਂ ਹੀ ਨਜ਼ਰ ਵਿਚ ਗਿਰ ਜਾਣ ਦਾ ਹੁਨਰ ਵੀ ਤਾਂ ਸਮਾਜ ਦੀ ਹੀ ਦੇਣ ਹੈ। ਸੋਚ ਨੂੰ ਨਕਾਰਾ ਬਣਾ ਦੇਣਾ, ਸਾਰੀ ਉਮਰ ਖੁਦ ਨੂੰ ਕਸੂਰਵਾਰ ਠਹਿਰਾਉਣ ਦੀ ਸੋਚ ਕੁਟ ਕੁਟ ਕੇ, ਕੁਟ ਕੁਟ ਕੇ ਦਿਮਾਗ ਵਿਚ ਭਰ ਦੇਣ ਦੀ ਜ਼ੁੰਮੇਵਾਰੀ ਵੀ ਤਾਂ ਸਮਾਜ ਦੀ ਹੀ ਹੈ।

ਕਹਾਣੀ, ਜ਼ਿੰਦਗੀ ਦੀ ਲੰਬੀ ਕਹਾਣੀ, 'ਨਿਰਮਲ' ਦੀ ਕਹਾਣੀ, ਇਕ ਸਫਰ, ਇਕ ਆਸ ਦਾ ਸਫਰ, ਇਹਨਾਂ ਵਰਕਿਆਂ ਤੇ ਸਿਰਫ ਇਕ ਹਲਕੀ ਜਿਹੀ ਝਲਕ ਨੁਮਾ ਦਰਜ ਹੈ। ਅਸਲ ਕੀ ਹੋ ਹੋਇਆ ਹੋਵੇਗਾ, ਕਿਸਤਰਾਂ ਬਣ ਗੁਜ਼ਰੀ ਹੋਵੇਗੀ, ਸਿਰਫ ਕਿਆਸਿਆ ਜਾ ਸਕਦਾ ਹੈ। ..... ਲ਼ਫਜ਼ ਡੂੰਘੇ, ਪਰਭਾਵਸ਼ਾਲੀ ਹੋ ਸਕਦੇ ਹਨ..... ਜ਼ਰੂਰ ਹੋ ਸਕਦੇ ਹਨ, ਲੇਕਨ ਅਸਲ ਤੇ ਬਿਆਨਬਾਜ਼ੀ ਕਦੇ ਇਕ ਨਹੀਂ ਹੋ ਸਕਦੀ।



ਇਕ ਕਰੂੰਬਲ ਦਾ ਸਫਰ ਹੈ ਜੋ ਪਨਪਦੀ ਹੈ, ਹਰੇ ਰੰਗ ਦੀ ਖ਼ੂਬਸੂਰਤ ਪੱਤੀ ਬਣ, ਖੁਲੀਆਂ ਹਵਾਵਾਂ ਵਿਚ ਝੂਮਣ ਲਹਿਰਾਉਣ ਦੀ ਆਸ ਲਈ। ..... ਹਰ ਪੱਤੀ ਦਾ ਇਸ ਕਾਇਨਾਤ ਨੂੰ ਖ਼ੂਬਸੂਰਤ ਬਨਾਉਣ ਵਿਚ ਬਹੁਤ ਹੱਥ ਹੁੰਦਾ ਹੈ, ਦੋਸਤੋ। ਹਰ ਕਰੂੰਬਲ ਦਾ ਬਨਿਆਦੀ ਹੱਕ ਹੈ ਕਿ ਉਹ ਪੱਤੀ ਬਣ, ਸਮੁਚੇ ਪੇੜ ਦੇ ਸ਼ਿੰਗਾਰ ਵਿਚ ਵਾਧਾ ਕਰ ਸਕੇ। ਬਸ ਹੋਰ ਕੀ ਲਿਖਾਂ, ਫੈਸਲਾ ਤੁਸੀਂ ਖੁਦ ਕਰਨਾ ਹੈ, ਤਹਾਡੇ ਹੀ ਆਸ ਪਾਸ ਹੋ ਰਹੀਆਂ, ਰੋਜ਼ ਮਰਾਹ, ਆਸਾਂ ਉਮੀਦਾਂ ਨਾਲ ਹੋ ਰਹੇ 'ਰੇਪ' ਨੂੰ ਕਦ ਤਕ, ਆਖਿਰ ਕਦ ਤਮਾਸ਼ਬੀਨ ਬਨਣ ਦੀ ਹਿਮਾਕਤ ਕਰਦੇ ਰਹੋਗੇ।

ਆਖਿਰ ਵਿਚ ਮੇਰੀ ਹਰ ਪਾਠਕ ਅਗੇ ਇਕ ਬੇਨਤੀ ਹੈ ਕਿ ਇਹ ਕਹਾਣੀ ਇਕੋ ਸਾਹੇ ਪੜ ਲੈਣ ਵਾਲੀ ਨਹੀਂ। ਤੁਹਾਨੂੰ ਆਪਣੇ ਹੀ ਤਜ਼ਰਿਬਿਆਂ ਦੀ ਬਨਾਅ ਤੇ ਖੁਦ ਪੜਾਅ ਨਿਸਚਿਤ ਕਰ ਲੈਣੇ ਹੋਣਗੇ, ਰੁਕ ਜਾਣਾ ਹੋਏਗਾ, ਓਦੋਂ ਤਕ, ਜਦ ਤਕ ਤੁਸੀਂ ਸਹਿਮਤ ਜਾਂ ਅਸਹਿਮਤ ਨਹੀਂ ਹੋ ਜਾਂਦੇ।

ਪ੍ਰਕਾਸ਼ ਸੋਹਲ

ਜਿਸਮ, ਰੂਹ ਤੇਪੇਟ ਦੀ ਭੁੱਖ ਦੀ ਪਰਸਪਰ ਜਦੋ ਜਹਿਦ,ਜੇ ਜ਼ਿੰਦਗੀ ਨੂੰ ਕਦੇ ਇਕਸਾਰਤਾ ਨਾਲਚਲਣ ਨਹੀਂ ਦਿੰਦੀ ਤਾਂ ਕਹਾਣੀ ਵਿਚ ਇਕਸਾਰਤਾ ਕਿਵੇਂ ਆ ਸਕਦੀ ਹੈ। ਹਰ ਪਲ, ਹਰ ਲਮਹਾਂ, ਆਪਣੀ ਸਮਸਿਆਵਾਂ, ਆਪਣੇ ਹੱਲ, ਆਪਣੀਆਂ ਕਾਮਯਾਬੀਆਂ, ਖੁਸ਼ੀਆਂ ਖੇੜੇ ਤੇ ਆਪਣੇ ਹੀ ਗਮ, ਪੀੜਾਂ ਤੇ ਨਾਕਾਮਯਾਬੀਆਂ ਲੈ ਕੇ ਆਉਂਦਾ ਹੈ ਤੇ ਕਹਾਣੀ ਵੀ ਨਾਲ ਨਾਲ ਬਦਲਦੀ ਹੀ ਰਹਿੰਦੀ ਹੈ।

ਏਦਾਂ ਈਂ ਕਦੇ, ਪਿਆਰ ਮੁੱਹਬਤ ਸੌਣ ਹੀ ਨਹੀਂ ਦਿੰਦਾ ਤੇ ਕਦੇ ਮਹੀਨੀਆਂ ਬੱਧੀ ਇਸ ਦਾ ਖਿਆਲ ਤਕ ਵੀ ਨਹੀ ਆਉਂਦਾ ਤੇ ਪੇਟ ਲਈ ਆਹਰ ਬਦਸਤੂਰ ਚਲਦਾ ਹੀ ਰਹਿੰਦਾ ਹੈ। ਰੱਬ ਨੇ, ਚੌਵੀ ਘੰਟੇ, ਖਾ ਲਿਆ-ਪਚਾ ਲਿਆ, ਦਾ ਗੇੜ ਜੋ ਚਲਾ ਰਖਿਆ ਹੈ।

ਜ਼ਿੰਦਗੀ ਦੀ ਕਹਾਣੀ ਪਹਿਲੇ ਸਾਹ ਨਾਲ ਸ਼ੁਰੂ ਹੁੰਦੀ ਹੈ ਤੇ ਆਖਰਲੇ ਨਾਲ ਖਤਮ। ਹਰ ਵਕਤ ਸਾਡੇ ਨਾਲ ਕੁਝ ਨਾਂ ਕੁਝ ਵਾਪਰਦਾ ਹੀ ਰਹਿੰਦਾ ਹੈ ਤੇ ਹਰ ਵਾਕਿਆ ਇਕ ਕਹਾਣੀ ਬਣ ਜਾਂਦਾ ਹੈ। ਹੌਲ਼ੀ ਹੌਲ਼ੀ ਨਿਕੀਆਂ ਨਿਕੀਆਂ ਕਹਾਣੀਆਂ ਸਮੁਚੀ ਜ਼ਿੰਦਗੀ ਦੀ ਇਕ ਲੰਮੀ ਕਹਾਣੀ ਬਣ ਜਾਂਦੀਆਂ ਹਨ। ਬਿਲਕੁਲ ਇਸਤਰਾਂ ਦੀ ਹੈ ਹਥਲੀ ਕਹਾਣੀ। ਦੋ ਜ਼ਿੰਦਗੀਆਂ ਦੀ ਲੰਮੀ ਕਹਾਣੀ ਜੋ ਆਪਸ ਵਿਚ ਉਲਝੀਆਂ ਵੀ ਰਹੀਆਂ ਹਨ ਤੇ ਅਲਗ ਅਲਗ ਵੀ।ਹਰ ਵਕਤ ਬਦਲਦੀਆਂ ਪਰਸਥਿਤੀਆਂ, ਹਾਲਾਤ ਖੁਸ਼ੀ ਦੇ ਹੋਣ ਜਾਂ ਗਮ ਦੇ, ਬੰਦੇ ਦੀ ਸਹਿਣ ਤਾਕਤ, ਮਹਿਸੂਸੀਅਤ ਤੇ ਸੋਚ ਨੂੰ ਸੋਚਣ ਦੇ ਤਰੀਕੇ ਵਿਚੋਂ ਬਣਦਾ ਹੈ, ਇਕ ਨਜ਼ਰੀਆ, ਇਕ ਦ੍ਰਿਸ਼ਟੀ ਕੋਣ। ਦੋ ਇਨਸਾਨਾਂ ਨੇ ਜ਼ਿੰਦਗੀ ਦੇ ਵਾਕਿਆਤ ਨੂੰ ਆਪਣੇ ਆਪਣੇ ਨਜ਼ਰੀਏ ਤੋਂ ਦੇਖਿਆ ਅਤੇ ਜੀਵਿਆ ਹੈ ਤੇ ਬਸ ਇਥੋਂ ਹੀ ਬਣੀ ਹੈ ਇਹ ਲੰਬੀ ਕਹਾਣੀ।

ਇਸ ਕਹਾਣੀ ਵਿਚ ਇਕ ਛੋਟੇ ਪਾਤਰ ਦੀ ਭੂਮਿਕਾ ਮੇਰੀ ਵੀ ਹੈ। ਮੇਨ ਕਿਰਦਾਰ ਨਿਰਮਲ ਦਾ ਹੈ। ਸਾਰੀ ਕਹਾਣੀ ਹੀ ਉਸਦੀ ਹੈ ਤੇ ਬਹੁਤਾ ਕੁਝ ਉਸਦਾ ਆਪਣਾ ਹੀ ਲਿਖਿਆ ਹੋਇਆ ਹੈ। ਕਿਤੇ ਡਾਇਰੀ ਦੀ ਸ਼ਕਲ ਵਿਚ ਤੇ ਕਿਤੇ ਖੁਲ ਕੇ ਕਹਾਣੀਆਂ ਕਰਦੀ ਹੈ ਉਹ । ਉਸਦਾ ਡਾਇਰੀ ਲਿਖਣ ਦਾ ਅੰਦਾਜ਼ ਵੀ ਆਪਣਾ ਵਖਰਾ ਹੀ ਹੈ। ਐਉਂ ਲ਼ਿਖਦੀ ਹੈਜਿਵੇਂ ਸਭ ਕੁਝ ਫਿਰ ਤੋਂ ਉਸਦੇ ਸਾਹਮਣੇ ਵਾਪਰ ਰਿਹਾ ਹੋਵੇ। ਹਰ ਵਾਕਿਆ ਨੂੰ ਮੁੜ ਮੁੜ ਚੁਸਕੀਆਂ ਲੈ ਜੀਣ ਦਾ ਵਲ਼ ਖੂਬ ਆਉਂਦਾ ਲਗਦਾ ਹੈ ਓਸਨੂੰ। ਕਿਤੇ ਕਿਤੇ ਉਸਦੇ ਲਿਖਣ ਦਾ ਅੰਦਾਜ਼ ਨਾਵਲੀ ਹੋ ਜਾਂਦਾ ਹੈ ਤੇ ਉਹ ਸੁਹਣੇ ਸੁਪਨਿਆਂ ਵਿਚ ਜੀਣਾ, ਲੋਚਣ ਲਗਦੀ ਹੈ। ਮੇਰੇ ਹਿਸੇ ਦਾ ਬਹੁਤ ਕੁਝ ਉਹ, ਜਿਸਤੋਂ ਇਹ ਕਹਾਣੀ ਬਣੀ ਹੈ ਮੇਰੀਆਂ ਅੱਖਾਂ ਨੇ ਦੇਖਿਆ, ਰੂਹ ਨੇ ਮਹਿਸੂਸਿਆ ਤੇ ਜਿਸਮ ਨੇ ਹੰਢਾਇਆ ਹੋਇਆ ਹੈ।

ਕਹਾਣੀ ਸਾਰੀ ਦੀ ਸਾਰੀ ਭਾਵੇਂ ਨਿਰਮਲ ਦੀ ਹੀ ਹੈ ਪਰ ਨਾਲ ਚਲਦਿਆਂ ਰਹਿਣ



ਲਈ ਮੇਰੇ ਲਈ ਉਸਦੇ ਹਾਣ ਦਾ ਬਣਿਆਂ ਰਹਿਣਾ ਵੀ ਜ਼ਰੂਰੀ ਹੈ ਤੇ ਇਸ ਮੰਤਵ ਪੂਰਤੀ ਦੀ ਆਡ ਥਲੇ ਕਿਤੇ ਕਿਤੇ ਮੈਂ ਆਪਣੇ ਬਾਰੇ ਵਿਚ ਜ਼ਿਆਦਾ ਵੀ ਲਿਖ ਗਿਆ ਹਾਂ ਤੇ ਕਿਤੇ ਇਹ ਵੀ ਭੁਲੇਖਾ ਪੈਂਦਾ ਹੈ ਕਿ ਜਿਵੇਂ ਮੈਂ ਆਪਣੀ ਜੀਵਨ ਕਹਾਣੀ ਲਿਖ ਰਿਹਾ ਹੋਵਾਂ। ਮੇਰੀ ਮਰਜ਼ ਵੀ ਸਭ ਵਾਲੀ ਹੀ ਹੈ,ਆਪਣੇ ਬਾਰੇ ਵਿਚ ਲ਼ਿਖਣਾ, ਸਭ ਨੂੰ ਚੰਗਾ ਲਗਦਾ ਹੈ ਤੇ ਫਿਰ..... ਫਿਰ ਇਹ ਵੀ ਯਾਦ ਆ ਜਾਂਦਾ ਹੈ ਕਿ ਇਹ ਕਹਾਣੀ, ਇਹ ਕਿੱਸਾ,ਅਸਲ ਵਿਚ ਤਾਂ ਸਾਰੇ ਦਾ ਸਾਰਾ 'ਨਿਰਮਲ' ਦਾ ਹੀ ਹੈ।

..... ਭੂਮਿਕਾ ਬਥੇਰੀ ਹੋ ਗਈ, ਚਲੋ ਅਸਲੀ ਕਹਾਣੀ ਵਲ ਮੁੜਦੇ ਹਾਂ। ਸੰਨ 1965/66 ਦੀਆਂ ਗੱਲਾਂ ਹਨ। ਸਾਡਾ ਪਿੰਡ ਸੋਹਲ ਜਾਗੀਰ, (ਪੰਜਾਬ ਦਾ ਕੋਈ ਵੀ ਪਿੰਡ ਹੋ ਸਕਦਾ ਹੈ), ਵਿਚ ਬਿਜਲੀ ਅਜੇ ਨਹੀਂ ਸੀ ਆਈ ਜੋ ਥੋੜੀ ਬਹੁਤ ਸੀ, ਉਹ ਸ਼ਹਿਰਾਂ ਵਾਲਿਆਂ ਦੇ ਹਿੱਸੇ ਹੀ ਆਈ ਸੀ। 'ਅਮੀਰ ਢਿੱਡ ਪਹਿਲਾਂ ਭਰਨਾਂ ਹੁੰਦਾ ਹੈ' ਦਾ ਅਸੂਲ ਕੋਈ ਨਵਾਂ ਤਾਂ ਨਹੀਂ, ਸਦਾ ਏਦਾਂ ਹੀ ਹੁੰਦਾ ਆਇਆ ਹੈ। ਸੜਕਾਂ ਪੱਕੀਆਂ ਹੋਣੀਆਂ ਤਾਂ ਦੂਰ ਦੀ ਗੱਲ ਅਜੇ ਪਿੰਡ ਦੀਆਂ ਨਾਲੀਆਂ ਵੀ ਪੱਕੀਆ ਨਹੀਂ ਸਨ ਹੋਈਆਂ। ਹਾਂ.....ਲਾਲੇ ਦੀ ਹੱਟੀ ਦੇ ਸਾਹਮਣੇ ਵਾਲੀ ਜਗਾ ਤੇ ਗਲੀ ਵੀ ਪੱਕੀ ਸੀ ਤੇ ਨਾਲੀਆਂ ਵੀ ਪੱਕੀਆਂ ਸਨ, ਜਿਹੜੀਆਂ ਉਸ ਆਪਣੇ ਖਰਚੇ ਤੇ ਹੀ ਕਰਵਾਈਆਂ ਸਨ ਤੇ ਉਤੇ ਲਕੜ ਦੇ ਚੌੜੇ ਫੱਟੇ ਰਖੇ ਹੋਏ ਸਨ ਜਿਥੇ ਬਿਨਾਂ ਨਾਗਾ ਪਿੰਡ ਦੇ ਵਿਹਲੜ ਬਹਿ ਕੇ ਤਾਸ਼ ਵਗੈਰਾ ਖੇਲਦੇ ਸਨ। (ਹਰ ਪਿੰਡ ਦੇ ਲਾਲੇ ਦੀ ਦੁਕਾਨ ਦੀ ਸ਼ਕਲ ਐਸੀ ਹੀ ਹੁੰਦੀ ਹੈ)। ਭਾਪਾ ਜੀ, ਪਿੰਡ ਦੇ ਸਰਪੰਚ ਵੀ ਸਨ ਤੇ ਜਦੀ ਪੁਸ਼ਤੀ ਨੰਬਰਦਾਰ ਵੀ। ਤਦੇ ਤਾਂ ਮੈਨੂੰ 'ਲੰਬੜਾਂ ਦਾ ਪਾਸ਼ੀ' ਵੀ ਕਿਹਾ ਜਾਂਦਾ ਸੀ।

ਸੋਵੀਅਤ ਯੂਨੀਅਨ ਵਲੋਂ ਦੋਸਤੀ ਦੇ ਨਾਮ ਤੇ ਦਿਤਾ ਗਿਆ ਇਕ ਵਡੇ ਸਾਈਜ਼ ਦਾ ਰੇਡੀਉ ਤੇ ਛੱਤ ਤੇ ਪਿਆ ਸਪੀਕਰ, ਸਿਰਫ ਸਾਡੇ ਹੀ ਘਰ ਵਜਦਾ ਸੀ। ਪਿੰਡ ਦੇ ਬਹੁਤੇ, ਸਿਆਣੇ ਬੰਦੇ, ਬੈਠਕ ਦੇ ਬਾਹਰ ਜਾਂ ਲਾਲੇ ਦੀ ਹੱਟੀ ਸਾਹਮਣੇ ਬੈਠ, ਦਿਹਾਤੀ ਪਰੋਗਰਾਮ ਬੜੇ ਉਤਸ਼ਾਹ ਨਾਲ ਸੁਣਦੇ। ਮੁਢਲੀ ਵਿਦਿਆ ਲਈ ਪੰਜਵੀ ਤਕ ਸਕੂਲ਼ ਸੀ ਤੇ ਬਚਿਆਂ ਦੀ ਸਿਹਤ ਲਈ ਦੋਸਤ ਮੁਲਕ ਵਲੋਂ ਸੁੱਕਾ ਦੁਧ ਵੀ ਮਿਲਦਾ ਸੀ ਜਿਹੜਾ ਚਾਹੁੰਦਿਆਂ ਨਾਂ-ਚਾਹੁੰਦਿਆਂ ਪੀਣਾ ਹੀ ਪੈਂਦਾ ਸੀ। ਪਿੰਡ ਦੀ ਸੱਥ ਵਿਚ ਮੁੰਡੇ ਖੁੰਡੇ ਇਕੱਠੇ ਹੁੰਦੇ। ਨਿਆਈਆਂ ਦੇ ਨਵੇਂ ਵਹੇ ਖੇਤਾਂ ਵਿਚ, ਜਵਾਨ, ਜ਼ੋਰ ਕਰਦੇ, ਕਬੱਡੀ ਖੇਲੀ ਜਾਂਦੀ ਤੇ ਰਾਤ ਨੂੰ ਛਿੱਲ ਛਿਲਾ ਘਰ ਪਹੁੰਚਣ ਦਾ ਰਿਵਾਜ ਤੇ ਉਤੋਂ ਮਾਂ ਦੀਆਂ ਮਿਠੀਆਂ ਗਾਲ੍ਹਾਂ। ਸਾਦਾ ਜ਼ਿੰਦਗੀ ਦੀਆਂ ਸਾਦਾ ਸਮਸਿਆਵਾਂ। ਦਿਨ ਸੁਧ ਤੇ ਸਾਰਾ ਪਿੰਡ ਇਕੱਠਾ ਹੁੰਦਾ। ਗੁਰਦਵਾਰਾ, ਪਿੰਡ ਨੂੰ ਇਕੱਠ ਤੇ ਸੇਧ ਦੇਣ ਦਾ ਕੇਂਦਰ ਬਣ ਗੁਜ਼ਰਦਾ। ਪਿੰਡ ਵਿਚ ਭਾਈਚਾਰਾ ਹੁੰਦਾ ਤੇ ਤੇਹ ਪਿਆਰ ਵੀ। ਧੀ, ਭੈਣ ਦੀ ਇੱਜ਼ਤ ਸਭ ਦੀ ਸਾਂਝੀ ਹੁੰਦੀ। ਪਿੰਡ ਦੀਆਂ ਨੂੰਹਾਂ ਵਡਾ ਘੁੰਡ ਕਢ ਬਾਹਰ ਨਿਕਲਦੀਆਂ।

ਇਹ, ਜੋ ਕੁਝ ਮੈਂ ਉਪਰ ਲਿਖਿਐ, ਇਸ ਦਾ ਨਿਰਮਲ ਦੀ ਕਹਾਣੀ ਨਾਲ ਕੋਈ ਖਾਸ ਤਾਲੁਕ ਨਹੀਂ ਹੈ। ਇਹ ਤਾਂ ਮੇਰੀ ਕੋਸ਼ਸ਼ ਹੈ ਤੁਹਾਡੇ ਦਿਲੋ ਦਿਮਾਗ ਨੂੰ ਅਜ ਤੋਂ

ਚਾਲੀ ਕੁ ਸਾਲ ਪਿਛੇ ਲੈ ਜਾਣ ਦੀ।

ਹਾਇਰ ਸੈਕੰਡਰੀ ਸਕੂਲ, ਸ਼ਾਹਕੋਟ ਤੋਂ ਮੈਂ ਬਹੁਤ ਅੱਛੇ ਨੰਬਰ ਲੈ ਕੇ ਪਾਸ ਹੋਇਆ ਸਾਂ ਤੇ ਅਗਾਂਹ ਪੜ੍ਹਨ ਲਈ ਅੱਛੇ ਕਾਲਜ ਵਿਚ ਦਾਖਲਾ ਲੈਣ ਦੀ ਕੋਸ਼ਸ਼ ਬਦਸਤੂਰ ਸ਼ੁਰੂ ਹੋ ਗਈ ਸੀ। ਸਕੂਲ ਤੋਂ ਕਾਲਜ ਤਕ ਪਹੁੰਚਣ ਦਾ ਇਹ ਛੋਟਾ ਜਿਹਾ ਸਫਰ ਬੜਾ ਸੁਹਾਵਣਾ ਲਗਦਾ ਹੈ, ਉਮੀਦਾਂ ਭਰਿਆ।

'ਡੀ ਏ ਵੀ ਕਾਲਜ, ਜਲੰਧਰ ਦਾ ਮੰਨਿਆਂ ਪਰਮੰਨਿਆਂ ਕਾਲਜ ਹੈ ਜਿਥੇ ਜਾਂ ਤਾਂ ਦਾਖਲਾ ਓਨਾਂ ਨੂੰ ਮਿਲਦਾ ਹੈ ਜੋ ਬਹੁਤ ਹੀ ਹੁਸ਼ਿਆਰ ਹੋਣ ਤੇ ਜਾਂ ਓਨ੍ਹਾਂ ਲਾਲਿਆਂ ਦੇ ਬੇਟਿਆਂ ਨੂੰ, ਜੋ ਪੁਸ਼ਤਾਂ ਤੋਂ ਪੰਜਾਬ ਵਿਚ ਰਹਿਣ ਦੇ ਬਾਵਜੂਦ ਹਿੰਦੀ ਨੂੰ ਆਪਣੀ ਮਾਂ ਬੋਲੀ ਲ਼ਿਖਵਾਉਂਦੇ ਹੋਣ। ਇਹ ਸਭ ਮੈਂ ਸੁਣਿਆਂ ਸੁਣਾਇਆ ਹੀ ਹੈ, ਕਿੰਨਾ ਕੁ ਸੱਚ ਹੈ ਮੈਂ ਨਹੀ ਜਾਣਦਾ, ਹਾਂ ਸਾਡਾ ਪਿੰਡਾਂ ਦੇ ਮੁੰਡਿਆਂ ਦਾ ਤਾਂ ਇਹੀ ਮੰਨਣਾਂ ਸੀ। ..... ਖ਼ੈਰ,ਮੈਨੂੰ ਇਸ ਕਾਲਜ ਵਿਚ ਦਾਖ਼ਲ਼ਾ ਮਿਲ ਗਿਆ ਸੀ ਤੇ ਮੇਰੇ ਪੈਰ ਨਹੀਂ ਸਨ ਲਗਦੇ ਜ਼ਮੀਨ ਤੇ।ਮੇਰੇ ਹਮ ਜਮਾਤੀਆਂਜਿਹਨਾਂ ਦੇ ਅੱਛੇ ਨੰਬਰ ਨਹੀਂ ਸਨ ਆਏ ਤੇ ਜਿਹਨਾਂ'ਸਾਲੇ ਐਗਜ਼ਾਮੀਨਰਜ਼' ਕਹਿ ਤੇ ਥੋੜੀਆਂ ਗ੍ਰਾਲਾਂ ਕਢ ਕਢਾ ਕੇ ਹੀ ਗੁਜ਼ਾਰਾ ਕਰ ਲਿਆ ਹੋਇਆ ਸੀ, ਮੈਨੂੰ ਬਾਰ ਬਾਰ ਇਹੀ ਕਹਿੰਦੇ, ਓ ਛਡ ਯਾਰ ਪ੍ਰਕਾਸ਼, ਜੱਟਾਂ ਦੇ ਮੁੰਡਿਆਂ ਕੀ ਲੈਣਾ ਡਰੇ ਡੀ ਵੀ ਏ ਤੋਂ, ਆਪਾਂ ਨੂੰ ਤਾਂ ਖਾਲਸਾ ਕਾਲਜ ਹੀ ਮਾਫਕ ਬਹਿੰਦੈ'। ਉਹ ਸਹੀ ਵੀ ਸਨ, ਡੀ ਏ ਵੀ ਮੈਨੂੰ ਵੀ ਓਪਰਾ ਜਿਹਾ ਲਗਾ ਸੀ ਜਿਵੇਂ ਪੇਂਡੂ ਮਾਤੜ ਬੰਦਾ ਕਿਸੇ ਸ਼ਹਿਰੀ ਅਮੀਰ ਦੇ ਘਰ ਪਰਾਉਣਾ ਚਲਾ ਜਾਵੇ।

ਖਾਲਸਾਕਾਲਜਗਏ, ਜਾਂਦਿਆਂ ਹੀ ਬੜਾ ਮਨ ਲਗਾ, ਸਾਡੇ ਹੀ ਵਰਗੇ ਮੁੰਡੇ, ਸੋਹਣੀਆਂ ਪਹਿਨੀਆਂ ਪੱਚਰੀਆਂ ਪੰਜਾਬਣ ਮੁਟਿਆਰਾਂ। ਮਨ ਕਰੇ ਕਿ ਅਜ ਹੀ ਦਾਖ਼ਲਾ ਲੈ ਲਿਆ ਜਾਵੇ .....ਪਰ ਕਿਸਮਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਭਾਪਾ ਜੀ ਦੇ ਸਲਾਹਕਾਰਾਂ ਨੇ ਮੈਨੂੰ ਪੰਜਾਬ ਦੇ ਕਿਸੇ ਵੀ ਕਾਲਜ ਵਿਚ ਦਾਖ਼ਲਾ ਨਾਂ ਲੈਣ ਦਿਤਾ। ਕਹਿਣ ਲਗੇ, 'ਜੇ ਬੇਟੇ ਨੂੰ ਕੋਈ ਵਡਾ ਬੰਦਾ ਬਣਾਉਣਾ ਐ ਤਾਂ ਇਸ ਨੂੰ ਜੱਟਾਂ ਬੂਟਾਂ ਦੀ ਸੋਹਬਤ ਤੋਂ ਦੂਰ ਰਖਣਾ ਪੈਣੈ, ਐਥੈ ਗ੍ਰਾਲਾਂ ਤੋਂ ਸਿਵਾ ਹੋਰ ਕੀ ਸਿਖੇਗਾ, ਹੁਸ਼ਿਆਰ ਮੁੰਡਾ ਐ, ਦਿੱਲੀ ਭੇਜ ਦਿਉ,ਸੋਹਣਾ ਪੜ੍ਹ ਲਿਖ ਜਾਊ'। ਫੇਰ ਕੀ ਸੀ, ਬਸ, ਹੋ ਗਿਆ ਭੂਤ ਸਵਾਰ ਦਿੱਲੀ ਦਾ, ਮੇਰੇ ਸਿਰ ਤੇ ਵੀ। ਮੇਰੇ ਅੰਦਰ ਇਕ ਅਜੀਬ ਜਿਹੀ ਸੋਚ ਤੇ ਨਵੀਂ ਭਾਵਨਾਵੀ ਪੈਦਾ ਹੋ ਗਈ ਹੈ। ਮੈਂ, ਆਪਣੇ ਹਾਣੀਆਂ, ਜਿਨਾਂ ਨਾਲ ਮੈਂ ਪਲਿਆ ਪੜ੍ਹਿਆਂ, ਤੋਂ ਆਪਣੇ ਆਪ ਨੂੰ ਵਧੀਆ ਸਮਝਣ ਲਗਾਂ। ਇਹ ਵਾਧੂ ਜਿਹੀ ਭਾਵਨਾਂ, ਗੰਦੀ ਸੋਚ ਨੂੰ ਜਨਮ ਦਿੰਦੀ ਹੈ ਤੇ ਅਗੇ ਜਾ ਕੇ ਇਹੀ ਫ਼ਜ਼ੂਲੀਅਤ ਜਦੋਂ ਆਦਤ ਬਣ ਜਾਂਦੀ ਹੈ ਤਾਂ ਬੜਾ ਤਕਲੀਫ ਹੁੰਦੀ ਹੈ ਦੋਸਤੋ। ਆਪਣਿਆਂ ਤੋਂ ਬੂ ਆਣ ਲਗਦੀ ਹੈ।

ਦਿੱਲ਼ੀ ਦੇ ਚਾਅ ਨੇ ਵਰਿਆਂ ਪੱਕੀ ਦੋਸਤੀ ਨੂੰ ਕੱਚਿਆਂ ਕਰ ਦਿਤੈ। ਸਭ ਛਡ ਛਡਾ ਕੇ ਮੈਂ ਸੋਖੀ ਨੂੰ,ਜੋ ਮੈਥੋਂ ਤਕਰੀਬਨ ਦੋ ਸਾਲ ਛੋਟਾ, ਮੇਰੇ ਬਚਪਨ ਦਾ ਸਾਥੀ, ਲੰਗੋਟੀਆ ਯਾਰਤੇ ਰਿਸ਼ਤੇਦਾਰ ਵੀ ਹੈ, ਨਾਲ ਲੈ ਕੇ ਦਿੱਲੀ ਆਣ ਢੁਕਿਆਂ।



ਬੜੇ ਚਾਅ ਅਤੇ ਉਮੀਦਾਂ ਸਨ ਦਿਲ ਵਿਚ, ਪਰ ਦਿਲ਼ੀ ਬੜੀ ਬੇ ਦਿਲੀ ਹੋ ਕੇ ਮਿਲੀ। ਦਿਲੀ ਦੀ ਕਹਾਣੀ ਬਾਦ ਵਿਚ। .....ਜੱਟ ਸਦਾ ਆਪਣੀ ਦੋਸਤੀ ਦਾ ਪੂਰਾ ਮੁਲ ਤਾਰਦਾ ਰਿਹਾ ਹੈ। ਉਹ ਆਪਣੀ ਵਧੀਆ ਜ਼ਮੀਨ ਛਡ ਕੇ ਦੋਸਤ ਦੀ ਬੰਜ਼ਰ ਜ਼ਮੀਨ ਨੂੰ ਆਬਾਦ ਕਰ ਮਾਡਲ ਫਾਰਮ ਬਣਾ ਦਿੰਦਾ ਹੈ। ਏਸ ਦੋਸਤੀ ਦੇ ਨਾਮ ਤੇ ਉਹ ਆਪਣਾ ਘਰ ਮਕਾਨ ਛੱਡ, ਕਬੂਤਰਾਂ ਦੇ ਨਿਵਾਸ ਨੂੰ, ਆ ਆਬਾਦ ਕਰਦਾ ਹੈ। ਇਸੇ ਦੋਸਤੀ ਦੇ ਨਾਮ ਤੇ ਦੋਸਤ ਦੇ ਝਗੜਿਆਂ, ਮੁਕੱਦਮਿਆਂ ਵਿਚ ਸਿੰਗ ਘੁਸੇੜਨੋ ਵੀ ਗੁਰੇਜ਼ ਨਹੀਂ ਕਰਦਾ। ਮੇਰੇ ਭਾਪਾ ਜੀ ਮੋਹਰਲੀ ਕਤਾਰ ਵਿਚ ਰਹਿਣ ਵਾਲੇ ਜੱਟ ਭਲਾ ਪਿਛੇ ਕਿਵੇਂ ਰਹਿੰਦੇ। ਬੇਟੇ ਨੂੰ ਦਿੱਲੀ ਪੜਾਉਣ ਲਈ ਇਹ ਸਭ ਕੁਝ ਖਿੜੇ ਮਥੇ ਮਨਜ਼ੂਰ ਕਰ ਲਿਆ। ਸ਼ਾਹਕੋਟ ਵਾਲੇ ਡਾਕਟਰਸਾਹਿਬ, ਭਾਪਾ ਜੀ ਦੇ ਮਿਹਰਬਾਨ ਦੋਸਤ, ਦਿਲੀ ਵਿਚ ਪੇਂਟ ਵੇਚਣ ਦੀ ਦੁਕਾਨ ਕਰਦੇ ਸਨ। ਮੈਨੂੰ ਉਹਨਾਂ ਦੇ ਘਰ ਛਤ ਤੇ ਬਣੀ ਬਰਸਾਤੀ ਵਿਚ ਜਿਥੇ ਘਰ ਦਾ ਵਾਧੂ ਸਾਮਾਨ ਵੀ ਪਿਆ ਹੁੰਦਾ ਹੈ, ਵਿਚ ਜਗਾ ਮਿਲ ਗਈ। ਸੋਖੀ ਨੇ ਤੇ ਮੈਂ ਇਕ ਦੂਜੇ ਦੇ ਮੂੰਹ ਵਲ ਜਰੂਰ ਦੇਖਿਆ ਸੀ ਇਕ ਪਲ ਲਈ ਤੇ ਫਿਰ ਇਕਠਿਆਂ ਹੀ ਮੂੰਹ ਵਿਚੋਂ ਨਿਕਲਿਆ 'ਇਹ ਦਿਲੀ ਹੈ ਮੇਰੇ ਭਾਈ'। ਜਲਦ ਬਾਅਦ ਹੀ ਪਤਾ ਲਗ ਗਿਆ ਸੀ, ਇਥੇ ਤਾਂ ਇਹ ਬਰਸਾਤੀ ਹੀ ਗਨੀਮਤ ਹੈ। ਕੌਣ ਰਖਦਾ ਹੈ ਕਿਸੇ ਨੂੰ ਦਿੱਲੀ ਵਿਚ, ਇਥੇ ਪੰਜਾਬ ਵਾਲੀਆਂ ਗੱਲਾਂ ਕਿਥੇ।

ਸਾਡੇ ਆਉਣ ਨਾਲ ਦਿੱਲੀ ਵਾਲਿਆਂ ਦੀ ਇਕ ਮੁਸ਼ਕਿਲ ਆਸਾਨ ਹੋ ਗਈ ਜਾਪਦੀ ਸੀ, ਹੁਣ ਉਹਨਾਂ ਨੂੰ ਬੇਹਾ ਸਿਟਣ ਦੀ ਲੋੜ ਨਹੀਂ ਸੀ ਰਹੀ। ਬਹੁਤ ਹੀ ਲਿਸੀਆਂ ਜਿਹੀਆਂ ਦੋ ਰੋਟੀਆਂ ਨਾਲ ਬੁਤਾ ਲਾਉਣਾ ਪੈ ਰਿਹਾ ਸੀ। ਦਿੱਲ਼ੀ ਵਾਲੇ ਸ਼ਾਇਦ ਬਹੁਤ ਹੀ ਘਟ ਖਾ ਕੇ ਗੁਜ਼ਾਰਾ ਕਰਦੇ ਹੋਣਗੇ। ਪਤਾ ਨਹੀ ਕਿਉਂ, ਪੰਜਾਬੀਆਂ ਦੀ ਭੁੱਖ ਬਾਰੇ ਉਹ ਅਕਸਰ ਵਧਾ ਚੜਾ ਕੇ ਗੱਲਾਂ ਕਰਦੇ। ਸ਼ਾਇਦ ਇਹ ਸਾਡੇ ਲਈ ਕੋਈ ਹਿੰਟ ਹੋਵੇ, ਓਦਾਂ ਅਸੀਂ ਐਨੇ ਵੀ ਢੀਠ ਨਹੀਂ ਸਾਂ, ਬੱਸ ਜੋ ਮਿਲਿਆ ਉਸੇ ਵਿਚ ਗੁਜ਼ਾਰਾ ਕਰਨਾ ਬੇਹਤਰ ਸਮਝਿਆ। ਹੋਰ ਮੰਗਦਿਆਂ ਸ਼ਰਮ ਆਉਣੀ ਸੁਭਾਵਕ ਸੀ, ਮਾਂ ਤਾਂ ਨਹੀਂ ਬੈਠੀ ਸੀ ਜੋ ਜ਼ਿਦ ਕਰਦੀ "ਪੁਤ ਥੋੜੀ ਹੋਰ ਲੈ ਲਾ, ਤੂੰ ਤਾਂ ਖਾਧਾ ਹੀ ਕੁਛ ਨਹੀਂ" ਮੈਨੂੰ ਆਪਣੇ ਨਾਲੋਂ ਸੋਖੀ ਤੇ ਜਿਆਦਾ ਤਰਸ ਆ ਰਿਹਾ ਸੀ। ਜੱਟ ਬੰਦਾ ਕਿਥੇ ਫਸ ਗਿਐ ਮੇਰੇ ਨਾਲ, ਵਿਚਾਰਾ।

'.....ਸਾਨੂੰ ਸ਼ੁਕਰਗੁਜ਼ਾਰ ਹੋਣਾ ਚਾਹੀਦੈ,ਕਮ ਸੇ ਕਮ ਸਿਰ ਢਕਣ ਲਈ ਜਗਾ ਤਾਂ ਦਿਤੀ ਹੀ ਹੈ, ਕੌਣ ਕਰਦਾ ਹੈ ਕਿਸੇ ਦਾ, ਨਹੀਂ ਆਪਣੀ ਸੋਚ ਹੀ ਗਲਤ ਹੈ, ਅਹਿਸਾਨ ਫਰਮੋਸ਼ ਨਹੀਂ ਹੋਣਾ ਚਾਹੀਦਾ ਬੰਦੇ ਨੂੰ'। ਇਹ ਸਭ ਕੁਝ ਮੈਂ ਸ਼ਾਇਦ ਆਪਣੀ ਵਿਗੜੀ ਸੋਚ ਨੂੰ ਕਹਿ ਰਿਹਾ ਸਾਂ ਤੇ ਜਾਂ ਆਪਣੀ ਮਖ਼ਮਲੀ ਪਰਵਰਿਸ਼ ਵਿਚੋਂ ਪਹਿਲੀ ਵਾਰ ਨਿਕਲ ਕੇ ਅਸਲੀ ਦੁਨੀਆਂ ਵਿਚ ਪਰਵੇਸ਼ ਦੇ ਡਰ ਨੂੰ। ਅਸਲੀਅਤ ਵਿਚ ਸਭ ਅੱਛੇ ਸਨ ਤੇ ਸਾਡੀ ਵਾਹ ਲਗਦਿਆਂ ਸੋਹਣੀ ਦੇਖ ਭਾਲ ਕਰ ਰਹੇ ਸਨ।

ਸੋਖ਼ੀ ਅਜੇ ਮੇਰੇ ਪਾਸ ਦਿੱਲੀ ਹੀ ਸੀ, ਪੰਜਾਬ ਜਾਣ ਦਾ ਉਸਦਾ ਵੀ ਮਨ ਨਹੀਂ ਸੀ

ਕਰ ਰਿਹਾ ਮੈਨੂੰ ਛਡਕੇ। ਅਸੀਂ ਘੁੰਮਣ ਫਿਰਨ ਬਹਾਨੇ ਬਾਹਰ ਨਿਕਲੇ, ਇਕ ਹੱਦੋਂ ਵਧ ਕੇ ਸਸਤਾ ਢਾਬਾ ਲਭਿਆ, ਬਸ ਫਿਰ ਕੀ ਸੀ ਅਗਲੇ ਪਿਛਲੇ ਘਾਟੇ ਪੂਰੇ ਕਰ ਲਏ ਗਏ ਤੇ ਅਗਾਂਹ ਤੋਂ ਖਾਣੇ ਵਾਣੇ ਦੀ ਮੁਸ਼ਕਲ ਦਾ ਹੱਲ ਵੀ ਲਭ ਲਿਆ ਗਿਆ।

.....ਆਖਿਰ ਸੋਖੀ ਦੇ ਜਾਣ ਦਾ ਦਿਨ ਆ ਹੀ ਗਿਐ। ਮੈਂ ਉਹਨੂੰ ਬੱਸ ਅਡੇ ਤਕ ਛੱਡਣ ਆਇਆਂ, ਮਨ ਰੋਣ ਨੂੰ ਕਰ ਰਿਹੈ। ਆਪੇ ਫਾਥੜੀਏ ..... ਕੀ ਮੁਸੀਬਤ ਮੁਲ ਲੈ ਲਈ ਹੈ ਮੈਂ। ਸੋਖੀ ਨੇ ਬੱਸ ਦੀ ਟਿਕਟ ਲੈ ਬਾਕੀ ਦੇ ਵਧਦੇ 55 ਰੁਪਈਏ ਮੇਰੇ ਹੱਥ ਤੇ ਧਰਦਿਆਂ ਕਿਹਾ 'ਲੈ ਭਾਅ ਰੋਟੀ ਪਾਣੀ ਠੀਕ ਨਾਲ ਖਾਂਦਾ ਰਹੀਂ,ਮੈਂ ਜਲਦੀ ਹੋਰ ਪੈਸੇ ਲੈ ਕੇ ਆਉਂਗਾ।

ਦਿਲੀ ਬੜੀ ਕੁਰੱਖ਼ਤ ਜਿਹੀ ਜਗਾ ਲਗਣ ਲਗੀ, ਮੇਰਾ ਜੀਅ ਤਾਂ ਵਾਪਸ ਨਠ ਜਾਣ ਨੂੰ ਕਰਦਾ, ਪਰ ਕਿਹੜਾ ਮੂੰਹ ਲੈ ਕੇ ਜਾਂਦਾ। ਟੁਟੇ ਸਰੀਰ ਤੇ ਬੁਝੇ ਦਿਲ ਨਾਲ ਨਵੇਂ ਬਰਸਾਤੀ ਵਾਲੇ ਤਖ਼ਤਪੋਸ਼ ਤੇ ਆਣ ਢੱਠਾ ਸਾਂ, ਅੱਖਾਂ ਮੀਟੀਆਂ ਗਈਆਂ ਬਦੋ ਬਦੀ। ਹੀਰ ਸਲੇਟੀ ਦੇ ਪਲੰਘ ਦੇ ਸੁਪਨੇ ਆਉਣ ਲਗੇ ਸਨ।

ਰੋਜ਼ ਸਵੇਰੇ ਉਠ ਬੁਕ ਕੀਪਿੰਗ ਦਾ ਕੰਮ ਸਿਖਣ ਸਰਾਏ ਰੋਹਿਲਾ, ਸੀ ਏ ਸਾਹਿਬ ਦੇ ਦਫਤਰ ਜਾਣਾ ਸ਼ੁਰੂ ਕਰ ਦਿਤਾ। ਕਿਤਾਬਾਂ ਲਿਖਣੀਆਂ ਕੋਈ ਖਾਸ ਮੁਸ਼ਕਲ ਨਹੀਂ ਸਨ ਲਗੀਆਂ, ਬਸ ਦਿਨਾਂ ਵਿਚ ਹੀ ਸਿਖ ਗਿਆ ਸਾਂ। ਟਰਾਇਲ ਬੈਲੈਂਸ, ਪਰਾਫਿਟ ਐਂਡ ਲੌਂਸ ਤੇ ਬੈਲੇਂਸ ਸ਼ੀਟ, ਜਿੰਨੀ ਕੁ ਦੀ ਅਜੇ ਮੈਨੂੰ ਪੈਸਾ ਕਮਾਉਣ ਲਈ ਜ਼ਰੂਰਤ ਸੀ ਮੈਂ ਸਿਖ ਗਿਆ ਸਾਂ। ਬੜੀ ਮਿਹਨਤ ਤੇ ਫੁਰਤੀ ਨਾਲ਼ ਆਪਣਾ ਦਿਤਾ ਕੰਮ ਮੁਕਾ ਲੈਂਦਾ, ਸਭ ਬਹੁਤ ਖ਼ੁਸ਼ ਸਨ ਤੇ ਹੈਰਾਨ ਵੀ ਕਿ ਕਿਵੇਂ ਇਕ ਪੰਜਾਬੀ ਜੱਟਾਂ ਦਾ ਮੁੰਡਾ ਸ਼ਹਿਰੀਆਂ ਨੂੰਮਾਤ ਪਾਈ ਜਾ ਰਿਹਾ ਸੀ। ਬਾਰ ਬਾਰ ਇਕੋ ਕੁਸ਼ ਕਰੀ ਜਾਣ ਨਾਲ ਮੇਰਾ ਮਨ ਜਲਦੀ ਉਕਤਾਅ ਜਾਂਦਾ ਹੈ। ਪੈਸੇ ਮਿਲਦੇ ਹੋਣ ਤਾਂ ਵਖਰੀ ਗਲ ਹੋ ਜਾਂਦੀ ਹੈ, ਸਿਖਣ ਦੇ ਨਾਂ ਤੇ ਫੋਕਟ ਵਿਚ ਕੰਮ ਕਰੀ ਜਾਣਾ ਹੁਣ ਮੈਨੁੰ ਚੁਭਣ ਲਗਾ ਹੈ। ..... ਪੂਰੇ ਚਾਰ ਮਹੀਨੇ ਗੁਜ਼ਰ ਚੁਕੇ ਹਨ। ਢਾਬੇ ਵਾਲੇ ਨੂੰ ਦੇ ਦੇ ਕੇ, ਪੈਸੇ ਮੁੱਕ ਚਲੇ ਨੇ, ਸੋਖੀ ਵਾਲੇ ਵੀ ਤੇ ਆਪਣੇ ਨਾਲ ਲਿਆਂਦਾ ਦੋ ਸੌ ਰੁਪਿਆ ਵੀ। ਪਰੇਸ਼ਾਨੀ ਵਧਦੀ ਜਾ ਰਹੀ ਹੈ ਦਿਨੋਂ ਦਿਨ। ਮੁਫਤ ਵਿਚ ਕੰਮ ਕਰ ਕਰਕੇ ਥੱਕ ਗਿਆ ਹਾਂ ਮੈਂ ਹੁਣ। ਪੜ੍ਹਨ ਆਇਆਂ ਸਾਂ, ਪਰਤੂੰ ਮੁਨੀਮ ਬਨਣ ਦੀ ਤਿਆਰੀ ਵਿਚ ਰੁਝਾ ਹੋਇਆ ਹਾਂ ਮੈਂ। ਸੀ ਏ ਸਾਹਿਬ, ਹਰ ਦੂਜੇ ਚਉਥੇ ਕਹਿ ਛਡਦੇ ਹਨ, ਬਸ ਦੋ ਪਾਰਟੀਆਂ ਲ਼ਭੀਆਂਨੇ ਤੇਰੇ ਲਈ। ਰੋਜ਼ ਇਕੋ ਗਾਇਣ ਸੁਣ ਸੁਣਕੇ ਮਨ ਉਕਤਾਅ ਗਿਆ ਹੈ।

ਅਜ ਮਨ ਬਹੁਤ ਉਦਾਸ ਹੈ। ਘਰ ਪਹੁੰਦਿਆਂ ਦੇਰੀ ਹੋ ਗਈ, ਰਾਤ ਦੇ ਖਾਣੇ ਦਾ ਵਕਤ ਖੁੰਝਾ ਲਿਆ ਹੈ, ਬੀਬੀ ਜੀ ਨੇ ਕਿਆਫਾ ਲਾ ਲਿਆ ਹੋਇਐ, ਬਾਹਰੋਂ ਖਾ ਕੇ ਆਇਆ ਹੋਣੈ। ਪਲੰਘ ਨੁਮਾ ਤਖ਼ਤਪੋਸ਼ ਤੇ ਲਏ ਉਸਲ਼ਵੱਟਿਆਂ ਨਾਲ ਹੱਡੀਆਂ ਦਾ ਦੁਖਣਾਂ ਤਾਂ ਮੰਨਿਆਂ ਪਰ ਮੇਰਾ ਤਾਂ ਚਿਤੜਾਂ ਦਾ ਨਰਮ ਮਾਸ ਵੀ ਦੁਖਣ ਲਗ ਪਿਆ ਹੈ । ਨੀਂਦ ਅਜ ਮੇਰੇ ਨਾਲ ਰੁਸ ਗਈ ਜਾਪਦੀ ਹੈ। ਇਹ ਮੇਰੀ ਜ਼ਿੰਦਗੀ ਦੀ ਪਹਿਲੀ



ਪਰੇਸ਼ਾਨੀ ਹੈ। ਮਾਂ ਬਾਪ ਨੇ ਹੁਣ ਤਕ ਕਦੇ ਪਤਾ ਹੀ ਨਹੀਂ ਸੀ ਲਗਣ ਦਿਤਾ ਕਿ ਪਰੇਸ਼ਾਨੀ ਹੁੰਦੀ ਕੀ ਹੈ। ਪੜਨਾ ਲਿਖਣਾਂ ਤੇ ਸ਼ਰਾਰਤਾਂ ਕਰਨਾ ਹੀ ਸਿਖਿਆ ਹੈ ਹੁਣ ਤਕ। ..... ਦਿਲੀ ਕੀ ਕਰਨ ਆਇਆ ਹਾਂ,ਕਿਸ ਮਕਸਦ ਨੂੰ ਮੁਖ ਰਖਕੇ ਮੈਨੂੰ ਇਥੇ ਭੇਜਿਆ ਹੈ, ਸਭ ਕੁਝ ਧੁੰਦਲਾ ਜਿਹਾ ਹੈ। ਬਸ 'ਬੇਟੇ ਨੂੰ ਪੜ੍ਹਾ ਲਿਖ਼ਾ ਅਛਾ ਇਨਸਾਨ ਬਣਾ ਦੇਣਾ' ਹੀ ਕਾਫੀ ਨਹੀਂ ਲਗਦਾ। ਬੜੇ ਭੋਲੇ ਪਾਤਸ਼ਾਹ ਲੋਕ ਹੁੰਦੇ ਨੇ ਇਹ ਜੱਟ ਲੋਕ। ਘਰੋਂ ਨਿਕਲ ਤੁਰਿਆ ਹਾਂ, ਹੁਣ ਫੈਸਲੇ ਵੀ ਤਾਂ ਮੈਨੂੰ ਖ਼ੁਦ ਨੂੰ ਹੀ ਕਰਨੇ ਪੈਣੇ ਨੇ।

.....ਅਜ ਫੈਸਲਾ ਕਰ ਕੇ ਹੀ ਰਹਾਂਗਾ, ਆਖਿਰ ਆਇਆ ਕਿਸ ਖਾਤਰ ਹਾਂ ਦਿਲੀ?ਤਿੰਨ ਸਵਾਲ ਮਨ ਵਿਚ ਉਠ ਰਹੇ ਹਨ। ਪਹਿਲਾ ਇਹ ਕਿ ਜੇ ਮੇਰਾ ਮਕਸਦ ਵਧੀਆ ਸਟੈਂਡਰਡ ਦੀ ਪੜਾਈ ਦਾ ਹੈ ਤਾਂ ਮੈਨੂੰ ਖਰਚੇ ਦਾ ਪਰਬੰਧ ਕਰਕੇ ਘਰੋਂ ਤੁਰਨਾ ਚਾਹੀਦਾ ਸੀ। ਦੂਜਾ, ਇਹ ਹੋ ਸਕਦਾ ਹੈ ਕਿ ਮੈਂ ਪੜਾਈ ਦੇ ਖਰਚੇ ਦਾ ਵਸੀਲਾ ਖੁਦ ਮੁਹੱਈਆ ਕਰਾਂ, ਕਮਾਵਾਂ ਵੀ ਤੇ ਪੜਾਂ ਵੀ। ਤੇ ਤੀਜਾ ਸਵਾਲ ਮੇਰੇ ਮਨ ਵਿਚ ਉਠ ਮੈਨੂੰ ਪਰੇਸ਼ਾਨ ਕਰਦਾ ਹੈ ਉਹ ਇਹ ਕਿ ਜੇ ਮੈਂ ਐਥੈ ਪੈਸਾ ਕਮਾਉਣ ਲਈ ਆਇਆ ਹਾਂ ਤਾਂਭਾਪਾ ਜੀ ਦੇ ਰਸੂਖ ਦੀ ਬਦੌਲਤ, ਮੁਨੀਮੀ ਜਾਂ ਪੁਲਸ ਵਗੈਰਾ ਦੀ ਨੌਕਰੀ ਤਾਂ ਮੈਨੂੰ ਪੰਜਾਬ ਵਿਚ ਵੀ ਮਿਲ ਸਕਦੀ ਸੀ।

ਸਾਦੇ ਮਾਂ ਬਾਪ ਸ਼ਾਇਦ ਇਹਨਾਂ ਬਰੀਕੀਆਂ ਤੋਂ ਵਾਕਫ ਨਹੀਂ ਸਨ ਤੇ ਦਿਲੀ ਦੇ ਸ਼ੌਕ ਵਿਚ ਪਾਗਲ ਹੋਇਆ, ਉਖਲੀ ਵਿਚ ਸਿਰ ਦੇਣ ਦਾ, ਮੈਂ ਆਪ ਹੀ ਤਾਂ ਜ਼ੁੰਮੇਵਾਰ ਹਾਂ। ਦੋਸਤਾਂ ਮਿਤਰਾਂ ਬੜਾ ਰੋਕਿਆ ਪਰ ਮੈਂ ਕਿ, ਦਿਲੀ ਦਾ ਭੂਤ, ਅਜ਼ਾਦੀ ਤੇ ਖੁਦ ਮੁਖਤਾਰੀ ਦਾਚਾਅ, ਟਿਕਣ ਕਿਥੇ ਦਿੰਦਾ ਸੀ ਮੈਨੂੰ। 'ਦੋਸ਼ ਨ ਕਾਹੂ ਦੇ' ਬਹੁਤ ਵਾਰ ਦਿਮਾਗ ਵਿਚ ਘੁੰਮਿਆਂ ਹੈ ਮੇਰੇ। ਇਕ ਖਿਆਲ ਮਨ ਵਿਚ ਇਹ ਵੀ ਆ ਰਿਹੈ, ਵਾਪਸ ਮੁੜ ਜਾਂਵਾਂ ਅਜੇ ਕੁਝ ਨਹੀਂ ਵਿਗੜਿਆ। ਲੇਕਿਨ ਐਸਾ ਕਰਦਿਆਂ ਬਹੁਤ ਸ਼ਰਮਸਾਰ ਹੋਣਾ ਪੈਣਾ ਹੈ, ਕੀ ਮੂੰਹ ਲੈ ਕੇ ਜਾਵਾਂਗਾ? ਮੇਰਿਆ ਮਾਲਕਾ! ਮੇਰੀ ਮਦਦ ਕਰ। ਕੁਝ ਨਹੀਂ ਸੁਝਦਾ ਮੈਨੂੰ। ਸਾਰੀ ਰਾਤ ਏਸੇ ਉਧੇੜ ਬੁਣ ਵਿਚ ਲੰਘ ਜਾਂਦੀ ਹੈ, ਕੋਈ ਵੀ ਫੈਸਲਾ ਨਹੀਂ ਲੈ ਸਕਿਆ ਸਗੋਂ ਉਲਝਣਾ ਹੋਰ ਦੀਆਂ ਹੋਰ ਵਧ ਗਈਆਂ ਹਨ । ਰੋਜ਼ ਦੇ ਰੋਟੀਨ ਮੁਤਾਬਕ ਅਜ ਸਵੇਰੇ ਉਠ ਕੇ ਘਰ ਦੇ ਛੋਟੇ ਛੋਟੇ ਕੰਮ ਮੁਕਾ ਚਾਹ ਦਾ ਕੱਪ ਅੰਦਰ ਸਿਟ, ਬੇਧਿਆਨੀ ਜਿਹੀ ਨਾਲ ਸਰਾਏ ਰੋਹੇਲਾ ਵਲ ਨੂੰ ਹੋ ਤੁਰਿਆ ਹਾਂ। ਕੋਈ ਉਮੰਗ, ਕੋਈ ਖਵਾਹਿਸ਼, ਬੱਸ ਕੁਛ ਵੀ ਨਹੀਂ ਹੈ ਮਨ ਵਿਚ। ਜਿਵੇਂ ਕਿਸੇ ਮੇਲੇ ਵਿਚ ਗੁਆਚ ਗਿਆ ਹੋਵਾਂ। ਜਿਹੜੇ ਪੈਸੇ ਪੰਜਾਬ ਵਾਪਸੀ ਦੇ ਕਿਰਾਏ ਜੋਗੇ ਅਲਗ ਰਖੇ ਸਨ ਉਹ ਵੀ ਜੇਬ ਵਿਚ ਪਾ ਲਏ ਤੇ ਬਾਕੀ ਬਚੀ ਪੂੰਜੀ, ਕੋਈ ਚਾਲੀ ਕੁ ਰੁਪਏ, ਪੈਂਟ ਦੀ ਦੂਜੀ ਜੇਬ ਵਿਚ ਰਖ ਲਈ ਹੈ । ਇਹ ਹੈ ਮੇਰਾ ਟੋਟਲ ਸਰਮਾਇਆ।

ਬੱਸ ਭਾਵੇਂ ਖਚਾਖਚ ਭਰੀ ਹੋਈ ਹੈ ਪਰ ਹੁਣ ਮੈਨੂੰ ਚਲਦੀਤੇ ਚੜ੍ਹਨਾ ਆ ਗਿਆ ਹੋਇਆ ਹੈ। ਬਸ ਕੋਈ ਵੀ ਡੰਡਾ ਮਜ਼ਬੂਤੀ ਨਾਲ ਫੜੋ ਤੇ ਲਟਕ ਜਾਵੋ, ਅਗੇ ਰੱਬ ਰਾਖਾ। ਵੈਸੇ ਵੀ ਡਿਗਦੇ ਨੂੰ ਬਚਾਉਣ ਵਾਲੇ ਵੀ ਤਾਂ ਦੂਜੇ ਮੁਸਾਫਿਰ ਹੀ ਹੁੰਦੇ ਹਨ। ਹਰ

ਕਿਸੇ ਨੂੰ ਆਪਣੇ ਲੇਟ ਹੋ ਜਾਣ ਦਾ ਫਿਕਰ ਜੋ ਹੁੰਦਾ ਹੈ, ਮਤਾਂ ਕੋਈ ਹੇਠਾਂ ਡਿਗ ਪਵੇ ਤੇ ਬੱਸ ਨੂੰ ਰੁਕਣਾ ਪੈ ਜਾਵੇ, ਓਦਾਂ ਕਿਸੇ ਦੇ ਮਰਨ ਜੀਣ ਦੀ ਦਿਲੀ ਵਿਚ ਕੋਈ ਖਾਸ ਪਰਵਾਹ ਨਹੀਂ ਕਰਦਾ। ਮੈਨੂੰ ਤਾਂ ਇਹ ਸਦਾ ਖੁਸ਼ਕ ਬੰਦਿਆਂ ਦੀ ਨਗਰੀ ਲਗਦੀ ਹੈ।

........ਦਫਤਰ ਦੀ ਗਲੀ ਤਕ ਤਾਂ ਪਹੁੰਚ ਗਿਆ ਹਾਂ ਅਗੇ ਕਦਮ ਨਹੀਂ ਚਲ ਰਹੇ। ਪਤਾ ਨਹੀਂ ਕੀ ਸੋਚਦਾ ਦਫਤਰ ਤੋਂ ਦੂਜੇ ਪਾਸੇ ਵਲ ਨੂੰ ਹੋ ਤੁਰਿਆ ਹਾਂ, ਰੋਹਤਕ ਰੋਡ ਵਲ ਨੂੰ। ਕੋਈ ਘੰਟੇ ਦੇ ਕਰੀਬ ਐਧਰ ਓਧਰ ਘੁੰਮਦਿਆਂ ਫਿਰਦਿਆਂ ਸਾਹਮਣੇ ਇਕ ਢਾਬਾ ਨਜ਼ਰ ਆਇਐ, ਸਸਤਾ ਜਿਹਾ ਹੀ ਲਗ ਰਿਹੈ। ਚਾਹ ਤੇ ਕਚੌਰੀ ਦੇ ਪੈਸੇ ਦੇਣ ਲਈ ਜੇਬ ਵਿਚ ਹਥ ਪਾਇਐ। ਬਸ ਫਿਰ ਕੀ ਮੇਰੇ ਤਾਂ ਹੋਸ਼ ਹਵਾਸ ਹੀ ਉਡ ਗਏ, ਕੋਈ ਹੁਸ਼ਿਆਰ ਹੱਥ ਪਹਿਲਾਂ ਹੀ ਸਫਾਇਆ ਕਰ ਚੁਕਾ ਹੈ। ਜੇਬਕਤਰੇ ਨੇ ਬੜੇ ਸਲੀਕੇ ਅਤੇ ਸਕੁੰਚਤਾ ਨਾਲ ਜੇਬ ਕੱਟੀ ਹੈ । ਚਲੋ ਇਜ਼ਤ ਬਚੀ ਕੁਛ ਤਾਂ ਕੋਲ ਰਹਿ ਗਿਆ। ਸਾਹਮਣੇ ਮੇਜ਼ ਤੇ ਬੈਠੇ ਇਕ ਮਿਹਰਬਾਨ ਸਜਣ ਨੇ ਮੇਰੇ ਚੇਹਰੇ ਤੇ ਪਤਲੂਨ ਦੀ ਹੋਈ ਦੁਰਦਸ਼ਾ ਤੋਂ ਸ਼ਾਇਦ ਅੰਦਾਜ਼ਾ ਲਗਾ ਲਿਆ ਹੋਵੇਗਾ,ਆਕੇ ਮੇਰੇ ਟੇਬਲ ਤੇ ਬੈਠ ਗਏ ਹਨ ਤੇ ਕਦੋਂ ਮੈਂ ਉਨਾਂ ਨਾਲ ਐਨਾ ਖੁਲ ਗਿਆ, ਪਤਾ ਹੀ ਨਹੀਂ ਚਲਿਆ। ਮੇਰੇ ਕਾਫੀ ਸਾਰੇ ਹਾਲਾਤ ਤੋਂ ਵਾਕਿਫ ਹੋ ਚੁਕੇ ਹਨ ਸਾਈਮਨ ਸਾਹਿਬ। ਆਪਣੀ ਫਾਉਂਡਰੀ ਵਿਚ ਬੁਕ ਕੀਪਿੰਗ ਦਾ ਕੰਮ ਦੇ ਦਿਤਾ ਹੈ, ਪੂਰੇ ਸੱਠ ਰੁਪਏ ਮਹੀਨਾ। ਮੇਰੀ ਪਹਿਲੀ ਪਾਰਟੀ ਸ਼ੁਰੂ ਹੋ ਗਈ ਹੈ ਤੇ ਭਰਾਵਾਂ ਵਾਲੀ ਦੋਸਤੀ ਵੀ। ਦਾਤਿਆ ਤੇਰੀ ਕੁਦਰਤ ਬੇਅੰਤ ਹੈ, ਨੇਰੇ ਖੂਹ ਵਿਚ ਧੱਕੇ ਜਿੰਨੀ ਕਰੋਪੀ ਵੀ ਤੇ ਪਹਾੜ ਜਿੱਡੀ ਦਿਆਲਤਾ ਵੀ!

.....ਬਹੁਤ ਪਰੇਸ਼ਾਨ ਹਾਂ ਅਜ ਮੈਂ, ਸਿਰਫ ਵੀਹ ਰੁਪਏ ਹਨ ਜੇਬ ਵਿਚ, ਕੀ ਕਰਾਂ, ਕਦੇ ਕਿਸੇ ਅਗੇ ਹੱਥ ਨਹੀਂ ਫੈਲਾਇਆ ਅਜੇ ਤਕ। ਸਮਝ ਨਹੀਂ ਆ ਰਹੀ ਕੋਈ, ਐਨੀ ਤੰਗੀ ਕਦੇ ਦੇਖੀ ਹੀ ਨਹੀਂ।

ਰਿਤੇਸ਼ ਬੀਬੀ ਜੀ ਦਾ ਵਡਾ ਲਾਡਲਾ ਬੜਾ ਹੀ ਮਿਹਨਤੀ ਲੜਕਾ, ਬੜੇ ਪੈਸੇ ਕਮਾ ਕੇ ਲਿਆਉਂਦਾ ਹੈ ਉਹ । ਘਰ ਦਾ ਸਾਰਾ ਖਰਚ ਉਸਦੀ ਕਮਾਈ ਨਾਲ ਹੀ ਚਲਦਾ ਹੈ। ਦੁਕਾਨ ਤਾਂ ਅਜੇ ਆਪਣਾ ਭਾਰ ਚੁਕਣ ਜੋਗੀ ਹੀ ਹੋਈ ਹੈ ਡਾਕਟਰ ਸਾਹਿਬ ਦੇ ਪਾਨ ਦੇ ਖਰਚ ਜੋਗੀ।

ਐਹ ਅਗਲਾ ਕਿੱਸਾ ਜੋ ਮੈਂ ਲਿਖਣ ਜਾ ਰਿਹਾ ਹਾਂ, ਮੈਨੂੰ ਸਾਰੀ ਉਮਰ ਸ਼ਰਮਸਾਰ ਕਰਦਾ ਰਿਹਾ ਹੈ..... ਹਿਤੇਸ਼ ਦੀ ਪਤਨੀ ਸੁਮਨ ਤੇ ਬੀਬੀ ਜੀ ਰੋਜ਼ ਸਵੇਰ ਨੂੰ ਮਲਾਈ ਦਾ ਚਮਚਾ ਲੈ ਕੇ ਕਮਾਊ ਬੇਟੇ ਦੇ ਮਗਰ ਭਜੇ ਫਿਰਦੇ ਹਨ ਤੇਉਹ ਨਖ਼ਰੇ ਕਰਦਾ, ਮੂੰਹ ਨਹੀਂ ਖੋਲਦਾ, ਅਜੀਬ ਜਿਹਾ ਲਗਦਾ ਹੈ। ਮਨ ਵਿਚ ਅਜੀਬ ਜਿਹੀ ਵਿਦਰੋਹ ਦੀ ਭਾਵਨਾ ਨੇ ਜਨਮ ਲਿਐ। ਰੋਟੀ ਵਾਲੇ ਢਾਬੇ ਤੇ ਜਾ ਕੇ, ਮਹਿੰਗੀ ਖੰਡ ਵਾਲੀ ਮਲਾਈ ਦਾ ਆਰਡਰ ਦੇ ਦਿਤਾ ਤੇ ਹਫਤੇ ਦੇ ਪੈਸੇ ਇਕ ਮਿੰਟ ਵਿਚ ਖਤਮ ਕਰ ਲਏ ਹਨ। ਮਲਾਈ ਨਾਲ ਸਿਹਤ ਬਣਦੀ ਹੋਏਗੀ, ਦਿਮਾਗ ਵਧਦਾ ਹੋਵੇਗਾ ਪਰੰਤੂ ਭੁਖ ਨਹੀਂ ਮਰਦੀ, ਭੁਖ ਤਾਂ ਸਿਰਫ ਆਟੇ ਨਾਲ ਹੀ ਮਰਦੀ ਹੈ। ਆਪਣੀ ਬੇਵਕੂਫੀ ਤੇ ਹਾਸਾ ਵੀ ਆਇਆ ਤੇ ਰੋਣਾਂ



ਵੀ, 'ਜੱਟ ਦੀ ਅਕਲ ਗਿੱਟਿਆਂ ਵਿਚ' ਵਾਲਾ ਕਹਾਣ ਸੱਚਾ ਲਗਦਾ ਹੈ।

ਬੋਝੇ ਵਿਚ ਸਿਰਫ ਦਸਾਂ ਦਾ ਨੋਟ ਰਹਿ ਗਿਆ ਹੈ, ਘਬਰਾ ਗਿਆ ਹਾਂ, ਕੁਝ ਵੀ ਸੁਝਦਾ ਨਹੀਂ। .....ਹੋਰ ਮਲਾਈਆਂ ਖਾ, .....ਭੁਗਤ ਹੁਣ! ਖੁਦ ਨੂੰ ਫਿਟਕਾਰਾਂ ਪਾਉਣ ਤੋਂ ਸਿਵਾ ਕਰ ਹੀ ਕੀ ਸਕਦਾ ਹਾਂ ਮੈਂ। ਡਾਕਟਰ ਸਾਹਿਬ ਹਰ ਰੋਜ਼ ਦੁਕਾਨ ਦੀ ਸਾਰੇ ਦਿਨ ਦੀ ਸੇਲ ਘਰ ਲਿਆ ਕੇ ਗਿਣਦੇ ਤੇ ਸਾਹਮਣੇ ਅਲਮਾਰੀ ਵਿਚ ਰਖ ਦਿੰਦੇ। ਅੱਜ ਮੈਂ ਵਿਚੋਂ ਵੀਹ ਰੁਪਏ ਦਾ ਨੋਟ ਵਿਚੋਂ ਖਿਸਕਾ ਲਿਆ ਹੈ। ਕਿਸੇ ਮੈਨੂੰ ਦੇਖਿਆ ਨਹੀਂ। ਦੋ ਦਿਨਾਂ ਬਾਅਦ ਇਹ ਕਿੱਸਾ ਫਿਰ ਦੁਹਰਾਇਆ ਗਿਆ। ਜਲਦੀ ਦੇਣੀ ਘਰੋਂ ਬਾਹਰ ਭਜਿਆ ਹਾਂ। ਐਹ ਮੈਂ ਕੀ ਕੀਤਾ? ਜਿਸ ਥਾਲੀ ਖਾਇਆ ਉਸ ਵਿਚ ਹੀ ਛੇਦ। ਮੇਰੀ ਮਤ ਕਿਵੇਂ ਮਾਰੀ ਗਈ? ਜਿਧਰ ਨੂੰ ਦੇਖਦਾ ਹਾਂ ਇਕ ਸ਼ੀਸ਼ਾ ਸਾਹਮਣੇ ਆ ਖੜਾ ਹੁੰਦਾ ਹੈ ਤੇ ਮੇਰੇ ਮਥੇ ਤੇ 'ਚੋਰ' ਉਕਰਿਆ ਮੈਨੂੰ ਸਾਫ ਦਿਖਾਈ ਦੇ ਰਿਹਾ ਹੈ । ਮੇਰੇ ਅੰਦਰ 'ਚੋਰ, ਚੋਰ'ਆਵਾਜ਼ਾਂ ਨੇ ਸ਼ੋਰ ਮਚਾਇਆ ਹੋਇਆ ਹੈ। ਚੋਰੀ ਦਾ ਕਾਰਨ ਕੋਈ ਵੀ ਹੋਵੇ, ਚੋਰੀ ਕਦੇ ਵੀ ਸਹੀ ਨਹੀਂ ਹੁੰਦੀ। ਹੋਰ ਕੋਈ ਕਹੇ ਨਾਂ ਕਹੇ ਤੁਹਾਡੇ ਅੰਦਰਲਾ ਤਾਂ ਤੁਹਾਨੂੰ ਜ਼ਰੂਰ ਦੁਰਕਾਰਦਾ ਹੈ ਤੇ ਚੋਰ ਵੀ ਵੱਡਾ ਛੋਟਾ ਵੀ ਨਹੀਂ ਹੁੰਦਾ, ਸਿਰਫ ਚੋਰ ਹੁੰਦਾ ਹੈ। ਖਾਂਦੇਪੀਂਦੇ ਘਰ ਦਾ ਸਿਆਣਾ ਸਮਝਦਾਰ ਲੜਕਾ, ਚੋਰ ਬਣ ਗਿਆ ਹੈ। ਕੀ ਉਮੀਦਾਂ ਲੈ ਕੇ ਘਰੋਂ ਤੁਰਿਆ ਤੇ ਕੀ ਬਣ ਗਿਆ, ਸ਼ਰਮ ਦੇ ਡੂੰਘੇ ਚਿਕੜ ਵਿਚ ਗਰਕ ਹੁੰਦਾ ਜਾ ਰਿਹਾ ਹਾਂ। ਵਾਹੋ ਦਾਹੀ ਭਜਦਾ ਦੁਕਾਨ ਤੇ ਪਹੁੰਚਦਾ ਹਾਂ, ਵੀਹ ਰੁਪਏ ਦਾ ਚੋਰੀ ਕੀਤਾ ਨੋਟ ਡਾਕਟਰ ਸਾਹਿਬ ਦੇ ਸਾਹਮਣੇ ਰਖ ਗਿੜ ਗਿੜਾ ਕੇ ਮਾਫੀ ਮੰਗਦਾ ਹਾਂ। ਮੈਨੂੰ ਲਗਦਾ ਸੀ ਉਹ ਮੈਨੂੰ ਦੁਰਕਾਰਨਗੇ, ਬੁਰਾ ਭਲਾ ਕਹਿਣਗੇ, ਸ਼ਾਇਦ ਘਰੋਂ ਕਢ ਦੇਣਗੇ ਪਰੰਤੂ ਐਸਾ ਕੁਝ ਵੀ ਨਹੀਂ ਹੋਇਆ। ਉਨਾਂ ਆਪਣੀ ਜੇਬ ਵਿਚੋਂ ਇਕ ਹੋਰ ਵੀਹ ਦਾ ਨੋਟ ਕਢ ਕੇ ਮੈਨੂੰ ਦਿਤਾ ਤੇ ਕਿਹਾ 'ਅਫਸੋਸ ਹੈ, ਬੀਬੀ ਜੀ ਨੇ ਮਹਿਮਾਨ ਨਿਵਾਜ਼ੀ ਸਹੀ ਨਹੀਂ ਕੀਤੀ'। ਮੇਰੇ ਸਾਹਵੇਂ ਬੈਠਾ ਰੱਬ ਵਰਗਾ ਇਨਸਾਨ ਮੈਨੂੰ ਜ਼ਿੰਦਗੀ ਦੇ ਸਹੀ ਅਸੂਲ ਦਸ ਰਿਹਾ ਹੈ। ਬੇਟਾ ਚੋਰੀ ਵਿਚ ਬਰਕਤ ਨਹੀਂ ਹੁੰਦੀ, ਸੱਚ ਦੀ ਤਾਕਤ ਨੂੰ ਸਮਝੋ,ਬੇਅਸੂਲੀ ਜ਼ਿੰਦਗੀ, ਜ਼ਿੰਦਗੀ ਨਹੀਂ ਹੁੰਦੀ'। ਇਹ ਲਫਜ਼ ਮੇਰੇ ਮਨ ਦੀ ਤਹਿ ਤੇ ਉਕਰ ਗਏ ਹਨ ਤੇ ਇਹਨਾਂ ਹੀ ਮੇਰੀ ਆਉਣ ਵਾਲੀ ਜ਼ਿੰਦਗੀ ਦੀ ਪੱਕੀ ਬੁਨਿਆਦ ਬਣਨਾ ਹੈ।

ਭਾਵੇਂ ਡਾਕਟਰ ਸਾਹਿਬ ਤੋਂ ਸਿਵਾ ਹੋਰ ਕਿਸੇ ਨੂੰ ਪਤਾ ਨਹੀਂ ਸੀ ਲਗਾ, ਪਰ ਮੇਰਾ ਅੰਦਰ ਹੁਣ ਸ਼ਰਮ ਨਾਲ ਲੀਰੋ ਲ਼ੀਰਹੋ ਚੁਕਾ ਸੀ ਤੇ ਹੁਣ ਬਰਸਾਤੀ ਤਕ ਪਹੁੰਚਣਾ ਸਮੁੰਦਰ ਪਾਰ ਕਰਨਾ ਲਗਣ ਲਗਾ ਸੀ।

————

ਸਾਈਮਨ ਸਾਹਿਬ ਦੀ ਮਿਹਰਬਾਨੀ ਨਾਲ ਦੋ ਪਾਰਟੀਆਂ ਹੋਰ ਮਿਲ ਗਈਆਂ ਹਨ ਤੇ ਕਮਰੇ ਦਾ ਮਸਲਾ ਵੀ ਹੱਲ ਹੋ ਗਿਆ ਹੈ, ਨਵੀਂ ਸ਼ੁਰੂ ਕੀਤੀ ਪਾਰਟੀ, ਸਰਦਾਰ ਹੁੰਦਲ ਜੀ ਦੀ ਵਾਧੂ ਪਈ ਕੋਠੀ ਵਿਚ। ਕਿਰਾਏ ਦੇ ਇਵਜ਼ ਵਿਚ ਬੁਕ ਕੀਪਿੰਗ ਕਰਨਾ ਤਹਿ ਹੋਇਆ, ਸਉਦਾ ਮਾੜਾ ਨਹੀਂ, ਸੋਚਦਾ ਹਾਂ। ਹੋਇਆ ਸਭ ਕੁਝ ਸਾਈਮਨ ਸਾਹਿਬ ਦੀ

ਮਿਹਰਬਾਨੀ ਕਰਕੇ ਹੀ, ਫਰਿਸ਼ਤਾ ਬਣਕੇ ਮਿਲੇ ਹਨ। ਕੁਦਰਤ ਕੀ ਹੈ? ਇਕ ਪਾਸੇ, ਚੋਰੀਆਂ ਕਰਵਾਉਦੀ ਹੈ, ਜੇਬਾਂ ਕਟਵਾਉਦੀ ਹੈ ਤੇ ਦੂਜੇ ਹੱਥ ਡਾਕਟਰ ਸਾਹਿਬ ਜਿਹੇ ਪਥ ਪਰਦਰਸ਼ਕ ਤੇ ਸਾਈਮਨ ਸਾਹਿਬ ਵਰਗੇ ਮਿਹਰਬਾਨ ਦੋਸਤ ਵੀ ਭੇਜਦੀ ਹੈ।

ਨਵਾਂ ਕਮਰਾ ਰਾਜੌਰੀ ਵਿਚ ਹੀ ਹੈ, ਬਰਸਾਤੀ ਤੋਂ ਬਹੁਤਾ ਦੂਰ ਨਹੀਂ। ਇਕ ਤਖ਼ਤਪੋਸ਼ ਨੁਮਾ ਮੰਜੀ ਤੇ ਇਕ ਬੇਸੁਆਦੀ ਜਿਹੀ ਰਜਾਈ ਵੀ ਜੋ ਮੇਰੇ ਸਿਰਹਾਣੇ ਦਾ ਕੰਮ ਦੇਵੇਗੀ, ਮੈਨੂੰ ਮਿਲ ਗਈ ਹੈ। ਬਰਸਾਤੀ ਖਾਲੀ ਕਰਦਿਆਂ ਕਿਸੇ ਨੇ ਵੀ ਖਾਸ ਰੋਕਿਆ ਨਹੀਂ। ਡਾਕਟਰ ਸਾਹਿਬ ਸਭ ਸਮਝਦੇ ਹਨ ਕਿ ਮੇਰੇ ਅੰਦਰ ਕੀ ਚਲ ਰਿਹੈ। ਬੀਬੀ ਜੀ ਨੂੰ ਥੋੜਾ ਬਗੋਚਾ ਜਰੂਰ ਆਏਗਾ ਹੁਣ ਬੇਹੀ ਸਿਟਣੀ ਪਏਗੀ, ਪਰ ਦੂਜੇ ਪਾਸੇ ਫਾਇਦਾ ਜਿਆਦਾ ਹੈ, ਹੁਣ ਬਾਥਰੂਮ ਵਿਚ ਅਲਗ ਸਾਬੁਨ ਨਹੀਂ ਰਖਣਾ ਪਏਗਾ, ਨਾਂਹੀ ਮੇਰੇ ਨਹਾਉਣ ਤੋਂ ਬਾਦ ਸ਼ੈਂਪੂ ਦੀ ਬੋਤਲ, ਜਿਹੜੀ ਹਿਤੇਸ਼ ਲਈ ਹੁੰਦੀ ਸੀ, ਨਾਲ ਛੇੜਖਾਨੀ ਦਾ ਮੁਆਇਨਾਂ ਕਰਨਾ ਪਏਗਾ ਤੇ ਨਾਂ ਹੀ ਸਰਲਾ, ਸਭ ਤੋਂ ਛੋਟੀ ਬੇਟੀ,ਨੂੰ ਬੁੜਬੁੜ ਕਰਨਾ ਪਏਗਾਕਿ ਪ੍ਰਕਾਸ਼ ਤਾਂ ਸ਼ਾਵਰ ਚੋਂ ਬਾਹਰ ਹੀ ਨਹੀਂ ਨਿਕਲਦਾ। ਐਵੇਂ ਦੀ ਮੁਸੀਬਤ ਤਾਂ ਟਲ੍ਹੀ, ਬਾਹਰਲਾ ਬੰਦਾ ਸਦਾ ਬਾਹਰਲਾ ਹੀ ਹੁੰਦਾ ਹੈ।

ਖਿੱਚ ਧੂ ਕਰਕੇ ਨਵੇਂ ਕਮਰੇ ਵਿਚ ਦੋ ਹਫਤੇ ਕਢ ਲਏ ਹਨ ਤੇ ਮੈਨੂੰ ਲੱਗਣ ਲਗਾ ਹੈ ਕਿ ਸ਼ਾਇਦ ਆਪਣੀ ਪੜ੍ਹਾਈ ਦੇ ਮਕਸਦ ਵਿਚ ਵੀ ਕਾਮਯਾਬ ਹੋ ਜਾਂਵਾਗਾ ਹੁਣ ਮੈਂ। ਕੁਲ ਮਿਲਾ ਕੇ ਪੰਜ ਪਾਰਟੀਆਂ ਹੋ ਗਈਆਂ ਹਨ। ਸਾਈਮਨ ਸਾਹਿਬ ਨੇ ਸ਼ੁਭਚਿੰਤਕ ਦੇ ਨਾਲ ਨਾਲ ਵਡੇ ਭਾਈ ਦਾ ਹਿੰਮਤ ਵਾਲਾ ਹੱਥ ਵੀਮੇਰੇ ਮੋਢੇ ਆਣ ਰਖਿਆ ਹੈ।

.....ਸ਼ਾਮ ਨੂੰ ਘਰ ਮੁੜਿਆ ਤਾਂ ਕੀ ਦੇਖਦਾਂ ਕਿ ਮੇਰੇ ਕਮਰੇ ਦੀ ਲਾਈਟ ਵੀ ਜਗ ਰਹੀ ਹੈ ਤੇ ਦਰਵਾਜ਼ਾ ਵੀ ਖੁੱਲਾ ਹੈ। ਸਵੇਰੇ ਤਾਂ ਮੈਂ ਬੰਦ ਕਰਕੇ ਗਿਆ ਸੀ? ਅਜਕਲ ਦਿਮਾਗ ਵੀ ਤਾਂ ਐਨਾ ਕੁ ਹੀ ਚਲਦਾ ਹੈ, ਹੋ ਸਕਦੈ ਬੰਦ ਹੀ ਕਰਨਾ ਭੁਲ ਗਿਆ ਹੋਵਾਂ। ਸੰਭਲ ਸੰਭਲ ਅੰਦਰ ਦਾਖਲ ਹੁੰਦਾ ਹਾਂ। 'ਓ ਸੰਤੋਖ ਸਿਆਂ, ਤੂੰ ਯਾਰਾ ਕਦੋਂ ਆਇਆ'......... ਬੱਸ ਏਦੂ ਸਿਵਾ ਹੋਰ ਮੈਂ ਕੁਝ ਕਹਿ ਹੀ ਨਹੀਂ ਸਾਂ ਸਕਿਆ..... ਮਨ ਭਰ ਆਇਆ ਹੈ, ਖੁਸ਼ੀ ਹੈ ਜਾਂ ਗਮੀ ਮੈਂ ਨਹੀਂ ਜਾਣਦਾ। .....'ਤੇ ਤੂੰ ਐਥੈ ਕਿਵੇਂ ਪਹੁੰਚਾ?'

'ਵਡੇ ਭਾਈ, ਪਤਾ ਨਹੀਂ ਕਾਹਤੋਂ ਮੇਰਾ ਜੀਅ ਬਹੁਤ ਕੀਤਾ ਤੈਨੂੰ ਮਿਲਣ ਨੂੰ, ਨਾਲੇ ਤਾਈ ਜੀ ਮਗਰ ਪਏ ਸੀ, ਸਮਾਨ ਪਹੁੰਚਦਾ ਕਰ ਆ ਤੇ ਤੁਹਾਨੂੰ ਤਾਂ ਪਤਾ ਈ ਐ, ਆਪਾਂ ਤਾਂ ਘੋੜੇ ਕਸੀ ਹੀ ਰਖੀਦੇ ਨੇ, ਬਹਾਨਾ ਚਾਹੀਦਾ ਹੁੰਦਾ, ਬਸ'।

'ਕਿਹੜਾ ਸਾਮਾਨ ਭੇਜਿਐ ਬੀਜੀ ਨੇ?'

'ਸਰੋਂ ਦਾ ਸਾਗ, ਘਰ ਦਾ ਪਾਇਆ ਆਚਾਰ,ਸਬਜ਼ੀਆਂ ਤੇ ਹੋਰ ਬਹੁਤ ਕੁਝ। ਹਾਂ ਨਾਲੇ ਅੱਧਾ ਪੀਪਾ ਪਿੰਨੀਆਂ ਦਾ, ਜਿਵੇਂ ਤਾਈ ਜੀ ਨੇ ਕਿਹਾ ਸੀ, ਮੈਂ ਬੀਬੀ ਜੀ ਹੁਰਾਂ ਨੂੰ ਦੇ ਆਇਆਂ, ਬਹੁਤ ਖੁਸ਼ ਹੋਏ, ਨਾਲੇ ਐਥੇ ਵੀ ਤਾਂ ਜਤਿੰਦਰ ਭਾਜੀ ਹੀ ਛਡ ਗਏ ਨੇ ..... ਤੁਹਾਡੇ ਮਾਲਕ ਮਕਾਨ ਬਹੁਤ ਅੱਛੇ ਨੇ, ਮੇਰੀ ਬੜੀ ਸੇਵਾ ਕੀਤੀ'।



'ਸ਼ੇਰਾ! ਪੰਜਾਬੀ ਜੋ ਹੋਏ ਤੇ ਆਉ ਭਗਤ ਤਾਂ ਪੰਜਾਬੀਆਂ ਨੂੰ ਆਉਂਦੀ ਹੀ ਹੁੰਦੀ ਆ। ਚਾਅ ਚੜ੍ਹ ਜਾਂਦਾ ਏ ਇਹਨਾਂ ਨੂੰ, ਪਰਾਉਣਾ ਭਾਵੇਂ ਗਵਾਢੀਆਂ ਦੇ ਹੀ ਕਿਉਂ ਨਾ ਆਇਆ ਹੋਵੇ'।

ਸੋਖੀ ਪਿੰਨੀਆਂ ਦੇ ਪੀਪੇ ਵਿਚ ਐਧਰ ਓਧਰ ਹੱਥ ਮਾਰਦਾ ਹੈ, ਵਿਚੋਂ ਮੋਮਜਾਮੇ ਵਿਚ ਲਪੇਟੀ ਇਕ ਪੁੜੀ ਜਿਹੀ ਕਢਦਾ ਐਉਂ ਲਗਦਾ ਹੈ ਜਿਵੇਂ ਕੋਈ ਮਦਾਰੀ ਆਪਣੀ ਪੋਟਲੀ ਫਰੋਲ ਰਿਹਾ ਹੋਵੇ।

'ਆਹ ਲੈ ਬੜੇ ਭਾਈ, ਢਾਈ ਸੌ ਰੁਪਈਆ, ਤਾਈ ਜੀ ਨੇ ਭੇਜਿਆ ਤੇ ਸੌ ਮੈਂ ਇੱਕਠਾ ਕੀਤਾ'

ਬੜਾ ਤੇਹ ਆਉਂਦਾ ਹੈ ਮੈਨੂੰ ਸੋਖੀ ਦਾ ਤੇ ਬਹੁਤ ਕਦਰ ਕਰਦਾਂ ਮੈਂ ਉਹਦੀ ਇਸ ਬੇਲਾਗ ਦੋਸਤੀ ਦੀ, 'ਇਹ ਤੂੰ ਅਜੇ ਆਪਣੇ ਪਾਸ ਹੀ ਰਖ, ਹੁਣ ਮੇਰੀ ਗੱਡੀ ਰਿੜ ਪਈ ਆ'।

ਚਿਹਰੇ ਤੇ ਮੁਸਕਾਣ ਆਉਦੀ ਹੈ, ਸੋਚਦਾਂ, ਕਿੰਨਾਂ ਖਿਆਲ ਰਖਦੀ ਹੈ ਮੇਰੀ ਭੋਲੀ ਮਾਂ। ਦਿਲੀ ਆਕੇ ਪਹਿਲੀ ਵਾਰ ਭਰ ਨੀਂਦ ਸੁਤਾ ਹਾਂ।

ਸੋਖੀ ਮੇਰੇ ਨਾਲ ਪੂਰਾ ਇਕ ਮਹੀਨਾ ਰਿਹਾ, ਪਤਾ ਹੀ ਨਹੀਂ ਚਲਿਆ ਵਕਤ ਕਿਵੇਂ ਗੁਜ਼ਰ ਗਿਆ, ਖੂਬ ਘੁੰਮੇ ਫਿਰੇ,ਦਿਲੀ ਦੇਖੀ।

ਕੰਮ ਮੇਰਾ ਤੇਜ਼ੀ ਨਾਲ ਵਧ ਰਿਹੈ, ਜੀਜਾ ਜੀ ਸੀਏ ਸਾਹਿਬ ਕਾਫੀ ਖੁਸ਼ ਨਜ਼ਰ ਆਉਂਦੇ ਹਨ, ਨਵੀਆਂ ਪਾਰਟੀਆਂ ਜੋ ਲੈ ਕੇ ਆ ਰਿਹਾ ਹਾਂ। ਸਾਈਮਨ ਸਾਹਿਬ ਦੀਆਂ ਮਿਹਬਾਨੀਆਂਬਦਸਤੂਰ ਜਾਰੀ ਹਨ। ਬਹੁਤ ਮਿਹਨਤ ਕਰ ਰਿਹਾ ਹਾਂ ਮੈਂ।

ਆਮਦਨ ਵਧਣ ਨਾਲ ਮੇਰਾ ਸੁਭਾਅ ਵੀ ਬਦਲ ਗਿਆ ਹੋਇਆ ਹੈ। ਦੋਸਤੋ, ਮੈਨੂੰ ਦਿਲੀ ਲ਼ਗ ਗਈ, ਵਧੀਆ ਕਪੜੇ, ਟੌਪ ਦੇ ਸ਼ੈਂਪੂ ਇਤਰ ਫੁਲੇਲਾਂ ਸਭ ਕੁਝ ਹੈ ਮੇਰੇ ਪਾਸ ਹਨ ਹੁਣ। ਹੁਣ ਮੈਂ ਕਿਸੇ ਫਿਲਮ ਦੇ ਹੀਰੋ ਤੋਂ ਘਟ ਨਹੀਂ ਲਗਦਾ। ਬੀਜੀ ਦੀਆਂ ਭੇਜੀਆਂ ਪਿੰਨੀਆਂ ਗਵਾਢੀਆਂ ਵਿਚ ਵੰਡ ਦਿਤੀਆਂ ਹਨ। ਦਿਲੀ ਐਨੀਂ ਪਿਆਰੀ ਵੀ ਹੋ ਸਕਦੀ ਹੈ ਕਦੇ ਸੋਚਿਆ ਹੀ ਨਹੀਂ ਸੀ। ਖੁਦ ਮੁਖਤਾਰੀ,ਅੱਛਾ ਖਾਣਾ, ਅੱਛਾ ਪਹਿਨਣਾ, ਬਸ ਮੌਜਾਂ ਹੀ ਮੌਜਾਂ ਸਨ। ਹੁਣ ਤਾਂ ਜੇਤਿੰਦਰ ਵੀ ਅਕਸਰ ਮੇਰੀਆਂ ਐਸ਼ਾਂ ਵਿਚ ਸ਼ਰੀਕ ਹੁੰਦਾ, ਬੀਬੀ ਜੀ ਦੇ ਮਨਾਂ ਕਰਨ ਤੇ ਵੀ ਚੋਰੀ ਛਿਪੇ ਆ ਜਾਂਦਾ, ਬਾਜ਼ਾਰ ਦੀ ਸੈਰ ਕਰਦੇ,ਕੋਕਾ ਕੋਲਾ ਪੀਂਦੇ, ਉਹ ਪਾਨ ਚਬਾਉਂਦਾ ਤੇ ਸਿਗਰਟ ਦਾ ਸੂਟਾ ਵੀ ਲਾ ਲੈਂਦਾ।

ਕਰੀਬਨ ਸਾਲ ਹੋ ਗਿਐ ਘਰੋਂ ਨਿਕਲਿਆਂ, ਬੀਜੀ ਹੋਰਾਂ ਦਾ ਸੁਨੇਹਾ ਆਉਂਦਾ ਰਹਿੰਦਾ ਹੈ ਤੇ ਐਸ ਵਾਰ ਤਾਂ ਸੋਖੀ ਨੂੰ ਤਾਕੀਦ ਸੀ ਕਿ ਮੈਨੂੰ ਨਾਲ ਲੈ ਕੇ ਆਵੇ। ਮੈਂ, ਕਿ ਪੰਜਾਬ ਨੂੰ ਭੁਲ ਹੀ ਗਿਆ ਹਾਂ।

ਆਖਰ ਪੇਕੇ ਪਿੰਡ ਜਾਣ ਦਾ ਵਕਤ ਆ ਹੀ ਗਿਐ। ਫੈਸ਼ਨੇਬਲ ਪ੍ਰਕਾਸ਼, ਸੂਟਡ ਬੂਟਡ ਦਿਲੀ ਦਾ ਬਾਬੂ, ਸ਼ਾਹਕੋਟ ਪਹੁੰਚਿਐ। ਚਿੱਟੀ ਬੁਸ਼ਰਟ ਤੇ ਚਿਟੀ ਪਤਲੂਨ, ਇਨੀ ਟਾਈਟ ਕਿ ਪਾਣ ਲਈ ਸਾਈਡ ਤੇ ਜ਼ਿਪਾਂ ਲਗੀਆਂ ਹੋਈਆਂ ਹਨ, ਬਰਾਊਨ ਬੈਲਟ ਤੇ

ਮੈਚਿੰਗ ਸ਼ੂਜ਼। ਟਪੂਸੀਆਂ ਮਾਰਦੇ ਫਿਲਮ ਐਕਟਰ ਜੇਤਿੰਦਰ ਤੋ ਘਟ ਨਹੀਂ ਲਗ ਰਿਹਾ ਹਾਂ ਮੈਂ। ਸ਼ਹਿਰ ਵਾਲੇ ਬਾਹਰ ਨਿਕਲ ਦੇਖ ਰਹੇ ਹਨ ਕਿ ਐਹ ਲੰਗੂਰ ਕਿਧਰੋਂ ਆ ਟਪਕਿਆ। ਮੇਰੀ ਧੌਣ ਵਿਚ ਜਿਥੇ ਆਕੜ ਆਈ ਉਥੇ ਬਹੁਤੀ ਸ਼ਰਮ ਵੀ। ਉਸ ਲੰਗੂਰੀ ਲਿਬਾਸ ਦਾ ਉਹ ਬਸ ਆਖਰੀ ਦਿਨ ਸੀ। ਦੋ ਤਿੰਨ ਆਮ ਜਿਹੇ ਬੰਦੇ ਦੇ ਲਿਬਾਸ ਵਾਲੀਆਂ ਪੈਂਟਾ ਜਲਦੀ ਨਾਲ ਸਿਲਵਾ ਫਿਰ ਤੋਂ ਬੰਦੇ ਦੀ ਜੂਨ ਪਰਤ ਆਇਆ ਹਾਂ। ਪੁਰਾਣੇ ਦੋਸਤਾਂ ਨੂੰ ਮਿਲਿਆ, ਹਰ ਕੋਈ ਆਪਣੀ ਆਪਣੀ ਕਾਲਜ ਦੀ ਜ਼ਿੰਦਗੀ ਬਾਰੇ ਦਸ ਰਿਹਾ ਸੀ ਤੇ ਮੈਂ ਅੰਦਰੋਂ ਅੰਦਰ ਬੜਾ ਸ਼ਰਮਸਾਰਸਾਂ। ਮੈਂ, ਸਭ ਤੋਂ ਅਗੇ ਰਹਿਣ ਵਾਲਾ ਪ੍ਰਕਾਸ਼ ਅਜ ਫਾਡੀ ਬਣ ਗਿਆ ਸਾਂ। ਐਧਰ ਓਧਰ ਦੀਆਂ ਕਹਾਣੀਆਂ ਜੋੜ ਕੇ ਪਰਦਾ ਢਕਣ ਦੀ ਕੋਸ਼ਸ਼ ਕੀਤੀ ਲੇਕਿਨ ਧੁਰ ਅੰਦਰ ਪਛਤਾਵਾ ਖਾਈ ਜਾ ਰਿਹਾ ਸੀ। ਦਿਲੀ ਪੜਨ ਗਿਆ ਸਾਂ ਮੁਨੀਮ ਬਣ ਲੌਟਿਆ ਹਾਂ। ਬਾਣੀਆਂ ਲੋਕਾਂ ਦੀ ਸਾਜ਼ਿਸ਼ ਥੋੜੀ ਥੋੜੀ ਹੁਣ ਸਮਝ ਵਿਚ ਆਈ ਸੀ।

ਹਫਤਾ ਕੁ ਭਰ ਪੰਜਾਬ ਰਹਿ, ਦੁਨੀਆਂ ਭਰ ਦਾ ਝੂਠ ਤੂਫਾਨ ਬੋਲ ਕੇ ਬੜੀ ਹੀ ਸ਼ਰਮਸਾਰੀ ਨਾਲ ਵਾਪਸ ਦਿਲੀ ਮੁੜ ਆਇਆ ਸਾਂ। ਬੜੇ ਪਕੇ ਇਰਾਦੇ ਨਾਲ ਫੈਸਲਾ ਕਰ ਲਿਆ,ਮੈਂ ਬਸ ਪੜ੍ਹਨਾ ਹੈ ਚਾਹੇ ਕੋਈ ਵੀ ਰੋਕੇ। ਨਾਕਾਮਯਾਬੀ ਦੀ ਵਜਾ ਲਭਦਿਆਂ ਮੇਰਾ ਦਿਮਾਗ ਪਿਛਲੇ ਸਾਲ ਵਲ ਮੁੜਦਾ ਹੈ, ਐਸਾ ਮੈਂ ਕਿਉਂ ਹੋਣ ਦਿਤਾ, ਮੰਜ਼ਿਲ ਵਲੋਂ ਅਖਾਂ ਮੀਟ ਪੁਠੇ ਪਾਸੇ ਤੁਰਿਆ ਰਿਹਾ ਹਾਂ, ਮੰਨਦਾਂ ਕਿ ਕਿਸੇ ਨੇ ਵੀ ਮਦਦ ਨਹੀਂ ਕੀਤੀ, ਪਰ ਕਿਉਂ ਕਰੇ ਕੋਈ। ਪੈਰਾਂ ਤਾਂ ਮੇਰਿਆਂ ਹੀ ਸਫਰ ਕਰਨਾ ਹੈ। ਪਰੋਸੇ ਲਈ ਵੀ ਤਾਂ ਹਥ ਮੂੰਹ ਵਲ ਖੁਦ ਹੀ ਲੈਜਾਣਾ ਪੈਂਦਾ ਹੈ। ਬਹੁਤ ਯਾਦ ਆ ਰਿਹਾ ਹੈ ਬੀਤਿਆ ਹੋਇਆ ਸਾਲ।

ਬੁਕ ਕੀਪਿੰਗ ਸਿਖਣਾ ਬਹੁਤ ਮੁਸ਼ਕਲ ਨਹੀਂ ਸੀ ਲਗਾ, ਝਟ ਕੰਮ ਮੁਕਾ ਦਿੰਦਾ ਸਾਂ ਮੈਂ। ਸਾਰੇ ਹੈਰਾਨ ਵੀ ਸਨ ਕਿਵੇਂ ਜੱਟਾਂ ਦਾ ਮੁੰਡਾ ਲਾਲਿਆਂ ਮੁੰਡਿਆਂ ਨੂੰ ਮਾਤ ਪਾਈ ਜਾ ਰਿਹਾ ਸੀ । ਜਦੋਂ ਮੈਂ ਕਾਲਜ ਵਿਚ ਦਾਖਲਾ ਲੈਣ ਦੀ ਗਲ ਜੀਜਾ ਜੀ (ਸੀਏ ਸਾਹਿਬ) ਨਾਲ ਕੀਤੀ ਤਾਂ ਉਨਾਂ ਕੋਈ ਵੀ ਜਵਾਬ ਨਹੀਂ ਸੀ ਦਿਤਾ। ਅਗੇ ਤਾਂ ਹਾਂ ਹੂੰ ਕਰ ਹੀ ਲੈਂਦੇ ਸਨ ਹੁਣ ਬਿਲਕੁਲ ਬੋਲਣਾ ਹੀ ਬੰਦ ਕਰ ਦਿਤਾ। ਸਾਡੇ ਵਡੇ ਭੈਣ ਜੀ ਮਿਸਜ਼ ਸੀਏ ਨੇ ਮੈਨੂੰ ਬੜੇ ਪਿਆਰ ਨਾਲ ਸਮਝਾਉਣਾ ਸੁਰੂ ਕੀਤਾ। 'ਜੋ ਮੈਂ ਕਰਨਾ ਚਾਹੁੰਦਾ ਹਾਂ ਉਹ ਬਹੁਤ ਮੁਸ਼ਕਲ ਹੈ, ਆਪਣੇ ਜੀਜਾ ਜੀ ਨਾਲ ਆਈ ਟੀ ਆਫਿਸ ਜਾ ਆਇਆ ਕਰ, ਉਨਾਂ ਦੀ ਬੈਕ ਵੀ ਦੁਖਦੀ ਰਹਿੰਦੀ ਆ, ਤੇਰੇ ਤੇ ਬਹੁਤ ਉਮੀਦਾਂ ਉਹਨਾਂ ਨੂੰ, ਕਹਿੰਦੇ ਨੇ ਕਿੰਨੀ ਜਲਦੀ ਸਿਖ ਗਿਆ, ਜੱਟਾਂ ਦਾ ਮੁੰਡਾ ਨਹੀਂ ਲਗਦਾ। ਇਹ ਪੜਾਈ ਬਹੁਤ ਮੁਸ਼ਕਲ ਹੈ ਤੇਰੇ ਜੀਜਾ ਜੀ ਛੇਵੀਂ ਵਾਰ ਜਾਕੇ ਪਾਸ ਹੋਏ ਨੇ, ਵਗੈਰਾ ਵਗੈਰਾ'।

.....ਮਿਤਲ ਨੇ ਪਿਛਲੇ ਛੇ ਮਹੀਨਿਆਂ ਤੋਂ ਮੇਰੀ ਬੁਕ ਕੀਪਿੰਗ ਦੀ ਫੀਸ ਨਹੀਂ ਸੀ ਦਿਤੀ ਸਗੋਂ ਮੇਰੇ ਪਾਸੋਂ ਚਾਰ ਸੌ ਰੁਪਏ ਹੋਰ ਉਧਾਰੇ ਲਏ ਹੋਏ ਸਨ। ਐਵੇਂ ਲਿਲਕੜੀਆਂ ਲੈਂਦਾ ਰਹਿੰਦਾ,'ਪ੍ਰਕਾਸ਼ ਯਾਰ ਆਡਰ ਫਸ ਗਿਆ, ਮਰਵਾਹਾ ਨੇ ਤੈਨੂੰ ਮਨਾ ਨਹੀਂ



ਕਰਨਾ, ਪਲੀਜ਼'। ਮੈਂ ਫਿਰ 'ਅੱਛਾ ਲਾਸਟ ਟਾਈਮ' ਕਹਿ ਫਿਰ ਤੋਂ ਮਰਵਾਹਾ ਦੀਆਂ ਮਿੰਨਤਾਂ ਕਰਨ ਲਗ ਪੈਂਦਾ, ਇਹ ਜਾਣਦਿਆਂ ਹੋਇਆਂ ਕਿ ਮਿਤਲ ਵਰਗਾ ਝੂਠਾ ਤੇ ਖੁਦ ਗਰਜ਼ ਸ਼ਾਇਦ ਹੀ ਹੋਰ ਕੋਈ ਹੋਵੇਗਾ ਤੇ ਉਹ ਮੇਰੇ ਮਰਵਾਹਾ ਸਾਹਿਬ ਨਾਲ ਬਣੇ ਅਛੇ ਤਾਅਲੁਕਾਤਾਂ ਦਾ ਗਲਤ ਇਸਤੇਮਾਲ ਕਰ ਰਿਹਾ ਹੈ, ਮੈਂ ਫਿਰ ਵੀ ਬਹੁਤਾ ਵਕਤ ਮਿਤਲ ਹੀ ਵੜਿਆ ਰਹਿੰਦਾ ਸਾਂ।

ਇਨੀਂ ਦਿਨੀ ਮਿਤਲ ਦੀ ਫੈਕਟਰੀ ਵਿਚ ਦੋ ਲੜਕੀਆਂ, ਨਵੀਆਂ ਕੰਮ ਤੇ ਲਗੀਆਂ ਨੇ, ਮਿਤਲ ਨੇ ਉਨਾਂ ਨੂੰ ਆਪਣੀਆਂ ਰਿਸ਼ਤੇਦਾਰ ਕਹਿ ਕੇ ਇਨਟਰੋਡੂਸ ਕੀਤੈ। ਇਕ ਨੇ ਆਪਣਾ ਨਾਮ ਸਬ੍ਰਾ ਦਸਿਐ। ਸਬ੍ਰਾ ਦਾ ਰੰਗ ਭਾਵੇਂ ਥੋੜਾ ਪੱਕਾ ਜ਼ਰੂਰ ਹੈ ਪਰ ਉਸਦੇ ਨੈਣ ਨਕਸ਼ ਬਹੁਤ ਫਬਦੇ ਨੇ, ਸਿਆਹ ਕਾਲੀਆਂ ਅੱਖਾਂ ਤੇ ਸਿਆਹ ਕਾਲੇ ਵਾਲ। ਸੁਹਣੇ ਸੁਚਜੇ ਕਪੜੇ ਪਹਿਨੇ ਹੋਏ। ਭਰ ਜਵਾਨੀ ਵਿਚ ਹਰ ਕੋਈ ਹੀ ਸੁਹਣਾ ਲਗਦੈ।

ਮੇਰੀ ਨਜ਼ਰ ਨੇ ਦੂਜੀ ਲੜਕੀ ਦੇ ਚਿਹਰੇ ਵਲ ਸਫਰ ਕੀਤੈ।

'ਮੈਂ .... ਮੈਂ, ਨਿਰਮਲ', ਕਹਿ ਉਸ ਮੇਰੀ ਤਰਫ ਸਵਾਲੀਆ ਨਜ਼ਰ ਨਾਲ ਤਕਿਆ।

'ਪ੍ਰਕਾਸ਼.....ਪ੍ਰਕਾਸ਼ ਸੋਹਲ, ਪੰਜਾਬ ਤੋਂ', ਬਸ ਹੋਰ ਕੁਝ ਨਿਕਲਿਆ ਹੀ ਨਹੀਂ ਸੀ ਮੇਰੀ ਜ਼ਬਾਨੋਂ, ਦੇਖਦਾ ਹੀ ਰਹਿ ਗਿਆ ਸਾਂ ਮੈਂ। ਕੋਈ ਐਨਾਂ ਖੂਬਸੂਰਤ ਵੀ ਹੋ ਸਕਦਾ ਹੈ ਯਕੀਨ ਹੀ ਨਹੀਂ ਸੀ ਆਉਂਦਾ। ਗੋਰਾ ਨਸ਼ੋਹ ਰੰਗ, ਤਿਖ਼ੇ ਨੈਣ ਨਕਸ਼, ਸੁਹਣਾ ਗੁੰਦਵਾ ਭਰਿਆ ਸਰੀਰ, ਲ਼ੰਮਾ ਕਦ, ਭੂਰੀਆਂ ਅੱਖਾਂ, ਘਣੇ ਸੰਘਣੇ ਘੁੰਘਰਾਲੇ ਭੂਰੀ ਭੈਅ ਮਾਰਦੇ ਵਾਲ, ਵਾਰਸ ਦੀ ਹੀਰ ਤੋਂ ਕਿਤੇ ਵਧ ਲਗਦੀ ਸੀ ਨਿਰਮਲ। ਉਸਦੀ ਇਕ ਹਯਾਈ ਨਜ਼ਰ ਬਸ ਧੁਰ ਅੰਦਰ ਤਕ ਪਹੁੰਚ ਗਈ ਸੀ ਮੇਰੇ, ਇਕ ਨਿੱਘ ਜਿਹਾ ਮਹਿਸੂਸ ਹੋਣ ਲਗਾ ਸੀ, ਉਸ ਵਲ ਦੇਖਦਿਆਂ ਹੀ।

ਕੰਮ ਮੁਕਾ ਘਰ ਮੁੜਦਿਆਂ ਸਾਰਾ ਰਸਤਾ ਕਿਸੇ ਅਜਬ ਜਿਹੀ ਲੋਰ ਵਿਚ ਹੀ ਨਿਕਲ ਗਿਆ। ਬਾਰ ਬਾਰ ਉਹ ਚਮਕਦਾ ਚਿਹਰਾ, ਨਜ਼ਰਾਂ ਮੋਹਰੇ ਆਣ ਖੜਾ ਹੁੰਦੈ,ਨਸ਼ਾ ਨਸ਼ਾ ਜਿਹਾ ਹੁੰਦਾ ਜਾਂਦਾ ਸੀ, ਇਕ ਲੋਰ ਜਿਹੀ, ਸਿਰਫ 'ਨਿਰਮਲ' ਨਾਮ ਤਕ ਲੈਂਦਿਆਂ। ਮਨ ਹੀ ਮਨ ਕਿੰਨੀ ਹੀ ਵਾਰ ਇਸ ਨਾਮ ਨੂੰ ਦੁਹਰਾ ਚੁਕਾ ਸਾਂ। ਅਜ ਦਾ ਦਿਨ ਮੈਂ ਮਸਤੀ ਵਿਚ ਹੀ ਕਟਣਾਂ ਚਾਹੁੰਦਾ ਸੀ, 'ਉਹ ਕੌਣ ਹੈ?' ਅਜੇ ਤਕ ਦਿਮਾਗ ਉਥੇ ਤਕ ਪੁਹੰਚਿਆ ਹੀ ਨਹੀਂ ਸੀ। ਮਨ ਵਿਚ ਉਹਨੂੰ ਜਾਨਣ ਦੀ, ਉਹਦੇ ਨਾਲ ਗੱਲਾਂ ਕਰਨ ਦੀ ਇੱਛਾ ਪਲ ਪਲ ਤੀਬਰ ਹੁੰਦੀ ਜਾ ਰਹੀ ਸੀ। ਅਗਲੇ ਹਫਤੇ ਤਕ ਮੈਂ ਮਿਤਲ ਦੇ ਨਹੀਂ ਸਾਂ ਜਾ ਰਿਹਾ, ਓਦਾਂ ਅੰਦਰੋਂ ਮਨ ਕੋਈ ਬਹਾਨਾ ਤਲਾਸ਼ ਕਰ ਰਿਹਾ ਸੀ।

ਇੰਤਜ਼ਾਰ ਦਾ ਵੀ ਆਪਣਾ ਹੀ ਮਜ਼ਾ ਹੈ, ਆਖਰ ਉਹ ਦਿਨ ਆਣ ਪਹੁੰਚਿਆ। ਮਿਤਲ ਦੀ ਫੈਕਟਰੀ ਦੇ ਨਜ਼ਦੀਕ ਹੀ ਗਲੀ ਨੰਬਰ ਦੋ ਦੀ ਨੁਕਰ ਤੇ ਸਸਤਾ ਜਿਹਾ ਪੁਰਾਣਾ, ਪਰੰਤੂ ਸਾਫ ਸੁਥਰਾ ਢਾਬਾ ਹੈ। ਅਛਕੇ ਮੇਰੀ ਕਿਸਮਤ ਦੇ, ਉਹ ਮੇਰੇ ਸਾਹਮਣੇ ਬੈਠੀ ਹੋਈ ਹੈ ਤੇ ਮੇਰੀ ਜ਼ਬਾਨੋਂ ਇਕ ਲਫ਼ਜ਼ ਵੀ ਨਹੀਂ ਨਿਕਲ ਰਿਹਾ। ਕਿਥੋਂ ਸ਼ੁਰੂ ਕਰਾਂ?

ਖ਼ਾਮੋਸ਼ ਪਲ ਸਦੀਆਂ ਜਿਨਾਂ ਲੰਮਾਂ ਜਾਪਦਾ ਹੈ।

ਆਖਰ ਨਿਰਮਲ ਹੀ ਪਹਿਲ ਕਰਦੀ ਹੈ,'ਤੁਸੀਂ ਪੰਜਾਬ ਵਿਚ ਕਿਹੜੀ ਜਗਾ ਤੋਂ ਹੋ?'

ਮੈਂ ..... ਮੈਂ ਇਕ ਵਾਰ ਸ਼ੁਰੂ ਹੋ ਗਿਆ ਫਿਰ ਕਿਥੇ ਰੁਕਦਾ ਹਾਂ, ਉਹ ਪੁਛਦੀ ਗਈ ਤੇ ਮੈਂ ਬਿਨਾ ਝਿਜਕ ਆਪਣੇ ਬਾਰੇ ਕਹਾਣੀਆਂ ਕਰਦਾ ਗਿਆ, ਜੋ ਉਸ ਪੁਛਿਆ ਉਹ ਵੀ ਤੇ ਜੋ ਉਸ ਨਹੀਂ ਪੁਛਿਆ ਉਹ ਵੀ। ਬਸ ਉਹਦੇ ਨਾਲ ਗੱਲਾਂ ਕਰਨ ਦਾ ਚਾਅ ਹੀ ਐਨਾਂ ਸੀ ਕਿ ਮੈਂ ਇਹ ਵੀ ਭੁਲ ਗਿਆ ਇਹ ਤਾਂ ਸਾਡੀ ਪਹਿਲੀ ਮੁਲਾਕਾਤ ਹੈ ਤੇ ਮੈਂ ਕਿਸੇ ਵੀ ਸੰਕੋਚ ਨੂੰ ਛਡ ਉਹਦੇ ਨਾਲ ਇਉਂ ਗੱਲਾਂ ਕਰੀ ਜਾ ਰਿਹਾ ਹਾਂ ਜਿਵੇ ਮੁੱਦਤਾਂ ਦੀ ਪਹਿਚਾਣ ਹੋਵੇ।

ਜਦੋਂ ਮੈਂ ਉਸ ਬਾਰੇ ਪੁਛਿਆ ਤਾਂ ਉਸ ਕਿਹਾ ਕਿ ਉਹ ਵੀ ਪੰਜਾਬ ਦੀ ਜੰਮਪਲ ਹੈ ਤੇ ਦਿਲੀ ਪੜ੍ਹਨ ਆਈ ਹੋਈ ਹੈ। ਇਸਤੋਂ ਵਧ ਉਸ ਮੈਨੂੰਦਸਿਆ ਵੀ ਨਹੀਂ ਤੇ ਮੈਂ ਜੋਰਾ ਜਬਰੀ ਪੁਛਣਾ ਵੀ ਨਹੀਂ ਚਾਹਿਆ। ਸਬ੍ਹਾ ਵੀ ਮੇਰੇ ਨਾਲਖੁਲ ਕੇ ਗੱਲਾਂ ਕਰਨ ਲਗ ਗਈ ਸੀ। ਨਿਰਮਲ ਦੀ ਥੋੜੇ ਕੁ ਮਿੰਟਾਂ ਦੀ ਗੈਰ ਮੌਜੂਦਗੀ ਵਿਚ ਉਸਨੇ ਮੈਨੂੰ ਦਸ ਦਿਤਾ ਸੀ, ਆਪਣੀ ਤੇ ਨਿਰਮਲ ਦੀ ਪੜ੍ਹਾਈ ਬਾਰੇ ਤੇ ਉਹ ਦੋਵੇਂ ਭੈਣਾਂ ਅੰਮੀ ਜਾਨ ਪਾਸ ਰਹਿੰਦੀਆਂ ਸਨ। ਭੈਣਾਂ ਤੇ ਅੰਮੀ ਜਾਨ ਦੀ ਗਲ ਮੇਰੇ ਦਿਮਾਗ ਵਿਚ ਅਜੇ ਬਹੁਤੀ ਸੂਤ ਜਿਹੀ ਨਹੀਂ ਆ ਰਹੀ ਸੀ ਪਰ ਮੈਂ ਅਜੇ ਬਸ ਏਨਾ ਜਾਨਣਾ ਹੀ ਬਹੁਤ ਸਮਝਦਾ ਸਾਂ।

ਨਿਰਮਲ ਦੀ ਇਕ ਹੋਰ ਗਲ ਤੇ ਬਹੁਤ ਪਿਆਰ ਆਇਆ ਸੀ ਜਦੋਂ ਉਸਨੇ ਪਹਿਲੀ ਮਿਲਣੀ ਵਿਚ ਹੀ ਐਲਾਨ ਕਰ ਦਿਤਾ ਸੀ ਕਿ ਉਹ ਮੈਨੂੰ ਸਦਾ 'ਸਰਦਾਰ ਪ੍ਰਕਾਸ਼' ਕਹਿ ਕੇ ਬੁਲਾਵੇਗੀ। ਹੁਣ ਮੈਂ ਖੁਦ ਨੂੰ 'ਸਰਦਾਰ ਪ੍ਰਕਾਸ਼' ਦੁਹਰਾ ਕੇ ਮਨ ਹੀ ਮਨ ਵਿਚ ਬਹੁਤ ਖੁਸ਼ ਹੁੰਦਾ ਸਾਂ।

———

ਪੂਰਾ ਹਫਤਾ ਬੜਾ ਹੀ ਸੋਹਣਾ ਗੁਜ਼ਰਿਆ। ਨਿਰਮਲ ਪਹਿਲੀ ਲੜਕੀ ਸੀ ਜਿਸਨੂੰ ਮੇਰੇ ਦਿਲ ਦਿਮਾਗ ਨੇ ਏਨਾ ਪਸੰਦ ਕੀਤੈ। ਉਹਦੀ ਬੋਲੀ ਵਿਚ ਸਲੀਕਾ ਵੀ ਹੈ ਤੇ ਆਪਣਾਪਨ ਵੀ। ਤੁਸੀਂ ਚਾਹੁੰਦਿਆਂ, ਨਾਂ ਚਾਹੁੰਦਿਆਂ ਹੋਇਆ ਵੀ ਉਸਦੇ ਵਲ ਖਿੱਚੇ ਚਲੇ ਜਾਂਦੇ ਹੋ। ਹੁਣ ਤਕ ਜੋ ਵੀ ਗੱਲਾਂ ਹੋਈਆਂ, ਸਭ ਬੜੀਆਂ ਹੀ ਪਾਏਦਾਰ ਤੇ ਸੁਘੜ ਸਿਆਣੀਆਂ ਗੱਲਾਂ ਸਨ। ..... ਉਸਦਾ ਸਹੀ ਨਾਮ ਲਿਆ ਜਾਵੇ, ਉਸ ਲਈ ਬਹੁਤ ਮਾਅਨੇ ਰਖਦਾ ਸੀ। ਉਹ ਨਿਰਮਲ ਸੀ ਨਿਰਮਲਾ ਨਹੀਂ ਤੇ ਜੇ ਕਦੇ ਤੁਸੀਂ ਉਹਨੂੰ ਨਿਰਮਲਾ ਕਿਹਾ ਹੁੰਦਾ ਤਾਂ ਉਹ ਤੁਹਾਨੂੰ ਟੋਕ ਦਿੰਦੀ ਤੇ ਤੁਹਾਨੂੰ ਆਪਣੀ ਗਲਤੀ ਦਾ ਅਹਿਸਾਸ ਜ਼ਰੂਰ ਹੋ ਜਾਂਦਾ।

.....ਮਿਤਲ ਦੇ ਮੈਂ ਹੁਣ, ਸਿਰਫ ਮੰਗਲਵਾਰ ਹੀ ਜਾਂਦਾ ਸਾਂ, ਐਤਕੀਂ ਮੰਗਲ ਬੜੀ ਬੇਸਬਰੀ ਨਾਲ ਇੰਤਜ਼ਾਰਕਰਦੇ ਦਾ ਆਇਆ। ਪੂਰੇ ਵਕਤ ਸਿਰ ਮੈਂ ਗਲੀ ਨੰਬਰ ਦੋ ਵਿਚ ਪਹੁੰਚ ਗਿਆ ਸਾਂ। ਆਮਤੌਰ ਤੇ ਮੇਰਾ ਬਹੁਤਾ ਦਿਨ ਮਿਤਲ ਦੇ ਹੀ ਗੁਜ਼ਰਦਾ ਹੁੰਦਾ



ਹੈ ਪਰੰਤੂ ਅਜ ਮੈਂ ਮਿਤਲ ਦੇ ਨਹੀਂ ਗਿਆ ਕਿਉਂਕਿ ਮੈਨੂੰ ਪਤਾ ਹੈ ਕਿ ਮੇਰਾ ਸਾਰਾ ਦਿਨ ਫਾਲਤੂ ਵਗਾਰ ਵਿਚ ਹੀ ਲੰਘ ਜਾਣੈ, ਓਦਾਂ ਵੀ ਮਿਤਲ ਹੁਣ ਮੇਰੇ ਮਨੋਂ ਲਹਿ ਚੁਕਾ ਹੋਇਆ ਸੀ। ਹੁਣ ਮੈਨੂੰ ਉਹ ਇਕ ਮੀਸਣਾ ਖੁਦਗ਼ਰਜ਼ ਬਾਣੀਆਂ ਲਗਣ ਲਗ ਪਿਆ ਸੀ, ਜਿਸਨੂੰ ਦੋਸਤੀ ਦੀ ਜ਼ਰਾ ਵੀ ਪਰਵਾਹ ਨਹੀਂ ਸੀ ਤੇ ਉਹ ਬਸ ਸਭ ਤੋਂ ਆਪਣਾ ਮਤਲਬ ਕਢਣਾ ਹੀ ਜਾਣਦਾ ਸੀ। ਛੇ ਸਤ ਮਹੀਨਿਆਂ ਦੀ ਮੇਰੀ ਤਨਖਾਹ ਤੇ ਉਤੋਂ ਉਧਾਰ, ਬਸ ਦੇਣ ਦਾ ਨਾਮ ਹੀ ਨਹੀਂ ਸੀ ਲੈਂਦਾ। ਇਸਤੋਂ ਵੀ ਵਧ ਬੁਰੀ ਗੱਲ ਇਹ ਕਿ ਉਹਦੇ ਪਾਸ ਬੈਂਕ ਬੈਲੇਂਸ ਵੀ ਸੀ ਫਿਰ ਵੀ ਉਹ ਆਪਣੀ ਕਮੀਨੀ ਆਦਤ ਤੋਂ ਮਜ਼ਬੂਰ ਸੀ। ਮਾਰਕਟ ਵਿਚ ਆਪਣਾ ਨਾਮ ਵੀ ਖਰਾਬ ਕਰ ਲਿਆ ਹੋਇਆ ਸੀ ਜਦੋਂ ਕਿ ਬਾਣੀਆਂ ਕੌਮ ਤਾਂ ਲੈਣ ਦੇਣ ਤੇ ਧੰਦੇ ਤੇ ਕਾਰੋਬਾਰ ਦੇ ਕਾਇਦਿਆਂ ਵਿਚ ਮਾਹਿਰ ਹੁੰਦੀ ਮੰਨੀ ਗਈ ਹੈ। ਵੈਸੇ ਵੀ ਨਿਰਮਲ ਤੇ ਸਬ੍ਹਾ ਨੇ ਸਾਰਾ ਕੰਮ ਤਕਰੀਬਨ ਸੰਭਾਲ ਲਿਆ ਹੋਇਆ ਸੀ, ਬੜੀ ਲਗਨ ਨਾਲ ਕੰਮ ਕਰਦੀਆਂ ਨੇ ਦੋਵੇਂ ਤੇ ਹੁਣ ਬਹੁਤੀ ਜ਼ਰੂਰਤ ਵੀ ਨਹੀਂ ਸੀ ਕਿ ਐਵੇਂ ਵਿਚ ਵਜਦਾ ਫਿਰਾਂ। ..... ਮੈਂ ਸਿਧਾ ਸਾਈਮਨ ਸਾਹਿਬ ਦੇ ਪਾਸ ਚਲਾ ਗਿਆ ਸਾਂ, ਕਾਫੀ ਕੰਮ ਕਰਨ ਵਾਲਾ ਪਿਆ ਹੋਇਆ ਸੀ। ਫਾਈਨਲ ਅਕਾਊਂਟ ਬਨਾਣੇ ਸਨ।

ਲਾਗਲੀਆਂ ਫੈਕਟਰੀਆਂ ਵਿਚਦੇਦਫਤਰਾਂ ਵਿਚ ਕੰਮ ਕਰਦੇ ਬਾਊ ਤਬਕਾ ਲੋਕ ਜਿਆਦਾਤਰ,ਲੰਚ ਢਾਬੇ ਤੇ ਹੀ ਕਰਦੇ ਸਨ। ਘਰੋਂ ਲਿਆਉਣ ਨਾਲੋਂ ਸਸਤਾ ਵੀ ਪੈਂਦਾ ਸੀ ਤੇ ਉਤੋਂ ਸਾਫ ਸੁਥਰਾ ਖਾਣਾ ਤੇ ਗੱਪ ਸ਼ੱਪ ਵੀ ਹੋ ਜਾਂਦੀ ਸੀ। ਮੈਂ ਅਜੇ ਆ ਕੇ ਬੈਠਾ ਹੀ ਸਾਂ ਕਿ ਨਿਰਮਲ ਤੇ ਸਬ੍ਹਾ ਵੀ ਆਣ ਪਹੁੰਚੀਆਂ। ਹੁਣ ਅਸੀਂ ਤਿੰਨੇ ਅੱਛੇ ਦੋਸਤ ਬਣ ਗਏ ਸਾਂ ਇਕ ਦੂਜੇ ਨਾਲ ਖੁਲ ਕੇ ਗੱਲਾਂ ਗੱਪਾਂ ਕਰ ਲੈਂਦੇ। ਮੈਂ ਜਾਣੇ ਅਨਜਾਣੇ ਉਸਦੇ ਵਲ ਖਿਚਦਾ ਚਲਾ ਜਾ ਰਿਹਾ ਸਾਂ, ਸਾਡੀਆ ਦੋਹਾਂ ਦੀਆਂ ਗੱਲਾਂ, ਨਜ਼ਰੀਆ ਇਥੋਂ ਤਕ ਕੇ ਖਾਣ ਪੀਣ ਦਾ ਢੰਗ ਤਰੀਕਾ ਤੇ ਆਦਤਾਂ ਇਕੋ ਜਿਹੀਆਂ ਹੀ ਜਾਪਣ ਲਗੀਆਂ ਸਨ। ਮੈਨੂੰ ਉਸਦੀਆਂ ਗੱਲਾਂ ਚੋਂ ਤੇਹ ਜਿਹਾ ਆਉਣ ਲਗਾ ਸੀ ਤੇ ਮੈਨੂੰ ਇਉਂ ਮਹਿਸੂਸ ਹੋਣ ਲਗੈ ਜਿਵੇਂ ਸ਼ਾਇਦ ਉਹਨੂੰ ਵੀ ਮੇਰੇ ਸਾਥ ਚੋਂ ਆਨੰਦ ਆਣ ਲਗਾ ਹੋਵੇ ਤੇ ਉਹਦਾ ਦਿਲ ਵੀ ਮੇਰੇ ਨਾਲ ਗੱਲਾਂ ਕਰਕੇ ਉਵੇਂ ਪਤੀਜਦਾ ਹੋਵੇ ਜਿਵੇਂ ਮੇਰਾ ਤੇ ਸ਼ਾਇਦ ਉਹ ਵੀ ਮਿਲਣ ਨੂੰ ਮੇਰੇ ਵਾਂਗੂੰ ਹੀ ਲੋਚਦੀ ਹੋਵੇ। ਖ਼ੈਰ, ਮੈਂ ਆਪਣੇ ਬਾਰੇ ਵਿਚ ਇੰਨਾ ਜ਼ਰੂਰ ਕਹਿ ਸਕਦਾ ਸਾਂ ਕਿ ਮੈਂ ਨਿਰਮਲ ਨੂੰ ਚਾਹੁਣ ਲਗਾ ਸਾਂ।

ਮਿਤਲ ਨੇ ਸਾਨੂੰ ਤਿੰਨਾਂ ਨੂੰ ਇਕਠਿਆਂ ਬੈਠਿਆਂ ਦੇਖ ਲਿਆ ਤੇ ਉਸਦੇ ਵਤੀਰੇ ਤੋਂ ਇੰਜ ਜ਼ਰੂਰ ਮਹਿਸੂਸ ਹੋ ਰਿਹਾ ਸੀ ਉਹ ਸੜ ਬਲ ਗਿਆ ਲਗਦਾ ਸੀ। ਸਾਡੇ ਰਿਸ਼ਤੇ ਵਿਚ ਹੁਣ ਦਰਾੜ ਆ ਚੁਕੀ ਸੀ ਮੇਰੇ ਮਨੋਂ ਉਹ ਪਹਿਲਾਂ ਹੀ ਲੱਥ ਚੁਕਾ ਸੀ ਤੇ ਮੈਂ ਸਹੀ ਮੌਕਾ ਦੇਖ ਰਿਹਾ ਸਾਂ ਉਹਦਾ ਕੰਮ ਛਡਣ ਲਈ। ਮੈਨੂੰ ਬਾਅਦ ਵਿਚ ਪਤਾ ਲਗਾ ਕਿ ਉਸ ਨਿਰਮਲ ਨੂੰ ਮਨਾਂ ਕਰਨਾ ਚਾਹਿਆ ਸੀ ਮੈਨੂੰ ਮਿਲਣ ਤੋਂ, ਪਰ ਅੱਥਰੀ ਕੁੜੀ ਕਿਹਦੀ ਪਰਵਾਹ ਕਰਦੀ, ਖਰੀਆਂ ਖਰੀਆਂ ਸੁਣਾ ਦਿਤੀਆਂ ਸਨ।

ਅਗਲੇ ਹਫਤੇ ਜਦੋਂ ਮੈਂ ਮਿਤਲ ਨੂੰ ਮਿਲਿਆ ਤਾਂ ਮੈਨੂੰ ਉਸਦੇ ਤੇਵਰ ਬਦਲੇ ਹੋਏ ਨਜ਼ਰ ਆਏ ਸਨ। ..... ਸੋਚਦਾ ਸਾਂ ਕਿ ਮੈਂ ਕੋਈ ਐਸਾ ਗਲਤ ਤਾਂ ਨਹੀਂ ਸੀ ਕੀਤਾ। ..... ਅਕਾਉਟੈਂਸੀ ਕਰਦਾਂ ਕੋਈ ਗੁਲਾਮੀ ਤਾਂ ਨਹੀਂ ਤੇ ਘਟੀਆ ਆਦਮੀ ਮੇਰੀ ਬਣਦੀ ਕਮਾਈ ਤੇ ਲਿਆ ਉਧਾਰਵੀ ਨਹੀਂ ਦੇ ਰਿਹਾ ਸੀ ਤਾਂ ਫਿਰ ਧੌਂਸ ਕਾਹਦੀ? ਬਸ ਐਸੇ ਹੀ ਕਈ ਸਵਾਲ ਮਨ ਵਿਚ ਉਠਦੇ। ਮਿਤਲ ਦੇ ਰਵਈਏ ਤੋਂ ਮੈਂ ਬਹੁਤਾ ਪ੍ਰਭਾਵਤ ਨਹੀਂ ਸਾਂ ਹੋਇਆ, ਸਗੋਂ ਬਾਣੀਏਂ ਦਾ ਅਸਲੀ ਰੰਗ ਮੇਰੇ ਸਾਹਮਣੇ ਆ ਰਿਹਾ ਸੀ ਸਾਫ਼।

ਮੈਂ ਅਜੇ ਜਾ ਕੇ ਦਫ਼ਤਰ ਵਿਚ ਖੜਾ ਹੀ ਹੋਇਆ ਸਾਂ ਕਿ ਮਿਤਲ ਨਿਰਮਲ ਦੇ ਬਹੁਤ ਕਰੀਬ ਜਾਕੇ ਖੜਾ ਹੋਗਿਆ ਤੇ ਸਭ ਨੂੰ ਉਚੀ ਸੁਣਾ ਕੇ ਐਲਾਨ ਕਰਨ ਲਗਾ ਕਿ ਉਹ ਨਿਰਮਲ ਨਾਲ ਸ਼ਾਦੀ ਕਰਨ ਜਾ ਰਿਹਾ ਹੈ। ਸਭ ਪਾਸੇ ਖਾਮੋਸ਼ੀ ਛਾ ਗਈ ਹੋਈ ਸੀ। ਨਿਰਮਲ ਨੇ ਵੀ ਕੁਝ ਵੀ ਨਹੀਂ ਸੀ ਕਿਹਾ ਜੋ ਮੈਨੂੰ ਬੜਾ ਅਜੀਬ ਜਿਹਾ ਲਗਾ ਸੀ। ਬੜਾ ਮੁਰਝਾਇਆ ਜਿਹਾ ਮਨ ਲੈਕੇ ਘਰ ਲੌਟਿਆ ਸਾਂ। ਕਹਾਣੀ ਬਿਲਕੁਲ ਉਲਝ ਗਈ ਸੀ। ਪਹਿਲਾ ਤਾਂ ਨਿਰਮਲ ਪੰਜਾਬਣ ਤੇ ਸਬ੍ਰਾ ਬਿਲਕੁਲ ਪੰਜਾਬਣ ਨਹੀਂ ਸੀ ਲਗਦੀ ਤੇ ਉਹ ਕਹਿੰਦੀਆਂ ਕਿ ਉਹ ਭੈਣਾਂ ਸਨ, ਇਕ ਅੰਮੀ ਜਾਨ ਉਹਨਾਂ ਦੀ, ਜਿਸਦੇ ਪਿਆਰ ਦੇ ਕਿੱਸੇ ਉਹ ਅਕਸਰ ਛੇੜਦੀਆਂ, ਮਿਤਲ ਨੇ ਕਿਹਾ ਕਿ ਨਿਰਮਲ ਉਸਦੀਰਿਸ਼ਤੇਦਾਰ ਹੈ ਤੇ ਹੁਣ ਕਹਿੰਦੈ,'ਸ਼ਾਦੀ ਕਰ ਰਿਹੈ'। ਉਸ ਜੁਰੱਰਤੀ ਲੜਕੀ ਨੇ ਇਕ ਲਫ਼ਜ਼ ਵੀ ਨਹੀਂ ਸੀ ਕਿਹਾ। ਤੇ ਫਿਰ ਮਿਤਲ ਦਾ ਤੇ ਉਸਦਾ ਕੀ ਮੇਲ, ਉਹ ਬਹੁਤ ਪੱਕੇ ਰੰਗ ਦਾ ਕਹਿਰਾ ਸਰੀਰ, ਛੋਟਾ ਕੱਦ, ਤੇਲ ਚੋਪੜੇ ਵਾਲ ਤੇ ਐਨਕਾਂ ਤੋਂ ਬਗੈਰ ਅੱਧਾ ਅੰਨਾਂ ਤੇ ਉਸਦੇ ਉਲਟ ਉਹ ਪੜੀ ਲਿਖੀ ਖੁਬਸੂਰਤ ਪਰੀਆਂ ਵਰਗੀ ਲੜਕੀ। ਵੈਸੇ ਵੀ ਉਹ ਸਬ੍ਰਾ ਸੀ ਜਿਹਦੇ ਨਾਲ ਮਿਤਲ ਹਰ ਵਕਤ ਚਿਪਕਿਆਰਹਿੰਦਾ ਸੀ ਤੇ ਦੇਖਣ ਵਾਲੇ ਨੂੰ ਐਉਂ ਲਗਦਾ ਜਿਵੇਂ ਸਬ੍ਰਾ ਦਾ ਭਾਵੇਂ ਚਕਰ ਚਲ ਰਿਹਾ ਹੋਵੇ, ਪਰ ਐਸਾ ਵੀ ਨਹੀਂ ਸੀ ਕਿਉਂਕਿ ਸਾਨੂੰ ਸਭ ਨੂੰ ਪਤਾ ਸੀ ਕਿ ਇਹ ਸਾਰਾ ਸਬ੍ਰਾ ਦਾ ਇਕ ਸ਼ੁਗਲ ਹੀ ਹੈ। ..... ਉਹ ਉਥੇ ਕੰਮ ਹੀ ਕਰਨ ਕਿਉਂ ਲਗੀਆਂ ਹੋਣਗੀਆਂ। ਵੈਸੇ ਵੀ ਇਹ ਕੰਮ ਹੀ ਕੀ ਸੀ, ਸਾਰਾ ਦਿਨ ਪੈਕਿੰਗ ਤੇ ਉਹ ਵੀ ਪੰਜ ਸੌ ਰੁਪਈਆ ਮਹੀਨਾਂ, ਹੋਰ ਕਿਤੇ ਵੀ ਉਨਾਂ ਨੂੰ ਅੱਛਾ ਕੰਮ ਵੀ ਮਿਲ ਸਕਦਾ ਸੀ। ਤੇ ਫਿਰ ਇਸ ਸਭ ਕਾਸੇ ਵਿਚ ਮੈਂ ਕਿਥੇ ਆਉਦਾਂ? ਗੱਲ ਗੱਲ ਨਾਲ ਮੇਰੇ ਨਾਲ ਵਕਤ ਬਿਤਾਉਣ ਦੇ ਬਹਾਨੇ, ਬੜੀਆਂ ਸੋਹਣੀਆਂ ਸੁਲਝੀਆਂ ਹੋਈਆਂ ਗੱਲਾਂ, ਮਿਹਰਬਾਨ ਨਜ਼ਰ? ਮੇਰੇ ਪਾਸ ਕੋਈ ਵੀ ਜਵਾਬ ਨਹੀਂ ਸੀ। ਜਿਨਾਂ ਸੋਚਦਾਂ ਓਨੇ ਹੀ ਹੋਰ ਸਵਾਲ ਆ ਘੇਰਦੇ ਨੇ ਮੇਰੇ ਦਿਮਾਗ ਨੂੰ। ਇਕ ਵੱਡਾ ਸਵਾਲ ਇਹ ਵੀ ਕਿ ਕਲ ਤਕ ਤਾਂ ਦੋ ਦਿਲ ਪ੍ਰੇਮ ਕਿਸ਼ਤੀ ਵਿਚ ਸਵਾਰ ਹੋਣ ਲਈ ਉਤਾਵਲੇ ਹੋ ਰਹੇ ਸਨ ਤੇ ਫਿਰ ਅਜ ਕੀ ਹੋਇਆ ਹੋਵੇਗਾ? ਨਿਰਮਲ ਦਾ ਖਾਮੋਸ਼ ਰਹਿਣਾ ਆਪਣੇ ਵਿਚ ਹੀ ਬੜੀ ਵਡੀ ਬੁਝਾਰਤ ਬਣ ਗਿਆ ਹੋਇਆ ਸੀ। ਆਖਿਰ ਕਿਉਂ?? ਮੇਰੇ ਪਾਸ ਜਵਾਬ ਕੋਈ ਵੀ ਨਹੀਂ। ਜ਼ਰਾ ਜਿਨਾਂ ਵੀ ਸੋਚਣ ਲਗਦਾਂ, ਖਿਆਲ ਦਰ ਖਿਆਲ ਆ ਉਠਦੇ ਨੇ।



ਕੰਮ ਕਰਨ ਨੂੰ ਮੇਰਾ ਉਕਾ ਹੀ ਮਨ ਨਹੀਂ ਕਰ ਰਿਹਾ ਸੀ। ਅਗੇ ਵੀ ਜਦ ਕਦੇ ਮਨ ਉਚਾਟ ਹੁੰਦਾ, ਮੈਂ ਜੇਤਿੰਦਰ ਤੇ ਡਾਕਟਰ ਸਾਹਿਬ ਹੁਰਾਂ ਨੂੰ ਮਿਲ ਆਉਦਾ। ਜੇਤਿੰਦਰ ਨਾਲ ਫਿਲਮ ਦੇਖਣ ਦਾ ਆਪਣਾ ਹੀ ਮਜ਼ਾ ਸੀ, ਐਸ਼ ਕਰਦੇ, ਜਤਿੰਦਰ ਚੋਰੀ ਛੁਪੇ ਇਕ ਅਧੀ ਸਿਗਰੇਟ ਦਾ ਕਸ਼ ਵੀ ਮਾਰ ਲੈਂਦਾ ਤੇ ਕਾਫੀ ਦਾ ਕੱਪ।

ਐਸ ਵਾਰੀ ਜੇਤਿੰਦਰ ਨੇ ਮੈਨੂੰ ਬਹੁਤ ਚੁਪ ਚਾਪ ਪਾਇਆ, ਗੱਲ਼ਾਂ ਚਲੀਆਂ ਤੇ ਫਿਰ ਮਿਤਲ ਦਾ ਜ਼ਿਕਰ ਆਇਆ। ਜਤਿੰਦਰ ਇਕ ਦਮ ਕਹਿ ਉਠਿਆ ਸੀ, 'ਇਹ ਤੇਰਾ ਮਿਤਲ ਬੜਾ ਕਮੀਨਾਂ ਬੰਦਾ ਐ, ਬਚ ਕੇ ਰਹੀਂ ਉਸਤੋਂ'। ਮੈਂ ਭਾਵੇਂ ਮਿਤਲ ਬਾਰੇ ਜੋ ਮਰਜ਼ੀ ਸੋਚਾਂ ਪਰ ਹੋਰ ਕੋਈਉਸਨੂੰ ਬੁਰਾ ਕਹੇ ਮੈਨੂੰ ਚੰਗਾ ਨਹੀਂ ਸੀ ਲਗਦਾ। ਮੇਰੇ ਦਸਣ ਤੇ ਉਹ ਇਕ ਪੰਜਾਬੀ ਲੜਕੀ ਨਾਲ ਸ਼ਾਦੀ ਕਰ ਰਿਹਾ ਹੈ, ਜਤਿੰਦਰ ਖ਼ੂਬ ਦਿਲ ਖੋਲ ਕੇਹੱਸ ਪਿਆ ਤੇ ਕਹਿਣ ਲਗਾ,'ਭੋਲਿਆ ਉਹ ਤਾਂ ਸ਼ਾਦੀ ਸ਼ੁਦਾ ਹੈ ਤੇ ਸ਼ਾਇਦ ਦੋ ਬਚਿਆਂ ਦਾ ਬਾਪ ਵੀ ਐ'।

'ਤੈਨੂੰ ਕਿਵੇਂ ਪਤੈ? ਤੂੰ ਤਾਂ ਐਂਵੇ ਉਹਦੇ ਮਗਰ ਪਿਆ ਰਹਿਨਾਂ, ਤੈਨੂੰ ਕੋਈ ਗਲਤੀ ਲਗਦੀ ਹੋਣੀ ਐ ਜ਼ਰੂਰ, ਮੇਰੇ ਨਾਲ ਤਾਂ ਕਦੇ ਉਸ ਵਿਆਹਿਆ ਹੋਣ ਦਾ ਜ਼ਿਕਰ ਨਹੀਂ ਕੀਤਾ ਤੇ ਫਿਰ ਬੱਚੇ, ਨਹੀਂ ਜੇਤਿੰਦਰ ਤੈਨੂੰ ਕੋਈ ਗਲਤੀ ਲਗਦੀ ਹੋਣੀਐ'। ਓਦਾਂ ਦਿਲ ਵਿਚ ਮੈਂ ਚਾਹੁੰਦਾ ਸਾਂ ਕਿ ਜੇਤਿੰਦਰ ਦੀ ਗਲ ਸੱਚੀ ਹੋਵੈ ਤੇ ਫਿਰ ਦੇਖਦਾਂ, ਸਾਲਾ ਬਾਣੀਆ ਕਿਵੇਂ ਅਨਾਂਉਸਮੈਂਟਾਂ ਕਰਦੈ। ਹੋਰ ਦੇ ਹੋਰ ਸਵਾਲ ਖੜੇ ਹੋ ਗਏ ਹਨ, ਜਿਹੜੀਆਂ ਗੱਲਾਂ ਦਾ ਮੇਰੇ ਨਾਲ ਬਿਲਕੁਲ ਹੀ ਤਾਅਲੁਕ ਨਹੀਂ ਹੋਣਾ ਚਾਹੀਦਾ ਸੀ ਉਹ ਵੀ ਮੈਨੂੰ ਆ ਪਰੇਸ਼ਾਨ ਕਰਨ ਲਗੀਆਂ ਨੇ।

ਇਕ ਫਿਲਮ ਮੇਰੀਆਂ ਅੱਖਾਂ ਦੇਖ ਰਹੀਆਂ ਹਨ ਤੇ ਇਕ ਫਿਲਮ ਮੇਰੇ ਦਿਮਾਗ ਵਿਚ ਚਲ ਰਹੀ ਹੈ। ਕਦੋਂ ਜੇਤਿੰਦਰ ਤੋਂ ਛੁਟੀ ਲਈ, ਕਦੋਂ ਘਰ ਪਹੁੰਚਾ,ਪਤਾ ਹੀ ਨਹੀਂ ਚਲਿਆ।

ਛੱਤ ਤੇ ਪਏ ਤਖਤਪੋਸ਼ ਤੇ ਅਗੇ ਕਿੰਨੀ ਵਾਰ ਪਹਿਲਾਂ ਵੀ ਤਾਂ ਰਾਤ ਗ਼ੁਜ਼ਾਰੀ ਹੀ ਹੈ ਤਾਰਿਆਂ ਭਰੇ ਆਕਾਸ਼ ਵਿਚ ਤਾਰਿਆਂ ਦੀ ਗਿਣਤੀ ਕਰਨੀ ਸ਼ੁਰੂ ਕਰਦਾ ਹਾਂ। ਭਲਾ ਤਾਰਿਆਂ ਦੀ ਗਿਣਤੀ ਕਿਸ ਕੀਤੀ ਹੈ! ਤਾਰੇ ਕਦੇ ਨਹੀਂ ਮੁਕਦੇ, ਨੀਂਦ ਆ ਜਾਂਦੀ ਹੈ।

..... ਨੀਂਦ ਕਿਉਂ ਨਹੀਂ ਆ ਰਹੀ ਅਜ, ਤਾਰਿਆਂ ਦੀ ਗਿਣਤੀ ਕਿੰਨੀ ਵਾਰ ਸ਼ੁਰੂ ਕਰ ਚੁਕਾ ਹਾਂ। ਹਰ ਇਕ ਤਾਰਾ ਆਪਣੇ ਹਿਸੇ ਦੀ ਹਲਕੀ ਹਲਕੀ ਲੌਅ ਦੇ ਰਿਹਾ ਹੈ, ਤਾਰੇ ਦਾ ਇਹੀ ਕੰਮ ਹੈ ਬਸ ਟਿਮਟਮਾਉਣਾ ਤੇ ਲੋਅ ਦਿੰਦੇ ਰਹਿਣਾ। ..... ਔਹ ਇਕ ਤਾਰਾ ਕਿੰਨਾ ਜ਼ਿਆਦਾ ਚਮਕਿਐ, ਆਕਾਰ ਵੀ ਬਾਕੀਆਂ ਤੋਂ ਵਡਾ ਹੋ ਗਿਆ ਲਗਦੈ, ਜ਼ਿਆਦਾ ਚਮਕ ਭਾਂਬੜ ਬਣ ਮਚਣ ਨਾਲ ਹੀ ਤਾਂ ਹੁੰਦੀ ਹੈ। ਤਾਰਾ ਚਮਕਿਐ, ਤਾਰਾ ਭਾਂਬੜ ਬਣ ਮਚਿਐ, ਤਾਰੇ ਦੀ ਬੋਦੀ ਨਿਕਲ ਆਈ, ਤਾਰਾ ਟੁਟਣ ਲਗਾ ਤੇ ਤਾਰਾ ਸੜ ਬੁਝਸਵਾਹ ਹੋ ਗਿਆ ਹੈ। ਜੋ ਜਿੰਨਾਂ ਜਲਦੀ ਭਾਂਬੜ ਬਣਿਆ ਉਨਾਂ ਜਲਦ ਹੀ ਸਵਾਹ ਬਣ ਗਿਆ!

….. ਮੈਂ ਅਜ ਸੌਣਾ ਹੀ ਨਹੀਂ ਚਾਹੁੰਦਾ, ਅੱਧੀ ਜ਼ਿੰਦਗੀ ਤਾਂ ਅਸੀਂ ਸੁਤਿਆਂ ਹੀ ਗੁਜ਼ਾਰ ਦਿੰਦੇ ਆਂ,ਸਿਆਣੇ ਕਹਿ ਗਏ ਹਨ, ਸੁੱਤੇ ਤੇ ਮਰੇ ਵਿਚ ਸਿਰਫ ਏਨਾਂਹੀ ਫਰਕ ਹੈ ਕਿ ਸੁੱਤਾ ਜਾਗ ਪੈਂਦਾ ਹੈ ਤੇ ਮਰਿਆ ਜਾਗਦਾ ਨਹੀਂ। ਰਾਤ ਅੱਧੀ ਤੋਂ ਜ਼ਰਾ ਵਧ ਹੋ ਗਈ ਹੋਵੇਗੀ, ਗਵਾਢੀਆਂ ਦੀ ਪਰਵਾਹ ਨਾਂ ਕਰਦੇ ਹੋਏ ਲਾਈਟ ਜਗਾ ਬੈਠ ਗਿਆ ਹਾਂ ਕਾਗ਼ਜ਼ ਪੈਨਸਲ ਲੈ ਕੇ। ਸਮਸਿਆਂਵਾ ਦਾ ਲਿਖ ਕੇ ਹਲ ਕਢਣ ਦਾ ਤਰੀਕਾ ਮੈਨੂੰ ਅਕਸਰ ਰਾਸ ਆਉਂਦਾ ਹੈ। ਆਪਣੀਆਂ ਉਲਝਣਾਂ ਦੀ ਲਿਸਟ ਨੂੰ ਤਰਕੀਬ ਦੇਣ ਲਗਾ ਹਾਂ…..

ਪਹਿਲੀ ਗਲ ….. ਮਿਤਲ ਤੇ ਨਿਰਮਲ ਦਾ ਕੋਈ ਮੇਲ ਹੀ ਨਹੀਂ ਐ ਤਾਂ ਫਿਰ ਕਿਸ ਮਜਬੂਰੀ ਕਰਕੇ ਉਹ ਉਸ ਨਾਲ ਸ਼ਾਦੀ ਕਰ ਰਹੀ ਹੋਵਗੀ?

ਨੰਬਰ ਦੋ….. ਸਾਰੀ ਦਿਹਾੜੀ ਹਮਕੋ ਤੁਮਕੋ ਕਰਦੀ ਇਹ ਸਬ੍ਰਾ ਹੀ ਤਾਂ ਹੈ ਜੋ ਮਿਤਲ ਦੇ ਦੁਆਲੇ ਘੁੰਮਦੀ ਰਹਿੰਦੀ ਹੈ ਤੇ ਜੇ ਨਿਰਮਲ ਮਿਤਲ ਨਾਲ ਸ਼ਾਦੀ ਰਚਾ ਰਹੀ ਹੈ ਤਾਂ ਇਹ ਸਬ੍ਰਾ ਨਾਲ ਮਸਤੀ, ਸੁਭਾਵਕ ਹੀ ਉਸਨੂੰ ਬੁਰੀ ਲਗਣੀ ਚਾਹੀਦੀ ਹੈ?

ਨੰਬਰ ਤਿੰਨ ….. ਇਹ ਦੋਵੇਂ ਲੜਕੀਆਂ ਭੈਣਾਂ ਨਹੀਂ ਹਨ ਤੇ ਅੰਮੀ ਜਾਨ ਦਾ ਕੀ ਮਾਜਰਾ ਹੈ?

ਨੰਬਰ ਚਾਰ ….. ਇਹ ਸਭ ਕੁਝ ਵਰਕਸ਼ਾਪ ਵਿਚ ਸਾਰਿਆਂ ਸਾਹਮਣੇ ਅਨਾਉਂਸ ਕਰਨ ਦੀ ਕੀ ਜ਼ਰੂਰਤ ਸੀ ਅਸੀਂ ਕੋਈ ਰਿਸ਼ਤੇਦਾਰ ਤਾਂ ਨਹੀਂ ਸਾਂ ਲਗਦੇ?

ਨੰਬਰ ਪੰਜ ….. ਨਿਰਮਲ ਨੇ ਚੁਪ ਕਿਉਂ ਸਾਧੀ ਰਖੀ? ਉਸਦੇ ਚਿਹਰੇ ਤੇ ਵੀ ਕੋਈ ਪਰਭਾਵ ਹੀ ਨਹੀਂ ਸੀ।

ਨੰਬਰ ਛੇ ….. ਇਹ ਸਭ ਮਿਤਲ ਦੀ ਜਲ਼ਨ ਕਾਰਨ ਹੋ ਰਿਹਾ ਸੀ ਏਨਾਂ ਤਾਂ ਮੈਂ ਜਾਣ ਗਿਆਂ, ਪਰ ਕੀ ਇਹ ਸਭ ਮੈਨੂੰ ਤੇ ਨਿਰਮਲ ਨੂੰ ਦੂਰ ਰਖਣ ਦੀ ਇਕ ਸਾਜ਼ਸ਼ ਸੀ? ਮਿਤਲ ਦਾ ਦਿਮਾਗ ਵੀ ਤਾਂ ਪੁੱਠਾ ਹੀ ਚਲਦਾ ਹੁੰਦਾ ਹੈ ਹਰ ਵਕਤ।

ਨੰਬਰ ਸਤ….. ਮਿਤਲ ਤੇ ਮੈਂ ਬਹੁਤ ਸਾਰਾ ਸਮਾਂ ਇਕਠਿਆਂ ਗੁਜਾਰਇਐ ਤੇ ਵਾਹ ਲਗਦਿਆਂ ਮੈਂ ਸਦਾ ਉਸਦੀ ਮਦਦ ਹੀ ਕੀਤੀ ਹੈ। ਚਾਹ ਦੇ ਕੱਪ ਤੋਂ ਸਿਵਾ ਕਦੇ ਕੁਛ ਲਿਆ ਨਹੀਂ ਉਸਤੋਂ, ਕਿੰਨਾਂ ਕੰਮ ਫਰੀ ਵਿਚ ਕਰਦਾ ਰਿਹਾਂ, ਦਿਲੀ ਵਿਚ ਐਸਾ ਕੋਣ ਕਰਦਾ ਹੈ ਇਥੇ ਤਾਂ ਲੋਕ ਰਸਤਾ ਦਸਣ ਦੇ ਪੈਸੇ ਮੰਗ ਲੈਂਦੇ ਹਨ। ਕੀ ਉਹ ਅਚਾਨਕ ਮੈਨੂੰ ਐਨੀ ਨਫਰਤ ਕਰਨ ਲਗੈ?

ਨੰਬਰ ਅਠ ….. ਉਸਦੇ ਬੱਚੇ ਹਨ, ਇਹ ਗੱਲ ਤਾਂ ਬੰਦਾ ਦੋਸਤਾਂ ਨੂੰ ਮਾਣ ਨਾਲ ਦਸਦਾ ਹੈ, ਉਸਨੂੰ ਲੁਕਾ ਰਖਣ ਦੀ ਕੀ ਜ਼ਰੂਰਤ ਬਣੀ ਹੋਵੇਗੀ?

ਤਾਰੇ ਗਿਣਦਿਆਂ ਕਦੋਂ ਡੂੰਘੀ ਨੀਦ ਆ ਗਈ ਮੈਨੂੰ ਨਹੀਂ ਪਤਾ। ਸਵੇਰੇ ਉਠਿਆ ਤਾਂ ਦੇਖਿਆ ਕਿ ਕੋਈ ਹਲਕੀ ਜਿਹੀ ਚਾਦਰ ਕਮਰੇ ਵਿਚੋਂ ਲਿਆ ਮੇਰੇ ਉਤੇ ਦੇ ਗਿਆ ਹੈ। ਮੇਰੀ ਕਾਪੀ,ਕਿਤਾਬ ਤੇ ਪੈਨ ਬੜੇ ਸਲੀਕੇ ਨਾਲ ਸਾਂਭ ਰਖ ਗਿਆ ਹੈ ਤੇ ਕੋਠੇ ਦੀ ਜਗਦੀ ਲਾਈਟ ਜਿਸਨੇ ਸ਼ਾਇਦ ਗਵਾਢੀਆਂ ਦਾ ਸੌਣਾ ਵੀ ਖਰਾਬ ਕੀਤਾ ਹੋਏਗਾ ਬੰਦ



ਕਰ ਗਿਆ ਹੈ। ਸੋਚਦਾਂ ਹੋਰ ਕੌਣ ਹੋ ਸਕਦਾ ਹੈ, ਮੇਰੀ ਵਡੀ ਭੈਣ ਮਕਾਨ ਮਾਲਕਣ ਤੋਂ ਸਿਵਾ।ਮਿਹਰਬਾਨ ਲੋਕਾਂ ਦੀ ਦੁਨੀਆਂ ਵਿਚ ਕਮੀ ਨਹੀਂ ਤੇ ਮੇਰੇ ਤੇ ਤਾਂ ਇਸ ਪੱਖੋਂ ਮਾਲਕ ਦੀ ਮਿਹਰਹੀ ਰਹੀ ਹੈ। ਹਰ ਮੋੜ ਤੇ ਕੋਈ ਨਾ ਕੋਈ ਮਿਹਰਬਾਨ ਸਜਣ ਮਿਲ ਹੀ ਜਾਂਦਾ ਰਿਹੈ।

ਸਾਰਾ ਹਫਤਾ ਸੋਚਾਂ ਵਿਚ ਹੀ ਗੁਜ਼ਰ ਗਿਆ ਹੈ, ਐਵੇਂ ਫਜ਼ੂਲੀਅਤ ਸੋਚ ਸੋਚ ਕੇ। ਐਹ ਠੀਕ ਹੈ, ਐਹ ਠੀਕ ਨਹੀਂ ਹੈ। ਮਿਤਲ ਦੇ ਜਾਣ, ਨਾ ਜਾਣ ਦਾ ਫੈਸਲਾ, ਪੈਸਾ ਸਿਟ, ਚਿਤ ਪੁਠ ਤੋਂ ਕਰਨਾ ਪਏਗਾ ਸ਼ਾਇਦ। ਇਕ ਸੋਚ ਕਹਿੰਦੀ ਹੈ ਮਿਠਾ ਪਿਆਰਾ ਹੋ ਕੇ ਪੈਸੇ ਕਢਵਾ ਲੈ ਤੇ ਦੂਜੇਹੀ ਪਲ ਇਹ ਵੀ ਖਿਆਲ ਆਉਂਦਾ ਹੈ ਕਿ ਮੈਂ ਫੰਡਰ ਚੋਣ ਦੀ ਕੋਸ਼ਸ਼ ਰਿਹਾ ਹਾਂ। ਸੁਕੀਆਂ ਟਾਹਣੀਆਂ ਨੂੰ ਬੇਰ ਨਹੀਂ ਲਗਦੇ। ਗਰੀਬੀ ਦਾ ਇਲਾਜ ਬਹੁਤ ਹੈ ਬਦ ਦਿਆਨਤਦਾਰੀ ਦਾਇਲਾਜ ਕੋਈ ਨਹੀਂ।

….. ਕੰਮ ਵੀ ਕਾਫੀ ਜਮਾ ਹੋਇਆ ਪਿਐ ਤੇ ਵੈਸੇ ਵੀ ਮਿਤਲ ਦੇ ਦਰਸ਼ਨ ਕਰਨ ਦੀ ਮੇਰੀ ਕੋਈ ਖਾਸ ਤਮੰਨਾਂ ਵੀ ਨਹੀਂ ਇਸ ਲਈ ਮੈਂ ਸਿਧਾ ਸਾਈਮਨ ਸਾਹਿਬ ਦੇ ਹੀ ਜਾਣਾ ਸੋਚ ਲਿਐ। ਪਤਾ ਨਹੀਂ ਕਿਸ ਬੇਧਿਆਨੀ ਵਿਚ ਮਗਨ ਮੈਂ ਦਰਵਾਜ਼ਾ ਤਾਂ ਜ਼ਰੂਰ ਖੜਕਾਇਆ ਹੋਏਗਾ ਪਰ ਜਵਾਬ ਦੀ ਉਡੀਕ ਕੀਤੇ ਬਿਨਾਂ ਹੀ ਦਫਤਰ ਅੰਦਰ ਜਾ ਵੜਿਆ ਹਾਂ। ਨਿਰਮਲ ਨੂੰ ਇੰਤਜ਼ਾਰ ਵਿਚ ਅੰਦਰ ਬੈਠਿਆਂ ਦੇਖ ਚੌਂਕ ਵੀ ਗਿਆ ਹਾਂ ਤੇ ਹੈਰਾਨ ਵੀ ਹੋਇਆ ਹਾਂ। ਸੋਚਦਾਂ….. ਇਹ ਤਾਂ ਮੇਰੀ ਸੋਚ ਵਿਚ ਕਿਤੇ ਵੀ ਨਹੀਂ ਸੀ। ਉਸਦੀਆਂ ਹਯਾਈ ਪਲਕਾਂ ਉਪਰ ਉਠਦੀਆਂ ਹਨ ਅੱਖਾਂ ਹੰਝੂਆਂ ਨਾਲ ਭਰੀਆਂ, ਛਲਕੀਆਂ ਕੇ ਛਲਕੀਆਂ। ਖਾਮੋਸ਼ ਨਜ਼ਰ ਸਵਾਲ ਕਰਦੀ ਹੈ …..?

ਮੌਕਾ ਸੰਭਾਲਦਿਆਂ ਸਾਈਮਨ ਸਾਹਿਬ ਬੋਲ ਉਠਦੇ ਹਨ,'ਛੋਟੇ ਭਾਈ, ਆਹ ਕੀ? ਕਿਥੇ ਰਿਹਾਂ ਐਨੇ ਦਿਨ? ਦੇਖ ਵਿਚਾਰੀ ਨੇ ਫਿਕਰ ਕਰ ਕਰ ਕੇ ਕੀ ਹਾਲ ਬਣਾ ਲਿਆ ਹੋਇਆ ਹੈ? ਯਾਰਾ ਤੂੰ ਐਨਾਂਗੈਰ ਜ਼ਿੰਮੇਵਾਰ ਕਦੋਂ ਦਾਹੋ ਗਿਆ?'

ਮੈਨੂੰ ਸਮਝ ਹੀ ਨਹੀਂ ਆ ਰਹੀ ਹੈ ਕਿ ਅਕਸਰ ਹੋਇਆ ਕੀ ਹੋਵੇਗਾ, ਮੈਂ ਅਗੇ ਵੀ ਤਾਂ ਮੰਗਲਵਾਰ ਨੂੰ ਹੀ ਆਉਂਦਾ ਹੁੰਦਾਂ।

'ਅੱਛਾ ਤੁਸੀਂ ਗੱਲਾਂ ਕਰੋ ਮੈਂ ਕੌਫੀ ਦਾ ਆਰਡਰ ਦੇ ਆਵਾਂ' ਕਹਿ ਸਾਈਮਨ ਸਾਹਿਬ ਜਾਣ ਬੁਝ ਕੇ ਸਾਨੂੰ ਕੱਲਿਆਂ ਨੂੰ ਛਡ ਬਾਹਰ ਚਲੇ ਜਾਂਦੇ ਹਨ। ਕੌਫੀ ਦਾ ਤਾਂ ਸ਼ਾਇਦ ਬਹਾਨਾ ਹੀ ਹੈ।

ਉਹਦੇ ਭਰਿਆਂ ਨੈਣਾ ਵਿਚ ਆਇਆ ਹਝੂੰ ਆਖਰ ਛਲਕ ਹੀ ਗਿਆ। ਖਾਮੋਸ਼ ਨਜ਼ਰ ਸਵਾਲ ਕਰਦੀ ਹੈ।

'ਲੰਚ ਚ ਮਿਲ ਸਕਦੇ ਓ?…. ਲ਼ੰਚ ਤੇ ਮਿਲੀਓ' ਕਹਿ ਉਹ ਉਠਦੀ ਹੈ ਬਿਨਾਂ ਮੇਰੀ ਤਰਫ ਦੇਖਿਆਂ ਬਾਹਰ ਚਲੀ ਜਾਂਦੀ ਹੈ।

ਮੇਰੀ 'ਹਾਂ' ਦਾ ਹੁੰਗਾਰਾ ਸ਼ਾਇਦ ਉਸ ਸੁਣਿਆਂ ਵੀ ਹੈ ਸ਼ਾਇਦ ਨਹੀਂ ਵੀ।

ਉਸਦੇ ਚਲੇ ਜਾਣ ਤੋ ਬਾਅਦ ਅਖਾਂ ਬੰਦ ਕਰਕੇ, ਮਥੇ ਤੇ ਹਥ ਧਰ ਸੋਚਣ

ਲਗਦਾ ਹਾਂ, ਸਵਾਲ ਦਰ ਸਵਾਲ ਮੇਰੇ ਜ਼ਿਹਨ ਵਿਚ ਉਠਦੇ ਚਲੇ ਜਾ ਰਹੇ ਹਨ ਤੇ ਜਵਾਬ ਕੋਈ ਮਿਲਦਾ ਨਹੀਂ। ਸਭ ਤੋਂ ਵਡਾ ਇਕ ਸਵਾਲ, 'ਮੇਰੀ ਸੋਚਣੀ ਐਨੀ ਗਲਤ ਵੀ ਹੋ ਸਕਦੀ ਹੈ?' ......ਸ਼ਾਇਦ ਦਸ ਕੁ ਮਿੰਟ ਹੋ ਗਏ ਹੋਣਗੇ ਮੈਨੂੰ ਸਾਇਮਿਨ ਸਾਹਿਬ ਦੀ ਆਵਾਜ਼ ਸੁਣਾਈ ਦਿੰਦੀ ਹੈ, ਉਹ ਆਪਣੀ ਆਦਤ ਮੁਤਾਬਕ ਬਾਹਰੋਂ ਹੀ ਬੋਲਣਾ ਸ਼ੁਰੂ ਕਰ ਦਿੰਦੇ ਹਨ ਤੇ ਅਜ ਤਾਂ ਜ਼ਿਆਦਾ ਹੀ ਉਚਾ ਬੋਲ ਰਹੇ ਹਨ, ਸ਼ਾਇਦ ਸੁਣਾ ਸੁਣਾਕਹਿ ਰਹੇ ਹੋਣ। ਅੰਦਰ ਦਾਖਲ ਹੁੰਦੇ ਹਨ ਪਿਛੇ ਢਾਬੇ ਵਾਲਾ ਬਹਿਰਾ ਕਾਫੀ ਦੀ ਟਰੇਅ ਲੈ ਕੇ ਦਾਖਲ ਹੁੰਦਾ ਹੈ।

'ਬਈ ਨਿਰਮਲ ਕਿਥੇ?'

'ਉਹ ਤਾਂ ਉਦੋਂ ਹੀ ਚਲੀ ਗਈ ਸੀ ਤੁਹਾਡੇ ਜਾਣ ਤੋਂ ਬਸ ਬਾਅਦ ਹੀ'।

'ਭਾਈ ਮੇਰੇ, ਤੂੰ ਉਸ ਨੂੰ ਰੁਕਣ ਲਈ ਕਿਹਾ ਕਿ ਨਹੀਂ?'

ਮੇਰਾ ਜਵਾਬ ਉਹ ਜਾਣ ਹੀ ਗਏ ਹਨ।

'ਯਾਰਾ, ਕਿਥੇ ਗਈ ਤੇਰੀ ਮਹਿਮਾਨ ਨਿਵਾਜ਼ੀ? ਤੈਨੂੰ ਤਾਂ ਕੁਝ ਵੀ ਨਹੀਂ ਆਉਂਦਾ ਲਗਦਾ, ਬਈ ਉਹ ਆਪਣੇ ਪਾਸ ਆਈ ਖਾਸ ਤੋਰ ਤੇ ਤੂੰ ਚਾਹ ਤਕ ਨਹੀਂ ਪੁਛੀ'।..... 'ਅੱਛਾ ਸੁਣ, ਰਿਸ਼ਤਿਆਂ ਦੀ ਕਦਰ ਕਰਨੀ ਸਿਖੀਦੀ ਐ। ਜਿਸ ਦਿਨ ਤੋਂ ਮੈਂ ਤੈਨੂੰ ਆਪਣਾ ਛੋਟਾ ਭਾਈ ਮੰਨ ਲਿਆ, ਬਸ ਓਸ ਦਿਨ ਤੋਂ ਸਗੇ ਪਰਾਏ ਦਾ ਫਰਕ ਹੀ ਨਹੀਂ ਰਹਿ ਗਿਆ। ਇਸੇ ਰਿਸ਼ਤੇਦਾਰੀ ਦੇ ਹੱਕ ਤੇ ਜ਼ੁੰਮੇਵਾਰੀ ਦੇ ਅਹਿਸਾਸ ਨੂੰ ਮਦੇ ਨਜ਼ਰ ਰਖਦਿਆਂ ਮੈਂ ਤੈਨੂੰ ਕੁਝ ਕਹਿਣ ਲਗਾਂ, ਜ਼ਰਾ ਧਿਆਨ ਨਾਲ ਸੁਣ'।

'ਜਿਥੇ ਰਿਸ਼ਤਿਆਂ ਦੀ ਕਦਰ ਦੀ ਗਲ ਆਉਂਦੀ ਐ, ਉਥੇ ਸਭ ਤੋਂ ਪਹਿਲਾਂਤੇ ਜ਼ਰੂਰੀ, ਰਿਸ਼ਤਿਆਂ ਦੀ ਪਹਿਚਾਣ ਹੁੰਦੀ ਐ ਤੇ ਜਦੋਂ ਬੰਦਾ ਜਾਣ ਲਵੇ ਕਿ ਮੇਰਾ ਰਿਸ਼ਤਾ ਕੀ ਹੈ ਤਾਂ ਸਭ ਕੁਝ ਆਸਾਨ ਹੋ ਜਾਂਦਾ ਐ। ਮਿਸਾਲ ਦੇ ਤੌਰ ਤੇ ਮੈਂ ਮੰਨ ਲਿਆ ਹੋਇਆ ਕਿ ਤੂੰ ਮੇਰਾ ਛੋਟਾ ਭਾਈ ਹੈਂ ਤੇ ਬਸ ਮੇਰੇ ਤੇ ਵਡੇ ਭਰਾ ਦੀਆਂ ਸਭ ਜ਼ੁੰਮੇਵਾਰੀਆਂ ਵੀ ਨਾਲ ਆ ਗਈਆਂ। ਹੁਣ ਤੂੰ ਆਪਣੀ ਗਲ ਸੋਚ। ਜਦ ਤਕ ਨਿਰਮਲ ਤੇ ਤੇਰੇ ਰਿਸ਼ਤੇ ਦਾ ਕੋਈ ਨਾਮ ਨਹੀਂ ਪੈ ਜਾਂਦਾ ਉਨੀ ਦੇਰ ਤਕ ਤੇਰੇ ਮੋਹਰੇ ਇਕੋ ਹੀ ਸਵਾਲ ਬਾਰ ਬਾਰ ਆਏਗਾ, 'ਉਹ ਮੇਰੀ ਹੈ ਕੌਣ?'ਕਈ ਵਾਰੀ ਅਸੀਂ ਜ਼ਿੰਦਗੀ ਦਾ ਕਿੰਨਾ ਵੱਡਾ ਹਿੱਸਾ ਬਸ ਐਉਂ ਸਵਾਲਾਂ ਦੇ ਹੇਰ ਫੇਰ ਵਿਚ ਹੀ ਗੁਜ਼ਾਰ ਦਿੰਦੇ ਆਂ ਤੇ ਜਦ ਸਾਨੂੰ ਅਹਿਸਾਸ ਹੁੰਦੈ, ਗੱਡੀ ਸਟੇਸ਼ਨ ਤੋਂ ਕੂਚ ਕਰ ਚੁਕੀ ਹੁੰਦੀ ਐ। ਜੋ ਬਾਕੀ ਬਚਿਆ ਹੁੰਦਾ, ਉਹ ਬਚੀ ਖੁਚੀ ਗਰਦ ਦੇ ਸਿਵਾ ਕੁਝ ਵੀ ਨਹੀਂ ਹੁੰਦਾ। ..... ਮੈਂ ਇਹ ਸਭ ਕੁਝ ਤੈਨੂੰ ਜ਼ਾਤੀ ਤਜ਼ਰਬੇ ਤੋਂ ਦਸ ਰਿਹਾ ਆਂ। ..... ਜੇ ਮੈਂ ਰਿਸ਼ਤਿਆਂ ਦੀ ਵਕਤ ਸਿਰ ਪਹਿਚਾਣ ਕਰ ਸਕਿਆ ਹੁੰਦਾ ਤਾਂ ਲਿਜ਼, ਅਜ ਮੇਰੇ ਸਾਥ ਹੁੰਦੀ। ਇਸਦਾ ਮਤਲਬ ਇਹ ਬਿਲਕੁਲ ਹੀ ਨਹੀਂ ਕਿ ਜੋ ਮਿਲਿਆ ਉਸ ਤੋਂ ਅਸੀ ਨਾਖੁਸ਼ ਹੁੰਦੇ ਆਂ। ਹਾਂ..... ਕਦੇ ਕਦੇ 'ਜੇ ਐਸਾ ਹੁੰਦਾ' ਦੀ ਚੀਖ ਜ਼ਰੂਰ ਦਿਮਾਗ ਵਿਚ ਆ ਗੂੰਜਦੀ ਐ, ਮੇਰੇ ਭਾਈ'।

ਸਾਈਮਨ ਸਾਹਿਬ ਦੀਆਂ ਗੱਲਾਂ ਕਿੰਨੀਆਂ ਸੱਚ ਹਨ। ਮੈਂ ਅਜੇ ਤਕ, ਨਿਰਮਲ



ਦੀ ਮੇਰੀ ਜ਼ਿੰਦਗੀ ਵਿਚ ਕੀ ਜਗਾਹ ਹੈ, ਇਹ ਹੀ ਫੈਸਲਾ ਨਹੀਂ ਕਰ ਪਾਇਆ ਹਾਂ।

ਕੌਫੀ ਦੇ ਦੋ ਘੁਟ ਭਰਨ ਤੋਂ ਬਾਦ ਸਾਈਮਨ ਸਾਹਿਬ ਨੇ ਫਿਰਤੋਂ ਕਹਿਣਾਂ ਸ਼ੁਰੂ ਕੀਤਾ 'ਨਿਰਮਲ ਬਹੁਤ ਹੀ ਜ਼ਹੀਨ ਲੜਕੀ ਐ, ਬੜੇ ਹੀ ਡੂੰਘੇ ਵਿਚਾਰ ਨੇ ਓਸਦੇ। ਬਹੁਤ ਸਿਆਣੀਆਂ ਤੇ ਸਮਝਦਾਰੀ ਦੀਆਂ ਗੱਲਾਂ ਕਰਦੀ ਐ। ਮੈਨੂੰ ਤਾਂ ਉਹਦੇ ਵਿਚ ਆਮ ਲੋਕਾਂ ਨਾਲੋਂ ਕੁਝ ਵਖਰਾ ਦਿਖਾਈ ਦਿੰਦੈ ਤੇ ਓਦਾਂ ਵੀ, ਤੁਹਾਡੀ ਦੋਹਾਂ ਦੀ ਜੋੜੀ ਵੀ ਖ਼ੂਬ ਜਚਦੀ ਐ ਮੇਰੀ ਜਾਚੇ। ਦੇਖ, ਮੇਰੇ ਭਾਈ, ਜ਼ਿੰਦਗੀ ਵਿਚ ਐਸੇ ਮੌਕੇ ਬਾਰ ਬਾਰ ਨਹੀਂ ਆਉਂਦੇ ਹੁੰਦੇ'। ਮੈਂ ਖਾਮੋਸ਼ ਬੈਠਾ ਸਾਈਮਨ ਸਾਹਿਬ ਦੀਆਂ ਸੱਚੀਆਂ ਤੇ ਪਾਏਦਾਰ, ਜ਼ਿੰਦਗੀ ਦੇ ਤਜ਼ਰਬਿਆਂ ਵਿਚੋਂ ਨਿਕਲੀਆਂ ਹਦਾਇਤਾਂ ਨੂੰ ਬੜੇ ਗਹੁ ਨਾਲ ਸੁਣ ਰਿਹਾ ਹਾਂ।

'ਤਿੰਨ ਦਿਨ ਹੋ ਗਏ ਉਹਨੂੰ ਲਗਾਤਾਰ ਐਥੇ ਆਉਂਦਿਆਂ, ਤੇਤੇਰਾ ਸਾਹਿਬ ਦਾ ਕੋਈ ਪਤਾ ਹੀ ਨਹੀਂ। ਤੇਰੇ ਕੰਮ ਤੇ ਪਤਾ ਕੀਤੈ, ਓਥੇ ਜਨਾਬ ਤਿੰਨ ਦਿਨ ਤੋਂ ਗਾਇਬ, ਘਰ ਦਾ ਕਿਸੇ ਪਾਸ ਪਤਾ ਨਹੀਂ । ਕਿਸੇ ਤੈਨੂੰ ਜ਼ਰੂਰੀ ਮਿਲਣਾ ਹੋਵੈ ਤਾਂ ਦਸ ਕੀ ਕਰੇ?'

'ਤਾਂ ਫਿਰ ਮਿਤਲ ਨਾਲ ਸ਼ਾਦੀ? ਇਹ ਸਭ ਕੁਝ.....?' ਮੈਂ ਬੁੜਬੁੜਾਂਦਾ ਹਾਂ ਪਰਤੂੰ ਮੇਰੇ ਆਪਣੇ ਜ਼ਿਹਨ ਵਿਚ ਉਠਦੇ ਸਵਾਲਾਂ ਦਾ ਅਜੇ ਮੇਰੇ ਪਾਸ ਕੋਈ ਜਵਾਬ ਨਹੀਂ ਹੈ। ਮੈਂ ਸਾਈਮਨ ਸਾਹਿਬ ਦੀਆਂ ਸਭ ਗੱਲਾਂ ਨਾਲ ਸਹਿਮਤ ਹਾਂ, ਬਹੁਤ ਸਹੀ ਗਲਾਂ ਕਰਦੇ ਨੇ। ਵਜ਼ਨ ਹੁੰਦਾ ਹੈ ਉਹਨਾਂ ਦੀਆਂ ਗੱਲ੍ਹਾਂ ਵਿਚ।

'ਇਸਦਾ ਜਵਾਬ ਤੂੰ ਨਿਰਮਲ ਤੋਂ ਸੁਣੇ ਤਾਂ ਜ਼ਿਆਦਾ ਬੇਹਤਰ ਐ'। ਸਾਈਮਨ ਸਾਹਿਬ ਨੇ ਬੜੀ ਸ਼ਾਇਸਤਗੀ ਨਾਲ ਕਹਿ ਦਿਤਾ ਹੈ।

'ਪ੍ਰਕਾਸ਼ ਮੈਂ ਤੈਨੂੰ ਇਕ ਗੱਲ ਹੋਰ ਦਸਦਾਂ, ਉਹ ਇਹ ਕਿ ਇਹਦੇ ਵਿਚ ਤੂੰ ਇੱਕਲਾ ਨਹੀਂ, ਸਮੁਚੀ ਮਰਦ ਜ਼ਾਤ ਦਾ 'ਡੀ ਐਨ ਏ' ਇਕ ਹੀ ਐ। ਹਰ ਮਰਦ ਚਾਹੁੰਦਾ ਐ ਕਿ ਉਸਦੀ ਔਰਤ ਕਿਸੇ ਜ਼ੰਜ਼ੀਰੇ ਤੇ ਇੱਕਲੀ ਇਸਤਰਾਂ ਰਹਿੰਦੀ ਹੋਵੇ ਕਿ ਉਹਦੇ ਪਾਸ ਹੋਰ ਕੋਈ ਨਾਂ ਹੋਵੇ । ਉਹ ਤਾਂ ਹਵਾ, ਪਾਣੀ, ਧੁੱਪ ਤੇ ਮਿਟੀਦੇ ਸਪੱਰਸ਼ ਨੂੰ ਵੀ ਪਸੰਦ ਨਹੀਂ ਕਰਦਾ ਤੇ ਭੁਲ ਜਾਂਦਾ ਐ ਕਿ ਉਸ ਵਿਚਾਰੀ ਨੇ ਇਸੇ ਦੁਨੀਆਂ ਦੇ ਜੰਗਲ ਵਿਚੋਂ ਦੀ ਗੁਜ਼ਰਨਾ ਹੁੰਦਾ ਐ, ਜਿਸਦੇ ਵਿਚ ਬੰਦੇ ਤੇ ਜਾਨਵਰ ਦੋਨੋਂ ਹੀ ਵਸਦੇ ਨੇ। ਮੇਰੀ ਮੰਨਦਾਂ ਤਾਂ ਹਾਲਾਤ ਨੂੰ ਸੰਭਾਲ ਲ਼ੈ, ਅਜ ਉਸਦੀ ਜ਼ਰੂਰਤ ਤੇਰੇ ਨਾਲੋਂ ਕਿਤੇ ਜ਼ਿਆਦਾ ਲਗਦੀ ਐ, ਮੈਨੂੰ। ਬਹੁਤੇ ਸਵਾਲਾਂ ਦਾ ਜਵਾਬ ਵਕਤ ਖੁਦ ਹੀ ਦੇ ਦਿੰਦਾ ਹੁੰਦੈ, ਜਿੰਨੇ ਬਹੁਤੇ ਸਵਾਲ ਹੁੰਦੇ ਨੇ, ਓਨੀਆਂ ਜ਼ਿਆਦਾ ਰਿਸ਼ਤਿਆਂ ਵਿਚ ਤਰੇੜਾਂ ਵਧਦੀਆਂ ਪੈਦੀਆਂ ਨੇ'।

'ਸਾਈਮਨ ਸਾਹਿਬ, ਮੇਰੇ ਵਡੇ ਭਾਈ ਤਾਂ ਹੋ ਹੀ, ਤੁਸੀਂ ਮੇਰੇ ਗੁਰੂ ਵੀ ਹੋ ਤੇ ਤੁਹਾਡੀਆਂ ਗਲਾਂ ਮੇਰੇ ਜ਼ਿਹਨ ਤੇ ਉਕਰ ਜਾਂਦੀਆਂ ਨੇ'। ਸੋਚਦਾਂ ਹਾਂ ਕਿ ਇਹਨਾਂ ਨਸੀਅਤਾਂ ਨੇ ਹੀ ਜ਼ਿੰਦਗੀ ਵਿਚ ਮੇਰਾ ਪਥ ਪਰਦਰਸ਼ਕ ਹੋ ਗੁਜਰਨਾ ਹੈ। ਮਨ ਬਹੁਤ ਉਤਾਵਲਾ ਹੋ ਰਿਹੈ, ਨਿਰਮਲ ਨੂੰ ਮਿਲਣ ਲਈ, ਸਾਈਮਨ ਸਾਹਿਬ ਤੋਂ ਛੁਟੀ ਲੈ ਬਾਹਰ

ਨਿਕਲ ਤੁਰਿਆ ਹਾਂ। ਕਿਧਰ ਜਾ ਰਿਹਾਂ? ਪਤਾ ਨਹੀ।

..... ਇੰਤਜ਼ਾਰ ਦਾ ਇਕ ਇਕ ਪਲ ਬੜਾ ਭਾਰਾ ਹੋ ਗੁਜ਼ਰਿਆ। ਆਖਰ ਕੀ ਕਹੇਗੀ ਨਿਰਮਲ? ਕਦੇ ਖਿਆਲ ਆਉਂਦਾਕਿ ਐਲਾਨ ਕਰੇਗੀ, 'ਮਿਤਲ ਨਾਲਸ਼ਾਦੀ ਕਰ ਰਹੀ ਹੈ'। ਬਸ ਸਭ ਕੁਝ ਖਤਮ ਹੋ ਜਾਵੇਗਾ। ਨੌਹਾਂ ਤਕ ਕੰਬਣੀ ਛਿੜ ਜਾਂਦੀ ਹੈ ਜ਼ਰਾ ਜਿੰਨਾ ਖਿਆਲ ਆਉਦਿਆਂ ਹੀ। ਦੂਜੇ ਹੀ ਪਲ ਮਨ ਕਹਿੰਦੈ ਕਿ ਉਹ ਐਸਾ ਨਹੀਂ ਕਰ ਸਕਦੀ। ਐਸੀ ਖੁਦਗ਼ਰਜ਼ੀ ਉਸਦੀ ਜ਼ਾਤ ਦਾ ਹਿੱਸਾ ਨਹੀਂ ਹੋ ਸਕਦੀ। ਜਾਣਦੀ ਐ ਕਿ ਮੇਰੀ ਰੂਹ ਤਕ ਉਤਰ ਗਈ ਐ ਉਹ। ਕਹੇਗੀ, 'ਮਿਤਲ ਬਕਵਾਸ ਕਰਦੈ, ਮੈਂ ਤਾਂ ਆਪਣੇ ਸਰਦਾਰ ਪ੍ਰਕਾਸ਼ ਦੀ ਆਂ, ਬਸ। ..... ਮੇਰੇ ਸਿਰ ਦਿਆ ਸਾਈਆਂ, ਜਿਥੇ ਜੀਅ ਚਾਹੇ ਲੈ ਚਲ'। ਤੇ ਕਿੰਨੇ ਹੀ ਫਿਲਮੀ ਕਿਸਮ ਦੇ ਡਾਇਲੌਗ ਮੇਰੇ ਜ਼ਿਹਨ ਵਿਚ ਘੁੰਮ ਰਹੇ ਹਨ।

..... ਅਕਸਰ ਐਸਾ ਹੁੰਦੈ ਕਿ ਉਹਦੇ ਸਾਹਮਣੇ ਆਉਦਿਆਂ ਹੀ ਸਭ ਕੁਝ ਭੁਲ ਜਾਂਦਾ ਹਾਂ, ਭਲਾ ਨਿਰਮਲ ਨਾਲ ਕੋਈ ਕਿਵੇਂ ਨਰਾਜ਼ ਰਹਿ ਸਕਦੈ। ਜਦ ਉਹ 'ਸਰਦਾਰ ਪ੍ਰਕਾਸ਼' ਕਹਿ ਬੁਲਾਵੇਗੀ ਮੇਰੀ ਤਾਂ ਸੁਧ ਬੁਧ ਹੀ ਜਾਂਦੀ ਰਹੇਗੀ। ਉਸਦੀਆਂ ਰਿਸ਼ਤੇ ਗੰਢਦੀਆਂ,ਮੋਹਿਤ ਕਰਦੀਆਂ ਨਜ਼ਰਾਂ, ਖ਼ਾਮੋਸ਼ੀ ਦੀ ਜ਼ੁਬਾਨ ਵਿਚ ਸੈਂਕੜੇ ਸਵਾਲ ਪੁਛਣਗੀਆਂ ਤਾਂ ਮੈਂ ਬਿਲਕੁਲ ਲਾਜਾਵਾਬ ਹੋ ਜਾਵਾਂਗਾ।

..... ਢਾਬੇ ਪਹੁੰਚਦਿਆਂ ਮੈਂ ਚਾਹ ਦੀ ਪਿਆਲੀ ਮੰਗਵਾਈ, ਅਜ ਮੇਰਾ ਮਨ ਕੁਝ ਵੀ ਖਾਣ ਦਾ ਨਹੀਂ ਸੀ। ਪੇਟ ਨੂੰਭੁੱਖ ਤਾਂ ਸ਼ਾਇਦ ਲਗੀ ਵੀ ਹੋਵੇ ਪਰ ਦਿਮਾਗ਼ ਅਜੇ ਆਪਣੀ ਹੀ ਉਧੇੜ ਬੁਣ ਵਿਚ ਲਗਾ ਹੋਇਆ ਸੀ। 0020 ਐਸੇ ਆਲਮ ਵਿਚ ਖਾਣਾ ਕਿਥੈ ਸੁਝਦਾ ਹੈ।

ਨਿਰਮਲ, ਚੁਪ ਚਾਪ ਆਕੇ ਮੇਰੇ ਮੋਹਰੇ ਬੈਠ ਗਈ ਤੇ ਪੁਛਣ ਲਗੀ, 'ਅਜ ਲੰਚ ਨਹੀਂ ਕਰੋਗੇ?'

ਮੈਂ ਅਜੇ 'ਹੂੰ ਹਾਂ' ਹੀ ਕਰ ਰਿਹਾ ਸਾਂ ਕਿ ਉਸ ਸਾਡਾ ਯੂਜ਼ੂਅਲ ਸੈਲੇਡ ਸੈਂਡਵਿਚ ਦਾ ਆਰਡਰ ਦੇ ਦਿਤਾ, ਦੋ ਵੈਸ਼ਨੂੰਆਂ ਦੀ ਇਕੋ ਇਕ ਖੁਰਾਕ । ਤੇ ਮੇਰੀ ਚਾਹ ਦੀ ਪਿਆਲੀ ਆਪਣੇ ਵਲ ਖਿਸਕਾ ਪੀਣ ਲਗੀ।

'ਅਗੇ ਸਦਾ ਦੋ ਕੱਪ ਮੰਗਵਾਉਦੇ ਹੁੰਦੇ ਓ, ਅਜ ਕਿਉਂ ਨਹੀਂ?'

ਤੇ ਮੈਂ 'ਹਾਂ ਹਾਂ, ਨਹੀਂ ਨਹੀਂ' ਦੇ ਬੇਤੁਕੇ ਜਿਹੇ ਜਵਾਬ ਨਾਲ, ਉਸ ਡਾਬੇ ਵਾਲੇ ਮੁੰਡੂ ਨੂੰ ਦੋ ਕਪ ਚਾਹ ਲਿਆਉਣ ਦਾ ਇਸ਼ਾਰਾ ਕਰਦਾ ਹਾਂ।

'ਸਰਦਾਰ ਪ੍ਰਕਾਸ਼, ਮੈਂ ਦੇਖ ਰਹੀ ਆਂ, ਚਿਹਰਾ ਬੜਾ ਉਦਾਸਿਆ ਹੋਇਐ ਤੇ ਮਿਤਲ ਦੀ ਵਰਕਸ਼ਾਪ ਵੀ ਨਹੀਂ ਆਏ.....ਕਿਉਂ?

ਮੁੰਡੂ ਕਦੋਂ ਚਾਹ ਤੇ ਸੈਂਡਵਿਚ ਦੀ ਟਰੇਅ ਮੇਜ਼ ਤੇ ਰਖ ਗਿਆ ਮੈਨੂੰ ਪਤਾ ਹੀ ਨਹੀਂ ਲਗਾ ਮੈਂ ਤਾਂ ਆਪਣੀਆਂ ਹੀ ਸੋਚਾਂ ਵਿਚ ਡੁਬਾ ਹੋਇਆ ਸਾਂ, ਆਖਰ ਕੀ ਕਹਾਂ, ਕਿਥੋਂ ਸ਼ੁਰੂ ਕਰਾਂ??



ਨਿਰਮਲ ਨੇ ਬੜੇ ਹੀ ਸਲੀਕੇ ਨਾਲ਼ ਮੇਰੇ ਹੱਥਾਂ ਤੇ ਹੱਥ ਰਖ ਆਖਿਆ, 'ਮੇਰੇ ਦੋਸਤ ਮੈਂ ਇਸ ਚਿਹਰੇ ਤੇ ਉਦਾਸੀ ਨੂੰ ਨਹੀਂ ਦੇਖ ਸਕਦੀ, ਬਹੁਤ ਦੁਖ ਹੁੰਦੈ। ਮੇਰਾ ਦਿਲ ਤੁਹਾਡੇ ਦਿਲ ਦੀ ਉਦਾਸੀ ਨੂੰ ਮਹਿਸੂਸ ਕਰਦੈ। ਸਚ ਹੀ ਦਿਲਾਂ ਨੇ ਆਪਣੇ ਹੀ ਰਸਤੇ ਤੇ ਪਗਡੰਡੀਆਂ ਬਣਾ ਲਈਆਂ ਹੁੰਦੀਆਂ ਨੇ'।

ਜ਼ਰਾ ਕੁ ਦੇਰ ਲਈ ਖਾਮੋਸ਼ੀ ਛਾਈ ਰਹੀ, ਬੜੇ ਹੀ ਸਵਾਲਾਂ ਦਾ ਦਿਮਾਗ ਵਿਚ ਤੂਫ਼ਾਨ ਉਠ ਰਿਹਾ ਹੈ।

'ਨਿਰਮਲ ਦੋਸਤ ਵੀ ਕਹਿਨੀ ਐਂ ਤੇ ਫਿਰ..... ਐ ਸ਼ਾਦੀ..... ਮਿਤਲ, ਇਹ ਸਭ ਕੀ ਐ? ਅਗਰ ਤੂੰ ਉਸਦੀ ਦੀ ਘਰ ਵਾਲੀ ਬਣ ਰਹੀ ਐਂ ਤਾਂ ਫਿਰ ਮੈਂ..... ਮੈਂ ਮਿਤਰਮਾਰ ਨਹੀਂ ਹੋ ਸਕਦਾ। ਮਿਤਲ ਜੋ ਵੀ ਹੋਵੇ, ਜਿਵੇਂ ਵੀ ਚਾਹੇ, ਕਰੇ, ਇਹ ਉਸਦਾ ਕਿਰਦਾਰ ਐ, ਲੇਕਿਨ ਮੈਂ ਉਸਦੀ ਬੀਵੀ ਨੂੰ ਸਿਰਫ ਇਜ਼ਤ ਦੀ ਨਜ਼ਰ ਨਾਲ ਹੀ ਦੇਖ ਸਕਦਾਂ। ..... ਤੇਰੇ ਪ੍ਰਤੀ ਮੇਰੇ ਕੀ ਵਿਚਾਰ ਨੇ,ਇਹ ਤੂੰ ਸ਼ਾਇਦ ਜਾਣਦੀ ਹੀ ਹੈਂ'।

ਮੈਨੂੰ ਪਤਾ ਹੀ ਨਹੀਂ ਲਗਾ ਕਦੋਂ 'ਤੁਸੀਂ' ਤੋਂ 'ਤੂੰ' ਵਿਚ ਬਦਲ ਗਈ ਸੀ ਨਿਰਮਲ। ਉਹ ਨਜ਼ਰ ਝੁਕਾਈ ਚੁਪ ਚਾਪ ਸਭ ਕੁਝ ਸੁਣੀ ਜਾ ਰਹੀ ਸੀ ਤੇ ਮੈਂ ਸ਼ਾਇਦ ਉਸਦੇ ਚਿਹਰੇ ਨੂੰ ਪੜ੍ਹਨ ਦੀ ਕੋਸ਼ਿਸ਼ ਕਰ ਉਤਾਵਲਾ ਹੋ ਰਿਹਾ ਸਾਂ ਉਸਦਾ ਜਵਾਬ ਸੁਣਨ ਲਈ।

ਖਾਮੋਸ਼ੀ ਦੀ ਪੀੜ੍ਹ ਨੂੰ ਮਹਿਸੂਸਦਿਆਂ ਮੈਂ ਲਫ਼ਜ਼ਾਂ ਦੇ ਹੇਰ ਫੇਰ ਨਾਲ ਆਪਣੇ ਸਵਾਲ ਨੂੰ ਫਿਰ ਦੁਹਰਾਇਆ, 'ਤਾਂ ਫਿਰ ਉਸ ਦਿਨ ਮਿਤਲ ਨੇ ਜੋ ਕਿਹਾ ਕਿ ਉਹ ਤੇਰੇ ਨਾਲ ਸ਼ਾਦੀ ਕਰ ਰਿਹੈ, ਕੀ ਇਹ ਸੱਚ ਐ?'

ਆਖਿਰ, ਵਰਿਆਂ ਵਰਗੀ ਖ਼ਾਮੋਸ਼ੀ ਤੋੜਦਿਆਂ, ਉਸ ਹੱਸਦਿਆਂ ਕਹਿਣਾ ਸ਼ੁਰੂ ਕੀਤਾ, 'ਜੋ ਮਿਤਲ ਨੇ ਉਸ ਦਿਨ ਕਿਹਾ ਉਹ ਉਸਦੇ ਲਈ ਸੱਚ ਹੋਵੇਗਾ। ਉਸ ਕਿਹਾ ਉਹ ਮੇਰਾ ਨਾਲ ਸ਼ਾਦੀ ਕਰ ਰਿਹੈ ਪਰ ਮੈਂ ਤਾਂ ਨਹੀਂ ਕਿਹਾ ਕਿ ਮੈਂ ਮਿਤਲ ਨਾਲ ਸ਼ਾਦੀ ਕਰ ਰਹੀ ਹਾਂ'।

'ਮੇਰੇ ਭੋਲੇ ਪਾਤਸ਼ਾਹ, ਉਹ ਉਹਦੀ ਵਰਕਸ਼ਾਪ ਹੈ ਤੇ ਆਪਣੀ ਗਲੀ ਵਿਚ ਤਾਂ ਹਰ ਡੱਬੂ ਨੂੰ ਭੋਕਣਾ ਆਉਂਦਾ ਹੀ ਹੁੰਦਾ ਐ, ਉਸਦਾ ਆਪਣਾ ਮੂੰਹ ਐ ਜੋ ਜੀਅ ਕਰੇ, ਬੋਲੇ। ਮੈਨੂੰ ਬਹੁਤ ਗੁੱਸਾ ਆਇਆ ਸੀ ਪਰ ਸਿਆਣੀ ਸਬ੍ਰਾ ਨੇ ਮੌਕਾ ਪਹਿਚਾਣ ਮੈਨੂੰ ਰੋਕ ਲਿਆ, ਜੋ ਸਹੀ ਸੀ। ਮੈਂ ਬੁਰਾ ਭਲਾ ਕਹਿੰਦੀ, ਲੜਕੀ ਆਂ, ਧੁੱਦਲ ਤਾਂ ਉਡ ਕੇ ਮੇਰੇ ਸਿਰ ਹੀ ਪੈਣੀ ਸੀ। ਕਲ ਨੂੰ ਕਹੇਗਾ ਇੰਗਲੈਂਡ ਦੀ ਕੁਈਨ ਨਾਲ ਸ਼ਾਦੀ ਰਚਾ ਰਿਹਾਂ ਤਾਂ ਸਿਰ ਫਿਰਿਆ ਹੀ ਕਹੋਗੇ। ਉਸਦਾ ਮੂੰਹ ਹੈ ਜੋ ਜੀਅ ਚਾਹੇ ਬੋਲਦਾ ਪਿਆ ਰਹੇ'।

ਇੰਨਾ ਕਹਿ ਉਹ ਫਿਰ ਤੋਂ ਹਸ ਪਈ, 'ਚਲੋ ਗਲੀ ਦਾ ਡਬੂ ਭੌਂਕ ਭੌਂਕ ਕੇ ਬਾਹਰਲੇ ਡੱਬੂਆਂ ਤੋਂ ਤਾਂ ਬਚਾਉਂਦਾ ਹੀ ਐ। ਮਿਤਲ ਹਾਰਮਲੈਸ ਡੱਬੂ ਦੇ ਸਿਵਾ ਹੋਰ ਕੁਛ ਹੋ ਨਹੀਂ ਸਕਦਾ। ਉਸਦੇ ਬਾਰੇ ਬਹੁਤਾ ਸੋਚਣਾਂ ਹੀ ਵਿਅਰਥ ਜਿਹਾ ਐ। ਤੁਹਾਡੀ ਨਿਰਮਲ ਬਹੁਤ ਕੁਝ ਸਮਝਦੀ ਐ, ਬਹੁਤ ਕੁਛ ਸਿਖਿਐ ਤੁਹਾਡੇ ਨਾਲ ਗੱਲਾਂ ਕਰਕੇ ਉਸਨੇ'।

ਮੇਰੇ ਹੱਥ ਉਸਦੇ ਕੂਲ੍ਹੇ ਹੱਥਾਂ ਦੀ ਗਰਮਾਇਸ਼ ਮਹਿਸੂਸ ਕਰ ਰਹੇ ਹਨ ਤੇ ਉਹ ਇਕ ਲੰਬਾ ਸਾਹ ਲੈ, ਮੇਰੇ ਨਾਲ ਨਜ਼ਰ ਮਿਲਾਉਂਦਿਆਂ ਫਿਰ ਤੋਂ ਕਹਿਣਾ ਸ਼ੁਰੂ ਕਰਦੀ ਹੈ, 'ਨਿਰਮਲ ਅਜ ਵਾਅਦਾ ਕਰਦੀ ਹੈ ਤੁਹਾਡੇ ਨਾਲ, ਕਿ ਤੁਹਾਡੀ 'ਨਿਰਮਲ' ਸਦਾ ਨਿਰਮਲ ਰਹੇਗੀ, ਚਾਹੇ ਉਸਨੂੰ ਜਾਨ ਦੀ ਬਾਜ਼ੀ ਕਿਉਂ ਨਾਂ ਲਾਣੀ ਪੈ ਜਾਏ। ਉਹ ਇਹ ਵੀ ਸਮਝਦੀ ਐ ਕਿ ਦੇਵਤਾ ਦੇਚਰਨਾਂ ਵਿਚ ਜਗਾ ਪਾਣ ਲਈ ਫੁਲ ਨੂੰ ਆਪਣੀ ਤਾਜ਼ਗੀ ਅਤੇ ਅਛੂਤਾਪਨ ਹਰ ਹਾਲਤ ਕਾਇਮ ਰਖਣਾ ਪੈਂਦਾ ਐ। ਜੂਠੇ ਦੁਰਕਾਰੇ ਜਾਂਦੇ ਨੇ'।

ਸੋਚਦਾਂ..... ਕਿੰਨਾ ਡੂੰਘਾ ਸੋਚਦੀ ਹੈ ਇਹ ਲੜਕੀ। ਕਿਥੋਂ ਕਢ ਲਿਆਉਂਦੀ ਹੈ ਇਹ ਸਭ ਕੁਝ? ਕੱਚੀ ਉਮਰੇ ਹੀ ਹੰਢੇ ਤਜ਼ਰਬਿਆਂ ਦੀਆਂ ਗੱਲਾਂ? ਵੱਡੇ ਸਿਧਾਂਤ ਤੇ ਉਚੇ ਅਸੂਲ?

ਹੁਣ ਚਾਹ ਦਾ ਦੂਜਾ ਪਿਆਲਾ ਵੀ ਖਤਮ ਹੋ ਚੁਕਾ ਸੀ ਤੇ ਲੰਚ ਵੀ, ਗੱਲਾਂ ਤਾਂ ਕਰਨ ਨੂੰ ਅਜੇ ਏਨੀਆਂ ਪਈਆਂ ਨੇ ਕਿ ਉਮਰ ਭਰ ਕਰਦੇ ਰਹਿਣ ਤੇ ਵੀ ਮੁਕ ਨਹੀਂ ਸਕਦੀਆਂ। ਬਹੁਤ ਹੀ ਅਪਣਤ ਤੇ ਸੰਜੀਦਿਗੀ ਨਾਲ ਉਸ ਆਪਣਾ ਨਰਮ ਹੱਥ ਮੇਰੇ ਹੱਥਾਂ ਤੇ ਰਖਿਆ, ਬਸ ਅਗੇ ਕਹਿਣ ਦੀ ਕੋਈ ਜ਼ਰੂਰਤ ਹੀ ਨਹੀਂ ਰਹਿ ਗਈ ਸੀ, ਸ਼ਾਇਦ ਲਫ਼ਜ਼ਾਂ ਵਿਚ ਉਨਾਂ ਵਜ਼ਨ ਨਾਂ ਹੋਵੇ ਜਿਨਾਂ ਉਸ ਛੋਹ ਵਿਚ ਸੀ। ਉਹਨਾਂ ਨਿਘੇ ਹੱਥਾਂ ਦੀ ਛੋਹ ਵਿਚ - ਇਕ ਤਸੱਲੀ, ਇਕ ਭਰੋਸਾ, ਇਕ ਇਤਬਾਰ ਤੇ ਇਕ ਆਪਣੇਪਨ ਦਾ ਅਹਿਸਾਸ ਤੇ ਹੋਰ ਸਭ ਕੁਝ।

ਅਸਮਾਨੀ ਉਡਦਾ ਘਰ ਪਹੁੰਚਿਆ ਹਾਂ, ਮੇਰੇ ਤਾਂ ਜ਼ਮੀਨ ਤੇ ਪੈਰ ਨਹੀਂ ਲਗਦੇ। ਮੈਂ ਆਪਣੇ ਆਪ ਨੂੰ ਦੁਨੀਆਂ ਦਾ ਸਭ ਤੋਂ ਵਧ ਕਿਸਮਤ ਵਾਲਾ ਮਹਿਸੂਸ ਕਰ ਰਿਹਾਂ। ਇਸ ਅਪਣਤ ਦੇ ਅਹਿਸਾਸ ਨੇ ਮੇਰੀ ਤਾਂ ਦੁਨੀਆ ਹੀ ਬਦਲ ਦਿਤੀ ਹੈ। ਹੁਣ ਤੋਂ, ਕੋਈ ਹੈ ਜੋ ਮੇਰੇ ਸੁਪਨਿਆਂ ਨਾਲ ਸਾਂਝ ਪਾਉਣੀ ਲੋਚਦਾ ਹੈ। ਇਸ ਅਹਿਸਾਸ ਨੂੰ ਬਿਆਨ ਕਰਨ ਵਾਲੇ ਅਲਫਾਜ਼ ਹਲਕੇ ਲਗਦੇ ਹਨ।

———

.....ਇਮਤਿਹਾਨਾਂ ਦੇ ਦਿਨ ਨਜ਼ਦੀਕ ਆ ਰਹੇ ਹਨ ਐਤਕੀਂ ਬਹੁਤਾ ਵਕਤ ਫਜ਼ੂਲੀਅਤ ਦੀ ਸਿਰਦਰਦੀ ਵਿਚ ਗੁਜ਼ਰਿਆਹੈ। ਥੋੜਾ ਜ਼ਿਹਨ ਨੂੰ ਛੁਟੀ ਦੇਣ ਲਈ ਮੈਂ ਤੇ ਜੇਤਿੰਦਰ ਨੇ ਫਿਲਮ ਦੇਖਣ ਦਾ ਪਰੋਗਰਾਮ ਬਣਾਇਆ। 'ਨਟਰਾਜ' ਸਿਨੇਮਾ ਵਿਚ ਅਜਕਲ 'ਬਹਾਰੇਂ ਫਿਰ ਭੀ ਆਏਂਗੀ' ਚਲ ਰਹੀ ਹੈ ਤੇ ਲੋਕਾਂ ਨੇ ਫਿਲਮ ਦੇ ਨਾਲ ਗੁਰੂਦਤ ਦੀਆਂ ਹੋਰ ਨਿੱਜੀ ਕਹਾਣੀਆਂ ਜੋੜ ਕੇ ਫਿਲਮ ਨੂੰ ਹੋਰ ਵੀ ਰੋਚਕ ਬਣਾ ਦਿਤਾ ਹੋਇਐ।

ਇੰਟਰਵਲ ਹੋਇਆ, ਕੌਫੀ ਦੇ ਨਾਲ ਸਿਗਰੇਟ ਦਾ ਕਸ਼ ਖਿਚਦਿਆਂ ਜੇਤਿੰਦਰ ਨੇ ਐਲਾਨ ਕੀਤਾ ਜਿਵੇਂ ਕੋਈ ਜੇਤੂ ਰਾਜਾ ਭਰੇ ਦਰਬਾਰ ਕਰਦਾ ਹੈ, 'ਤੇਰੇ ਕਮੀਨੇ, ਘਟੀਆ ਤੇ ਝੂਠੇ ਮਿਤਰ ਮਿਸਟਰ ਮਿਤਲ ਦਾ ਪੋਲ ਖੁਲ ਗਿਐ। ਸਾਲਾ ਸ਼ਾਦੀ ਰਚਾ ਰਿਹੈ



.....ਹੈਂ..... ਤੇ ਜੇਹੜੀ ਘਰ ਮਾਂ ਬੈਠੀ ਐ, ਦੋ ਬੱਚੇ ਪੈਦਾ ਕਰੀ'। ਜੇਤਿੰਦਰ ਨੇ ਜਾਣ ਬੁਝ ਕੇ ਆਪਣੀ ਜਿੱਤ ਜਤਲਾਉਣ ਤੇ ਮੈਨੂੰ ਚਿੜ੍ਹਾਉਣ ਵਾਸਤੇ ਹਰ ਗੱਲ ਨੂੰ ਘਰੋੜ ਘਰੋੜ ਕੇ ਤੇ ਮਜ਼ੇ ਲੈ ਲੈ ਕੇ ਕਿਹਾ । ਓਸਨੇ ਮਿਤਲ ਨੂੰ ਕਦੇ ਵੀ ਅਛਾ ਬੰਦਾ ਨਹੀਂ ਸੀ ਸਮਝਿਆ। ਸਦਾ ਮੈਨੂੰ ਵਾਰਨਿੰਗਾਂ ਹੀ ਦਿਤੀਆਂ ਸਨ।

'ਕਿਸੇ ਦਿਨ ਸਾਲਾ ਤੈਨੂੰ ਖਰਾਬ ਕਰੇਗਾ' .....ਤੇ ਮੈਂ ਕਿ ਕਦੇ ਮੰਨਣ ਨੂੰ ਤਿਆਰ ਹੀ ਨਹੀਂ ਸਾਂ। ਦਰਅਸਲ ਮੈਨੂੰ ਐਵੇਂ ਮੂੰਹ ਚੁਕ ਮਿਤਲ ਦੇ ਜਾਣ ਦਾ ਭੁਸ ਜਿਹਾ ਹੀ ਪੈ ਚੁਕਾ ਸੀ, ਵੈਸੇ ਮੈਨੂੰ ਉਸਦੀ ਦੋਸਤੀ ਘਾਟੇ ਵਿਚ ਹੀ ਰਹੀ। ਸਾਲ ਦੇ ਕਰੀਬ ਫਰੀ ਕੰਮ ਕੀਤਾ, ਪੈਸੇ ਜੇਬੋਂ ਉਧਾਰੇ ਦਿਤੇ, ਮਰਵਾਹਾ ਸਾਹਿਬ,ਰਬ ਵਰਗੇ ਬੰਦੇ ਤੋਂ ਭੇਦ ਲੁਕਾਏ, ਕੀ ਕੀ ਨਹੀਂ ਕੀਤਾ ਸੀ ਮੈਂ ਮਿਤਲ ਲਈ। ਤੇ ਉਹ ਮੇਰੀ ਨਿਰਮਲ ਨਾਲ ਮਿਤਰਤਾ, ਜ਼ਰਾ ਜਿੰਨੀ ਖੁਸ਼ੀ, ਬਰਦਾਸ਼ਤ ਨਹੀਂ ਸੀ ਕਰ ਸਕਿਆ। ਜਟ ਤੇ ਬਾਣੀਏਂ ਦੀ ਦੋਸਤੀ ਦੀ ਮਿਸਾਲ ਅੱਖਾਂ ਸਾਮਣੇ ਘੁੰਮਣ ਲਗੀ ਹੈ। ਕਮੀਨਗੀ ਸ਼ਾਇਦ ਇਸੇ ਨੂੰ ਹੀ ਕਹਿੰਦੇ ਨੇ।

'ਜੇਤਿੰਦਰ, ਤੂੰ ਕਿਵੇਂ ਐਨੇ ਯਕੀਨ ਨਾਲ ਕਹਿ ਸਕਦਾ ਏਂ?' ਮੈਂ ਆਪਣੀ ਮੂਰਖਤਾ ਚੋਂ ਪੈਦਾ ਹੋਏ ਗੁੱਸੇ ਤੇ ਲਾਚਾਰੀ ਨੂੰ ਦਬਾਉਂਦਿਆਂ ਕਿਹਾ। ਮੈਂ, ਸਿਆਣੇ, ਸਮਝਦਾਰ ਤੇ ਸ਼ਰੀਫ ਮਾਂ ਬਾਪ ਦੇ ਘਰ ਪੈਦਾ ਪਲਿਆ, ਸਿਧਾ ਸਾਧਾ ਪੰਜਾਬੀ ਅਲ੍ਹੜ ਜਵਾਨ, ਅਜੇ ਦਿਲੀ ਵਾਲਿਆਂ ਦੀਆਂ ਗੋਲ ਮੋਲ ਚਾਲਾਂ, ਚਾਣਕੀਆ ਨੀਤੀ, ਦਿਲ ਵਿਚ ਕੁਝ ਹੋਰ ਤੇ ਮੂੰਹ ਤੇ ਕੁਝ ਹੋਰ, ਨੂੰ ਅਪਣਾ ਨਹੀਂ ਸਾਂ ਸਕਿਆ, ਦਰਅਸਲ ਮੈਂ ਇਸ ਸਭ ਕਾਸੇ ਤੋਂ ਬਹੁਤ ਦੂਰ ਰਹਿ, ਅੱਛਾ ਤੇ ਸੱਚਾ ਇਨਸਾਨ ਬਨਣਾਂ ਚਾਹੁੰਦਾ ਸਾਂ। ਡਾਕਟਰ ਸਾਹਿਬ ਜੀ, ਰੱਬ ਵਰਗੇ ਬੰਦਿਆਂ ਨੇ, ਸੱਚ ਤੇ ਇਨਸਾਨੀਅਤ ਦੇ ਅਸੂਲਾਂ ਦੀ ਕਦਰ ਕੀਮਤ ਨੂੰ ਮੇਰੀ ਸੋਚ ਦਾ ਆਹਮ ਅੰਗ ਬਣਾ ਦਿਤਾ ਹੋਇਆ ਸੀ ਤੇ ਕਿਸੇ ਵੀ ਕਰਮ ਤੋਂ ਪਹਿਲਾਂ ਸਹੀ ਗਲਤ ਬਾਰੇ ਸੋਚਣਾ, ਮੇਰੀ ਆਦਤ ਬਣ ਗਿਆ ਹੋਇਆ ਸੀ ਤੇ ਸ਼ਾਇਦ ਇਹ ਮੇਰੀ ਸਚਾਈ ਹੀ ਸੀ ਜੋ ਨਿਰਮਲ ਨੂੰ ਮੇਰੀ ਤਰਫ ਖਿਚਦੀ ਸੀ। ਕਦੇ ਕਦੇ ਉਸਦਾ ਇਹ ਕਹਿਣਾ, 'ਸਰਦਾਰ ਪ੍ਰਕਾਸ਼ ਦੁਨੀਆਂਦਾਰੀ ਵੀ ਸਿਖ ਲਵੋ ਨਹੀਂ ਤਾਂ ਇਹ ਦੁਨੀਆਂ ਤੁਹਾਨੂੰ ਕਿਸੇ ਦਿਨ ਸਟਾਲ ਤੇ ਰਖ ਵੇਚ ਖਾ ਜਾਵੇਗੀ ਤੇ ਜਨਾਬ ਨੂੰ ਪਤਾ ਵੀ ਨਹੀਂ ਚਲੇਗਾ' ਤੇ ਮੈਂ ਇਸਨੂੰ ਆਪਣੀ ਤਾਰੀਫ ਸਮਝ ਮਨ ਹੀ ਮਨ ਖੁਸ਼ ਹੋ ਲੈਂਦਾ।

'ਏਦਾਂ ਕਰ ਦੋਹਾਂ ਨਿਆਣਿਆਂ ਤੇ ਭਾਬੀ ਜੀ ਲਈ ਛੋਟਾ ਮੋਟਾ ਪਰੈਜੈਂਟ ਖਰੀਦ ਲਾ, ਮੈਂ ਤੈਨੂੰ ਉਹਦੇ ਘਰ ਹੀ ਲੈ ਚਲਦਾਂ, .....ਤੇਰੇ ਤਾਂ ਪ੍ਰਕਾਸ਼ ਸਿਰ ਚ ਕੁਛ ਘੋਲ ਕੇ ਪਾ ਦਿਤਾ ਲਗਦਾਓਸਨੇ ਤੇ ਜਾਂ ਤੇਰੀ ਮਤ ਜਮਾ ਈ ਮਾਰੀ ਗਈ ਐ,..... ਮੈਂ ਤਾਂ ਸੋਚਦਾ ਸੀ, ਥੋੜਾ ਦਿਮਾਗ ਤਾਂ ਜੱਟਾਂ ਨੂੰ ਵੀ ਦਿਤਾ ਹੋਊ ਰਬ ਨੇ'। ਜੇਤਿੰਦਰ ਅਜ ਆਪਣੇ ਡੀਟੈਕਟਿਵ ਵਰਕ ਦੀ ਕਾਮਯਾਬੀ ਤੇ ਬਹੁਤ ਖੁਸ਼ ਸੀ।

ਇਕ ਫਿਲਮ ਪਰਦੇ ਤੇ ਇਕ ਮੇਰੇ ਦਿਮਾਗ ਵਿਚ ਚਲਣ ਲਗੀ ਹੈ। ਬਾਕੀ ਫਿਲਮ ਦਾ ਕੀ ਦੇਖਿਐ ਮੈਨੂੰ ਕੁਛ ਯਾਦ ਨਹੀਂ। ਹਾਂ ਗੁੰਝਲਾਂ ਹੋਰ ਪੈਂਦੀਆਂ ਜਾ ਰਹੀਆਂ ਹਨ ਤੇ ਸਟੋਰੀ ਸਧਾਰਨ ਤੋਂ ਅਸਧਾਰਨ ਬਣਦੀ ਜਾ ਰਹੀ ਹੈ। ਆਪਣੇ ਆਪ ਤੇ ਗੁੱਸਾ ਵੀ

ਆਉਂਦਾ ਹੈ ਕਿ ਬੰਦੇ ਕੁਬੰਦੇ ਦੀ ਪਰਖ ਹੀ ਨਹੀਂ ਕਰ ਸਕਿਆ, ਮਿਤਲ ਤੇ ਹਿਰਖ ਵੀ ਆਉਂਦਾ ਹੈ, ਗਿਲਾ ਵੀ ਤੇ ਤਰਸ ਵੀ। ..... ਇਹ ਤੁਹਾਡੀ ਬਦਖਿਸਮਤੀ ਹੀ ਤਾਂ ਹੈ ਜੇ ਤੁਸੀਂ ਸੱਚੀ ਤੇ ਬੇਲ਼ਾਗ ਦੋਸਤੀ ਦੀ ਕਦਰ ਹੀ ਨਾਂ ਕਰ ਸਕੋ!

ਇਕ ਨਵਾਂ ਖ਼ਿਆਲ ਪਨਪਣ ਲਗਾ ਹੈ ਦਿਮਾਗ ਵਿਚ, ਮੌਕੇ ਦਾ ਫਾਇਦਾ ਲਵਾਂ, ਮਿਤਲ ਦਾ ਭਾਂਡਾ ਫੋੜ ਦਿਆਂ ਸਰੇ ਬਾਜ਼ਾਰ, ਤੇ ਫਿਰ ਪੁਛਾਂ ਨਿਰਮਲ ਨਾਲ ਸ਼ਾਦੀ ਦੇ ਪ੍ਰਸਤਾਵ ਦਾ ਕੀ ਬਨਿਆਂ? ਵਗੈਰਾ ਵਗੈਰਾ..... ਬੜੀ ਖੁਸ਼ੀ ਚੜਦੀ ਏ ਮਨ ਨੂੰ।

ਦੂਜੇ ਹੀ ਪਲ ਇਕ ਆਈਨਾਂ ਜੋ ਸਾਡੇ ਸਭ ਅੰਦਰ ਮਹਿਫੂਜ਼ ਹੁੰਦਾ ਹੈ, ਆਣ ਖੜਦਾ ਹੈ ਮੇਰੇ ਸਾਹਮਣੇ। ਭਲੇ ਬੁਰੇ ਦੀ ਪਹਿਚਾਣ ਦੀ ਤਾਕਤ ਆ ਜਾਂਦੀ ਹੈ। ਮੈਂ ਕਦੇ ਵੀ ਮਿਤਰ ਧਰੋਹੀ ਨਹੀਂ ਹੋ ਸਕਦਾ। ਮਿਤਲ ਦਾ ਝੂਠ ਬੋਲਣਾ ਓਹਦੀ ਮਜ਼ਬੂਰੀ ਹੋਏਗੀ, ਯਾ ਨਾ-ਸਮਝੀ, ਮੈਂ ਕੀ ਲੈਣਾ। ਨਹੀਂ ਅੱਛਾ ਲਗੇ, ਪਿਛੇ ਹਟ ਜਾਉ, ਇਹੀ ਸਿਖ ਮਿਲੀ ਏ ਅਜ ਤਕ। ਮੈਂ ਕਿਉਂ ਰਸਤਾ ਭੁਲਾਂ। ਨਹੀਂ..... ਮੈਂ ਕਿਸੇ ਨੂੰ ਵੀ ਨਹੀਂ ਕਹਾਂਗਾ, ਓਦਾਂ ਵੀ ਝੂਠ ਦੇ ਪੈਰ ਹੀ ਕਦੋਂ ਹੁੰਦੇ ਨੇ। ਗੁਰੂਆਂ ਸਿਖਾਇਆ, 'ਓੜਕ ਸੱਚ ਸਹੀ'। ਮਿਤਲ ਗੰਦੇ ਨਾਲ਼ੇ ਨੂੰ ਇਤਰ ਫੁਲੇਲਾਂ ਨਾਲ ਕਿੰਨਾਸਿੰਚ ਦੇਵੇ, ਬੂ ਫਿਰ ਵੀ ਨਹੀਂ ਹਟੇਗੀ। ਮਾਸਕ, ਚੰਦ ਪਲ ਹੀ ਓੜ੍ਹਿਆ ਜਾ ਸਕਦੈ।

ਘਰ ਪਹੁੰਚਣ ਤਕ ਫੈਸਲਾ ਕਰ ਚੁਕਾ ਹਾਂ, ਮਿਤਲ ਦਾ ਹੋਰ ਕੰਮ ਨਹੀਂ ਕਰਾਂਗਾ। ਸਰਸਰੀ ਬੋਲ ਚਾਲ ਜਾਰੀ ਰਖਾਂਗਾ, ਵਿਗਾੜਨ ਦਾ ਕੀ ਫਾਇਦਾ। ਪਿੰਡ ਵਾਲੀ ਗਵਾਂਢਣ ਮਾਈ ਜੀ ਦੇ, ਜ਼ਿੰਦਗੀ ਨੂੰ ਸੁਚੱਜਿਆਂ ਚਲਾਉਣ ਵਾਲੇ ਪ੍ਰਵਚਨ ਯਾਦ ਆਂਉਦੇ ਹਨ, ਕਿਹਾ ਕਰਦੇ ਸਨ, 'ਸੱਜਣ ਛਡੀਏ ਢੰਗ ਸਿਉਂ ਫਿਰ ਵੀ ਆਵਣ ਕੰਮ'।

.....ਕਰਜ਼ਾ ਵੀ ਛਡ ਦਿਤੈ। ਅਜੀਬ ਜਿਹੀ ਰਾਹਤ ਮਿਲੀ ਹੈ ਐਸਾ ਸੋਚਦਿਆਂ ਹੀ ਕਿ ਜੱਟ ਬਾਣੀਏਂ ਦਾ ਕਰਜ਼ਾ ਮੁਆਫ ਕਰ ਰਿਹਾ ਹੈ।

ਇਮਤਿਹਾਨਾਂ ਦੇ ਡਰ ਤੋਂ ਜ਼ਰਾ ਦੋ ਕੁ ਪਲਾਂ ਲਈ ਦੂਰ ਭਜਣ ਦੀ ਕੋਸ਼ਸ਼ ਲਈ ਫਿਲਮ ਦੇਖਣ ਦਾ ਪਰੋਗਰਾਮ ਬਣਾਇਆ ਸੀ ਤੇ ਸੋਚਿਆ ਸੀ ਕਿ, ਚਲੋ ਦਿਮਾਗ ਥੋੜੀ ਦੇਰ ਇਨਾਂ ਖੁਦ ਸਹੇੜੇ ਝੰਮੇਲਿਆਂ ਤੋਂ ਦੂਰ ਰਹੂ,ਪਰ ਹੋਇਆ ਇਸਦੇ ਬਿਲਕੁਲ ਹੀ ਉਲਟ। ਉਲਝਣਾਂ ਤੇ ਸਵਾਲਾਂ ਦੀਆਂ ਨਵੀਆਂ ਲੜੀਆਂ ਤੁਰ ਪਈਆਂ ਨੇ ਦਿਮਾਗ ਵਿਚ। ਫਿਰ ਤੋਂ ਨਵੇਂ ਸਵਾਲ.....ਐਹ ਕਿਉਂ ਹੋਇਆ?..... ਐਸਾ ਨਹੀਂ ਹੋ ਸਕਦਾ.....ਕੀ ਮਿਤਲ ਦੇ ਦਿਲ ਵਿਚ ਮੇਰੀ ਦੋਸਤੀ ਦੀ ਕੋਈ ਕਦਰ ਹੀ ਨਹੀਂ ਸੀ?.... ਉਹਨੂੰ ਸਿਰਫ ਆਪਣੇ ਫਾਇਦੇ ਨਾਲ ਹੀ ਮਤਲਬ?.....ਤੇ ਹੋਰ ਕਿੰਨੇ ਹੀ ਪੂਰੇ ਤੇ ਅਧੂਰੇ ਖਿਆਲ ਮੇਰੇ ਜ਼ਿਹਨ ਦੇ ਦਰਵਾਜ਼ੇ ਸਵਾਲ ਬਣ ਦਸਤਕ ਦੇ ਰਹੇ ਹਨ।

ਕਦੇ ਛੋਟੇ ਛੋਟੇ ਵਾਕਿਆਤ ਵੀ ਬੜਾ ਅਸਰ ਵਾਲੇ ਹੁੰਦੇ ਹਨ। ਮਿਤਲ ਦਾ ਸਚ ਝੂਠ ਕੁਛ ਵੀ ਹੋਵੇ ਲੇਕਿਨ ਮੇਰੇ ਦਿਮਾਗ ਅੰਦਰ ਇਕ ਡੂੰਘੀ ਸੋਚ ਜ਼ਰੂਰ ਪੈਦਾਹੋ ਗਈ ਹੈ। ਇਹ ਸੋਚ ਹੈ ਸੈਲਫ ਐਨਾਲਸਿਜ਼ ਦੀ, ਮਾਈ ਜੀ ਕਿਹਾ ਕਰਦੇ ਸਨ, 'ਜ਼ਿੰਦਗੀ ਦੇ ਰਸਤਿਆਂ ਤੇ ਅਖਾਂ ਮੀਟ ਦੌੜਦੇ ਜਾਣਾ, ਗਲਤੀ ਹੁੰਦੀ ਐ। ਬੰਦੇ ਨੂੰ ਚਲਦਿਆਂ



ਚਲਦਿਆਂ ਠਹਿਰ ਜਾਣਾ ਚਾਹੀਦਾ ਹੈ, ਇਹ ਸੋਚਣ ਲਈ ਕਿ, ਕੀ ਉਹ ਸਹੀ ਰਸਤੇ ਤੇ ਜਾ ਰਿਹਾ ਹੈ!'ਹੁਣ ਜਦੋਂ ਮੈਂ ਇਕ ਪਲ ਰੁਕ ਸੋਚਣ ਲਗਾਂ ਤਾਂ ਮੈਨੂੰ ਮੇਰਾ ਕਈ ਕੁਝ ਸਹੀ ਨਹੀਂ ਲਗਦਾ। ਮਾਂ ਬਾਪ ਦੀ ਸਦਾ ਕੋਸ਼ਸ਼ ਰਹੀ ਕਿ ਮੈਨੂੰ ਅੱਛੇ ਲੋਗਾਂ ਦੀ ਸੰਗਤ ਵਿਚ ਰਖਿਆ ਜਾਵੇ ਤੇ ਮੇਰਾ ਦਿਲੀ ਆਉਣਾ ਵੀ ਉਸ ਕੋਸ਼ਸ਼ ਦਾ ਹਿੱਸਾ ਹੀ ਤਾਂ ਸੀ। ਮੈਂ ਬਹੁਤ ਕੁਛ ਸਿਖਿਆ ਵੀ, ਵੱਡਿਆਂ ਦੀ ਇੱਜ਼ਤ, ਛੋਟਿਆਂ ਨਾਲ ਉਦਾਰਤਾ, ਮਿਤਰਤਾ ਦੀ ਕਦਰ, ਸੱਚ ਬੋਲਣਾ, ਨਿਮਰਤਾ, ਸਹਿਜ ਸੁਭਾ, ਠਹਿਰਾਉ ਸਭ ਉਹ ਨਸੀਅਤਾਂ ਜੋ ਬੰਦੇ ਨੂੰ ਵਧੀਆ ਇਨਸਾਨ ਬਣਨ ਲਈ ਸਹਾਈ ਹੁੰਦੀਆਂ ਹਨ। ਹੁਣ ਜਦੋਂ ਮੈਂ ਧੁਰ ਅੰਦਰ ਝਾਕ ਕੇ ਦੇਖਦਾ ਹਾਂ ਤਾਂ ਮੈਨੂੰ ਮੇਰੇ ਅੰਦਰ ਬਹੁਤ ਕੁਝ ਬਦਲਿਆ ਨਜ਼ਰ ਆਉਣ ਲਗਾ ਹੈ। ਹੁਣ ਮੇਰਾ ਸੁਭਾਅ ਵੀ ਬਦਲ ਗਿਆ ਹੈ, ਮੇਰਾ ਬਹੁਤਾ ਧਿਆਨ, ਦੂਜਿਆਂ ਦੀਆ ਖਾਮੀਆਂ ਤਲਾਸ਼ ਕਰਨ ਵਿਚ ਜਾਣ ਲਗਾ ਹੈ, ਸੁਭਾਅ ਵਿਚ ਚਿੜਚਿੜਾ ਪਨ ਵੀ ਆ ਗਿਆ ਹੈ। ਹਰ ਚੀਜ਼, ਹਰ ਕਿਸੇ ਵਿਚ ਨੁਕਸ ਕਢਣ ਲਗਾ ਹਾਂ। ਥੋੜਾ ਬਹੁਤਾ ਝੂਠ, ਵਾਧੂ ਜਿਹਾ ਝੂਠ (ਵਾਧੂ ਜਿਹਾ ਝੂਠ ਉਹ ਹੁੰਦਾ ਹੈ ਜੋ ਆਦਤਨ ਹੀ ਬੋਲਿਆ ਜਾਂਦਾ ਹੈ ਵੈਸੇ ਉਸਦੀ ਕੋਈ ਜ਼ਰੂਰਤ ਨਹੀਂ ਹੁੰਦੀ) ਬੋਲਣਾ ਵੀ ਸ਼ੁਰੂ ਕਰ ਦਿਤਾ ਹੈ। ਤੇ ਸਭ ਤੋਂ ਵਡੀ ਬੁਰੀ ਸੋਚ ਕਿ ਮੈਂ ਨਾਸ਼ੁਕਰਾ ਬਣ ਗਿਆ ਹਾਂ ਜਿਹਨਾਂ ਲੋਗਾਂ ਮੇਰੀ ਮਦਦ ਕੀਤੀ, ਮੈਨੂੰ ਸਹਾਰਾ ਦਿਤਾ, ਪੈਰਾਂ ਤੇ ਖੜੇ ਹੋਣ ਦਾ ਵੱਲ ਦਸਿਆ,ਸਾਧਨ ਜੁਟਾਏ, ਉਨਾਂ ਤੋਂ ਹੀ ਦੂਰ ਭਜਣ ਦੀ ਕੋਸ਼ਸ਼ ਵਿਚ ਰਹਿਣ ਲਗਾ ਹਾਂ। ਕਿਸੇ ਨੇ ਮੇਰਾ ਕੀ ਦੇਣਾ ਹੈ, ਹਰ ਕਿਸੇ ਦੀ ਆਪਣੀ ਮਸਰੂਫੀਅਤ ਹੈਤੇ ਅਸੂਲਨ ਹੋਣੀ ਵੀ ਚਾਹੀਦੀ ਹੈ ਪਰਮੈਂ ਤਾਂ ਚਾਹੁੰਦਾ ਹਰ ਕੋਈ ਮੇਰੇ ਅਗੇ ਪਿਛੇ ਭੱਜਿਆ ਫਿਰੇ। ਐਹ ਮੇਰਾ ਕੀ ਬਣਦਾ ਜਾ ਰਿਹਾ ਹੈ, ਬੱਸ, ਬਹੁਤ ਹੋ ਗਿਐ, ਮੈਨੂੰ ਬਦਲਣਾ ਹੋਇਗਾ ਤੇ ਪਹਿਲੇ ਵਾਲੇ ਪ੍ਰਕਾਸ਼ ਨੂੰ ਵਾਪਸ ਮੁੜਨਾ ਹੋਏਗਾ। ਸੋਚਦਾਂ, ਤਾਂ ਨਿਰਮਲ ਦੀ ਬੁਲੰਦ ਸੋਚ ਤੇ ਵਿਚਾਰਾਂ ਦੀ ਵਿਸ਼ਾਲਤਾ ਸਾਹਮਣੇ ਆਪਣਾ ਕਦ ਬੌਣਾ ਲਗਣ ਲਗਦਾ ਹੈ। ਉਹਦਾ ਹਮਸਫਰ ਬਣਨ ਦੀ ਆਸ ਰਖਣ ਲਈ ਮੈਨੂੰ ਉਸਦੇ ਹਾਣ ਦਾ ਬਣ ਚਲਣਾ ਪਏਗਾ। ਅਜੇ ਤਕ ਉਸਦਾ ਕਿਰਦਾਰ, ਮੇਰੇ ਸ਼ਕੀ ਸੁਭਾਅ ਕਰਕੇ ਕਿਤੇ ਮੋਹਰੇ ਨਿਕਲ ਗਿਆ ਹੈ। ਪਿਆਰ ਦੀ ਪਹਿਚਾਣ ਨੂੰ ਕਬਜ਼ੇ ਵਿਚ ਬਦਲਣ ਦੀ ਤਰਕੀਬ ਸਹੀ ਨਹੀਂ ਹੈ। .....ਹਿਰਨ ਖੁੱਲੀਆਂ ਹਵਾਵਾਂ ਵਿਚ ਚੁੰਗੀਆਂ ਭਰਦੇ ਹੀ ਅੱਛੇ ਲਗਦੇ ਨੇ। ਪਿੰਜਰਾ ਸੋਨੇ ਦਾ ਵੀ ਕਿਉਂ ਨਾ ਹੋਵੇ ਆਖਰ ਹੁੰਦਾ ਤਾਂ ਪਿੰਜਰਾ ਹੀਹੈ ਤੇ ਹੋਰ ਬਹੁਤ ਢੁਕਦੀਆਂ ਮਿਸਾਲਾਂ ਯਾਦ ਕਰਕੇ ਆਪਣੇ ਆਪ ਨੂੰ ਸੁਧਾਰਨ ਦੀ ਕੋਸ਼ਸ਼ ਕਰਨ ਲਗਾ ਹਾਂ।

..... ਫਿਰ ਤੋਂ ਇਨਸਾਨੀਅਤ ਵਲ ਪਰਤ ਆਇਆ ਹਾਂ, ਗਲਤੀਆਂ ਸੁਧਾਰਨ ਦੀ ਕੋਸ਼ਸ਼ ਪਰਸਪਰ ਜਾਰੀ ਹੈ। ਸਵੇਰ ਦਾ ਭੁਲਿਆ ਸ਼ਾਮੀਂ ਘਰ ਆ ਜਾਵਾਂ ਇਹ ਹੀ ਗਨੀਮਤ ਹੈ। ਡਾਕਟਰ ਸਾਹਿਬ ਦੇ ਜਾ ਚਰਨ ਛੋਹੇ ਹਨ। ਵਡਿਆਂ ਦੀ ਫਿਤਰਤ ਵਿਚ ਹੀ ਮੁਆਫ਼ ਕਰਨਾ ਲਿਖਿਆ ਹੁੰਦਾ ਹੈ ਤੇ ਉਹ ਮਿਰਹਬਾਨ ਹਥ ਅਜ ਵੀ ਮੇਰੇ ਸਿਰ ਤੇ ਕਾਇਮ ਹੈ। ਕਿੰਨੀ ਸਮੇਂ ਬਾਅਦ ਸੀ ਏ ਸਾਹਿਬ ਨੂੰ ਮਿਲਿਆਂ, ਸਭ ਕਹਿ ਉਠੇ ਹਨ,

'ਚਿਹਰਾ ਜਾਣਿਆਂ ਪਹਿਚਾਣਿਆਂ ਲਗਦਾ ਹੈ' ਸੰਗ ਵੀ ਆਉਂਦੀਂ ਹੈ ਤੇ ਗਲਤੀ ਦੇ ਅਹਿਸਾਸ ਹੋ ਜਾਣ ਦੀ ਤਸੱਲੀ ਵੀ। ਮੈਂ ਬੁਨਿਯਾਦਾਂ ਵਲ ਵਾਪਸ ਪਰਤ ਆਇਆ ਹਾਂ।

ਇਮਤਿਹਾਨਾਂ ਨੇ ਮਸਰੂਫੀਅਤ ਬਹੁਤ ਵਧਾ ਦਿਤੀ ਹੈ, ਹਰ ਵਿਹਲਾ ਪਲ ਪੜਾਈ ਵਿਚ ਹੀ ਲੰਘਣ ਲਗਾ ਹੈ। ਮੈਨੂੰ ਆਪਣਾ ਪਹਿਲਾ ਸਾਲ ਜਾਇਆ ਜਾਣ ਦਾ ਦੁਖ ਤਾਂ ਬਹੁਤ ਹੈ ਪਰ ਹੌਸਲਾ ਹੈ ਕਿ ਆਖਰਕਾਰ ਹੁਣ ਕਿਸੇ ਪਾਸੇ ਲਗ ਰਿਹਾ ਹਾਂ।

.....ਸਾਈਮਨ ਸਾਹਿਬ ਦੇ ਮੈਂ ਬਿਨਾ ਨਾਗਾ ਜਾਂਦਾ ਰਹਿੰਨਾ, ਭਾਵੇਂ ਮੀਹ ਹੋਵੇ ਜਾਂ ਹਨੇਰੀ। ਉਨਾਂ ਪਾਸ ਬੈਠ, ਮੈਨੂੰ ਸਕੂਨ ਮਿਲਦਾ ਹੈ ਤੇ ਮੇਰੀ ਬਹੁਤ ਇੱਜ਼ਤ ਵੀ ਕਰਦੇ ਹਨ। ਗੱਲਾਂ ਗੱਲਾਂ ਵਿਚੋਂ ਮਿਤਲ ਦੀ ਗਲ ਫਿਰ ਤੁਰ ਪਈ।

ਮੈਂ ਐਂਵੇ ਹੀ ਗਲ ਤੋਰਨ ਲਈ ਉਨਾਂ ਨੂੰ ਪੁਛਿਆ, 'ਤੁਹਾਨੂੰ ਪਤੈ, ਮਿਤਲ ਦੀ ਸ਼ਾਦੀ ਹੋ ਚੁਕੀ ਐ?

'ਹਾਂ, ਬਿਲਕੁਲ ਪੱਕਾ ਤਾਂ ਨਹੀਂ ਕਹਿ ਸਕਦਾ ਹਾਂ , ਤਕਰੀਬਨ ਦੋ ਕੁ ਸਾਲ ਪਹਿਲਾਂ ਇਕ ਚੂੜ੍ਹੇ ਵਾਲੀ ਆਉਂਦੀ ਜ਼ਰੂਰ ਹੁੰਦੀ ਸੀ, ਮਿਤਲ ਨਾਲ ਬਾਹਰ ਅੰਦਰ ਜਾਂਦਿਆਂ ਵੀ ਦੇਖਿਐ ਮੈਂ, ਓਸਨੂੰ। ਤੇ ਫਿਰ ਸ਼ਾਇਦ ਇਕ ਬੱਚੇ ਨਾਲ ਵੀ ਵੇਖਿਐ ਮੈਂ।..... ਮੈਨੂੰ ਯਕੀਨ ਏ ਪੂਰਾ, ਮਿਤਲ ਦੀ ਸ਼ਾਦੀ ਹੋ ਚੁਕੀ ਐ'।

'ਪਰ...... ਉਹ ਤਾਂ ਕਹਿ ਰਿਹਾ ਸੀ ਨਿਰਮਲ ਨਾਲ ਸ਼ਾਦੀ ਕਰੇਗਾ?'

ਸਾਈਮਨ ਸਾਹਿਬ ਨੇ ਵਡਾ ਸਾਰਾ ਚਾਹ ਦਾ ਘੁਟ ਭਰਿਆ, ਹੋਰ ਚੁਸਕੀ ਮਾਰੀ ਤੇ ਬੜੀ ਡੂੰਘੀ ਸੋਚ ਨਾਲ ਕਹਿਣਾ ਆਰੰਭ ਕੀਤਾ, 'ਪ੍ਰਕਾਸ਼ ਬਾਬੂ, ਮਿਤਲ ਤਾਂ ਦੁਨੀਆਂ ਭਰ ਦਾ ਝੂਠਾ ਬੰਦਾ ਐ, ਮਕਰ ਫਰੇਬ ਕਰਦੈ, ਬਾਣੀਏਂ ਦਾ ਪੁਤ ਹੋਣ ਦੇ ਬਾਵਜੂਦ ਵੀ ਉਧਾਰ ਮੰਗਣ ਲਗਿਆਂ ਜ਼ਰਾ ਨਹੀਂ ਸ਼ਰਮ ਕਰਦਾ। ਲੈਣ ਦੇਣ ਇਸਦਾ ਤਾਂ ਗੰਦਾ ਹੈ ਹੀ ਤੇ ਬੰਦਾ ਮਾਰਕਟ ਵਿਚ ਬਦਨਾਮ ਵੀ ਹੈ'।

ਫਿਰ ਥੋੜੀ ਦੇਰ ਖਾਮੋਸ਼ੀ ਛਾਈ ਰਹੀ। ਮੈਂ ਆਪਣਾ ਬੁਕ ਕੀਪਿੰਗ ਦਾ ਕੰਮ ਕਰੀ ਜਾ ਰਿਹਾ ਸਾਂ, ਸਾਈਮਨ ਸਾਹਿਬ ਅਜ ਲੈਕਚਰ ਦੇ ਮੂਡ ਵਿਚ ਸਨ ਤੇ ਫਿਰ ਤੋਂ ਕਹਿਣਾ ਸ਼ੁਰੂ ਕਰਦੇ ਹਨ, 'ਜਵਾਨ ਔਰਤ ਨੂੰ ਫਸਲਾਉਣ ਲਈ ਸਭ ਤੋਂ ਵਡਾ ਹਥਿਆਰ ਪਤਾ ਕੀ ਹੁੰਦਾ ਹੈ 'ਮੈਂ ਤੇਰੇ ਨਾਲ ਸ਼ਾਦੀ ਕਰਾਂਗਾ' ਦਾ ਵਾਅਦਾ। ਦੁਨੀਆਂ ਦੀ ਹਰ ਔਰਤ ਦੀ ਬੁਨਿਆਦੀ ਚਾਹਨਾ ਇਹੀ ਹੁੰਦੀ ਹੈ ਕਿ ਉਸਦਾ ਘਰਬਾਰ ਹੋਵੇ, ਸ਼ਾਦੀ ਕਰੇ, ਬੱਚੇ ਤੇ ਆਪਣਾ ਪਰਵਾਰ ਹੋਵੇ। ਖਾਸ ਕਰਕੇ ਇੰਡੀਅਨ ਔਰਤ ਨੂੰ ਤਾਂ ਸਿਖਾਇਆ ਹੀ ਇਹ ਜਾਂਦਾ ਹੈ ਕਿ ਕਿਵੇਂ ਘਰ ਬਣਾ ਰਹਿਣੈ। ਉਹਦੇ ਵਡ ਵਡੇਰੇ, ਮਾਂ ਬਾਪ, ਰੋਜ਼ ਮਰਾ ਦੀ ਜ਼ਿੰਦਗੀ, ਚੌਗਿਰਦਾ ਤੇ ਸਮਾਜ ਸਭ ਉਸਨੂੰ ਇਹ ਹੀ ਪ੍ਰੇਰਨਾ ਦਿੰਦਾ ਹੈ ਕਿ ਘਰ ਵਸਾਵੇ, ਇਜ਼ਤਦਾਰ ਬਣ ਕੇ ਰਹੇ। ਸਦਾ ਹੀ ਬਹੁਤ ਸਾਰੇ ਸ਼ਾਤਰ ਲੋਕਾਂ ਉਸਦੇ ਇਸ ਬੁਨਿਆਦੀ ਝੁਕਾਅ ਨੂੰ ਉਸਦੀ ਕਮਜ਼ੋਰੀ ਬਣਾ ਵਰਤਿਐ ਤੇ ਮਿਤਲ ਵੀ ਸ਼ਾਇਦ ਉਹੀ ਕਰ ਰਿਹੈ ਕਿ ਸ਼ਾਦੀਸ਼ੁਦਾ ਹੁੰਦਾ ਹੋਇਆ, ਫਿਰ ਵਾਇਦੇ ਕਰ ਰਿਹਾ ਹੈ ਸਵੰਬਰ ਰਚਾਣ ਦੇ'।



ਸਾਈਮਨ ਸਾਹਿਬ ਮੇਰੇ ਹੁੰਗਾਰੇ ਦੀ ਉਕੀ ਹੀ ਪਰਵਾਹ ਨਾ ਕਰਦੇ ਹੋਏ ਬੱਸ ਆਪਣੇ ਹੀ ਰੌਅ ਵਿਚ ਮਗਨ, ਗੱਲਾਂ ਦੀ ਲੜੀ ਜਾਰੀ ਰਖੇ ਹੋਏ ਹਨ। ਮੈਂ ਉਹਨਾਂ ਦੀ ਸ਼ਾਇਦ ਕਿਸੇ ਦੁਖਦੀ ਰਗ ਨੂੰ ਛੋਹ ਲਿਆ ਲਗਦੈ। ਫਿਰ ਕਹਿਣਾ ਸ਼ੁਰੂ ਕਰਦੇ ਹਨ। 'ਛੋਟੇ ਭਾਈ, ਸੁਣ!..... ਕੁਝ ਕੁੱਤੇ ਐਸੇ ਹੁੰਦੇ ਹਨ ਜਿਹੜੇ ਇਕ ਦਰ ਦੇ ਹੋ ਰਹਿੰਦੇ ਹਨ, ਉਨਾਂ ਦੀ ਭਟਕਣਾ ਮੁੱਕ ਚੁਕੀ ਹੁੰਦੀ ਐ, ਜੋ ਰੁਖ਼ਾ ਮਿਸਾ ਮਿਲਿਆ, ਉਸੇ ਵਿਚ ਬੱਲੇ ਬੱਲੇ। ਤੇ ਦੂਜੇ ਐਸੇ ਹੁੰਦੇ ਹਨ ਜਿਨਾਂ ਦੇ ਮੂੰਹ ਹੱਡੀ ਲਗ ਗਈ ਹੁੰਦੀ ਹੈ ਤੇ ਫਿਰ ਇਹ ਹੱਡੀ ਚੂਸਣ ਦਾ ਸਵਾਦ ਉਨਾਂ ਨੂੰ ਸਾਰੀ ਉਮਰ ਟਿਕਣ ਹੀ ਨਹੀਂ ਦਿੰਦਾ। ਭੁਖ ਕਦੇ ਵੀ ਪੂਰੀ ਨਹੀਂ ਹੁੰਦੀ, ਲਾਲਾਂ ਚੁਆਉਂਦੇ ਦਰ ਦਰ ਭਟਕਦੇ ਫਿਰਦੇ ਹਨ। ਝੂਠ ਬੋਲਣਾ, ਧੋਖਾ ਦੇਹੀ, ਮਿਤਰਮਾਰੀ, ਫ਼ਰੇਬ ਉਨਾਂ ਦੀ ਫ਼ਿਤਰਤ ਬਣ ਜਾਂਦੈ ਤੇ ਕਿਰਦਾਰ ਵੀ'।

ਅਜ ਇਕ ਅਜੀਬ ਜਿਹਾ ਮਾਹੌਲ ਬਣ ਗਿਆ ਹੋਇਆ, ਸਾਈਮਨ ਸਾਹਿਬ ਨੇ ਸਭ ਕੁਝ ਬਹੁਤ ਭਾਵੁਕ ਹੋ ਕੇ ਕਿਹਾ। ਅਜ ਉਨਾਂ ਦੀ ਜ਼ਿੰਦਗੀ ਦੇ ਕੜਵੇ ਤਜਰਬੇ ਬੋਲ ਰਹੇ ਲਗਦੇ ਹਨ ਤੇ ਮੈਂ ਸਭ ਸਿਆਣਪਾਂ ਖਾਮੋਸ਼ੀ ਨਾਲ ਸੁਣਦਾ ਰਿਹਾ ਹਾਂ। ਸੋਚਦਾਂ..... ਜ਼ਿੰਦਗੀ ਇਨ੍ਹਾਂ ਤਲਖ ਹਕੀਕਤਾਂ ਦਾ ਮਜਮੂਆਂ ਹੀ ਤਾਂ ਹੈ, ਸ਼ਾਇਦ।

ਘਰ ਵਾਪਸੀ ਦੇ ਸਫਰ ਤੇ ਕਿਸੇ ਸ਼ਾਇਰ ਦੀਆਂ ਕਹੀਆਂ ਲਾਈਨਾਂ ਦਾ ਤੋੜ ਮਰੋੜ,ਦਿਮਾਗ ਵਿਚ ਬਾਰ ਬਾਰ ਘੁੰਮ ਰਿਹਾ ਹੈ,

'ਦਰ ਦਰ ਦੇ ਫਿਰਨੇ ਨਾਲੋਂ, ਇਕ ਦਰ ਦਾਹੋਕੇ ਬਹਿ ਜਾ;

ਗੈਰਾਂ ਦੀਆਂ ਬਿੜਕਾਂ ਛਡਦੇ, ਇਕ ਘਰ ਦਾ ਹੋਕੇ ਬਹਿ ਜਾ'।

ਜਿਸ ਗੱਲ ਨੂੰ ਭੁਲਣਾ ਚਾਹੁਗੇ, ਉਹੀ ਬਾਰ ਬਾਰ ਯਾਦ ਆਵੇਗੀ, ਕਿੰਨਾਂ ਧਿਆਨ ਹੋਰ ਪਾਸੇ ਲਾਉ। ਬਿਸਤਰ ਤੇ ਲੇਟਦਿਆਂ ਸਾਰਾ ਦਿਮਾਗ ਫਿਰ ਓਧਰ ਨੂੰ ਹੋ ਤੁਰਦਾ ਹੈ। ਆਪਣੇ ਆਪ ਤੇ ਰੰਜਿਸ਼ ਵੀ ਆਉਦੀ ਹੈ ਤੇ ਸ਼ਰਮਸਾਰੀ ਵੀ, 'ਮੈਂ ਬੰਦੇ ਦੀ ਪਹਿਚਾਣ ਹੀ ਨਹੀਂ ਸਾਂ ਕਰ ਸਕਿਆ'..... ਖੈਰ, ਇਸ ਗਲਤੀ ਨੂੰ ਕਿਸਤਰਾਂ ਸੁਧਾਰਾਂ? ਵਿਸ਼ਵਾਸ ਬਣਾਈ ਰਖਣਾ ਸੌਖਾ ਨਹੀਂ ਹੁੰਦਾ ਤੇ ਵਿਸ਼ਵਾਸ ਤਾਂ ਮੇਰਾ ਹੁਣ ਟੁੱਟ ਚੁਕਾ ਸੀ। ਮਿਤਲ ਦੇ ਮੇਰਾ ਆਉਣਾ ਜਾਣਾ ਬਸ ਫਰਜ਼ੀ ਜਿਹਾ ਹੋ ਗਿਆ ਸੀ। ਅਕਾਊਂਟਸ ਲਿਖਦਾ ਤੇ ਪਲ ਵੀ ਵਧ ਨਾਂ ਠਹਿਰਦਾ, ਕੀ ਲੈਣਾ ਸੀ ਮੈਂ ਓਥੋਂ। ਮਿਤਲ ਨੂੰ ਸ਼ਾਇਦ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਸੀ ਤਾਹੀਉਂ ਤਾਂ ਗਲਬਾਤ ਕਰਨ ਦੇ ਆਨੇ ਬਹਾਨੇ ਲਭਦਾ ਰਹਿੰਦਾ ਹੈ।

'ਲੜਕੀਆਂ ਸਾਲੀਆਂ ਦਾ ਕੀ ਐ, ਮੈਂ ਦਰਜਨ ਖਰੀਦ ਕੇ ਲਿਆ ਦਿਆਂ, ਪ੍ਰਕਾਸ਼ ਤੂੰ ਕਹਿ ਕੇ ਤਾਂ ਦੇਖ। ਐਹ.....ਐਹ ਨਿਰਮਲ ਸਾਲੀ ਕੀ ਚੀਜ਼ ਹੈ ਬਹੁਤ ਮਹਿੰਗੀ ਵਿਕੂ। ਪਰ ..... ਮੇਰੇ ਤੋਂ ਬਚੂ ਕਿਵੇਂ?'

ਜਿਸ ਮਿਤਲ ਨੂੰ ਮੈਂ ਜਾਣਦਾ ਉਹ ਤਾਂ ਐਸਾ ਬਿਲਕੁਲ ਨਹੀਂ ਸੀ ਤੇ ਅਜ ਵੀ ਸ਼ਾਇਦ ਉਹ ਆਪਣੇ ਆਪ ਨਾਲ ਗੱਲਾਂ ਕਰ ਰਿਹਾ ਸੀ। ਉਸਦੇ ਮੂੰਹੋਂ ਐਸੀਆਂ ਗੱਲਾਂ ਦੀ ਉਮੀਦ ਕਦੇ ਰਖੀ ਹੀ ਨਹੀਂ ਸੀ ਮੈਂ। ਤੇ ਐਹ ਉਸਦਾ ਅਸਲੀ ਰੂਪ ਸੀ ਜੋ ਬਾਕੀ ਸਭ

ਜਾਣਦੇ ਸਨ ਬਸ ਮੇਰੀਆਂ ਹੀ ਅੱਖਾਂ ਤੇ ਪਟੀ ਬੰਨੀ ਹੋਈ ਸੀ।

ਮੈਨੂੰ ਉਸਦੀ ਬੇਹੂਦਗੀ ਤੇ ਤਰਸ ਆ ਰਿਹਾ ਸੀ ਤੇ ਭਾਵੇਂ ਮੈਂ ਕਿਸੇ ਲੰਬੇ ਵਾਰਤਾਲਾਪ ਵਿਚ ਨਹੀਂ ਸੀ ਪੈਣਾ ਚਾਹੰਦਾ, ਫਿਰ ਵੀ ਮੇਰੇ ਪਾਸੋਂ ਰਿਹਾ ਨਾ ਗਿਆ ਤੇ ਮੈਂ ਅਣਚਾਹਿਆਂ ਹੀ ਕਹਿ ਉਠਿਆ, 'ਮਿਤਲ ਜਿਸਮ ਭਾਵੇਂ ਤੇਰਾ ਠੀਕ ਠਾਕ ਹੋਵੇ ਪਰ ਦਿਮਾਗ਼ ਤੇਰਾ ਜਰੂਰ ਸਿਕ ਹੋ ਚੁਕੈਕਿਉਂਕਿ ਇਕ ਸਿਕ ਦਿਮਾਗ ਹੀ ਐਸਾ ਸੋਚ ਸਕਦੈ'।

ਸੋਚਦਾਂ ਤਾਂ ਘਿਣ ਆਉਂਦੀ ਕਿ ਕਿਸੇ ਬੰਦੇ ਦਾ ਦਿਮਾਗ ਐਨਾਂ ਵੀ ਫਿਰ ਸਕਦਾ ਹੈ। ਲੜਕੀਆਂ ਖਰੀਦੀਆਂ ਨਹੀਂ ਜਾਂਦੀਆਂ। ਸਮਝਦਾਰਬੰਦੇ ਹਰ ਔਰਤ ਦੀ ਇਜ਼ਤ ਕਰਨਾ ਆਪਣਾ ਧਰਮ ਸਮਝਦੇ ਹਨ, ਉਹ ਚਾਹੇ ਹਾਣ ਦੀ ਹਮਦਰਦ ਦੋਸਤ ਹੋਵੇ, ਮਾਂ ਹੋਵੇ, ਭੈਣ ਦੇ ਰੂਪ ਵਿਚ ਹੋਵੇ ਜਾਂ ਕੋਈ ਹੋਰ। ਔਰਤ, ਜੋ ਜਨਨੀ ਹੈ, ਤੋਂ ਉਚਾਦਰਜਾ ਕਿਸੇ ਦਾ ਹੋ ਹੀ ਨਹੀਂ ਸਕਦਾ। ਉਸਦੀ ਖਰੀਦਦਾਰੀ ਦੀਆਂ ਗੱਲਾਂ ਸ਼ੋਹਦੇ ਲੋਕਹੀ ਕਰ ਸਕਦੇ ਹਨ, ਜੋ ਰਿਸ਼ਤਿਆਂ ਦੀ ਪਹਿਚਾਣ ਨਹੀਂ ਕਰ ਸਕਦੇ ਹੁੰਦੇ।

ਤੇ ਦੋਸਤੀ ..... ਦੋਸਤੀ ਕਦੇ ਵੀ ਵਿਕਾਊ ਨਹੀਂ ਹੁੰਦੀ। ਜਿਥੇ ਤਜਾਰਤ ਆ ਗਈ ਉਥੇ ਦੋਸਤੀ ਕੈਸੀ। ਦੋਸਤ ਮੁਲ ਨਹੀ ਵਿਕਦੇ, ਜ਼ਿੰਦਗੀ ਭੇਟ ਚੜ੍ਹਾਉਣੀ ਪੈਂਦੀ ਏ ਦੋਸਤ ਦੇ ਕਦਮਾਂ ਵਿਚ ਤੇ ਫਿਰ ਵੀ ਪਰਵਾਨ ਚੜਨਾਂ ਸੌਖਾ ਨਹੀਂ, ਮਿਹਰ ਨਜ਼ਰ ਮਿਲੇ ਨ ਮਿਲੇ। 'ਮੈਂ ਮੈਂ' ਛਡ 'ਤੂੰ' ਹੀ 'ਤੂੰ' ਬਣਨਾਂ ਪੈਂਦਾ ਹੈ, 'ਜਿਤ ਦੇਖਾਂ ਬਸ ਤੂੰਹੀਉਂ ਤੂੰ'। 'ਮੈਂ' ਹੰਕਾਰ ਪੈਦਾ ਕਰਦਾ ਹੈ। ਮੈਂ, ਤੇਰੇ ਤੋਂ ਵਧੀਆ, ਮੇਰੇ ਪਾਸ, ਤੇਰੇ ਤੋਂ ਵਧ ਤਾਕਤ। ਦੋਸਤੀ ਵਿਚ ਐਸਾ ਕੁਝ ਵੀ ਨਹੀਂ, ਪ੍ਰੇਮ ਦੀ ਆਪਣੀ ਹੀ ਦੁਨੀਆਂ ਹੈ। ਪ੍ਰੇਮ ਇਕ ਪਹਿਚਾਨ ਹੈ, ਇਕ ਜਜ਼ਬਾ ਹੈ, ਕਬਜ਼ਾ ਨਹੀ। ਪ੍ਰੇਮ ਸਾਗਰ ਦੇ ਅਸੂਲ ਵੀ ਅਜਬ ਹਨ, ਜੋ ਡੁਬ ਜਾਂਦਾ ਹੈ ਉਹ ਤਰ ਜਾਂਦਾ ਹੈ।

'ਆਪ ਗਵਾਈਏ ਤਾ ਸ਼ਹੁ ਪਾਈਏ' ਬਸ ਇਹੀ ਹੈ ਪ੍ਰੇਮ ਦੀ ਇਬਤਦਾ ਤੇ ਇਹ ਹੀ ਹੈ ਇੰਤਹਾ। ਜਦ ਗੁੰਮ ਗਿਆ ਤਦ ਲਭ ਪਿਆ। ਬੁਲੇ ਸ਼ਾਹ ਯਾਦ ਆਉਂਦੇ ਹਨ, 'ਬੁੱਲਿਆ, ਰੱਬ ਦਾ ਕੀ ਪਾਉਣਾ ਏਧਰੋਂ ਪੁਟਣਾਂ ਤੇ ਔਧਰ ਲਾਉਣਾ' ਤੇ ਫਿਰ ਜਦ, ' ਮੈਂ ਵਿਚ ਮੈਂ ਨਾ ਰਹਿ ਗਈ ਕੋਈ। ਤੇ ਜਦ ਇੰਤਹਾ ਤੇ ਪੁਹੰਚਾ ਤਾਂ ਫਿਰ, 'ਅਨਹਲ ਹੱਕ' ਗੂੰਜ ਉਠਿਆ ਸਭ ਪਾਸੇ। ਦੋਸਤੋ ! ਇਹ ਸਭ ਪ੍ਰੇਮ ਹੀ ਤਾਂ ਕਰਵਾਉਂਦਾ ਹੈ। ਕੋਈ ਮੀਰਾ ਹਸਦਿਆਂ ਜ਼ਹਿਰ ਪਿਆਲਾ ਪੀਂਦੀ ਹੈ ਤੇ ਕੋਈ ਸੱਸੀ ਜਾ ਥਲਾਂ ਵਿਚ ਸੜਦੀ ਹੈ ਤੇ ਕਿਸੇ ਸੋਹਣੀ ਨੇ ਕੱਚੇ ਘੜੇ ਦੀ ਪ੍ਰਵਾਹ ਹੀ ਨਾ ਕੀਤੀ, ਕੋਈ ਫਰਹਾਦ ਨਹਿਰਾਂ ਪੁਟਦਾ ਹੈ ਤੇ ਕੋਈ ਮਜਨੂੰ ਸੁਕ ਤੀਲਾ ਹੋ ਜਾਂਦਾ ਹੈ । ਬਸ ਆਸ ਉਹੀ ਹੈ ਇਕੋ ਹੀ, 'ਵਸਲੋਂ ਉਰੇ ਮੁਕਾਮ ਨਾਂ ਕੋਈ, ਉਹ ਚਾਲ ਪਏ ਨਿਤ ਰਹਿੰਦੇ'। ਤੇ ਫਿਰ ਕਿਤੇ ਜਾ ਕੇ, ਸ਼ਾਇਦ ਪ੍ਰੇਮ ਦੀ ਮੰਜਿਲ ਮਿਲਦੀ ਹੈ। ਐਹ ਮੈਂ ਕੀ ਲਿਖ ਗਿਆ ਹਾਂ। ਪ੍ਰੇਮ ਦੀ ਤਾਂ ਕੋਈ ਮੰਜ਼ਿਲ ਹੀ ਨਹੀਂ ਹੁੰਦੀ। ਇਸਦੀ ਆਖਰ ਕਿਸੇ ਦੇਖੀ ਹੀ ਨਹੀਂ ਤੇ ਸਿਰਫ਼ ਮਰ ਮਿਟਣਾ ਮੰਜ਼ਿਲ ਕਿਵੇਂ ਹੋ ਸਕਦੀ ਹੈ। ਮੇਰੇ ਗੁਰੂ ਦੇਵ ਤਾਂ ਬਹੁਤ ਪਹਿਲਾਂ ਹੀ ਐਲਾਨ ਕਰ ਗਏ ਨੇ, 'ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਉ'। ਦੁਨੀਆਂ ਬਦਲਦੀ ਹੈ ਜ਼ਮਾਨਾ ਬਦਲਦਾ ਹੈ ਪਰੰਤੂ



ਅਸੂਲ ਤਾਂ ਉਹੀ ਹਨ। ਕਬਜ਼ਾ ਕਦੇ ਵੀ ਪ੍ਰੇਮ ਨਹੀਂ ਹੋ ਸਕਦਾ। ਕੋਈ ਔਰਤ ਕਦੇ ਵੀ ਵਿਕਾਊ ਨਹੀਂ ਹੁੰਦੀ, ਖ਼ਰ ਦਿਮਾਗਬੰਦਾ ਲੜਕੀਆਂ ਖਰੀਦਣ ਦੀ ਗੱਲ ਕਰਦਾ ਹੈ।

———

ਨਿਰਮਲ ਹੁਣਾ ਬਿਨਾਂ ਝਿਜਕ, ਸਾਈਮਨ ਸਾਹਿਬ ਦੀ ਫੈਕਟਰੀ ਵਿਚ ਆ ਜਾਂਦੀ ਸੀ ਤੇ ਉਹ ਉਸਦਾ ਸਦਾ ਹੀ ਬੜੀ ਗਰਮਜੋਸ਼ੀ ਨਾਲ ਸਵਾਗਤ ਕਰਦੇ। ਮੈਨੂੰ ਖੁਸ਼ ਹੋਇਆ ਦੇਖ ਬਹੁਤ ਖੁਸ਼ ਹੁੰਦੇ। ਅਛੇ ਬੰਦੇ, ਇਨਸਾਨੀਅਤ ਦੀਆਂ ਕਦਰਾਂ ਕੀਮਤਾਂ, ਖੂਬ ਪਹਿਚਾਣਦੇ ਸਨ ਤੇ ਸਾਈਮਨ ਸਾਹਿਬ ਤਾਂ ਸਦਾ ਹੀ ਮੈਨੂੰ ਵਡਾ ਭਰਾ ਬਣ ਕੇ ਹੀ ਮਿਲੇ। ਮੇਰੇ ਹਰ ਦੁਖ ਸੁਖ ਵਿਚ ਮੇਰੀ ਹੌਂਸਲਾ ਹਫ਼ਜਾਈ ਕਰਦੇ ਰਹੇ ਸਨ। ਸੱਚ ਤਾਂ ਇਹ ਹੈ ਕਿ ਉਨਾਂ ਦੀ ਮਿਹਰਬਾਨ ਅਗਵਾਈ ਤੋਂ ਬਿਨਾਂ ਮੈਂ ਸ਼ਾਇਦ ਦਿਲੀ ਦੀ ਭੀੜ ਵਿਚ ਗਵਾਚ ਹੀ ਗਿਆ ਹੁੰਦਾ। ਪਰਮਾਤਮਾ ਐਸੇ ਇਨਸਾਨ ਵਿਰਲੇ ਹੀ ਪੈਦਾ ਕਰਦਾ ਹੈ ਜਿਹਨਾਂ ਨੂੰ ਭਲੇ ਬੁਰੇ ਦੀ ਐਸੀ ਪਹਿਚਾਣ ਹੁੰਦੀ ਐ ਤੇ ਜਿਹੜੇ ਹਰ ਪਲ, ਹਰ ਲਮਹਾ ਜ਼ਰੂਰਤਮੰਦ ਦੀ ਮਦਦ ਕਰਨ ਲਈ ਤਿਆਰ ਰਹਿੰਦੇ ਹਨ।

ਦੁਪਹਿਰ ਦਾ ਲੰਚ ਅਸੀਂ ਤਿੰਨੋ ਢਾਬੇ ਵਿਚ ਹੀ ਕਰਦੇ, ਗੱਪ ਛਪ ਵਿਚ ਸੋਹਣਾ ਵਕਤ ਗੁਜ਼ਰ ਜਾਂਦਾ। ਸਬ੍ਹਾ, ਨਿਰਮਲ ਦੀ ਵਡੀ ਭੈਣ ਦਾ ਰੋਲ ਖੂਬ ਅਦਾ ਕਰ ਰਹੀ ਸੀ। ਮਿਤਲ ਨੂੰ ਨਿਰਮਲ ਦੇ ਪਿਛਿਓਂ ਲਾਹੁਣ ਦੀਆਂ ਨਿਤ ਨਵੀਆਂ ਸਕੀਮਾਂ ਬਣਦੀਆਂ। ਮਿਤਲ ਦਾ ਖਿਆਲ ਸਬ੍ਹਾ ਵਲ ਮੁੜਦਾ ਜਾ ਰਿਹਾ ਸੀ। ਖੋਤਾ, ਸ਼ਾਇਦ ਸਮਝ ਨਹੀਂ ਰਿਹਾ ਸੀ ਜਾਂ ਦੋ ਸ਼ਿਕਾਰਾਂ ਦੀ ਸੰਭਾਵਨਾ, ਉਸਦੀਆਂ ਲਾਲਾਂ ਚੁਆਈ ਜਾ ਰਹੀ ਸੀ। ਸਬ੍ਹਾ ਦੇ ਕੋਲ ਲਗ ਕੇ ਖੜਾ ਹੁੰਦਾ, ਮੇਰੀਆਂ ਅਤੇ ਨਿਰਮਲ ਦੀਆਂ ਚੁਗਲੀਆਂ ਸਬ੍ਹਾ ਕੋਲ ਕਰਦਾ। ਨਿਰਮਲ ਦਾ ਮੈਨੂੰ ਮਿਲਣਾ ਉਸਨੂੰ ਰਾਸ ਨਹੀਂ ਆਇਆ ਸੀ। ਪਰ ਅਥਰੀ ਕੁੜੀ ਪ੍ਰਵਾਹ ਕਿਥੇ ਕਰਦੀ ਸੀ ਜਾਣ ਬੁਝ ਮੇਰੀ ਕੋਈ ਗਲ ਛੇੜ ਬਹਿੰਦੀ ਸਬ੍ਹਾ ਪਾਸ, ਖਾਸ ਕਰਕੇ ਜਦੋਂ ਮਿਤਲ ਸੁਣਨ ਦੀ ਰੇਂਜ ਵਿਚ ਹੋਵੇ।

ਦਿਲੀ ਆਕੇ ਮੈਂ ਪਹਿਲੀ ਵਾਰ ਏਨਾ ਬਿਜ਼ੀ ਹੋਇਆ ਸਾਂ, ਹਰਿਆਨਾ ਬਿਲਡਰਜ਼, ਮਿਤਲ, ਸਾਈਮਨ ਸਾਹਿਬ ਤੇ ਮਰਵਾਹਾ ਸਾਹਿਬ ਦਾ ਬੁਕ ਕੀਪਿੰਗ ਦਾ ਕੰਮ ਤੇ ਉਤੋਂ ਇਮਤਿਹਾਨ, ਤੇ ਵਿਚ ਵਿਚ ਸ਼ਾਇਦ ਮਜਨੂੰ ਬਣਨ ਦਾ ਸ਼ੌਂਕ। ਮੇਰ ਲਈ ਦਸ ਵਜੇ ਤੋਂ ਬਾਦ ਜਾਗਣਾ ਸਦਾ ਹੀ ਮੁਹਾਲ ਰਿਹੈ ਕਿਉਂਕਿ ਮੈਨੂੰ ਪੰਜ ਵਜੇ ਸਵੇਰੇ ਉਠਣ ਦੀ ਆਦਤ ਸ਼ੁਰੂ ਤੋਂ ਹੀ ਹੈ। ਡਾਕਟਰ ਸਾਹਿਬ ਜੀ ਨਾਲ ਸੁਬਾ ਦੀ ਸੈਰ ਤੇ ਲਾਲ਼ਿਆਂ ਵਰਗੀ ਹਲਕੀ ਜਿਹੀ ਐਕਸਰਸਾਈਜ਼ ਕਰਨ ਦੀ ਵੀ ਆਦਤ ਪੈ ਚੁਕੀ ਹੈ। ਓਦਾਂ ਜ਼ਿੰਦਗੀ ਅੱਛੇ ਰੁਟੀਨ ਨਾਲ ਚਲ ਰਹੀ ਹੈ। ਵਿਹਲਾ ਬੰਦਾ ਵੀ ਭਲਾ ਕਿਸ ਕੰਮਦਾ। ਥੋੜਾ ਸਮਾ ਇਕ ਅੱਧੀ ਫਿਲਮ ਲਈ ਵੀ ਕਢ ਲੈਣਾ ਤੇ ਜੋਤਿੰਦਰ ਤੇ ਡਾਕਟਰ ਸਾਹਿਬ ਜੀ ਨੂੰ ਵੀ ਗਾਹੇ ਬਗਾਹੇ ਮਿਲ ਆਉਂਦਾ ਹਾਂ। ਕਾਫੀ ਵਕਤ ਨਿਰਮਲ ਦੀਆਂ ਕਹੀਆਂ ਦੁਹਰਾਉਣ ਵਿਚ ਲੰਘ ਜਾਂਦਾ ਹੈ।

ਆਖਰ ਇਮਤਿਹਾਨਾਂ ਦਾ ਵਕਤ ਆ ਗਿਐ, ਇਕ ਦੂਜੇ ਨਾਲ ਬੋਲਣਾ ਤਕਰੀਬਨ

ਬੰਦ ਹੀ ਹੋ ਗਿਐ। ਨਿਰਮਲ ਨੇ ਇਮਤਿਹਾਨਾਂ ਵੇਲੇ ਬਿਮਾਰ ਹੋਣ ਦੀ ਆਪਣੀ ਆਦਤ ਨੂੰ ਬਰਕਰਾਰ ਰਖਿਐ। ਦਿਨ ਰਾਤ ਪੜ੍ਹਦੀ ਰਹਿਣ ਨਾਲ ਫਿਰ ਬਿਮਾਰ ਹੋ ਜਾਂਦੀ ਹੈ, ਜ਼ਰਾ ਬਿਮਾਰੀ ਤੋਂ ਠੀਕ ਹੋਈ ਨਹੀਂ ਕਿ ਫਿਕਰਾਂ ਦਾ ਰੁਟੀਨ ਜਾਰੀ।

.....ਪੂਰੇ ਛੇ ਹਫਤੇ ਹੋ ਗਏ ਨੇ ਇਮਤਿਹਾਨ ਵਿਚ ਰੁਝਿਆਂ ਨੂੰ , ਆਖਰਕਾਰ ਬੋਝ ਲੱਥ ਹੀ ਗਿਐ। ਸਭ ਦੇ ਪੇਪਰ ਅੱਛੇ ਹੋਏ ਸਨ ਤੇ ਨਿਰਮਲ ਦੀ ਸਿਹਤਮੰਦੀ ਵਾਪਸ ਆ ਪਰਤੀ ਸੀ, ਫਿਰ ਤੋਂ ਗਪ ਛਪ ਦੇ ਦੌਰ ਸ਼ੁਰੂ ਹੋਏ। ਮਿਤਲ ਨੂੰ ਇਸ ਸਭ ਕਾਸੇ ਵਿਚੋਂ ਨਹੀਂ ਲੰਘਣਾ ਪਿਆ ਕਿਉਂਕਿ ਪੜਾਈ ਨੂੰ ਉਹ ਕੋਈ ਖਾਸ ਅਹਿਮੀਅਤ ਨਹੀਂ ਸੀ ਦਿੰਦਾ। ਆਪਣੇ ਵਕਤ ਵਿਚ ਦਸਾਂ ਜਮਾਤਾਂ ਤੋਂ ਅਗੇ ਨਹੀਂ ਸੀ ਵਧਿਆ, ਅਮੀਰ ਮਾਂ ਬਾਪ ਨੇ ਫੈਕਟਰੀ ਜੋ ਲਾ ਦਿਤੀ ਸੀ। ਅਮੀਰਾਂ ਦੇ ਬਚਿਆਂ ਨੂੰ ਪੜ੍ਹਨ ਦੀ ਜਰੂਰਤ ਸ਼ਾਇਦ ਕਮ ਹੋਵੇ ਪਰ ਮੇਰਾ ਮਾਨਣਾ ਹੈ ਅਮੀਰ ਲੋਗਾਂ ਦੇ ਬੱਚੇ ਜ਼ਿਆਦਾ ਪੜ੍ਹਦੇ ਹਨ ਕਿਉਂਕਿ ਉਨ੍ਹਾਂ ਕੋਲ ਸਹੂਲਤਾਂ ਜ਼ਿਆਦਾ ਹੁੰਦੀਆਂ ਹਨ ਤੇ ਨਾਲੇ ਬਾਣੀਆਂ ਲੋਕਾਂ ਵਿਚ ਤਾਂ ਪੜ੍ਹਨ ਨੂੰ ਜ਼ਰੂਰੀ ਸਮਝਿਆ ਜਾਂਦਾ ਹੈ, ਹਾਂ ਇਹ ਵੀ ਸਚ ਹੈ ਕਿ ਤੁਸੀਂ ਕਿਸੇ ਤੋਂ ਜਬਰਦਸਤੀ ਕੁਝ ਵੀ ਨਹੀਂ ਕਰਵਾ ਸਕਦੇ ਭਾਵੇਂ ਉਹ ਤੁਹਾਡਾ ਆਪਣਾ ਬੱਚਾ ਹੀ ਕਿਉਂ ਨਾਂ ਹੋਵੇ।

.....ਸਭ ਦੇ ਰਿਜ਼ਲਟ ਆ ਗਏ ਕਿਆਸ ਤੋਂ ਵੀ ਜ਼ਿਆਦਾ ਮਾਰਕਸ ਆਏ, ਮੈਂ ਆਪਣੀ ਮਿਹਨਤ ਤੇ ਬਹੁਤ ਖੁਸ਼ ਹਾਂ ਹੁਣ ਮੈਂ ਆਪਣੇ ਪੰਜਾਬੀ ਹਾਣੀਆਂ ਨੂੰ ਹੁੱਬ ਕੇ ਕਹਿਣ ਦੇ ਕਾਬਿਲ ਹੋਗਿਆ ਹਾਂ ਕਿ ਮੈਂ ਦਿਲੀ ਯੁਨੀਵਰਸਿਟੀ ਦਾ ਸਟੂਡੇਂਟ ਹਾਂ। ਬੜੇ ਦਿਨਾਂ ਬਾਅਦ ਮਿਲੇ ਸਾਂ ਢਾਬੇ ਤੇ ਲੰਚ ਦੇ ਬਹਾਨੇ, ਸਾਰਿਆਂ ਪਾਸ ਢੇਰ ਸਾਰੀਆਂ ਕਹਾਣੀਆਂ ਜਮਾਂ ਹੋਈਆਂ ਪਈਆਂ ਸਨ। ਨਿਰਮਲ ਮੈਥੋਂ ਇਕੋ ਸਾਹੇ ਸਵਾਲ ਦਰ ਸਵਾਲ ਪੁਛੀ ਜਾ ਰਹੀ ਸੀ,'ਮੈਂ ਕਦੋਂ ਜਾਗਦਾਂ? ਕਦੋਂ ਸੌਂਦਾਂ? ਕੀ ਕਰਦਾਂ ਸਾਰਾ ਦਿਨ? ਕਿਥੇ ਜਾਨਾਂ ? ਮੈਨੂੰ ਖਾਣਾ ਕੀ ਪਸੰਦ ਐ? ਤੇ ਪੰਜਾਬ ਦੀ ਮਾਂ ਦੇ ਹੱਥ ਦੀ ਰੋਟੀ ਤੋਂ ਸਿਵਾ ਕੀ ਕੀ ਮਿਸ ਕਰਦਾਂ?? ਵਗੈਰਾ ਵਗੈਰਾ'।

'ਬਹੁਤ ਕੁਝ ਤਾਂ ਹੁਣ ਤੂੰ ਮੇਰੇ ਬਾਰੇ ਜਾਣਦੀ ਹੀ ਹੈਂ, ਜੋ ਬਾਕੀ ਰਹਿ ਗਿਆ, ਨਾਲ ਰਹੇਂਗੀ ਤਾਂ ਜਾਣ ਜਾਏਂਗੀ' ਸੁਭਾਵਕ ਹੀ ਮੇਰੇ ਮੂੰਹੋਂ ਨਿਕਲ ਗਿਆ।

ਉਸ ਸਵਾਲ ਤੇ ਮੋਹ ਭਰੀਆਂ ਨਜ਼ਰਾਂ ਨਾਲ ਮੇਰੇ ਵਲ ਵੇਖਿਆ ਤੇ ਪਲਕਾਂ ਝੁਕਾ ਲਈਆਂ। ਪਤਾ ਨਹੀਂ ਕੀ ਸੋਚ ਰਹੀ ਹੋਵੇਗੀ, ਮੈਂ ਨਹੀਂ ਜਾਣਦਾ, ਪਰ ਮੈਂ ਇਨਾਂ ਜਾਣਦਾ ਹਾਂ ਕਿ ਮੈਂ ਜਿੰਦਗੀ ਦਾ ਸਭ ਤੋਂ ਵਡਾ ਫੈਸਲਾ ਅਣਜਾਣੇ ਹੀ ਕਰ ਬੈਠਾ ਹਾਂ। ਤੇ ਸੋਚਣ ਲਗਾ ਹਾਂ .....ਕੀ ਵਾਕਈ ਮੈਂ ਇਸ ਕਹੇ ਨੂੰ ਨਿਬਾਹ ਸਕਾਂਗਾ? ..... ਕੀ ਭਾਪਾ ਜੀ, ਬੀਜੀ ਤੇ ਭੈਣ ਭਰਾ ਮੇਰਾ ਸਾਥ ਦੇਣਗੇ?.... ਕੀ ਕਹਾਂਗਾ?..... ਕਿਵੇਂ ਕਹਾਂਗਾ?.... ਮੇਰੀ ਉਮਰ ਵੀ ਤਾਂ ਅਜੇ ਅਲੂਈਂ ਹੀ ਹੈ। ਅਸੀਂ ਦੋਵੇਂ ਭਾਵੇਂ ਇਕ ਦੂਜੇ ਦੇ ਸਾਹਮਣੇ ਬੈਠੇ ਸਾਂ ਪਰ ਦੋ ਦਿਮਾਗ ਸੈਂਕੜੇ ਮੀਲ ਦੂਰ ਆਪਣੇ ਆਪਣੇਸਵਾਲਾਂ ਦੇ ਜਵਾਬ ਦੇਣ ਵਿਚ ਉਲਝ ਗਏ ਸਨ। ਖਾਮੋਸ਼ੀ ਸੀ। ਮੇਜ਼ ਤੇ ਕੁਝ ਵੀ ਨਹੀਂ ਸੀ ਪਿਆ ਫਿਰ ਵੀ ਸਾਡੀਆਂ ਨਜ਼ਰਾਂ ਖਾਲੀ ਮੇਜ਼ ਤੇ ਗੱਡੀਆਂ ਪਤਾ ਨਹੀਂ ਕੀ ਤਾਲਾਸ਼ ਕਰ



ਰਹੀਆਂ ਸਨ।

ਏਧਰ ਉਧਰ ਜਾਣ ਬੁਝ ਕੇ ਟਹਿਲਦੀ ਸਬ੍ਰਾ ਹੁਣ ਟੇਬਲ ਤੇ ਪਰਤ ਆਈ ਤੇ ਸਾਨੂੰ ਖਾਮੋਸ਼ ਬੈਠਿਆਂ ਦੇਖ ਬੋਲੀ, 'ਬਈ, ਤੁਹਾਨੂੰ ਦੋਹਾਂ ਨੂੰ ਤਾਂਇਕ ਮਿੰਟ ਵੀ ਇਕਲ਼ਿਆਂ ਨਹੀਂ ਛਡਣਾ ਚਾਹੀਦਾ, ਹੁਣ ਕੀ ਹੋਇਐ? ਤੁਸੀਂ ਆਮ ਲੋਕਾਂ ਵਾਂਗ ਗੱਲਾਂ ਨਹੀਂ ਕਰ ਸਕਦੇ?'

ਬਹੁਤ ਸਮਝਦਾਰ ਹੈ ਸਬ੍ਰਾ, ਵਡੀ ਸੀ ਤੇ ਵਡੇ ਹੋਣ ਦਾ ਪੂਰਾ ਫਰਜ਼ ਅਦਾ ਕਰਨਾ ਆਉਂਦਾ ਹੈ ਓਸਨੂੰ। ਸਭ ਸਮਝਦੀ ਹੈ, ਮੌਕਾ ਸੰਭਾਲਣ ਵਿਚ ਮਾਹਰ ਹੈ ਉਹ। ਬੋਲੀ, 'ਬਈ ਪਾਸ ਹੋਏ ਆਂ ਕੋਈ ਜਸ਼ਨ ਵਸ਼ਨ ਕਰੀਏ?'

'ਹਾਂ..ਹਾਂ ਸਬ੍ਰਾ ਠੀਕ ਹੀ ਕਹਿੰਦੀ ਹੈ, ਮੈਂ ਵੀ ਐਸਾ ਹੀ ਸੋਚ ਰਹੀ ਸੀ ਪਰ ਸਾਡੀ ਕਿਸਮਤ ਵਿਚ ਤਾਂ ਕੰਜੂਸ਼ ਜੱਟ ਮਿਲਿਐ , ਬੱਸ, ਐ ਡਾਬੇ ਦੀ ਚਾਹ ਦਾ ਕੱਪ ਹੀ ਗਨੀਮਤ ਸਮਝੋ', ਨਿਰਮਲ ਦੀਆਂ ਅੱਖਾਂ ਵਿਚ ਸ਼ਰਾਰਤ ਝਲਕ ਰਹੀ ਸੀ।

'ਤੂੰ ਸ਼ਾਇਦ ਠੀਕ ਹੀ ਕਹਿਨੀ ਏਂ, ਬਾਣੀਆਂ ਵਿਚ ਰਹਿ ਕੇ ਵਾਕਈ ਕੰਜੂਸੀ ਵਿਚ ਮਾਹਰ ਹੋ ਗਿਆ ਹਾਂ ਮੈਂ'। ਉਸਦੀ ਸ਼ਰਾਰਤ ਦਾ ਜਵਾਬ ਦਿੰਦਿਆਂ, ਮੈਂ ਕਿਹਾ।

'ਅੱਛਾ ਕਹਾਣੀਆਂ ਬੰਦ, ਕਿਸੇ ਵਧੀਆ ਜਿਹੇ ਰੈਸਟੋਰੈਂਟ ਚਲਿਆ ਜਾਵੇ ਤੇ ਸਾਰਾ ਦਿਨ ਐਸ਼ ਕੀਤੀ ਜਾਵੇ' ਸਬ੍ਰਾ ਨੇ ਫਰਮਾਨ ਸੁਣਾ ਦਿਤਾ। ਆਉਂਦੇ ਮੰਗਲਵਾਰ ਨਰੂਲਾ, ਕਨਾਟ ਪਲੇਸ ਪੂਰੇ ਬਾਰਾਂ ਵਜੇ ਮਿਲਣ ਦਾ ਪਰੋਗਰਾਮ ਪੱਕਾ ਕਰ ਲਿਆ ਗਿਆ।

'ਮਿਤਲ ਨੂੰ ਕੰਮ ਤੋਂ ਛੁਟੀ ਲਈ ਕੌਣ ਪੁਛੂ?' ਨਿਰਮਲ ਨੇ ਸਵਾਲ ਵੀ ਕਰ ਦਿਤਾ ਤੇ ਆਪੇ ਹੀ ਜਵਾਬ ਵੀ ਦੇ ਲ਼ਿਆ, 'ਐਹ ਤਾਂ ਸਬ੍ਰਾ ਰਾਣੀ ਦਾ ਕੰਮ ਏ, ਲਾਗੇ ਹੋ ਹੋ ਕੇ ਤਾਂ ਇਹ ਹੀ ਜ਼ਿਆਦਾ ਬੈਠਦੀ ਐ'।

'ਤੇ ਸ਼ਾਦੀ ਦਾ ਪ੍ਰਸਤਾਵ ਤਾਂ ਉਸ ਤੇਰੇ ਸਾਹਮਣੇ ਹੀ ਰਖਿਆ ਐ ਨਾਂ ਮੇਰੀ ਜਾਨ, ..... "ਨਿਰਮਲ ਨਾਲ ਸ਼ਾਦੀ ਕਰ ਰਿਹੈ"। ਦੋਨੋਂ ਸਹੇਲੀਆਂ ਲੜਕੀਆਂ ਵਾਲੀ ਛੇੜ ਛਾੜ ਦਾ ਮਜ਼ਾ ਲੈ ਰਹੀਆਂ ਸਨ ਇਹ ਭੁੱਲਕੇ ਕਿ ਮੈਂ ਵੀ ਉਨਾਂ ਨਾਲ ਸਾਂ।

ਉਨਾਂ ਦੀਆਂ ਗੱਲਾਂ ਵਿਚ ਸ਼ਰੀਕ ਹੁੰਦਿਆਂ ਮੈਂ ਕਿਹਾ, 'ਤੁਸੀ ਦੋਨੋਂ ਪੜੀਆਂ ਲਿਖੀਆਂ ਲੜਕੀਆਂ ਹੋ, ਤੁਹਾਨੂੰ ਕਿਤੇ ਵੀ ਇਸਤੋਂ ਵਧੀਆ ਜੌਬ ਆਸਾਨੀ ਨਾਲ ਮਿਲ ਸਕਦੀ ਏ ਫਿਰ ਮਿਤਲ ਦੇ ਹੀ ਕਿਉਂ?'

'ਸਬ੍ਰਾ ਰਾਣੀ ਨੂੰ ਮਿਤਲ ਦੀ ਝਿਕਝਿਕ ਸੁਣਨ ਦੀ ਆਦਤ ਜੋ ਪੈ ਗਈ ਏ, ਜੁੜ ਜੁੜ ਕੇ ਬਹਿਣ ਦੀ, 'ਮਿਤਲ ਸਾਹਿਬ ਐਹ ਕਿਵੇਂ ਕਰਾਂ', 'ਓਹ ਕਿਵੇਂ ਕਰਾਂ' ਤੇ ਉਹ ਇਹਦੇ ਮਗਰ ਬਸ ਪੂਛ ਹਿਲਾਈ ਫਿਰਦੈ। ਮੈਨੂੰ ਤਾਂ ਘਿਣ ਆਉਂਦੀ ਐ ਉਸਤੋਂ'।

'ਮੇਰੀ ਜਾਨ ਦੇਖੀ ਜਾ, ਮੇਰਾ ਮਾਇਆ ਜਾਲ,ਕਿਵੇਂ ਫਸਾਉਂਦੀ ਆਂ ਮੈਂ, ਬਾਣੀਏ ਦੇ ਪੁੱਤਰ ਨੂੰ'।

'ਮੈਨੂੰ ਤਾਂ ਡਰ ਆਉਂਦਾ, ਸਬ੍ਰਾ, ਕਿਤੇ ਉਹਨੂੰ ਫਸਾਉਂਦੀ ਆਪ ਹੀ ਨਾਂ ਫਸ

ਜਾਵੀਂ’। ਮੇਰੀ ਮੰਨਦੀ ਏਂ ਤਾਂ ਛਡ ਕੇ ਦੇਖ, ਬਹੁਤ ਹੋ ਗਿਆ। ਕੋਲਿਆਂ ਦੇ ਬਾਜ਼ਾਰ ਚੋਂ ਜਿਨਾਂ ਵੀ ਮਰਜ਼ੀ ਬਚ ਕੇ ਲੰਘੇਗੀ, ਮਾੜੀ ਮੋਟੀ ਕਾਲਖ ਤਾਂ ਲਗੂ ਹੀ ਲ਼ਗੂ’।

ਸਬ੍ਰਾ ਸ਼ਰਾਰਤ ਦੇ ਮੂਡ ਵਿਚ ਲਗਦੀ ਸੀ, ਉਸਨੇ ਨਿਰਮਲ ਦੀ ਗਲ੍ਹ ਤੇ ਹਲਕੀ ਜਿਹੀ ਚੂੰਡੀ ਭਰਦਿਆਂ ਕਿਹਾ, ‘ਜੇ ਫਸ ਗਈ ਤਾਂ ਵੀ ਕੋਈ ਖਾਸ ਮਾੜਾ ਨਹੀਂ, ਸੇਠਿਆਣੀ ਕਹਲਾਉਂਗੀ, ਮੋਟਰ ਕਾਰ, ਨੌਕਰ ਚਾਕਰ, ਮਿਸਿਜ਼ ਸਬ੍ਰਾ ਮਿਤਲ’। ਤੇ ਫਿਰ ਰਲਵਾਂ ਹਾਸਾ ਕਿੰਨੀ ਦੇਰ ਹਵਾ ਵਿਚ ਪਸਰਿਆ ਰਿਹਾ।

ਮੈਥੋਂ ਰਿਹਾ ਨਾ ਗਿਆ ਤੇ ਮੈਂ ਵਿਚੋਂ ਹੀ ਬੋਲ ਪਿਆ, ‘ਬੰਦੇ ਨੂੰ ਉਡਾਣ ਲੈਣ ਸਮੇਂ ਆਪਣੇ ਪਰਾਂ ਦੀ ਹਿੰਮਤ ਦਾ ਖਿਆਲ ਰਖਣਾ ਚਾਹੀਦਾ’..... ਖੈਰ ਮਿਤਲ ਆਪਣਾ ਦੁਸ਼ਮਣ ਤਾਂ ਨਹੀਂ, ਸੱਚ ਕਹਿ ਦਿਉ,ਅਸੀਂ ਤਿੰਨੇ ਇਕੱਠੇ ਜਾ ਰਹੇ ਆਂ, ਬੱਸ’।

‘ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਆਂ, ਐਵੇਂ ਬਹਾਨੇ ਕਾਤੋਂ ਬਨਾਣੇ ਨੇ, ਕੰਮ ਕਰਦੇ ਆਂ ਗੁਲਾਮੀ ਤਾਂ ਨਹੀਂ’। ਨਿਰਮਲ ਨੇ ਮੇਰੇ ਕਹੇ ਨਾਲ ਸਹਿਮਤੀ ਜ਼ਾਹਿਰ ਕੀਤੀ। ਖੈਰ ਐਨੀਆਂ ਗੱਲਾਂ ਕਹਾਣੀਆਂ ਤੋਂ ਬਾਦ ਫੈਸਲਾ ਹੋਇਆ ਕਿ ਸਬ੍ਰਾ ਮਿਤਲ ਨੂੰ ਦਸ ਦੇਵੇਗੀ।

ਹਰ ਕੋਈ ਹੀ ਉਤਸ਼ਾਹਤ ਸੀ ਇਸ ਇਕੱਠ ਲਈ। ਅਸੀਂ ਤਿੰਨੇ ਮਿਥੇ ਟਾਈਮ ਤੋਂ ਪਹਿਲਾਂ ਹੀ ਪਹੁੰਚ ਗਏ। ਲੰਚ ਲਈ ਅਜੇ ਸਵਖਤਾ ਮਹਿਸੂਸ ਹੋ ਰਿਹਾ ਸੀ ਇਸ ਲਈ ਸੈਂਟਰਲ ਪਾਰਕ ਵਿਚ ਜਾ ਬੈਠ ਗਏ, ਐਧਰ ਓਧਰ ਦੀਆਂ ਗੱਪਾਂ ਸ਼ੱਪਾਂ ਸ਼ੁਰੂ ਹੋ ਗਈਆਂ, ਹਾਸੇ ਮਜ਼ਾਕ ਦਾ ਦੌਰ ਚਲਣ ਲਗਾ। ਨਿਰਮਲ ਅਗੇ ਹੋ ਹੋ ਗਲਾਂ ਕਰਦੀ, ਹਸਦਿਆਂ ਕਿੰਨੀ ਪਿਆਰੀ ਲਗਦੀ ਸੀ ਉਹ। ਤੇ ਫਿਰ, ਮਾਹੌਲ ਇਕ ਦਮ ਬਦਲ ਗਿਆ ਮਿਤਲ ਝੂਮਦਾ ਹੋਇਆ ਸਾਡੇ ਵਲ ਨੂੰ ਤੁਰਿਆ ਆ ਰਿਹਾ ਸੀ। ਨਿਰਮਲ ਨੇ ਬੜੇ ਗੁੱਸੇ ਤੇ ਖਰਵੇਂ ਬੋਲਾਂ ਵਿਚ ਸਬ੍ਰਾ ਨੂੰ ਸੰਬੋਧਨ ਕਰਦਿਆਂ ਕਿਹਾ, ‘ਐਹ ਐਥੇ ਕੀ ਕਰ ਰਿਹੈ?’ ਤੇ ਫਿਰ ਆਪੇ ਹੀ ਜਵਾਬ ਦੇ ਕਹਿਣ ਲਗੀ, ‘ਤੂੰ ਵੈਸੇ ਈ ਬੇਕਾਰ ਏਂ...... ਕੁਛ ਵੀ ਸਹੀ ਤਰਾਂ ਨਹੀਂ ਕਰ ਸਕਦੀ’।

ਸਬ੍ਰਾ ਨੂੰ ਖੁਦ ਮਿਤਲ ਦਾ ਐਵੇਂ ਮੂੰਹ ਚੁਕ ਕੇ ਆ ਜਾਣਾ ਚੰਗਾ ਨਹੀਂ ਸੀ ਲਗਾ, ‘ਮੈਂ ..... ਮੈਂ ਤਾਂ ਸਰਸਰੀ ਗਲ ਕੀਤੀ ਸੀ , ਮੈਂ ਇਨਵਾਈਟ ਨਹੀਂ ਕੀਤਾ’।

ਐਨਾਂ ਤਾਂ ਨਿਰਮਲ ਵੀ ਜਾਣਦੀ ਸੀ ਕਿ ਮਿਤਲ ਮਹਾਂ ਢੀਠ ਐ ਤੇ ਸਬ੍ਰਾ ਏਨੀ ਬੇਵਕੂਫ ਵੀ ਨਹੀਂ, ਪਰ ਕਿਸੇ ਤੇ ਤਾਂ ਉਸ ਫਰੱਸਟਰੇਸ਼ਨ ਕਢਣੀ ਹੀ ਸੀ।

‘ਦੇਖੋ, ਕੋਈ ਫਰਕ ਨਹੀਂ ਪਏਗਾ ਜੇ ਉਹ ਵੀ ਆਪਣੀ ਖੁਸ਼ੀ ਵਿਚ ਸ਼ਾਮਲ ਹੋ ਗਿਆ ਤਾਂ। ਵਾਅਦਾ ਕਰੋ ਕਿ ਕੋਈ ਲੜੇਗਾ ਨਹੀਂ, ਅਜ ਦਾ ਦਿਨ ਖੁਬਸੂਰਤ ਹੀ ਰਹੇਗਾ’। ਮੇਰਾ ਕਿਹਾ ਨਿਰਮਲ ਨੂੰ ਬਹੁਤ ਅੱਛਾ ਲਗਾ, ਤੇ ਮੈਨੂੰ ਮਹਿਸੂਸ ਹੋਇਆ ਕਿ ਉਹ ਮੇਰੀ ਖੁੱਲ ਦਿਲੀ ਤੇ ਮਾਣ ਕਰਨ ਲਗੀ ਸੀ ਤੇ ਮੇਰੇ ਇਸ ਵਰਤਾਉ ਨੇ ਉਸਦਾ ਇਕ ਕਦਮ ਹੋਰ ਮੇਰੀ ਤਰਫ਼ ਵਧਾ ਦਿਤਾ ਸੀ। ਫਿਰ ਤੋਂ ਏਧਰ ਓਧਰ ਤੇ ਫ਼ਜ਼ੂਲੀਅਤ ਦੀਆਂ ਗੱਲਾਂ ਸ਼ੁਰੂ ਹੋਈਆਂ, ਮਿਤਲ ਹੁਬ ਹੁਬ ਕੇ ਘਟੀਆ ਜਿਹੀ ਕਿਸਮ ਦੇ ਚੁਟਕਲੇ ਸੁਨਾਣ



ਲਗਾ। ਚੁਟਕਲਿਆਂ ਨਾਲੋਂ ਉਸਤੇ ਹਾਸਾ ਜ਼ਿਆਦਾਆਉਂਦਾ। ਦਰਅਸਲ ਹਰਬੰਦੇ ਦਾ ਆਪਣਾ ਮਿਆਰ ਹੁੰਦੈ ਤੇ ਉਹ ਉਸ ਦਾਇਰੇ ਵਿਚੋਂ ਬਾਹਰ ਨਹੀਂ ਜਾ ਸਕਦਾ ਹੁੰਦਾ। ਉਸਦੇ ਹਾਸੇ ਵੀ ਉਸ ਹੱਦ ਬੰਦੀ ਵਿਚ ਮਹਿਦੂਦ ਹੁੰਦੇ ਹਨ।

ਥੋੜੀ ਦੇਰ ਪਹਿਲਾਂ ਨਿਰਮਲ ਦਾ ਸਬ੍ਰਾ ਤੇ ਗੁੱਸਾ ਐਵੇਂ ਵਾਧੂ ਜਿਹਾ ਹੀ ਸੀ। ਓਦਾਂ ਉਹ ਖੂਬ ਜਾਣਦੀ ਹੈ ਕਿ ਸਬ੍ਰਾ ਬਹੁਤ ਤੇਹ ਕਰਦੀ ਹੈ ਉਸਨੂੰ। ਵਡੀਆਂ ਭੈਣਾਂ ਏਦਾਂ ਦੀਆਂ ਈ ਹੁੰਦੀਆਂ ਨੇ, ਹਦੋਂ ਵਧ ਪਿਆਰ ਕਰਨਾਂ ਤੇ ਨਾਲ ਨਾਲ ਗੁੱਸਾ ਵੀ ਝੱਲ ਲੈਣਾ, ਛੋਟੀ ਸਮਝ, ਰਗ ਰਗ ਤੋਂ ਵਾਕਿਫੀ ਤੇ ਹੋਰ ਸਭ ਕੁਝ’।

‘ਮਿਤਲ ਆਈਏ..... ਛੋੜੀਏ ਇਨ੍ਹ ਬੋਰ ਲੋਗੋਂ ਕੋਂ, ਚਲੇਂ ਹਮ ਘੂੰਮ ਕਰ ਆਤੇ ਹੈਂ’।

ਮਿਤਲ ਨੇ ਮਾੜੇ ਜਿਹੇ ਪੈਰ ਮਲ੍ਹੇ, ਉਹ ਸਬ੍ਰਾ ਨਾਲ ਇਕੱਲਿਆਂ ਘੁੰਮਣ ਫਿਰਨ ਵਿਚ ਖੁਸ਼ ਵੀ ਸੀ ਪਰ ਨਿਰਮਲ ਤੇ ਮੈਨੂੰ ਇਕਲਿਆਂ ਦੇਖਣਾ ਉਸ ਕੋਲੋਂ ਜਰ ਵੀ ਨਹੀਂ ਸੀ ਹੋ ਰਿਹਾ। ਖੈਰ ਸਬ੍ਰਾ ਪਾਸ ਔਰਤਾਂ ਵਾਲੇ ਸਭ ਤਰੀਕੇ ਸਨ, ਮਿਤਲ ਨੂੰ ਕਿਵੇਂ ਪਿਛੇ ਪਿਛੇ ਫੇਰਨਾ ਉਸਨੂੰ ਖੂਬ ਆਉਂਦਾ ਜਾਪਦਾ ਸੀ। ਦੇਖਦਿਆਂ ਦੇਖਦਿਆਂ ਉਹ ਦੋਨੋਂ ਦੂਰ ਨਿਕਲ ਗਏ ਤੇ ਐਧਰ ਸਾਡੀ ਆਪਣੀ ਹੀ ਦੁਨੀਆਂ ਵਸਣ ਲਗੀ। ਕਈ ਵਾਰੀ ਬਹੁਤ ਸਾਰੀਆਂ ਗੱਲਾਂ ਕਰਨ ਦੀ ਜ਼ਰੂਰਤ ਹੀ ਨਹੀਂ ਪੈਂਦੀ, ਨਜ਼ਰਾਂ ਸਵਾਲ ਕਰਦੀਆਂ ਨੇ, ਨਜ਼ਰਾਂ ਜਵਾਬ ਦਿੰਦੀਆਂ ਨੇ। ਨਜ਼ਰ ਹੀ ਦਿਲ ਦੀਆਂ ਤੈਹਾਂ ਦੀ ਪੜਚੋਲ ਕਰਦੀ ਹੈ। ਨਜ਼ਰ ਨੂੰ ਦਿਲਾਂ ਦੇ ਧੁਰ ਅੰਦਰ ਜਗਾਹ ਬਣਾਉਣ ਦਾ ਹੁਨਰ ਆਉਂਦਾ ਹੁੰਦਾ ਹੈ। ਨਿਰਮਲ ਖਾਮੋਸ਼ ਬੈਠੀ ਐ ਤੇ ਮੈਂ ਵੀ ਚੁੱਪ ਚਾਪ। ਪਤਾ ਨਹੀਂ ਕਿਹੜੀ ਦੁਨੀਆਂ ਵਿਚ ਗੁੰਮ ਗਿਆ ਹਾਂ ਮੈਂ। ਜਾਗਦੀਆਂ ਅੱਖਾਂ ਨਾਲ ਸੁਪਨੇ ਦੇਖਣ ਦੀ ਮੁਹਾਰਤ ਹਾਸਲ ਹੈ ਮੈਨੂੰ। ਇਨਾਂ ਸੁਪਨਿਆਂ ਦੀ ਦੁਨੀਆਂ ਵਿਚ ਗਵਾਚ, ਪਿਆਰ ਦੇ ਉਡਣ ਖਟੋਲੇ ਤੇ ਸਵਾਰ, ਨਿਰਮਲ ਨੂੰ ਆਪਣੀ ਹੋਂਦ ਵਿਚ ਸਮੋਕੇ, ਸੱਤੀਂ ਅਸਮਾਨੀ ਉਡਣ ਲਗਾ ਹਾਂ ਮੈਂ .....। ਪਰ ਸੁਪਨਾ ਸਦਾ ਬਣਿਆਂ ਨਹੀਂ ਰਹਿੰਦਾ। .....ਨਿਰਮਲ ਘਾਹ ਦੀਆਂ ਪਤੀਆਂ ਨਾਲ ਗੱਲਾਂ ਕਰ ਰਹੀ ਹੈ, ਇਕ ਤੋੜਦੀ ਹੈ, ਇਕ ਸਲੀਕੇ ਨਾਲ ਰਖਦੀ ਹੈ, ਉਸ ਇਕ ਚਿੱਟੇ ਫੁਲ ਨੂੰ ਤੋੜਿਆ, ਉਸਦੇ ਨਾਜ਼ੁਕ ਗੁਲਾਬੀ ਪੋਟੇ ਉਹਨੂੰ ਸਾਂਭ ਸਾਂਭ ਰਖਣ ਵਿਚ ਮਸਰੂਫ਼ ਹਨ।

‘ਡਾਲੀ ਨਾਲੋਂ ਟੁੱਟਾ ਹੈ, ਮੁਰਝਾ ਜਾਏਗਾ’ ਮੈਂ ਆਖਿਆ।

‘ਪਬਲਿਕ ਪਾਰਕ ਵਿਚ ਉਗੇ ਫੁੱਲ ਦੀ ਕਿਸਮਤ ਵਿਚ ਪੈਰਾਂ ਥਲੇ ਮਥੋਲਿਆ ਜਾਣਾ ਲਿਖਿਐ ਹੁੰਦੈ, ਕਮ ਸੇ ਕਮ ਮੈਂ ਸਾਂਭ ਕੇ ਤਾਂ ਰਖਾਂਗੀ’।

‘ਖੂਬਸੂਰਤੀ ਮਰ ਜਾਵੇਗੀ। ਸੁਹਪਣ ਤਾਂ ਜੀਦਿਆਂ ਦੀ ਹੀ ਹੁੰਦੀ ਐ!

‘ਨਹੀਂ, ਖੁਬਸੂਰਤੀ ਤਾਂ ਨਜ਼ਰ ਵਿਚ ਹੁੰਦੀ ਐ, ਫੁੱਲ ਵਿਚ ਨਹੀਂ।

‘ਫਿਰ ਮਹਿਕ ਤਾਂ ਮਰ ਹੀ ਜਾਵੇਗੀ?’

‘ਨਹੀਂ.....ਨਹੀਂ, ਮਹਿਕ ਕਦੇ ਨਹੀਂ ਮਰਦੀ, ਮਹਿਕ ਤਾਂ ਦਿਲ਼ਾਂ ਵਿਚ ਸਮੋਈ ਹੁੰਦੀ ਹੈ’।

'ਹਰੇ ਤੇ ਸੁੱਕੇ ਵਿਚ ਫਰਕ ਤਾਂ ਹੁੰਦਾ ਹੀ ਹੈ ਤੇ ਬਹਾਰ ਤੇ ਖਿਜ਼ਾਂ ਵਿਚ ਫਰਕ ਤਾਂ ਹੋਏਗਾ?'

'ਤੁਹਾਡੇ ਮਹਿਸੂਸ ਕਰਨ ਤੇ ਹੁੰਦੈ, ਤਾਜ਼ਗੀ ਜ਼ਜ਼ਬਾਤਾਂ ਵਿਚ ਹੁੰਦੀ ਐ'।

'ਤਾਂ ਕੀ ਇਹ ਤਾਜ਼ਗੀ ਉਮਰ ਭਰ ਰਹਿ ਸਕਦੀ ਏ?'

'ਕਿਉਂ ਨਹੀਂ, ਵੱਲ ਆਉਣਾ ਚਾਹੀਦੈ'।

'ਤੇ ਫਿਰ ਵੱਲ ਕਿਵੇਂ ਆਉਂਦੈ?'

'ਬਸ ਆ ਜਾਂਦੈ'। ਉਸ ਨਜ਼ਰ ਉਠਾ ਮੇਰੀ ਤਰਫ਼ ਦੇਖਿਆ। ਉਸ ਨਜ਼ਰ ਵਿਚ ਹਿੰਮਤ ਸੀ, ਠਹਿਰਾਉ ਸੀ, ਹੌਸਲਾ ਤੇ ਆਤਮ ਵਿਸ਼ਵਾਸ ਵੀ। ਫਿਰ ਤੋਂ ਖ਼ਾਮੋਸ਼ੀ ਛਾ ਗਈ, ਫਿਰ ਤੋਂ ਸੁਪਨਿਆਂ ਦਾ ਸਫ਼ਰ ਸੁਰੂ ਹੁੰਦਾ ਹੈ .....।

ਮੇਰੀਆਂ ਨਜ਼ਰਾਂ ਉਸਦੇ ਨਾਜ਼ਕ ਪੋਟਿਆ ਤੇ ਟਿਕੀਆਂ ਹੋਈਆਂ ਹਨ, ਬੜੀ ਹੀ ਸਾਵਧਾਨੀ ਨਾਲ ਉਸ ਇਕ ਹੋਰ ਸਫ਼ੇਦ ਫੁੱਲ ਤੋੜਿਆ ਤੇ ਸੰਭਾਲ ਕੇ ਡਾਇਰੀ ਦਾ ਪੰਨਾ ਖੋਲ ਉਸ ਵਿਚ ਰਖ ਲਿਐ।

'ਇਹ ਦੂਜਾ ਕਿਉਂ?' ਮੈਂ ਪੁਛਦਾ ਹਾਂ।

'ਸਾਥ ਜ਼ਰੂਰੀ ਹੁੰਦਾ ਹੈ'। ਜ਼ਿੰਦਗੀ ਦੇ ਟੇਡੇ ਮੇਡੇ ਰਸਤਿਆਂ ਤੇ ਚਲਦਿਆਂ ਜੀਅ ਲਗਾ ਰਹਿੰਦੈ।

ਪ੍ਰੇਮ ਮਾਰਗ ਦੇ ਦੋ ਮੁਸਾਫ਼ਿਰਾਂ ਦੀ ਪਿਆਰ ਕਹਾਣੀ ਦੀ ਇਬਤਦਾ ਦਾ ਇਹ ਪਹਿਲਾ ਕਦਮ ਸੀ।

ਫਿਰ ਤੋਂ ਆਪਣੀ ਹੀ ਦੁਨੀਆਂ ਵਲ ਪਰਤ ਆਇਆ ਹਾਂ, ਤੇ ਇਕ ਦਮ ਬੋਲ ਉਠਦਾ ਹਾਂ, ਜਿਵੇਂ ਕੋਈ ਅਭੜਵਾਹੇ ਡੂੰਘੀ ਨੀਂਦੋਂ ਜਾਗਦਾ ਹੈ, ' ਹਾਂ ...... ਹਾਂ, ਸਾਥ ਜ਼ਰੂਰੀ ਹੁੰਦੈ'।

'ਨਿਰਮਲ, ਮੈਂ ਆਪਣੇ ਦਿਲ ਦੀ ਇਕ ਗਲ ਤੇਰੇ ਨਾਲ ਸ਼ੇਅਰ ਕਰਨੀ ਚਾਹੁੰਦਾਂ ਪਰ ਝਿਜਕ ਆਉਂਦੀ ਐ, ਕਿਤੇ ਤੂੰ ਬੁਰਾ ਹੀ ਨਾਂ ਮਨਾ ਲਵੇਂ'। .....ਬੜੇ ਗਹੁ ਨਾਲ ਮੇਰੀਆਂ ਏਧਰਲੀਆਂ ਓਧਰਲੀਆਂ ਸੁਣ ਰਹੀ ਸੀ ਉਹ। ਸੋਚਦੀਹੋਵੇਗੀ ਕਿ ਮੈਂ ਜੋ ਕਹਿਣਾ ਹੈ ਕਹਿ ਕਿਉਂ ਨਹੀਂ ਦਿੰਦਾ। ਸ਼ਾਇਦ ਉਹ ਜਾਣਦੀ ਵੀ ਹੈ ਕਿ ਮੈਂ ਕੀ ਕਹਿਣ ਵਾਲਾ ਹਾਂ, ਫਿਰ ਵੀ ਉਹ ਤਾਂ ਤਰਸ ਗਈ ਹੈ, ਪਿਆਰ ਇਜ਼ਹਾਰ ਦੇ ਦੋ ਲਫ਼ਜ਼ਾਂ ਨੂੰ ਮੇਰੇ ਮੂੰਹੋਂ ਸੁਨਣ ਲਈ। ਦੁਨੀਆਂ ਦੀ ਹਰ ਔਰਤ ਹੀ ਤਾਂਘਦੀ ਹੈ ਕਿ ਕਦੋਂ ਕੋਈ ਇਹਨਾਂ ਲਫ਼ਜ਼ਾਂ ਦੀ ਝਣਕਾਰ ਉਸਦੇ ਕੰਨਾਂ ਵਿਚ ਗੂੰਜੇ ਤੇ ਫਿਰ ਉਹਦੇ ਧੁਰ ਵਜੂਦ ਵਿਚ ਲਹਿ ਉਸਦੀ ਜ਼ਿੰਦਗੀ ਦਾ ਸੰਗੀਤ ਬਣ ਜਾਵੇ। ਤੇ ਮੈਥੋਂ ਕੁਝ ਬੋਲਿਆ ਹੀ ਨਹੀਂ ਜਾ ਰਿਹਾ, ਮੇਰੇ ਜ਼ਿਹਨ ਵਿਚ ਉਹ ਲ਼ਫ਼ਜ਼ ਨਹੀਂ ਆ ਰਹੇ ਜੋ ਮੇਰੇ ਜਜ਼ਬਾਤਾਂ ਦੀ ਸਹੀ ਤਰਜ਼ਮਾਨੀ ਕਰ ਸਕਣ। ਘੁਮਾ ਫਿਰਾ ਕੇ ਗੱਲ ਕਰਨ ਦੀ ਮੇਰੀ ਆਦਤ ਜਾਂਦੀ ਨਹੀਂ, ਕਦੀ ਕਦੀ ਗਲ ਕਰਦਿਆਂ ਮੈਂ ਖੁਦ ਹੀ ਭੁਲ ਜਾਂਦਾ ਹਾਂ ਕਿ ਕੀ ਕਹਿਣ ਦੀ ਕੋਸ਼ਸ਼ ਕਰ ਰਿਹਾਂ ਹਾਂ ਤੇ ਅਸਲੀ ਮੁਦਾ ਕਈ ਵਾਰ ਗੁਆਚ ਜਾਂਦਾ ਹੈ, ਸੁਨਣ ਵਾਲਾ ਵੀ ਕਦੇ ਤਾਂ ਅੱਕ ਹੀ



ਜਾਂਦਾ ਹੋਵੇਗਾ ਪਰ ਮੈਂ ਤਾਂ ਮੈਂ ਆਂ, 'ਵਾਦੜੀਆਂ ਸਜਾਦੜੀਆਂ ਨਿਬਣ ਸਿਰਾਂ ਦੇ ਨਾਲ' ਦੀ ਕਹਾਵਤ ਨੂੰ ਯਾਦ ਕਰ ਧਰਵਾਸ ਕਰ ਲੈਨਾਂ। ਬਦਲਾਂ, ਐਨੀਂ ਸ਼ਾਇਦ ਮੇਰੀ ਅਜੇ ਜ਼ਰੂਰਤ ਨਹੀਂ।

ਨਿਰਮਲ ਮੇਰੇ ਬੋਲ਼ਾਂ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੀ ਹੈ।

'ਨਿਰਮਲ ..... ਮੈਂ ..... ਮੈਨੂੰ ..... ਤੇਰੀ ਖੁਸ਼ੀ ਮੇਰੇ ਲਈ ਬਹੁਤ ਮਾਅਨੇ ਰਖਦੀ ਐ ਤੇ ਕੋਈ ਵੀ ਗੱਲ ਜਿਹੜੀ ਤੇਰੇ ਮੱਥੇ ਤੇ ਸ਼ਿਕਨ ਲਿਆਵੇ ਉਹ ਮੈਥੋਂ ਝੱਲੀ ਨਹੀਂ ਜਾਂਦੀ, ਲੇਕਿਨ ਅਜ ਮੈਂ ਹਿੰਮਤ ਕਰਕੇ ਸਭ ਕੁਝ ਕਹਿ ਦੇਣਾ ਚਾਹੁੰਦਾ ਹਾਂ, ..... ਮੈਂ ਤੈਨੂੰ ..... ਅਜੇ ਮੇਰੇ ਮੂੰਹੋਂ ਇੰਨੇ ਲਫ਼ਜ਼ ਨਿਕਲੇ ਹੀ ਸਨ ਕਿ ਮਿਤਲ ਦਾ ਬੇਵਕਤਾ ਹਥ ਆਣ ਮੇਰੇ ਮੋਢੇ ਤੇ ਆਣ ਟਿਕਦਾ ਹੈ। ਬਸ ਫਿਰ ਕੀ ਸੀ ਅਸਮਾਨੀ ਉਡਦਾ ਦਿਮਾਗ਼ ਧੜੰਮ ਦੇਣੀ ਆ ਜ਼ਮੀਨ ਤੇ ਡਿਗਦਾ ਹੈ। ਫਿਰ ਉਹੀ ਛੋਟੀਆਂ ਛੋਟੀਆਂ ਫਜ਼ੂਲ ਗੱਲ਼ਾਂ ਤੇ ਵਾਧੂ ਜਿਹੇ ਹਾਸਿਆਂ ਵਿਚ ਮਨ ਉਲਝਣ ਲਗਾ ਹੈ। ਗੁੱਸਾ ਵੀ ਬਹੁਤ ਆਇਆ ਹੈ ਆਪਣੇ ਆਪ ਤੇ, ਤੇ ਤਰਸ ਵੀ। ਆਪਣੀ ਨਾਹਿੰਮਤੀ ਦੀ ਸ਼ਰਮਸਾਰੀ ਵੀ ਹੋਈ ਹੈ। ਕੀ ਸੋਚਦੀ ਹੋਏਗੀ ਨਿਰਮਲ?

.....ਪਿਆਰ ਕੋਈ ਪਾਪ ਤਾਂ ਨਹੀਂ ਹੈ ਤਾਂ ਫਿਰ ਮੈਂ 'ਮੈਂ, ਮੈਂ'ਵਿਚ ਹੀ ਵਕਤ ਕਿਉਂ ਖਰਾਬ ਕਰੀ ਜਾ ਰਿਹਾ ਹਾਂ। ਮੈਂ ਇਹ ਵੀ ਖੂਬ ਜਾਣਦਾਂ ਕਿ ਵਕਤ ਸਿਰ ਫੈਸਲਾ ਨਾਂ ਲ਼ੈ ਸਕਣ ਦੀ ਇਸ ਦੁਚਿਤੀ ਤੇ ਹਿਚਕਚਾਹਟ ਕਾਰਨ ਜ਼ਿੰਦਗੀ ਦੀ ਗੱਡੀ ਖੁੰਝ ਵੀ ਸਕਦੀ ਹੈ ਤੇ ਫਿਰ ਬੰਦੇ ਦੇ ਪਾਸ ਪਛਤਾਵੇ ਤੋਂ ਸਿਵਾ ਹੋਰ ਕੁਝ ਵੀ ਰਹਿ ਨਹੀਂ ਜਾਂਦਾ। ਮੈਨੂੰ ਸਭ ਦੇ ਸਾਹਮਣੇ ਨਿਰਮਲ ਦਾ ਹਥ ਮੰਗ ਲੈਣਾ ਚਾਹੀਦਾ ਹੈ।

ਸਵਾਲ, ਕਤਾਰਾਂ ਬੰਨ ਫਿਰ ਤੋਂ ਮੇਰੇ ਜ਼ਿਹਨ ਦੇ ਦਰਵਾਜ਼ੇ ਆ ਖੜੇ ਹੋਏ ਹਨ,

'ਕੀ ਨਿਬਾਹ ਸਕੇਂਗਾ?.......ਮਾਂ ਬਾਪ ਭੈਣ ਭਾਈ ਕੀ ਸੋਚਣਗੇ?....... ਭਾਈਚਾਰਾ, ਕੀ ਕਹੇਗਾ?.......ਅਜੇ ਤਾਂ ਉਮਰ ਹੀ ਕੀ ਹੈ ਤੇ ਇਹ ਪਿਆਰ, ਬਿਉਹਾਰ ਦੇ ਮਸਲੇ?..... ਕੀ ਇਹ ਵਾਕਈ ਦੋ ਦਿਲਾਂ ਦਾ ਸੱਚ ਹੈ ਜਾਂ ਬਦਨਾਂ ਦੀ ਹਵੱਸ?.....।

.....ਦਿਮਾਗ ਵੀ ਕੀ ਸ਼ੈਅ ਹੈ, ਅੱਖ ਦੇ ਫੋਰੇ ਵਿਚ ਕਿਥੋਂ ਦਾ ਕਿਥੇ ਪਹੁੰਚ ਜਾਂਦਾ ਹੈ। ਨਿਰਮਲ ਬਾਰੇ ਉਹਦੇ ਨਾਂ ਤੋਂ ਸਿਵਾ ਤਾਂ ਮੈਂ ਕੁਝ ਜਾਣਦਾ ਹੀ ਨਹੀਂ, ਅੰਮੀ ਜਾਨ ਕੌਣ ਹੈ, ਜੱਟ ਲੋਗ ਮਾਂ ਨੂੰ ਤਾਂ ਅੰਮੀ ਜਾਨ ਨਹੀ ਕਹਿੰਦੇ । ਨਿਰਮਲ ਸਹੀ ਪੰਜਾਬਣਾਂ ਵਾਂਗ ਬੋਲਦੀ ਐ, ਪੰਜਾਬੀਆਂ ਵਾਲਾ ਰਹਿਣ ਸਹਿਣ, ਤਾਂ ਫਿਰ ਸਬ੍ਰਾ ਨਾਲ ਕੀ ਰਿਸ਼ਤਾ? ਜਦੋਂ ਵੀ ਮੈਂ ਉਸਦੇ ਬਾਰੇ ਜਾਨਣਾ ਚਾਹਿਐ, ਬਸ ਟਾਲ ਛਡਦੀ ਹੈ, ਇਹ ਕਹਿਕੇ ਕਿ ਤੁਹਾਡੀ ਅਜੇ ਵਾਰੀ ਨਹੀਂ ਆਈ ਤੇ ਜਦੋਂ ਆਏਗੀ ਜੋ ਚਾਹੋ ਪੁਛ ਲੈਣਾ। ਅਜੇ ਤਾਂ ਮੇਰਾ 'ਸਰਦਾਰ ਪ੍ਰਕਾਸ਼' ਬਾਰੇ ਜਾਨਣਾ ਬਹੁਤ ਬਾਕੀ ਹੈ। ਖਾਮੋਸ਼ ਹੋ ਜਾਂਦਾ ਹਾਂ, ਜ਼ਬਰਦਸਤੀ ਮੇਰੇ ਕਿਰਦਾਰ ਵਿਚ ਸ਼ਾਮਲ ਨਹੀਂ ਹੈ।

.....ਸ਼ਾਦੀ ਕਰਕੇ ਇਥੋਂ ਪੰਜਾਬ ਜਾਵਾਂਗਾ, ਬੀਜੀ ਭਾਪਾ ਜੀ ਨੂੰ ਮਿਲਾਉਣ ਲਈ ਜਾਂ ਫਿਰ ਪਿੰਡੋਂ ਬਰਾਤ ਲੈ ਕੇ ਜਾਵਾਂਗਾ?.....ਐਦਾਂ ਕੰਵਾਰੀ ਲੜਕੀ ਨੂੰ ਪਿੰਡ ਨਹੀਂ

ਲੈਜਾ ਸਕਦਾ?......ਕੀ ਮੈਂ ਇਹ ਜ਼ਿੰਮੇਵਾਰੀ ਨਿਭਾ ਸਕਦਾਂ? ਕਿਹੜੀ ਆਮਦਨ ਨਾਲ ਉਸਨੂੰ ਨਾਲ ਰਖ ਸਕਾਂਗਾ। ਮੇਰੇ ਪਾਸ ਹੈ ਹੀ ਕੀ ਅਜੇ ਇਕ ਕਮਰਾ ਕਿਰਾਏ ਦਾ। ਮੈਨੂੰ ਇੰਤਜ਼ਾਰ ਕਰਨਾ ਹੋਏਗਾ।..... ਅਜੇ ਕਲ ਹੀ ਤਾਂ ਜਵਾਨੀ ਵਿਚ ਪੈਰ ਰਖਿਐ। ਪਿਆਰ ਰੂਹ ਦੀ ਖੁਰਾਕ ਸਹੀ, ਮੰਨਿਆਂ, ਪਰ ਢਿਡ ਤਾਂ ਚਾਰਾ ਮੰਗਦਾ ਹੀ ਹੈ। ਲੇਕਿਨ ਮੈਂ ਕੀ ਕਰਾਂ ਉਸਤੋਂ ਬਿਨਾਂ ਜੀਣਾ ਤਕ ਮੁਸ਼ਕਲ ਹੁੰਦਾ ਜਾ ਰਿਹਾ ਹੈ। ਇਕ ਪਲ ਨਹੀਂ ਮਿਲਦੀ ਤਾਂ ਇੰਜ ਲਗਦਾ ਹੈ ਜਿਵੇਂ ਮੇਰੇ ਅੰਦਰ ਕੁਝ ਬੁਝ ਗਿਆ ਹੋਵੇ। ਅੱਖਾਂ ਉਸਨੂੰ ਦੇਖਦਿਆਂ ਨਹੀਂ ਰਜਦੀਆਂ।

..... ਮੈਂ ਝੂਠੇ ਵਾਅਦਿਆਂ ਵਿਚ ਵਿਸ਼ਵਾਸ ਨਹੀਂ ਰਖਦਾ। ਝੂਠ ਤੇ ਰਖੀ ਰਿਸ਼ਤਿਆਂ ਦੀ ਬੁਨਿਆਦ ਬਹੁਤ ਰੇਤਲੀ ਹੁੰਦੀ ਹੈ। ਮਜ਼ਬੂਤ ਇਮਾਰਤ ਮਜ਼ਬੂਤ ਨੀਂਹ ਤੇ ਉਸਰਦੀ ਹੈ। 'ਜੇ ਕਹਿ ਲਿਆ ਤਾਂ ਕਰ ਦਿਤਾ, ਜੇ ਚਲ ਪਏ ਤਾਂ ਪਿਛੇ ਮੁੜ ਦੇਖਣਾ ਕੈਸਾ' ਬਸ ਇਹ ਹੀ ਹੈ ਮੇਰੇ ਖ਼ੂਨ ਦੀ ਤਾਸੀਰ, ਵਡਿਆਂ ਬਜ਼ੁਰਗਾਂ ਤੋਂ ਇਹੀ ਸਿਖਿਐ ਤੇ ਜਦੋਂ ਕਦੇ ਅਰਦਾਸ ਵੀ ਕੀਤੀ ਤਾਂ ਬਸ ਇਹੀ ਮੰਗਿਆ, 'ਮਾਲਕਾ ਮੈਨੂੰ ਸਹੀ ਰਸਤਿਆਂ ਤੇ ਚਲਣ ਦੀ ਸਮਰਥਾ ਤੇ ਕਹਿਆ ਨਿਭਾ ਸਕਣ ਦੀ ਹਿੰਮਤ ਬਖਸ਼ੀਂ '।

ਐਹੀ ਕਿੱਸਾ ਫੈਸਲਿਆਂ ਦਾ ਵੀ ਤਾਂ ਹੈ। ਇਕ ਬੰਦੇ ਐਸੇ ਹਨ ਜੋ ਹਰ ਫੈਸਲਾ ਜਲਦੀ ਜਲਦੀ ਕਰ ਲੈਂਦੇ ਹਨ, ਬਿਨਾ ਸੋਚਿਆਂ ਸਮਝਿਆਂ। ਐਸੇ ਜਲਦੀਬਾਜ਼ੀ ਵਿਚ ਲਏ ਫੈਸਲੇ ਅਕਸਰ ਸਹੀ ਨਹੀਂ ਹੁੰਦੇ, ਉਨਾਂ ਨੂੰ ਸਿਰੇ ਚੜ੍ਹਾਉਣਾ ਮੁਸ਼ਕਲ ਹੋ ਜਾਂਦਾ ਹੈ। ਦੂਜੀ ਕਿਸਮ ਉਨਾਂ ਦੀ ਹੈ ਜਿਹਨਾ ਤੇ ਕਿਸਮਤ ਸਦਾ ਮਿਹਰਬਾਨ ਰਹਿੰਦੀ ਹੈ ਪਰਮਾਤਮਾ ਦੀ ਬਖਸ਼ਸ਼ ਸਦਕਾ ਸਭ ਕੁਝ ਖੁਦ ਬਖੁਦ ਨੇਪਰੇ ਚੜ੍ਹਦਾ ਜਾਂਦਾ ਹੈ। ਮੇਰੀ ਵਾਰੀ ਤੀਜੀ ਤੇ ਬਹੁ ਗਿਣਤੀ ਵਾਲੀ ਕਤਾਰ ਵਿਚ ਆਉਂਦੀ ਹੈ। ਹਰ ਗਲ ਨੂੰ ਬਾਰ ਬਾਰ ਸੋਚੀ ਜਾਣਾ,'ਐਹ ਹੋ ਗਿਆ ਤਾਂ ਕੀ ਹੋਏਗਾ? ਔਹ ਹੋ ਗਿਆ ਤਾਂ ਕੀ ਹੋਵੇਗਾ? ਤੇ ਜੇ ਕੁਛ ਵੀ ਨਾਂ ਹੋਇਆ ਤਾਂ ਫਿਰ ਕੀ ਹੋਵੇਗਾ?' ਨਾਕਾਮਯਾਬੀ ਦਾ ਖਤਰਾ, ਦੂਸਰੇ ਦੀ ਰੁਸਵਾਈ ਦਾ ਫਿਕਰ, ਮੇਰੇਫੈਸਲਿਆਂ ਦਾ ਬਸ ਇਹੀ ਦਾਇਰਾ ਰਿਹਾ ਹੈ। ਸੋਚ ਸੋਚਦਿਆਂ, ਹੀਰਾਂ ਦੇ ਝੁੰਡ ਕੋਲੋਂ ਗ਼ੁਜ਼ਰ ਜਾਂਦੇ ਰਹੇ। ਸਾਰੀ ਜ਼ਿੰਦਗੀ, ਬਸ ਦੇਰ ਹੋ ਜਾਂਦੀ ਰਹੀ। ਕੁਝ ਕਰਨ ਵੇਲੇ, ਕੁਝ ਕਹਿਣ ਵੇਲੇ, ਕਦੇ ਵਿਛੜਨ ਵੇਲੇ ਤੇ ਕਦੇ ਮਿਲਾਪ ਵੇਲੇ, ਬਸ ...... ਦੇਰ ਹੀ ਹੋ ਜਾਂਦੀ ਰਹੀ ਹੈ। ਵਕਤ ਤਾਂ ਇਕ ਰਫਤਾਰ ਨਾਲ ਚਲਿਆ ਹੀ ਜਾਂਦਾ ਹੈ। ਰੇਲਗਡੀ ਉਡੀਕ ਨਹੀਂ ਕਰਦੀ, ਜੋ ਹਿੰਮਤ ਕਰਦਾ ਹੈ, ਜਾ ਚੜ੍ਹਦਾ ਹੈ ਤੇ ਜੋ ਜਕਾਂ ਤਕਾਂ ਵਿਚ ਰਹਿ ਜਾਂਦਾ ਹੈ, ਰਹਿ ਜਾਂਦਾ ਹੈ। ਮੈਨੂੰ ਆਪਣੇ ਕਮਜ਼ੋਰ ਸੁਭਾਅ ਦੀ ਅਛੀ ਤਰਾਂ ਵਾਕਫੀਅਤ ਹੈ ਇਸ ਕਰਕੇ ਮੇਰੇ ਲਈ ਲ਼ਾਜ਼ਮ ਹੈ ਕਿ ਮੈਂ ਨਿਰਮਲ ਬਾਰੇ ਕੋਈ ਸਹੀ ਫੈਸਲਾ ਲੈ ਲੈਂਦਾ ਤੇ ਜਲਦ ਲੈ ਲੈਂਦਾ।

ਇਹ ਕੀ ਲੇਖਾ ਜੋਖਾ ਲੈ ਬੈਠਾ ਹਾਂ ਮੈਂ, ਪਿਆਰ ਕੋਈ ਵਪਾਰ ਤਾਂ ਨਹੀਂ ਜੋ ਗਿਣ ਮਿਥ ਕੇ ਕੀਤਾ ਜਾ ਸਕੇ। ਹਿਸਾਬਾਂ ਕਿਤਾਬਾਂ ਨਾਲ ਲੇਖੇ ਜੋਖੇ ਹੁੰਦੇ ਹਨ, ਪਿਆਰ ਦੀ ਕੋਈ ਮਿਕਦਾਰ ਨਹੀਂ ਹੁੰਦੀ ਤੇ ਨਾਂ ਹੀ ਕੋਈ ਐਸਾ ਪੈਮਾਨਾ ਬਣਿਆਂ ਜਿਸਦੇ ਨਾਲ



ਮਾਪ ਕੇ ਇਹ ਫੈਸਲਾ ਕਰ ਸਕੀਏ ਕਿ ਇਹ ਰੰਗਤ ਕਿਥੋਂ ਤਕ ਚੜ ਚੁਕੀ ਹੈ।

ਨਿਰਮਲ ਦਾ ਨਾਂ ਲੈਂਦਿਆਂ ਮੈਨੂੰ ਇਕ ਨਿਘ ਨਿਘ ਜਿਹਾ ਆਉਣ ਲਗਦਾ ਹੈ, ਉਸਦੇ ਸਾਹਾਂ ਦੀ ਖੁਸ਼ਬੋ ਮੇਰੇ ਬਹੁਤ ਕਰੀਬ ਹੋ ਗੁਜ਼ਰੀ ਹੈ, ਮੇਰਾ ਸਭੋ ਕੁਛ ਤੇ ਆਸ ਪਾਸ ਨੂੰ ਮਹਿਕਾ ਮਹਿਕਾ ਗਈ ਹੈ। ਉਸਦੀਆਂ ਮਿਠੀਆਂ ਗੱਲਾਂ ਮੇਰੇ ਜ਼ਾਇਕੇ ਨੂੰ ਸ਼ਹਿਦ ਸ਼ਹਿਦ ਕਰ ਗਈਆਂ ਹਨ। ਉਸਦੀ ਮੁਸਕਾਣ ਨੂੰ ਯਾਦ ਕਰ ਮੇਰੇ ਬੁਲ ਫੜਕਣ ਲਗਦੇ ਹਨ ਤੇ ਮੈਂ ਜਾਗਦਿਆਂ, ਉਸਦੀ ਛੁਹ ਦੇ ਸੁਪਨਿਆਂ ਦੀ ਦੁਨੀਆਂ ਵਿਚ ਗੁਆਚ ਜਾਣ ਦਾ ਅਨੰਦ ਮਾਨਣ ਲਗਦਾ ਹਾਂ। ਮੇਰੀ ਹੋਂਦ ਦਾ ਹਿਸਾ ਬਣ ਚੁਕੀ ਏ 'ਨਿਰਮਲ', ਉਠਦਿਆਂ, ਬਹਿੰਦਿਆਂ, ਜਾਗਦਿਆਂ, ਸੌਂਦਿਆਂ ਬਸ 'ਨਿਰਮਲ ਹੀ ਨਿਰਮਲ'।

.....ਉਹ ਹਦੋਂ ਵਧ ਕੇ ਖੁਬਸੂਰਤ ਹੈ, ਪਰਮਾਤਮਾ ਉਸ ਦੇ ਵਰਗੀ ਸ਼ਾਇਦ ਉਸ ਨੂੰ ਹੀ ਬਣਾ ਸਕਿਆ ਸੀ। ਸੁਗੜ, ਸਿਆਣੀ, ਹਿੰਮਤੀ ਤੇ ਹੌਸਲੇ ਵਾਲੀ ਲੜਕੀ ਜੋ ਤੇ ਮੇਰੇ ਰੋਮ ਰੋਮ ਵਿਚ ਬਸੀ ਹੋਈ ਹੈ। ਬਸ ਮੇਰਾ ਫੈਸਲਾ ਹੋ ਗਿਐ,ਮੈਂ ਆਪਣੀ ਜ਼ਿੰਦਗੀ ਓਸ ਨਾਲ ਬਿਤਾਉਣੀ ਚਾਹੁੰਦਾਂ।..... ਹਾਂ, ਇਹ ਮੇਰਾ ਫੈਸਲਾ ਵੀ ਹੈ ਤੇ ਫਰਿਆਦ ਵੀ। ਮੇਰਾ ਮੋਢਾ ਕਿਸੇ ਨਾਲ ਟਕਰਾ ਜਾਂਦਾ ਹੈ, ਖ਼ਿਆਲਾਂ ਦੀ ਲੜੀ ਟੁਟਦੀ ਹੈ, ਸੁਪਨਿਆਂ ਦੀ ਅਸਮਾਨੀ ਬਸਤੀ ਚੋਂ ਫਿਰ ਜ਼ਮੀਨ ਤੇ ਮੁੜਦਾ ਹਾਂ।

ਨਰੂਲਾ ਦਾ ਖਾਣਾ ਬੜਾ ਲਜ਼ੀਜ਼ ਸੀ, ਅਛੀ ਕੰਪਨੀ ਨੇ ਉਸਨੂੰ ਹੋਰ ਵੀ ਸਵਾਦਲਾ ਬਣਾ ਦਿਤਾ ਹੋਇਆ ਸੀ । ਭਾਵੇਂ ਮਿਤਲ ਦੀ ਮੌਜੂਦਗੀ ਵਿਚ ਅਸੀਂ ਬਹੁਤੀਆਂ ਖੁੱਲ ਕੇ ਗੱਲਾਂ ਨਹੀਂ ਸਾਂ ਕਰ ਸਕੇ,ਪਰ ਸਾਡੇ ਤਿੰਨਾਂ ਲਈ ਕੋਈ ਵੀ ਵਿਸ਼ਾ ਘੰਟਿਆਂ ਬਧੀ ਵਿਚਾਰ ਵਟਾਂਦਰੇ ਦਾ ਸਾਧਨ ਬਣ ਸਕਦਾ ਸੀ। ਚਾਹੇ ਗੱਲ ਇਸ਼ਕ ਮਜਾਜ਼ੀ ਦੀ ਹੋਵੇ ਜਾਂ ਇਸ਼ਕ ਹਕੀਕੀ ਦੀ, ਚਾਹੇ ਰੂਹਾਨੀਅਤ ਹੋਵੇ ਜਾਂਅਜ ਦੀ ਚਲ ਰਹੀ ਰਾਜਨੀਤੀ ਦੀ, ਸਾਨੂੰ ਇਕ ਦੂਜੇ ਦੀ ਕੰਪਨੀ ਵਿਚ ਖੁਸ਼ ਰਹਿਣਾ ਆਉਦੈ। ਮਿਤਲ ਦੇ ਐਸੇ ਸ਼ੌਕ ਨਾਂ ਹੋਣ ਕਰਕੇ ਅਸੀਂ ਉਸਦੇ ਮਨ ਭਾਉਂਦੀ ਦਾ ਵਾਹਵਾ ਖਿਆਲ ਰਖ ਰਹੇ ਹਾਂ। ਫਿਲਮਾਂ ਦੀਆਂ ਕਹਾਣੀਆਂ ਤਾਂ ਹਰ ਇੰਡੀਅਨ ਦਾ ਮਨ ਪ੍ਰਚਾਵਾ ਹੈਨ ਹੀ, ਵੈਸੇ ਵੀ ਮਿਤਲ ਨੂੰ ਫਿਲਮ ਇੰਡਸਟਰੀ ਦਾ ਕਾਫੀ ਗਿਆਨ ਲਗਦਾ ਹੈ, ਇਕ ਤੋਂ ਬਾਅਦ ਇਕ ਹੋਰ।

'ਬਈ ਮੈਂ ਤਾਂ ਕੌਫ਼ੀ ਲਵਾਂਗੀ, ਹੋਰ ਕੋਈ .....?' ਸਬ੍ਰਾ ਨੇ ਹਵਾ ਵਿਚ ਸਵਾਲ ਕੀਤਾ।

'ਸਬ੍ਰਾ, ਮੈਂ ਤਾਂ ਸਦਾ ਹੀ ਕੌਫ਼ੀ ਪੀਣ ਵਾਲੇ ਨਾਲ ਹੁੰਦਾਂ, ਮੇਰਾ ਤਾਂ ਤੂੰ ਆਪੇ ਹੀ ਨੰਬਰ ਲਾ ਲਿਆ ਕਰ'। ਮੈਂ ਉਸਨੂੰ ਕਿਹਾ।

ਮਿਤਲ ਨੇ ਚੋਰ ਅੱਖ ਨਾਲ ਨਿਰਮਲ ਵਲ ਦੇਖਿਆ ਤੇ ਚਿਲਾ ਕੇ ਕਿਹਾ,' ਮੇਰੇ ਲਈ ਵੀ ਕੌਫੀ'। ਨਿਰਮਲ ਹੁਣ ਹੋਰ ਸਾਡੇ ਪਾਸ ਬੈਠਣਾ ਨਹੀਂ ਸੀ ਚਾਹੁੰਦੀ, ਬਸ ਇਹ ਕਹਿ ਉਠ ਖੜੀ ਹੋਈ 'ਤੁਸੀਂ ਸਾਰੇ ਕੌਫ਼ੀ ਲਉ ਮੈਂ ਆਈਸ ਕਰੀਮ' ਤੇਉਹ ਆਈਸ ਕਰੀਮ ਦੇ ਕਾਊਂਟਰ ਵਲ ਚਲੀਗਈ । ਹੁਣ ਮਿਤਲ ਨੂੰ ਆਪਣੇ ਕੌਫ਼ੀ ਦੇ ਆਰਡਰ ਤੇ ਪਛਤਾਵਾ ਹੋ ਰਿਹਾ ਸੀ ਤੇ ਉਹ ਉਸਦੇ ਮਗਰ ਆਈਸ ਕਰੀਮ ਦੇ ਕਾਊਂਟਰ ਤੇ ਜਾ

ਖੜਾ ਹੋਇਆ। ਨਿਰਮਲ ਨੂੰ ਇਹ ਬਿਲਕੁਲ ਚੰਗਾ ਨਹੀਂ ਲਗਾ ਕਿਉਂਕਿ ਉਹ ਤਾਂ ਸ਼ਾਇਦ ਆਈਸ ਕਰੀਮ ਦੇ ਬਹਾਨੇ ਥੋੜਾ ਵਕਤ ਸਭ ਕਾਸੇ ਤੋਂ ਦੂਰ ਇਕਲਿਆਂ ਗੁਜ਼ਾਰਨਾਂ ਚਾਹੁੰਦੀ ਸੀ। ਇਰਾਦਾ ਬਦਲ ਉਹ ਮਿਤਲ ਨੂੰ ਉਥੇ ਛਡ ਸਾਡੇ ਪਾਸ ਵਾਪਸ ਆ ਬੈਠ ਗਈ, ਉਸਦਾ ਚਿਹਰਾ ਬੜਾ ਖਿਝਿਆ ਹੋਇਆ ਨਜ਼ਰ ਆ ਰਿਹਾ ਸੀ। 'ਮੈਨੂੰ ਕੁਛ ਨਹੀਂ ਚਾਹੀਦਾ ਹੋਰ .....ਬਹੁਤ ਸਹਾਰ ਚੁਕੀ ਆਂ ਮੈਂ ਇਹ ਬੇਹੂਦਗੀ ..... ਮੇਰੇ ਸਬਰ ਦਾ ਇਮਤਿਹਾਨ ਲਿਆ ਜਾ ਰਿਹੈ' ਉਸ ਸਬ੍ਰਾ ਨੂੰ ਸੰਬੋਦਨ ਕਰਦਿਆਂ ਕਿਹਾ'।

'ਬਸ, ਖਾਮੋਸ਼, ਮੇਰੀ ਅੱਛੀ ਭੈਣ, ਸਿਰਫ ਮੇਰੇ ਕਰਕੇ, ਥੋੜਾ ਬਰਦਾਸ਼ਤ ਕਰਲੈ, ਪਲੀਜ਼'। ਸਬ੍ਰਾ ਨੇ ਵਾਸਤਾ ਪਾਉਂਦਿਆਂ ਕਿਹਾ। ਉਹ ਇਸ ਸਾਰੇ ਮਾਹੌਲ ਨੂੰ ਸਪੌਇਲ ਨਹੀਂ ਕਰਨਾ ਚਾਹੁੰਦੀ ਸੀ।

ਮਿਤਲ ਆਪਣੀਆਂ ਫ਼ਜ਼ੂਲ ਜਿਹੀਆਂ ਹਰਕਤਾਂ ਨਾਲ ਨਿਰਮਲ ਨੂੰ ਖਿਝਾਉਣ ਜਾਂ ਰਿਝਾਉਣ ਵਿਚ ਲਗਾ ਹੋਇਆ ਸੀ। ਮੈਂ ਪਤਾ ਨਹੀਂ ਕਿਵੇਂ ਚੁਪ ਬੈਠਾ ਹੋਇਆ ਸਾਂ, ਮਨ ਤਾਂ ਕਰਦਾ ਸੀ ਕਿ ਗਿਚੀਉਂ ਫੜਾਂ ਤੇ ਬਾਹਰ ਧੱਕਾ ਦੇਕੇ ਦਸਾਂ, 'ਇਨਸਾਨਾਂ ਵਿਚ ਬੈਠਣਾ ਹੈ ਤਾਂ ਥੋੜੀ ਬਹੁਤ ਇਸਾਨੀਅਤ ਸਿਖ'।

ਮੈਂ ਮਿਤਲ ਦੇ ਸ਼ਾਦੀਸ਼ੁਦਾ ਹੋਣ ਦਾ ਭਾਂਡਾ ਫੋੜਨ ਹੀ ਲਗਾ ਸਾਂ ਕਿ ਸਬ੍ਰਾ ਨੇ ਇਸ਼ਾਰੇ ਨਾਲ ਮੈਨੂੰ ਰੋਕ ਲਿਆ। ਬੜੀ ਸਮਝਦਾਰ ਲੜਕੀ ਹੈ ਉਹ, ਮੌਕਾ ਸੰਭਾਲਣਾ ਖੂਬ ਜਾਣਦੀ ਹੈ। ਐਵੇਂ ਇਨੀ ਸੋਹਣੀ ਸ਼ਾਮ ਕਿਉਂ ਖਰਾਬ ਕੀਤੀ ਜਾਵੇ। ਸ਼ਾਮ ਦਾ ਸਾਰਾ ਖਰਚਾ ਮੈਂ ਦਿਤਾ, ਨਿਰਮਲ ਨੂੰ ਇਹ ਬਹੁਤ ਚੰਗਾ ਲਗਾ। ਮਿਤਲ ਦਾ ਖਰੀਦਿਆ ਉਸਨੂੰ ਨਹੀਂ ਭਾਉਦਾਸੀ। ਇਹ ਤਾਂ ਉਸਦੇਆਪਣੇ ਦੀ ਕਮਾਈ ਹੈ ਉਹ ਅਹਿਸਾਨ ਕਿਉਂ ਲਵੇ। ਕਈ ਵਾਰ ਗੱਲ ਭਾਵੇਂ ਛੋਟੀ ਹੀ ਹੋਵੇ ਅਸਰ ਬੜੇ ਡੂੰਘੇ ਹੁੰਦੇ ਹਨ। ਉਸ ਮੇਰੇ ਵਲ ਅਪਣਤ ਤੇ ਪਿਆਰ ਭਰੀ ਨਜ਼ਰ ਨਾਲ ਦੇਖਿਆ।

ਪਾਰਟੀ ਖਤਮ ਹੋਈ, ਅਸੀਂ ਸਾਰੇ ਆਪਣੇ ਆਪਣੇ ਘਰਾਂ ਨੂੰ ਜਾਣ ਦੀ ਤਿਆਰੀ ਵਿਚ ਸਾਂ ਕਿ ਕਿਸੇ ਰਾਜਦਰਬਾਰ ਦੀ ਮਹਾਂਰਾਣੀ ਵਾਗੂੰ, ਨਿਰਮਲ ਐਲਾਨ ਕਰਦੀ ਹੈ, 'ਸਰਦਾਰ ਪ੍ਰਕਾਸ਼, ਅਗਲੇ ਟਿਊਜ਼ਡੇ ਦਾ ਸਾਰੇ ਦਾ ਸਾਰਾ ਦਿਨ ਤੁਹਾਨੂੰ ਮੇਰਾ ਨਾਲ ਬਿਤਾਉਣਾ ਹੋਵੇਗਾ, ਸਾਰਾ ਦਿਨ ਮੇਰੇ ਨਾਮ'। ਉਸਨੂੰ ਮੇਰੇ ਉਤਰ ਦਾ ਇੰਤਜ਼ਾਰ ਕਰਨ ਦੀ ਜ਼ਰੂਰਤ ਹੀ ਨਹੀਂ ਸੀ। ਮਿਤਲ ਦਾ ਚਿਹਰਾ ਦੇਖਣ ਵਾਲਾ ਸੀ, ਮੇਰਾ ਲਈ ਬਿਆਨ ਕਰਨਾ ਮੁਸ਼ਕਲ ਹੈ। ਸਬ੍ਰਾ ਨੂੰ ਕੋਈ ਹੈਰਾਨੀ ਨਹੀਂ ਸੀ ਹੋਈ,ਨਿਰਮਲਦੇ ਅਖੜਪਨ ਤੇ ਜਜ਼ਬੇ ਬਾਰੇ, ਭਲੀ ਪਰਕਾਰਜਾਣੂ ਸੀ ਉਹ। ਉਸ ਮੈਨੂੰ ਅੱਖ ਦੇ ਇਸ਼ਾਰੇ ਤੇ ਸ਼ਰਾਰਤੀ ਬੋਲਾਂ ਵਿਚ ਕਿਹਾ, 'ਗੁਡ ਲੱਕ'।

ਪਤਾ ਨਹੀਂ, ਇਸ ਗੁਡ ਲੱਕ ਦਾ ਕੀ ਮਾਇਨਾ ਹੋਵੇਗਾ, ਮੈਂ ਸਮਝ ਨਹੀਂ ਸਾਂ ਸਕਿਆ। ਘਰ ਮੁੜਦਿਆਂ ਮੇਰੇ ਸਵਾਲਾਂ ਦਾ ਰੁਖ਼ ਭਾਵੇਂ ਜਰੂਰ ਬਦਲ ਗਿਆ ਹੋਇਆ ਸੀ। ਐਵੇਂ ਫਿਕਰ ਕਰੀ ਜਾਣਾ, ਸਵਾਲ ਦਰ ਸਵਾਲ ਮੇਰੀ ਆਦਤ ਦਾ ਬੁਨਿਆਦੀ ਹਿਸਾ ਬਣ ਗਿਆ ਹੋਇਐ। ਮੈਂ ਜਿੰਨਾ ਧਿਆਨ ਕਿਸੇ ਹੋਰ ਪਾਸੇ ਲਗਾਉਣ ਦੀ ਕੋਸ਼ਸ਼



ਕਰਦਾਂ, ਦਿਮਾਗ ਫਿਰ ਬਾਰ ਬਾਰ ਵਰਜੇ ਵਲ ਆ ਮੁੜਦਾ ਹੈ। 'ਕਿੰਨੇ ਵਜੇ ਆਏਗੀ, ਕਿਥੇ ਲੈ ਜਾਏਗੀ, ਕੀ ਪਹਿਨਣਾ, ਕੀ ਖਾਣਾ, ਕੀ ਪੀਣਾ ਦੇ ਨਾਲ ਨਾਲ, ਕੀ ਗੱਲਾਂ ਕਰਾਂਗਾ, ਹੈਂ..... ਸਾਰਾ ਦਿਨ ਉਹ ਮੇਰੇ ਨਾਲ ਰਹੇਗੀ .....???'ਸਿਰਫ ਇਕ ਪਲ ਉਹਦੇ ਨਾਲ ਬੀਤੇ, ਮੈਂ ਤਾਂ ਬਸ ਐਨੇ ਲਈ ਤਰਸਦਾ ਰਹਿਨਾਂ ਤੇ ਸਾਰਾ ਦਿਨ ਉਸਦੇ ਨਾਲ ਬਿਤਾਵਾਂਗਾ, ਇਸ ਸੋਚ ਨੇ ਮੇਰੇ ਜਿਸਮ ਵਿਚ ਇਕ ਅਜੀਬ ਕੰਬਣੀ ਜਿਹੀ ਲਿਆ ਦਿਤੀ ਹੈ। ਇਹ ਕੰਬਣੀ ਚਾਅ ਦੀ ਹੈ ਤੇ ਉਤਸੁਕਤਾ ਦੀ ਵੀ। ਇਸ ਕੰਬਣੀ ਵਿਚ ਹਲਕਾ ਜਿਹਾ ਡਰ ਵੀ ਛੁਪਿਆ ਹੋਇਆ ਹੈ। ਯਕੀਨ ਨਹੀਂ ਆਉਂਦਾ ਕਿ ਅਸੀਂ ਸਾਰਾ ਦਿਨ ਇਕੱਲੇ ਹੋਵਾਂਗੇ, ਕੋਈ ਸਾਡੀਆਂ ਗੱਲਾਂ ਨੂੰ ਵਿਚੋਂ ਟੋਕਣ ਵਾਲਾ ਨਹੀਂ ਹੋਵੇਗਾ, ਤੇ ਬੱਸ ਇਹੀ ਸੋਚ ਮੈਨੂੰ ਨਸ਼ਿਆ ਨਸ਼ਿਆ ਜਾਂਦੀ ਹੈ।

.....ਮੁਲਾਕਾਤ ਚ' ਤਾਂ ਅਜੇ ਚਾਰ ਦਿਨ ਬਾਕੀ ਹਨ ਪਰ ਮੇਰੇ ਲਈ ਇਕ ਇਕ ਪਲ ਗੁਜਾਰਨਾਂ ਮੁਸ਼ਕਲ ਹੋਈ ਜਾ ਰਿਹੈ। ਸਿਆਨਿਆਂ ਦਾ ਕਿਹਾ ਯਾਦ ਜ਼ਰੂਰ ਆਉਂਦਾ ਹੈ, 'ਜੋ ਮਜ਼ਾ ਇੰਤਜ਼ਾਰ ਮੇਂ ਹੈ ਵੋਹ ਵਸਲ ਮੇਂ ਕਹਾਂ' ਪਰ ਮੈਂ ਕਹਿੰਨਾਂ, 'ਇੰਤਜ਼ਾਰ ਆਪਣੀ ਜਗਾਹ ਤੇ ਵਸਲ ਆਪਣੀ ਜਗਾਹ'।

ਓਦਾਂ ਇੰਤਜ਼ਾਰ ਦਾ ਮਜ਼ਾ ਆਪਣੀ ਹੀ ਤਰਾਂ ਦਾ ਹੈ, ਮੈਂ ਮੰਨਦਾਂ। ਦਿਲ ਵਿਚ ਮਿਲਾਪ ਲਈ ਇਕ ਧੁਖ ਧੁਖੀ ਜਿਹੀ ਲਗੀ ਰਹਿੰਦੀ ਹੈ, ਪੰਜਾਬੀ ਦੇ ਇਕ ਉਘੇ ਸ਼ਾਇਰ ਨੇ ਤਾਂ ਇਥੋਂ ਤਕ ਦੁਆ ਮੰਗਣ ਤੋਂ ਸੰਕੋਚ ਨਹੀਂ ਕੀਤਾ। ਕਹਿੰਦਾ ਹੈ, 'ਰੱਬਾ ਮੇਰੇ ਪਿਆਰ ਦੀ ਮੰਜ਼ਿਲ ਪੂਰੀ ਕਦੇ ਨਾਂ ਹੋਵੇ'। ਪਰ ਮੈਨੂੰ ਤਾਂ ਇਸ ਵਿਚ ਉਸਦੀ ਲਾਚਾਰੀ ਤੇ ਨਾ ਉਮੀਦੀ ਦੀ ਝਲਕ ਪੈਂਦੀ ਹੈ ਤੇ ਡਰ ਵੀ ਲਗਦਾ ਹੈ ਕਿਤੇ ਉਹ ਇੰਤਜ਼ਾਰ ਨੂੰ ਹੀ ਤਾਂ ਮੰਜ਼ਿਲ ਨਹੀਂ ਸਮਝ ਬੈਠਾ।

ਖ਼ੈਰ ਮੇਰਾ ਮਸਲਾ ਤਾਂਕੁਝ ਹੋਰ ਹੀ ਹੈ ਮੈਨੂੰ ਤਾਂ ਜਿਵੇਂ ਜਿਵੇਂ ਮੁਲਾਕਾਤ ਦਾ ਦਿਨ ਨੇੜੇ ਆਉਦਾ ਜਾ ਰਿਹਾ ਹੈ, ਹੱਥਾਂ ਪੈਰਾਂ ਦੀਆਂ ਪੈ ਰਹੀਆਂ ਹਨ। 'ਮੇਰੇ ਘਰ ਹੀ ਆਏਗੀ?....... ਕਿਸਤਰਾਂ ਸਵਾਗਤ ਕਰਾਂਗਾ?........ਮਾਲਕ ਮਕਾਨ ਕੀ ਸੋਚੇਗੀ?....... ਮੇਰੀ ਸ਼ਰਾਫਤ ਦੀਆਂ ਕਹਾਣੀਆ ਤਾਂ ਕਰਦੀ ਨਹੀਂ ਥਕਦੀ ਉਹ। ਹੈਂ ..... ਜਵਾਨ ਖੂਬਸੂਰਤ ਲੜਕੀ, ਪ੍ਰਕਾਸ਼ ਦੇ ਨਾਲ? .....ਗੱਲ ਤਾਂ ਡਾਕਟਰ ਸਾਹਿਬ ਪਾਸ ਵੀ ਪਹੁੰਚ ਜਾਏਗੀ, ਤੇ ਫਿਰ.....?'

ਆਪਣੇ ਆਪ ਨੂੰ ਸਮਝਾਉਣ ਵਾਲੇ ਜਵਾਬ ਵੀ ਹੈਨ ਮੇਰੇ ਪਾਸ, 'ਕਿਰਾਏਦਾਰ ਹਾਂ ਗੁਲਾਮ ਤਾਂ ਨਹੀਂ','ਮੇਰੀ ਵੀ ਕੋਈ ਜ਼ਿੰਦਗੀ ਹੈ ਜਿਵੇਂ ਜੀਅ ਆਵੇ ਜੀਆਂ', 'ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ'। ਦਰਅਸਲ ਇਨਾਂ ਵਿਚੋਂ ਕੋਈ ਵੀ ਜਵਾਬ ਢੁਕਦਾ ਨਹੀਂ, ਕੋਈ ਕਿਸੇ ਨੂੰ ਮਿਲਣ ਆਵੇ ਉਹਨਾਂ ਨੂੰ ਵਾਕਈ ਇਤਰਾਜ਼ ਹੋ ਸਕਦੈ, ਪਰ ਕੰਵਾਰੀ ਜਵਾਨ ਲੜਕੀ ਦਾ ਕੰਵਾਰੇ ਜਵਾਨ ਲੜਕੇ ਪਾਸ ਇਕੱਲਿਆਂ, ਵਖਰੀ ਹੀ ਗਲ ਹੈ। ਸਾਡੇ ਸਮਾਜ ਵਿਚ ਅਜੇ ਏਨੀ ਖੁੱਲ ਨਹੀਂ ਆਈ। ਫਿਰ ਸੋਚਦਾਂ, ਮਾਲਕ ਮਕਾਨ ਮੇਰੀ ਬਹੁਤ ਇਜ਼ਤ ਕਰਦੀ ਹੈ, ਮੈਂ ਕਦੇ ਉਸਨੂੰ ਸ਼ਕਾਇਤ ਦਾ ਮੌਕਾ ਹੀ ਨਹੀਂ

ਦਿਤਾ। ਘਰ ਦੇ ਸਟੋਵ ਤੇ ਸੁਭਾ ਇਕ ਚਾਹ ਦਾ ਕੱਪ ਬਣਾਦਾ ਹਾਂ,ਕਦੇ ਖਾਣਾ ਨਹੀਂ ਬਣਾਇਆ, ਮੈਨੂੰ ਆਉਂਦਾ ਵੀ ਨਹੀਂ ਤੇ ਮੇਰੇ ਪਾਸ ਨਾਂ ਹੀ ਸਾਮਾਨ ਹੈ। ਭਲਾ ਐਸੇ ਕਿਰਾਏਦਾਰ ਕਿਥੇ ਮਿਲਦੇ ਹਨ। ਕਿਰਾਏਦਾਰ ਤਾਂ ਨੱਕ ਵਿਚ ਦਮ ਕਰ ਦੇਂਦੇ ਹਨ। ਮਕਾਨ ਲੈਣ ਤੋਂ ਪਹਿਲਾਂ ਕਹਿੰਦੇ ਹਨ ਬਸ ਐਹ ਪੱਪੂ ਹੀ ਹੈ ਸੁਖ ਨਾਲ ਪਰ ਬਾਅਦ ਵਿਚ ਪਤਾ ਲਗਦਾ ਹੈ ਜਦੋਂ ਪੱਪੂਆਂ ਦੀ ਡਾਰ ਆ ਖੜੋਂਦੀ ਹੈ। ਐਹ ਦਿਮਾਗ ਮੇਰਾ ਕੀ ਊਟ ਪਟਾਂਗ ਸੋਚੀ ਤੇ ਕਹੀ ਜਾ ਰਿਹਾ ਹੈ। ਟਾਈਮ ਪਾਸ ਦਾ ਕੋਈ ਹੋਰ ਵੀ ਤਾਂ ਚਾਰਾ ਹੋ ਸਕਦੈ। ਮੈਂ ਚਿੱਟਿਉਂ ਚਿੱਟਾ ਵੀ ਨਹੀਂ ਤੇ ਦੁਨੀਆਂ ਐਨੀ ਮਾੜੀ ਵੀ ਨਹੀਂ।

.....ਆਖਰ ਇੰਤਜ਼ਾਰ ਦੀਆਂ ਘੜੀਆਂ ਖਤਮ ਹੋਈਆਂ, ਉਹ ਪਿਆਰ ਤੇ ਉਮੰਗਾ ਭਰਿਆ ਦਿਨ ਆਣ ਪਹੁੰਚਾ। ਆਮ ਤੌਰ ਤੇ ਮੈਂ ਸੁਭਾ ਪੰਜ ਵਜੇ ਉਠਦਾ ਹਾਂ ਪਰ ਅਜ ਚਾਰ ਵਜੇ ਹੀ ਉਠ ਖਲੋਤਾ। ਸਵਖੱਤੇ ਜਾਗਣ ਦੀ ਆਦਤ ਮੈਨੂੰ ਬਚਪਨ ਤੋਂ ਹੀ ਹੈ, ਕਹਿੰਦੇ ਹਨ ਇਹ ਵੇਲਾ ਦੇਵਤਿਆਂ ਦਾ ਹੁੰਦਾ ਹੈ ਤੇ ਬਹੁਤ ਸ਼ਾਂਤੀ ਮਿਲਦੀ ਹੈ। ਦਿਲੀ ਵਿਚ ਸਾਰੀਆਂ ਮਿਡਲ ਤਬਕਾ ਸਵਾਣੀਆਂ ਨੂੰ ਵੀ ਸੁਭਾ ਜਲਦੀ ਉਠਣਾ ਪੈਂਦਾ ਹੈ, ਕੋਲਿਆਂ ਵਾਲੀ ਅੰਗੀਠੀ ਮਘਾਉਣੀ, ਸਾਫ ਸਫਾਈ, ਪੂਜਾ, ਬਚਿਆਂ ਨੂੰ ਸਕੂਲ ਲਈ ਤਿਆਰ ਕਰਨਾ, ਬਾਬੂ ਜੀ ਦੇ ਦਫਤਰ ਜਾਣ ਦੀ ਤਿਆਰੀ, ਟਿਫਿਨ, ਵਗੈਰਾ ਵਗੈਰਾ।

ਮੈਂ ਸੁਭਾ ਉਠ ਮੂੰਹ ਹਥ ਥੋਤਾ ਤੇ ਰੋਜ਼ ਦੀ ਤਰਾ ਚਾਹ ਦਾ ਕੱਪ ਬਨਾਣ ਲਗਾਂ। ਮਾਲਕ ਮਕਾਨ ਨਾਲ ਸਰਸਰੀ 'ਸਤਿ ਸ੍ਰੀ ਅਕਾਲ' ਹੋਈ ਤੇ ਉਸਦਾ ਜਵਾਬ ਉਨਾਂ ਹਲ਼ਕੀ ਤੇ ਸ਼ਰਾਰਤੀ ਜਿਹੀ ਮੁਸਕਾਨ ਨਾਲ ਦਿਤਾ, ' ਵੀਰਾ, ਚਾਹ ਮੈਂ ਬਣਾ ਦਿਆਂ, ਹੁਣੇ ਲਉਗੇ ਜਾਂ ਇੰਤਜ਼ਾਰ ਕਰਨਾ ਅਜੇ?

'ਇੰਤਜ਼ਾਰ ਕਰਨਾ ਅਜੇ' ਮੈਂ ਆਪਣੇ ਦਿਮਾਗ ਵਿਚ ਹੀ ਦੁਹਰਾਇਆ, ਨਹੀਂ ਬਸ ਮੈਂ ਬਣਾ ਲਵਾਂਗਾ, ਤੁਸੀਂ ਭਾਈ ਸਾਹਿਬ ਨੂੰ ਜਗਾਉ, ਖੁਰਾਟੇ ਗੁਆਂਢ ਤਕ ਸੁਣ ਰਹੇ ਨੇ'। ਮੈਂ ਆਪਣੇ ਰੁਟੀਨ ਮੁਤਾਬਕ ਚਾਹ ਦਾ ਕੱਪ ਅਤੇ ਕਲ ਦਾ ਅਖਬਾਰ ਬਾਰਹਲੇ ਗਾਰਡਨ ਵਿਚ ਪਏ ਬੈਂਚ ਤੇ ਲੈਕੇ ਬੈਠ ਗਿਆ। ਅਖਬਾਰ ਦੀਆਂ ਸੁਰਖੀਆਂ ਤਾਂ ਮੈਂ ਕਲ ਹੀ ਪੜ੍ਹ ਚੁਕਾਂ ਪਰ ਐਵੇ ਕੋਈ ਆਰਟਕਿਲ ਜਾਂ ਕਿਤਾਬ ਪੜਦਿਆਂ ਮੇਰਾ ਘੰਟਾ ਕੁ ਸੋਹਣਾ ਨਿਕਲ ਜਾਂਦਾ ਹੈ, ਫਿਰ ਤਾਂ ਸਾਰਾ ਦਿਨ ਚਲ ਸੁ ਚਲ ਦੀ ਦੌੜ ਸ਼ੁਰੂ ਹੋ ਜਾਂਦੀ ਹੈ।

ਕੋਈ ਸਾਢੇ ਕੁ ਛੇ ਵੱਜੇ ਹੋਣਗੇ, ਬਾਹਰ ਥਰੀ ਵੀਲਰ ਦੇ ਰੁਕਣ ਦੀ ਆਵਾਜ਼ ਆਈ। ਪਲ ਕੁ ਬਾਅਦ ਹੀ ਮਾਲਕ ਮਕਾਨ ਭੈਣ ਜੀ ਦਰਵਾਜ਼ਾ ਖੋਹਲ ਨਿਰਮਲ ਦਾ ਸਵਾਗਤ ਕਰ ਰਹੇ ਹਨ। ਇਹ ਕੀ ਹੋ ਰਿਹਾ ਹੈ, ਕੀ ਮਕਾਨ ਮਾਲਕਣ ਸਭ ਕੁਝ ਜਾਣਦੀ ਹੈ, ਦੀ ਛਛੋਪੰਜ ਵਿਚ ਹੀ ਸਾਂ ਕਿ ਨਿਰਮਲ ਆਵਾਜ਼ ਦਿਤੀ,"ਖੜੇ ਦੇਖਦੇ ਹੀ ਰਹੋਗੇ ਜਾਂ ਮੇਰੀ ਮਦਦ ਵੀ ਕਰੋਗੇ?"

ਮੈਂ ਉਸਦਾ ਛੋਟਾ ਜਿਹਾ ਸੂਟ ਕੇਸ ਤੇ ਕੁਝ ਹੋਰ ਸਾਮਾਨ ਅੰਦਰ ਲੈ ਗਿਆ। ਥੋੜਾ ਸੰਗਦਾ ਵੀ ਸਾਂ ਕਿਉਂਕਿ ਮੈਂ ਅਜੇ ਰਾਤ ਵਾਲੇ ਕਪੜਿਆਂ ਵਿਚ ਹੀ ਸਾਂ, ਘਰ ਮੈਨੂੰ ਸਦਾ



ਖੁਲਾ ਕੁੜਤਾ ਤੇ ਚਾਦਰਾ ਲਾਉਣਾ ਹੀ ਚੰਗਾ ਲਗਦਾ ਐ। ਉਸਨੇ ਮੈਨੂੰ ਉਤੋਂ ਹੇਠਾਂ ਤਕ ਦੇਖਿਆ ਤੇ ਮੇਰਾ ਪੰਜਾਬੀ ਲਿਬਾਸ ਖੂਬ ਪਸੰਦ ਕੀਤਾ। ਚਿਟੇ ਪੰਜਾਬੀ ਕੁੜਤੇ ਪਜਾਮੇ ਵਿਚ ਉਹ ਹੋਰ ਵੀ ਪਿਆਰੀ ਲਗ ਰਹੀ ਸੀ ਤੇ ਐਨੇਸਾਦੇ ਲਿਬਾਸ ਵਿਚ ਮੈਂ ਉਸਨੂੰ ਪਹਿਲੀ ਵਾਰ ਦੇਖਿਆ ਸੀ। ਉਹ ਖੂਬਸੂਰਤ ਹੀ ਐਨੀ ਹੈ ਕਿ ਉਸਨੂੰ ਕਿਸੇ ਮੇਕਅੱਪ ਵਗੈਰਾ ਦੀ ਬਹੁਤੀ ਜ਼ਰੂਰਤ ਹੀ ਨਹੀਂ ਸੀ ਪੈਂਦੀ, ਹਲਕੀਆਂ ਗੁਲਾਬੀ ਰੰਗ ਬੁਲ਼ੀਆਂ ਨੂੰ ਲਿਪਸਟਿਕ ਦੀ ਜ਼ਰੂਰਤ ਹੀ ਨਹੀਂ।

'ਅੱਛਾ ਚਾਹ ਪੀ ਵੀ ਚੁਕੇ ਹੋ? ਮੇਰਾ ਇੰਤਜ਼ਾਰ ਹੀ ਨਹੀ ਕੀਤਾ, ਐਨੀ ਸੁਬਾ ਇਹ ਥਰੀ ਵੀਲਰ ਕਿਥੇ ਮਿਲਦੇ ਹਨ। ਕਰਦਿਆਂ ਕਰਦਿਆਂ ਐਵੇਂ ਈ ਦੇਰ ਹੋ ਗਈ'।

'ਐਨੀ ਸਵੇਰੇ ਤਕਲੀਫ ਕਿਉਂ,ਥੋੜਾ ਆਰਾਮ ਨਾਲ ਆ ਜਾਂਦੀ, ਜਾਂ ਮੈਨੂੰ ਕਹਿੰਦੀ ਮੈਂ ਆ ਜਾਂਦਾ'। ਇਹ ਮੈਂ ਉਤੋਂ ਉਤੋਂ ਹੀ ਕਿਹਾ ਹੈ, ਵੈਸੇ ਅੰਦਰੋਂ ਮੈਂ ਬਹੁਤ ਖੁਸ਼ ਹਾਂ। ਮੇਰੇ ਪੈਰ ਜ਼ਮੀਨ ਤੇ ਨਹੀਂ ਲਗ ਰਹੇ। ਜਿਸ ਚਿਹਰੇ ਦੇ ਖਵਾਬ ਦੇਖਿਆ ਕਰਦਾ ਸਾਂ ਅਜ ਮੇਰੇ ਰੂਬਰੂ ਹੈ। ਉਹਦੀ ਮੌਜੂਦਗੀ ਨਾਲ ਮੇਰਾ ਤਾਂ ਚੌਗਿਰਦਾ ਹੀ ਮਹਿਕ ਗਿਆ ਹੈ।

'ਜਨਾਬ! ਮੈਂ ਤੁਹਾਥੋਂ ਪੂਰਾ ਦਿਨ ਮੰਗਿਐ, ਅੱਧਾ ਜਾਂ ਪੌਣਾ ਨਹੀਂ ਤੇ ਮੇਰਾ ਦਿਨ ਮੇਰੇ ਜਾਗਣ ਨਾਲ ਸ਼ੁਰੂ ਤੇ ਸੋ ਜਾਣ ਨਾਲ ਪੂਰਾ ਹੁੰਦਾ ਐ'। ਸਾਰੀਆਂ ਲੜਕੀਆਂ ਨੂੰ ਮਲਟੀ ਟਾਸਕਿੰਗ ਵਿਚ ਮੁਹਾਰਤ ਕਿਵੇਂ ਹੋ ਜਾਂਦੀ ਹੈ? ਨਿਰਮਲ ਮੇਰੇ ਨਾਲ ਗੱਲਾਂ ਵੀ ਕਰੀ ਜਾ ਰਹੀ ਹੈ, ਆਉਂਦਿਆਂ ਕਮਰੇ ਦਾ ਐਹ ਏਧਰ, ਔਹ ਓਧਰ ਵੀ ਕਰੀ ਜਾ ਰਹੀ ਹੈ। ਘਰ ਵਾਲੀ ਵਾਂਗੂੰ ਆਉਂਦਿਆਂ ਹੀ ਮੇਰੇ ਸਭ ਕੁਝ ਤੇ ਕਬਜ਼ਾ ਕਰ ਲਿਆ ਹੋਇਆ ਹੈ।

'ਸੱਤ ਵਜਣ ਲਗੇ ਨੇ, ਚਲੋ ਉਠੋ। ਸਵੇਰ ਸੈਰ ਨੂੰ ਨਿਕਲਦੇ ਹੋ? ਨਾਸ਼ਤਾ ਬਾਦ ਵਿਚ ਆ ਕੇ।

ਮੈਂ ਖੁਸ਼ੀ ਖੁਸ਼ੀ ਉਹਦੇ ਆਰਡਰਜ਼ ਫੌਲੋ ਕਰੀ ਜਾ ਰਿਹਾ ਹਾਂ, ਥੋੜਾ ਅਜੀਬ ਵੀ ਲਗ ਰਿਹਾ ਹੈ ਪਰ ਉਹਦੇ ਨਾਲ ਤੁਰਨਾ ਬਹੁਤ ਚੰਗਾ ਲਗ ਰਿਹੈ। ਤ੍ਰੀ ਨਗਰ ਜਿਥੇ ਮੈਂ ਰਹਿੰਦਾ ਹਾਂ, ਸਾਡੇ ਚਾਰ ਮਕਾਨਾਂ ਤੋਂ ਅਗੇ ਵਸੋਂ ਨਹੀਂ ਸੀ ਬਣੀ, ਸਭ ਖਾਲੀ ਹੀ ਪਿਆ ਹੈ। ਨਹਿਰ ਦੇ ਕੰਢੇ ਕੰਢੇ ਤੁਰਦਿਆਂ ਅਸੀਂ ਤਕਰੀਬਨ ਅੱਧਾ ਕੁ ਮੀਲ ਦੂਰ ਨਿਕਲ ਗਏ ਹਾਂ, ਅਗੇ 'ਗਿੱਲ ਫਾਰਮ' ਆ ਜਾਂਦਾ ਹੈਇਸਦੇ ਮਾਲਕ ਸਰਦਾਰ ਜਸਵੰਤ ਸਿੰਘ ਹਨ। ਉਹ ਪੜ੍ਹ ਲਿਖ ਕੇ ਆਪਣੇ ਪਿਤਾ ਜੀ ਦੇ ਗੁਜ਼ਰ ਜਾਣ ਤੋਂ ਬਾਅਦ ਖੇਤੀਬਾੜੀ ਦੇ ਕੰਮ ਵਿਚ ਪੈ ਗਏ ਹਨ। ਅੱਛਾ ਵਧੀਆ ਤਰੀਕੇ ਨਾਲ ਚਲ ਰਿਹਾ ਹੈ ਉਨਾਂ ਦਾ ਫਾਰਮ। ਸਾਡੀ ਹੌਲੀ ਹੌਲੀ ਵਧਦੀ ਪਹਿਚਾਣ ਮਿਤਰਤਾ ਵਿਚ ਬਦਲ ਚੁਕੀ ਹੈ। ਛੁੱਟੀ ਦਾ ਬਹੁਤਾ ਦਿਨ ਤੇ ਖਾਸ ਕਰਕੇ ਇਮਤਿਹਾਨਾਂ ਵੇਲੇ ਦਾ ਜ਼ਿਆਦਾ ਵਕਤ ਮੇਰਾ,ਇਥੇ ਹੀ ਗੁਜ਼ਰਦਾ ਹੈ, ਵਿਹਲੇ ਪਏ ਤਖਤਪੋਸ਼ ਦੇ ਲਾਗੇ ਪਈ ਕੁਰਸੀ, ਸਦਾ ਹੀ ਮੇਰੇ ਇੰਤਜ਼ਾਰ ਵਿਚ ਰਹਿੰਦੀ ਹੈ। ਮੈਂ ਅਕਸਰ ਜਸਵੰਤ ਨੂੰ ਕਿਹਾ ਕਰਦਾ ਹਾਂ ਕਿ ਕਿੰਨੇ ਲੱਕੀ ਨੇ ਉਹ, ਸ਼ਹਿਰ ਦਾ ਸ਼ਹਿਰ ਤੇ ਪਿੰਡ ਦਾ ਪਿੰਡ ਵੀ, ਐਸਾ ਸੁਖ ਭਾਗਾਂ ਵਾਲਿਆ ਨੂੰ ਹੀ ਮਿਲਦਾ ਏ। ਜਸਵੰਤ ਦੇ ਘਰੋਂ ਸਤਵਿੰਦਰ ਜਿਸਨੂੰ ਉਹ ਪਿਆਰ ਨਾਲ 'ਸੱਤੀ' ਕਹਿ ਬੁਲਾਉਂਦਾ ਹੈ

ਬੜੇ ਹੀ ਚੰਗੇ ਸੁਭਾਅ ਦੇ ਹਨ। ਹਰ ਵਕਤ ਹਸੂੰ ਹਸੂੰ ਕਰਦਾ ਚਿਹਰਾ, ਮੇਰੇ ਭਾਬੀ ਜੀ ਦਾ ਹੈ। ਸਾਗ, ਮੱਕੀ ਦੀ ਰੋਟੀ, ਦੇਸੀ ਘਿਉ ਤੇ ਮਖਣੀ ਵਿਚ ਤਰਦੇ ਪਰਾਉਂਠੇ, ਦਹੀਂ ਲੱਸੀ, ਸਭ ਦਾ ਆਨੰਦ ਮਾਣ ਚੁਕਾ ਹਾਂ ਮੈਂ, ਪੂਰੇ ਪੰਜਾਬੀ ਅੰਦਾਜ਼ ਵਿਚ ਵਾਣ ਦੇ ਮੰਜੇ ਤੇ ਬੈਠਕੇ। ਦੋ ਪਿਆਰੇ ਪਿਆਰੇ ਬੱਚੇ, ਹਰਦੇਵ ਤੇ ਚਰਨਜੀਤ, ਬੇਟਾ ਬੇਟੀ, ਅੰਕਲ ਅੰਕਲ ਕਰਦਿਆਂ, ਆਣ ਮੇਰੇ ਲੱਤਾਂ ਨਾਲ ਚਿੰਬੜ ਜਾਂਦੇ ਹਨ ਤੇ ਮੇਰੀ ਜੇਬ ਦੀ ਤਲਾਸ਼ੀ ਲੈਣ ਲਗਦੇ ਹਨ ਤੇ ਮੇਰੀ ਜਾਣਬੁਝ ਕੇ ਲੁਕਾਈ ਸਵੀਟ ਨੂੰ ਢੂੰਡ ਲੈਂਦੇ ਹਨ ਤੇ ਭਾਬੀ ਜੀ ਦੇ ਇਹ ਕਹਿਣ ਕਿ 'ਅੰਕਲ ਜੀ ਨੂੰ ਤੰਗ ਨਾਂ ਕਰੋ' ਦਾ ਉਹਨਾਂ ਤੇ ਕੋਈ ਅਸਰ ਨਹੀਂ ਪੈਂਦਾ ਮੈਂ ਉਹਨਾਂ ਦੇ ਜਨਮ ਦਿਨ ਤੇ ਹੋਰ ਤਿਉਹਾਰਾਂ ਦੇ ਬਹਾਨੇ ਇਕ ਅੱਧ ਤੋਹਫਾ ਵੀ ਲਿਆਉਨਾ ਰਹਿਨਾਂ। ਬਚਿਆਂ ਨਾਲ ਖੇਡਣਾ ਮੈਨੂੰ ਚੰਗਾ ਲਗਦਾ ਹੈ।

ਚਹਿਲ ਕਦਮੀ ਤੇ ਗੱਲਾਂ ਕਰਦੇ ਅਸੀਂ ਜਸਵੰਤ ਸਿੰਘਦੇ ਫਾਰਮ ਤੇ ਆ ਪਹੁੰਚੇ ਹਾਂ। ਜਸਵੰਤ ਦਾ ਬਲੂੰਗੜਾ ਜਿਹਾ ਕੁੱਤਾ ਭਜਿਆ ਆਉਂਦਾ ਦੇਖ, ਨਿਰਮਲ ਸਹਿਮ ਕੇ ਮੇਰੇ ਪਿਛੇ ਲੁਕਣ ਦੀ ਕੋਸ਼ਸ਼ ਕਰ ਰਹੀ ਹੈ। ਮੈਨੂੰ ਸੋਹਣਾ ਲਗ ਰਿਹੈ, ਬਹਾਨੇ ਹੀ ਸਹੀ, ਮੇਰੇ ਮੋਢੇ ਤੇ ਉਹਦਾ ਹੱਥ ਤਾਂ ਹੈ।

'ਡਰ ਨਾਂ ਨਿਰਮਲ, ਜਾਨਵਰ ਨੂੰ ਵੀ ਦੋਸਤ ਦੁਸ਼ਮਣ ਦੀ ਪਹਿਚਾਣ ਹੁੰਦੀ ਹੈ'। ਉਹ ਚੂੰ ਚੂੰ ਕਰਦਾ ਮੇਰੀ ਲੱਤ ਲਾਗੇ ਆ ਖੜਾ ਹੋਇਆ ਤੇ ਮੇਰੇ ਹਲਕੇ ਜਿਹੇ ਹੱਥ ਦੀ ਛੋਹ ਦੀ ਦੇਰ ਸੀ ਕਿ ਬਸ ਚਾਰ ਚੁਫੇਰ ਪਿਆਰ ਹੀ ਪਿਆਰ।

ਇੰਨੇ ਨੂੰ ਜਸਵੰਤ ਖੁਲਾ ਪੰਜਾਬੀਆਂ ਵਾਲਾ ਕੁੜਤਾ ਪਾਈ ਸਾਹਮਣਿਉਂ ਆਉਂਦਾ ਦਿਸਿਆ ਤੇ ਆਪਣੀ ਆਦਤ ਮੁਤਾਬਕ ਦੂਰੋਂ ਹੀ ਬੋਲਣਾ ਸ਼ੁਰੂ ਕੀਤਾ, 'ਉਹ ਕਿਦਾਂ ਛੋਟੇ ਭਾਈ ਬੜੇ ਦਿਨਾਂ ਬਾਅਦ ਨਜ਼ਰ ਆਇਆਂ, ਕੀ ਗੱਲ ਐ, ਕਿਥੇ ਰਿਹਾ? ਭਾਬੀ ਤੇਰੀ ਫਿਕਰ ਕਰਦੀ ਸੀ ਤੇ ਨਿਆਣੇ ਵੀ ਸਵੀਟਾਂ ਵਾਲੇ ਅੰਕਲ ਨੂੰ ਯਾਦ ਕਰ ਰਹੇ ਆ, ਕਿੰਨੇ ਦਿਨਾਂ ਤੋਂ। ਉਸ ਨਿਰਮਲ ਨੂੰ ਹਥ ਜੋੜ ਸਤਿ ਸ੍ਰੀ ਆਕਾਲ ਕਰਦਿਆਂ, ਸਾਡੀ ਤਰਫ ਦੇਖਿਆ ਅਤੇ ਸਵਾਲ ਕੀਤਾ, 'ਤੇ ਇਹ?'

'ਇਹ ਨਿਰਮਲ....., ਮੇਰੇ ਨਾਲ ਪੜ੍ਹਦੀ ਏ, ਮੇਰੀ ਮੰਗੇਤਰ ਤੇ ਬਹੁਤ ਅੱਛੀ ਦੋਸਤ'। ਮੇਰੇ ਮੂੰਹੋਂ ਸਰਸਰੀ ਹੀ 'ਮੇਰੀ ਮੰਗੇਤਰ' ਨਿਕਲ ਗਿਆ ਸੀ, ਨਿਰਮਲ ਦੀਆਂ ਮੋਹ ਭਰੀਆਂ ਨਜ਼ਰਾਂ ਵਿਚ ਸਵਾਲੀਆ ਨਿਸ਼ਾਨ, ਮੈਂ ਦੇਖ ਸਕਦਾ ਸਾਂ। ਦਰਅਸਲ ਮੈਨੂੰ ਹੋਰ ਕੁਝ ਸੁਝਿਆ ਹੀ ਨਹੀਂ ਸੀ, ਓਦਾਂ ਇਹ ਲਫਜ਼ ਮੈਨੂੰ ਤੇ ਨਿਰਮਲ ਦੋਹਾਂ ਨੂੰ ਬਹੁਤ ਅੱਛਾ ਲਗਾ ਸੀ, ਦਿਲ, ਸ਼ਾਇਦ ਹੁਣ ਤੋਂ ਹੀ ਇਹ ਦੁਆਵਾਂ ਮੰਗਣ ਲਗ ਪਿਆ ਹੋਵੇਗਾ, ਹੇ ਪਰਮਾਤਮਾ! ਇਹ ਸੱਚ ਕਰ ਦੇ।

'ਅੱਛਾ ਛੋਟੇ ਭਾਈ, ਚਾਹ ਖੰਡ ਵਾਲੀ ਪੀਉਗੇ ਜਾਂ ਗੁੜ੍ਹ ਵਾਲੀ?' ਤੇ ਜਸਵੰਤ ਆਪ ਹੀ ਵਿਸਥਾਰ ਨਾਲ ਦਸਣ ਲਗਾ, ਦਰਅਸਲ ਉਹਨੂੰ ਮਹਿਮਾਨਾਂ ਦੇ ਆਉਣ ਨਾਲ ਸਦਾ ਹੀ ਚਾਅ ਚੜ੍ਹਦਾ ਮੈਂ ਦੇਖਿਆ ਹੋਇਆ ਹੈ ਤੇ ਅਜ ਤਾਂ ਉਸ ਦੇ ਛੋਟੇ ਭਾਈ ਦੀ ਮੰਗੇਤਰ ਪਹਿਲੀ ਵਾਰ ਆਈ ਹੈ।



'ਖੰਡ ਵਾਲੀ ਪੀਣੀ ਹੈ ਤਾਂ ਤੁਹਾਨੂੰ ਆਪਣੀ ਭਾਬੀ ਦੀ ਪੰਜ ਸੱਤ ਮਿੰਟ ਵੇਟ ਕਰਨੀ ਪਊ ਤੇ ਗੁੜ ਵਾਲੀ ਪੀ ਲਉਗੇ, ਸਾਡੀ ਜੱਟਾਂ ਵਾਲੀ ਤਾਂ ਆਪਣੇ ਕੋਲ ਸਾਰਾ ਜੁਗਾੜ ਹੈਗਾ'।

ਮੈਂ ਸਵਾਲੀਆ ਨਜ਼ਰਾਂ ਨਾਲ ਨਿਰਮਲ ਵਲ ਦੇਖਿਆ।

'ਮੈਂ ਤਾਂ ਭਾਬੀ ਜੀ ਦੀ ਵੇਟ ਕਰਾਂਗੀ'।

'ਕਿਉਂ ਬਈ ਸਾਡੇ ਹੱਥ ਦੀ ਚਾਹ ਵੀ ਨਹੀਂ। ਇਨਾਂ ਕਹਿ ਜਸਵਿੰਦਰ ਮੁਸਕੜੀਆਂ ਵਿਚ ਹੱਸ ਪਿਆ।

ਏਨੇ ਨੂੰ ਸਤਵਿੰਦਰ ਭਾਬੀ ਜੀ ਸਾਡੇ ਵਲ ਆਉਂਦੇ ਨਜ਼ਰ ਆਏ। ਖੁੱਲਾ ਸੋਹਣਾਂ ਪੰਜਾਬੀ ਲਿਬਾਸ, ਮਥੇ ਤੇ ਨੂਰ, ਬੜੇ ਪਿਆਰੇ ਲਗ ਰਹੇ ਨੇ, ਮੇਰੇ ਭਾਬੀ ਜੀ।.....ਔਰਤਾਂਦੀ ਆਪਣੀ ਹੀ ਗੁਫ਼ਤਗੂ ਹੁੰਦੀ ਹੈ, ਬਸ ਦੋ ਚਾਰ ਗੱਲਾਂਤੋਂ ਬਾਅਦ ਜਾਣ ਪਹਿਚਾਣ, ਏਉਂ ਲਗ ਰਹੀ ਹੈ ਜਿਵੇਂ ਇਕ ਦੂਜੀ ਨਾਲ ਉਮਰਾਂ ਦੀ ਵਾਕਫੀਅਤ ਹੋਵੇ। ਹਾਸੇ, ਕਿਲਕਾਰੀਆਂ ਤੇ ਪਿਆਰ ਗਲਵਕੜੀਆਂ ਸ਼ੁਰੂ। ਦੁਨੀਆਂ ਦੀ ਹਰ ਔਰਤ ਦੀ ਸਾਂਝ ਹੁੰਦੀ ਹੈ, ਇਕੋ ਜਿਹੇ ਮਸਲੇ, ਇਕੋ ਜਿਹੀਆਂ ਜ਼ੁੰਮੇਵਾਰੀਆਂ। ਬੁਨਿਆਦੀ ਤੌਰ ਤੇਹਰ ਔਰਤ ਵਿਚ ਇਕ ਮਾਂ ਹੈ ਤੇ ਮਕਾਨ ਨੂੰ ਘਰ ਬਨਾਉਣ ਦਾ ਹੁਨਰ ਉਸਨੂੰ ਵਿਰਾਸਤ ਵਿਚ ਮਿਲਦਾ ਹੈ।

.....ਜਸਵੰਤ ਨਾਲ ਮੇਰੀ ਜਾਣ ਪਹਿਚਾਣ ਅੱਛੇ ਦੋਸਤ ਤੋਂ ਸ਼ੁਰੂ ਹੋ ਕੇ ਭਾਈਆਂ ਵਾਲੇ ਪਿਆਰ ਵਿਚ ਬਦਲ ਗਈ ਸੀ ਤੇ ਉਸਦਾ ਵੱਢੇਪਨ ਦਾ ਹੱਥ ਮੈਨੂੰ ਚੰਗਾ ਲਗਦਾ। ਉਸ ਨਾਲ ਮੇਰੀ ਗਹਿਰੀ ਸਾਂਝ ਦੀ ਇਕ ਵਜਾ ਹੋਰ ਵੀ ਸੀ ਕਿ ਮੇਰੇ ਵਾਂਗੂੰ ਉਸਨੂੰ ਵੀ ਪੰਜਾਬੀ ਸਾਹਿਤ ਪੜ੍ਹਨ ਤੇ ਖਾਸ ਕਰਕੇ ਸੁਨਣ ਦਾ ਬਹੁਤ ਸ਼ੌਕ ਸੀ। ਖੂਹ ਤੇ ਹੀ ਇਕ ਛੋਟੇ ਜਿਹੇ ਕਮਰੇ ਨੂੰ ਸਾਫ ਸੁਥਰਾ ਬਣਾ ਕੇ ਇਕ ਛੋਟੀ ਜਿਹੀ ਲਾਇਬਰੇਰੀ ਵਿਚ ਤਬਦੀਲ ਕਰ ਲਿਆ ਹੋਇਆ ਸੀ। ਕਿਤਾਬਾਂ ਲੈਣ ਬਹਾਨੇ, ਮਹੀਨੇ ਵਿਚ ਇਕ ਦੋ ਗੇੜੇ ਪੰਜਾਬ ਲਾਈ ਰਖਦਾ ਤੇ ਭਾਬੀ ਜੀ ਦੇ ਪੇਕੇ ਲੁਧਿਆਣਾਂ ਹੋਣ ਕਰਕੇ ਉਹ ਵੀ ਬਹਾਨੇ ਨਾਲ ਉਸਦੇ ਨਾਲ ਜਾ ਆਉਦੇ। ਜਸਵੰਤ ਨੂੰ ਬਹੁਤ ਸ਼ੌਕ ਸੀ ਕਿ ਕੋਈ ਉਸਨੇ ਪੜ੍ਹ ਕੇ ਸੁਣਾਵੇ ਤੇ ਮੈਨੂੰ ਭੁਸ ਸੀ ਕਿ ਮੈਂ ਪੜਾਂ ਤੇ ਕੋਈ ਸੁਣਦਾ ਹੋਵੇ ਤੇ ਦਾਦ ਵੀ ਦੇ ਰਿਹਾ ਹੋਵੇ ਤੇ ਇਵੇਂ ਸਾਡੇ ਦੋਹਾਂ ਦਾ ਸ਼ੌਕ ਪੂਰਾ ਹੋ ਜਾਂਦਾ। ਘੰਟਿਆਂ ਬੱਧੀ ਅਸੀਂ ਵਾਰਿਸ ਸ਼ਾਹ ਦੀ ਹੀਰ ਪੜ੍ਹਦੇ ਸੁਣਦੇ ਰਹਿੰਦੇ। ਮੈਨੂੰ ਅੱਛੀ ਤਰਾਂਯਾਦ ਹੈ, ਮੈਂ ਹੀਰ ਪੜਕੇ ਸੁਣਾ ਰਿਹਾ ਸਾਂ ਕਿ ਅਸੀਂ ਉਨਾਂ ਤੁਕਾਂ ਤੇ ਪੁਜੇ ਜਿਥੇ ਇਹ ਬੰਦ ਆਉਂਦਾ ਹੈ, 'ਡੋਲੀ ਚੜਦਿਆਂ ਮਾਰੀਆਂ ਹੀਰ ਚੀਕਾਂ' ਤੇ ਮੈਂ ਇਹ ਬੰਦ ਪੜ੍ਹਦਿਆਂ ਪੜ੍ਹਦਿਆਂ ਰੁਕ ਗਿਆ ਸਾਂ, ਮੈਨੂੰ ਪੰਜਾਬੀ ਦੇ ਇਕ ਉਘੇ ਲੇਖਕ ਦੀ ਖੋਜ ਯਾਦ ਆਈ ਜਿਸ ਵਿਚ ਉਹ ਲਿਖਦੇ ਹਨ ਕਿ ਇਹ ਸਤਰਾਂ ਕਿਤੇ ਬਾਅਦ ਵਿਚ ਸ਼ਾਮਲ ਕੀਤੀਆਂ ਗਈਆਂ ਹਨ ਤੇ ਵਾਰਿਸ ਦੀਆਂ ਲਿਖੀਆਂ ਹੋਈਆਂ ਨਹੀਂ ਹਨ, ਸੁਣਦਿਆਂ ਹੀ ਜਸਵੰਤ ਚੌਂਕ ਗਿਆ ਸੀ, 'ਛੋਟੇ ਭਾਈ ਐਸਾ ਨਹੀਂ ਹੋ ਸਕਦਾ ਤੇ ਜੇ ਐਸਾ ਹੈ ਵੀ ਤਾਂ ਮੈਨੂੰ ਸਚ ਨਾਂ ਮੰਨਣ ਦੇਈਂ, ਮੇਰੀ ਹੀਰ ਤਾਂ ਡੋਲੀ ਵਿਚ ਬੈਠਕੇ ਧਾਂਹਾਂ ਮਾਰਦੀ ਜਾਂਦੀ ਹੈ ਤੇ ਮੇਰੇ ਸੁਪਨਿਆਂ ਨੇ ਉਸਨੂੰ ਧਾਂਹਾਂ

ਮਾਰੀ ਡੋਲ਼ੀ ਚੜਦਿਆਂ ਦੇਖਿਆ ਹੋਇਆ ਹੈ'। ਤੇ ਦੂਜੇ ਹੀ ਦਿਨ ਉਹ ਅੰਮ੍ਰਿਤਸਰੋਂ ਜਾਕੇ ਹੀਰ ਤੇ ਕੀਤੀ ਖੋਜ ਮੇਰੇ ਲਈ ਲਭ ਲਿਆਇਆ ਸੀ। ਮੈਨੂੰ ਇਹ ਉਸਦੀ ਸਚੀ ਲਗਨ ਵੀ ਲਗੀ ਸੀ ਤੇ ਪਾਗਲਪਨ ਵੀ। ਖ਼ੈਰ ਵਾਰਿਸ ਸ਼ਾਹ ਦੀ ਕਿਰਤ ਅਸੀ ਇਸ ਤਰਾਂ ਵਿਚਾਰਦੇ ਰਹੇ ਜਿਵੇਂ ਪਾਠ ਕਰ ਰਹੇ ਹੋਈਏ।

.....ਨਿਰਮਲ ਦੀ ਹਲਕੀ ਜਿਹੀ ਜ਼ਿਦ ਤੇ ਮੈਂ ਵਾਰਸ ਦੀ ਹੀਰ ਪੜ੍ਹ ਕੇ ਸੁਨਾਣ ਲਗਾ ਸਾਂ ਸਵੇਰ ਵੇਲੇ। ਕਾਫੀ ਸਾਹਿਤਕ ਮਾਹੌਲ ਬਣਿਆ ਰਿਹਾ, ਚਾਹ ਦੇ ਹੋਰ ਦੌਰ ਚਲੇ। ਜੀਅ ਤਾਂ ਕਰਦਾ ਸੀ ਕਿ ਬਸ ਐਥੇ ਹੀ ਬੈਠੇ ਰਹੀਏ ਪਰ ਫਿਰ ਨਿਰਮਲ ਦੇ ਬਾਕੀ ਪ੍ਰੋਗਰਾਮ ਨੇ ਰਹਿ ਜਾਣਾ ਸੀ। ਜਾਣ ਲਗਿਆਂ ਨਿਰਮਲ ਨੇ ਹੀਰ ਦੀ ਕਿਤਾਬ ਦਾ ਜਸਵੰਤ ਤੇ ਸਤਵਿੰਦਰ ਵਲੋਂ ਸਾਂਝਾ ਤੋਹਫਾ ਕਬੂਲ ਕਰ ਲਿਆ।

'ਮੀਆਂ ਬੀਵੀ ਦੋਹਾਂ ਨੇ ਸਾਨੂੰ ਘਰ ਚਲਣ ਲਈ ਬਹੁਤ ਜ਼ੋਰ ਲਾਇਆ ਤੇ ਅਸੀਂ ਫਿਰ ਕਿਸੇ ਦਿਨ ਜ਼ਰੂਰ ਆਵਾਂਗੇ ਦਾ ਵਾਅਦਾ ਕਰਕੇ ਤਕਰੀਬਨ ਦਸ ਵਜੇ ਦੇ ਕਰੀਬ ਘਰ ਪਰਤ ਆਏ। ਨਿਰਮਲ ਨੂੰ ਇਹ ਫ਼ਾਰਮ ਤੇ ਬਿਤਾਇਆ ਵਕਤ ਅਤੇ ਤੇਹ ਭਰੀ ਜੋੜੀ ਦਾ ਸੁਭਾਅ ਬਹੁਤ ਵਧੀਆ ਲਗਾ ਸੀ। ਰਸਤੇ ਵਿਚ ਘਰ ਪਰਦਿਆਂ ਵੀ ਉਹ ਉਹਨਾਂ ਬਾਰੇ ਹੀ ਗੱਲਾਂਕਰਦੀ ਰਹੀ ਸੀ, 'ਰੱਬਾ ਸਾਨੂੰ ਵੀ ਐਸੀ ਹੀ ਜ਼ਿੰਦਗੀ ਦੇ'ਉਸਦੇ ਮੂੰਹੋਂ ਨਿਕਲਿਆ ਸੀ।

'ਮੰਗੇਤਰ ਲ਼ਫ਼ਜ਼ ਮੇਰੇ ਕੰਨਾਂ ਵਿਚ ਤੇ ਮੇਰੀ ਜ਼ੁਬਾਨ ਤੇ ਘੁੰਮ ਰਿਹਾ ਸੀ ਤੇ ਇਕ ਮਿੱਠਾ ਮਿੱਠਾ ਨਿਘਾ ਨਿਘਾ ਸਵਾਦ ਛਡੀ ਜਾ ਰਿਹਾ ਸੀ।

'ਪਹਿਲਾਂ ਮੈਂ ਜਲਦੀ ਜਲਦੀ ਸ਼ਾਵਰ ਲੈ ਲਵਾਂ,ਤੁਸੀਂ ਬਾਅਦ ਵਿਚ ਜੋ ਕਰਨਾਂ ਕਰੀ ਜਾਇਉ ਤੇ ਜਦ ਤਕ ਮੈਂ ਨਾਸ਼ਤਾ ਤਿਆਰ ਕਰ ਲਵਾਂਗੀ'। ਉਸਨੇ ਘਰ ਵਾਲੀ ਵਾਂਗਰ ਹੁਕਮ ਦਿਤਾ ਤੇ ਇਸ਼ਾਰੇ ਨਾਲ ਮੈਨੂੰ ਕਮਰੇ ਤੋਂ ਬਾਹਰ ਭੇਜ ਦਿਤਾ। ਮੈਂ ਬਾਹਰ ਬੈਠਾ ਸੋਚਦਾ ਸਾਂ ਕਿ ਕਿਸਤਰਾਂ ਉਸਨੇ ਮੇਰੇ ਬਾਰੇ, ਮੇਰੇ ਪਰਿਵਾਰ, ਰਹਿਣ ਸਹਿਣ ਤੇ ਮੇਰੀ ਰੋਜ਼ ਮਰਾ ਦੀ ਜ਼ਿੰਦਗੀ ਬਾਰੇ ਸਭ ਕੁਝ ਜਾਣ ਲਿਆ ਹੈ ਤੇ ਮੈਂ ਉਸਦੇ ਨਾਮ ਤੋਂ ਸਿਵਾ ਉਸ ਬਾਰੇ ਕੁਛ ਵੀ ਨਹੀਂ ਜਾਣ ਸਕਿਆ ਹਾਂ।

ਗਿੱਲੇ ਕੇਸਾਂ ਨੂੰ ਸੁਕਾਉਂਦੀ ਉਹ ਬਾਹਰ ਨਿਕਲੀ, ਕੌਣ ਪਰੀ ਸੀ ਜੋ ਉਸਦਾ ਮੁਕਾਬਲਾ ਕਰ ਸਕਦੀ? ਉਸਦੀ ਸਾਦਗੀ ਤੇ ਸੁੰਦਰਤਾ ਨੇਮੈਨੂੰ ਸਪੀਚਲੈਸ ਕਰ ਦਿਤਾ ਸੀ ਤੇ ਮੂੰਹ ਖੁਲੇ ਉਸ ਵਲ ਦੇਖੀ ਜਾ ਰਿਹਾ ਸਾਂ।

'ਉਠੋ! ਨਹਾ ਲੌਂ, ਮੇਰੀ ਵਲ ਵੇਖਣ ਦੇ ਤੁਹਾਡੇ ਪਾਸ ਬਹੁਤ ਮੌਕੇ ਆਉਣੇ ਨੇ'। ਤੇ ਮੈਂ 'ਮੈਂ ਮੈਂ' ਕਰਦਾ ਨਹਾਉਣ ਚਲਾ ਗਿਆ। ਦਿਲੀ ਵਾਲੇ ਬੀਜੀ ਜਿਹਨਾਂ ਪਾਸ ਮੈਂ ਪਹਿਲਾਂ ਪਹਿਲ ਆਕੇ ਰਿਹਾ ਸਾਂ ਸ਼ਾਇਦ ਠੀਕ ਹੀ ਕਿਹਾ ਕਰਦੇ ਸਨ ਕਿ ਮੈਂ ਇਕਵਾਰ ਬਾਥ ਦੇ ਅੰਦਰ ਵੜ ਜਾਵਾਂ ਤਾਂ ਫਿਰ ਨਿਕਲਦਾ ਹੀ ਨਹੀਂ ਜਿਵੇਂ ਅੰਦਰ ਜਾਕੇ ਸੌਂ ਗਿਆ ਹੋਵਾਂ, ਪਰ ਅਜ ਤਾਂ ਮੈਂ ਅਧੇ ਘੰਟੇ ਵਿਚ ਹੀ ਤਿਆਰ ਹੋ ਬੈਠਾਂ, ਕਾਹਦੀ ਜਲਦੀ ਹੈ, ਮੈਨੂੰ ਪਤਾ ਨਹੀਂ। ਨਿਰਮਲ ਤੇ ਮਕਾਨ ਮਾਲਕਣ ਦੀ ਘੁਸਰ ਮੁਸਰ ਮੈਨੂੰ ਸੁਣ ਤਾਂ



ਰਹੀ ਹੈ ਪਰ ਸਮਝ ਨਹੀਂ ਆ ਰਹੀ, ਹਾਂ ਕਿਚਨ ਵਲੋਂ ਪਰਾਠੇ ਬਣਨ ਦੀ ਮਹਿਕ ਜ਼ਰੂਰ ਆ ਰਹੀ ਹੈ। ਸੋਚਦਾਂ ਕਿ ਅਜੀਬ ਲੜਕੀ ਹੈ ਜਿਥੇ ਜਾਂਦੀ ਹੈ ਸਾਂਝ ਪਾ ਲੈਂਦੀ ਹੈ। ਅੱਧਾ ਘੰਟਾ ਕੁ ਬਾਹਰ ਬੈਠਾ ਬੇਸਬਰੀ ਨਾਲ ਇੰਤਜ਼ਾਰ ਕਰ ਰਿਹਾ ਹਾਂ। ਕਲ ਦੇ ਅਖਬਾਰ ਨੂੰ ਤੁਸੀਂ ਕਿੰਨੀ ਵਾਰ ਪੜੋਗੇ? ਇਹ ਪਰਾਠਿਆਂ ਦੀ ਖੁਸ਼ਬੋ ਹੁਣ ਮੈਥੋਂ ਹੋਰ ਬਰਦਾਸ਼ਤ ਨਹੀਂ ਹੋ ਰਹੀ ਕਿ ਅੰਦਰੋਂ ਆਵਾਜ ਆਉਦੀ ਹੈ, 'ਨਾਸ਼ਤਾ ਤਿਆਰ ਹੈ'। ਇਹ ਸਭ ਮੇਰੇ ਨਾਲ ਕੀ ਹੋ ਰਿਹਾ ਹੈ ਮੈਂ ਜਿਵੇਂ ਕਿਸੇ ਨਸ਼ੇ ਦੀ ਲੋਰ ਵਿਚ ਝੂਮਣ ਲਗਾ ਹਾਂ। ਇਹ ਨਸ਼ਾ ਤੁਸੀਂ ਲਫ਼ਜ਼ਾਂ ਵਿਚ ਬਿਆਨ ਨਹੀਂ ਕਰ ਸਕਦੇ ਹੁੰਦੇ ਹੋ। ਕਿਸੇ ਮੁਟਿਆਰ ਦਾ ਐਨਾ ਪਿਆਰ ਤੇ ਤੇਹ ਜਿਹਾ,ਮੈਂ ਪਹਿਲਾਂ ਕਦੇ ਨਹੀਂ ਮਹਿਸੂਸ ਕੀਤਾ। ਨਿਰਮਲ ਦੇ ਇਕ ਇਕ ਸਧਾਰਨ ਲ਼ਫ਼ਜ਼ ਵਿਚੋਂ ਵੀ ਅਪਣਤ ਦੀਆਂ ਨਦੀਆਂ ਵਹਿ ਰਹੀਆਂ ਹਨ।

ਉਸ ਮੇਰੀ ਪਸੰਦਨੂੰ ਮੁਖ ਰਖਦਿਆਂ ਗੁਦੇਦਾਰ ਪਰਾਠੇ ਤਿਆਰ ਕੀਤੇ ਤੇ ਦਹੀਂ ਤੇ ਮੱਖਣ ਪਤਾ ਨਹੀਂ ਕਿਥੋਂ ਲੈ ਆਈ ਸੀ ਉਹ। 'ਨਿਰਮਲ ਆਹ ਤਾਂ ਬਿਲਕੁਲ ਮਾਂ ਵਰਗੇ ਪਰਾਠੇ ਹਨ ਗੁਦੇਦਾਰ ਤੇ ਨਰਮ ਨਰਮ'। ਉਸਦੇ ਨਾਲ ਨਾਸ਼ਤਾ ਕਰਨ ਦਾ ਸਵਾਦ ਹੀ ਵਖਰਾ ਸੀ।

ਘਰੋਂ ਨਿਕਲਦਿਆਕਰਦਿਆਂ ਬਾਰਾਂ ਵਜ ਗਏ ਤੇ ਉਸਦੇ ਮਿਥੇ ਪਰੋਗਰਾਮ ਮੁਤਾਬਕ ਸਾਡਾ ਥ੍ਰੀ ਵੀਲਰ ਸਾਨੂੰ ਓਖਲਾ ਲੈ ਜਾ ਰਿਹਾ ਸੀ।

ਓਖਲੇ ਪਹੁੰਦਿਆਂ ਹੀ ਨਿਰਮਲ ਦੀ ਨਜ਼ਰ ਗੋਲਗੱਪੇ ਵਾਲੀ ਰੇੜੀ ਵਲ ਜਾਂਦੀ ਹੈ ਬਸ ਫਿਰ ਕੀ, ਜੋ ਬਾਕੀ ਸਭ ਇੰਡੀਅਨ ਔਰਤ ਦੀ ਕਮਜ਼ੋਰੀ ਹੈ ਉਹ ਨਿਰਮਲ ਦੀ ਵੀ ਹੈ, ਗੋਲਗੱਪੇ ਵਾਲੀ ਦੁਕਾਨ ਨੂੰ ਨਜ਼ਰ ਅੰਦਾਜ਼ ਕਰਨਾਂ ਸ਼ਾਇਦ ਪਾਪ ਹੋਵੇਗਾ।..... ਬਸ ਮਾੜੀ ਕੁ ਮਿਰਚ ਹੋਰ .....ਸੀ..... ਸੀ .....ਮੂੰਹ ਸਾੜਕੇ ਰਖਤਾ .....ਬਸ ਵੇ ਭਾਈ, ਕਿੰਨੀ ਕੌੜੀ ਐ ਤੇਰੀ ਮਿਰਚ।

'ਅੱਛਾ ਮਿੱਠੀ ਵੀ ਹੁੰਦੀ ਏ ਮਿਰਚ?' ਮੈਂ ਮੁਸਕਾਨ ਰੋਕਦਿਆਂ ਹਲਕੀ ਜਿਹੀ ਆਖਦਾ ਹਾਂ।

'ਤੁਹਾਨੂੰ ਪਤਾ ਹੀ ਨਹੀਂ ਤੁਸੀਂ ਕੀ ਮਿਸ ਕਰ ਰਹੇ ਓ'।

.....ਇਹ ਜਗਾ ਸ਼ਾਂਤ ਵੀ ਹੈ ਤੇ ਇਕਾਂਤ ਵੀ। ਦਿਲੀ ਦੀ ਵਸੋਂ ਇਥੋਂ ਅਗੇ ਮੁਕ ਜਾਂਦੀ ਹੈ। ਜਮਨਾਂ ਆਪਣੇ ਪੂਰੇ ਜੋਬਨ ਤੇ ਹੈ। ਅਸੀਂ ਕੰਡੇ ਕੰਡੇ ਤੁਰਦਿਆਂ ਕਿੰਨੀ ਹੀ ਦੂਰ ਨਿਕਲ ਆਏ ਹਾਂ। ਐਉਂ ਲਗ ਰਿਹੈ ਜਿਵੇਂ ਸਾਡੇ ਤੇ ਕੁਦਰਤ ਤੋਂ ਸਿਵਾ ਇਥੇ ਹੋਰ ਕੁਝ ਹੈ ਹੀ ਨਹੀਂ। ਥੋੜੀ ਦੂਰ ਹੋਰ ਅਗੇ ਜਾ ਕੇ ਇਕ ਅੱਧਾ ਜਿਹਾ ਦਰਖਤ ਆਇਐ, ਮੈਂ ਉਸਦੀ ਅੱਧੀ ਪਚੱਧੀ ਜਿਹੀ ਛਾਂ ਵਿਚ ਬੈਠ ਗਿਆ ਹਾਂ ਤੇ ਨਿਰਮਲ ਕਿਨਾਰੇ ਕਿਨਾਰੇ ਤੁਰਦਿਆਂ ਕਿੰਨੀ ਹੀ ਦੂਰ ਨਿਕਲ ਗਈ ਹੈ। ਮੈਂ ਕਦੋਂ ਰੁਕ ਗਿਆ ਸ਼ਾਇਦ ਉਸ ਨੇ ਦੇਖਿਆ ਹੀ ਨਹੀਂ। ਅਗੇ ਜਾ ਕੇ ਨਦੀ ਕਾਫੀ ਚੌੜੀ ਹੋ ਜਾਣ ਕਰਕੇ ਸ਼ਾਂਤ ਲਗਦੀ ਹੈ। ਛੱਲਾਂ ਵਿਚ ਉਹ ਜ਼ੋਰ ਨਹੀਂ ਰਿਹਾ ਲਗਦਾ, ਪਰ ਨਦੀ ਹੈ ਤਾਂ ਨਦੀ ਹੀ, ਪਾਗਲ ਲੜਕੀ ਡਰਦੀ ਹੀ ਨਹੀਂ ਹੈ ਬਸ ਅਗਾਂਹ ਵਧਦੀ ਹੀ ਜਾ ਰਹੀ ਹੈ। ਥੋੜਾ ਹੋਰ ਅਗੇ ਜਾ

ਕੇ ਉਹ ਰੁਕ ਗਈ, ਜ਼ਮੀਨ ਤੇ ਸ਼ਾਇਦ ਕੁਛ ਲਿਖ ਦਿੰਦੀ ਹੈ, ਮਿਟਾ ਦਿੰਦੀ ਹੈ। ਹੁਣ ਉਹ ਜ਼ਮੀਨ ਤੇ ਸ਼ਾਇਦ ਘਰ ਬਨਾਉਣ ਲਗੀ ਹੈ, ਨੱਠ ਨੱਠ ਮਿਟੀ ਇਕੱਠੀ ਕਰਦੀ ਹੈ, ਘਰ ਬਣਦਾ ਨਹੀਂ, ਸਭ ਕੁਝ ਹੀ ਢਹਿ ਢੇਰੀ ਹੋ ਜਾਂਦਾ ਹੈ। ਸ਼ਾਇਦ ਡਰ ਗਈ ਹੋਵੇਗੀ ਤੇ ਜਾਂ ਘਬਰਾ ਗਈ ਹੋਵੇਗੀ ਤੇ ਜਾਂ ਉਸਦੀਆਂ ਉਮੀਦਾਂ ਤੇ ਪਾਣੀ ਫਿਰ ਗਿਆ ਹੋਵੇਗਾ। ਉਹ ਸਭ ਕੁਝ ਛਡ ਛਡਾ ਕੇ ਪਿਛੇ ਮੁੜ ਭਜਦੀ ਹੈ। ਸਾਹੋ ਸਾਹੀ ਹੋਈ ਮੇਰੇ ਪਹਿਲੂ ਵਿਚ ਆ ਪਨਾਹ ਲੈਂਦੀ ਹੈ ਤੇ ਇਉਂ ਭਾਸਦਾ ਹੈ ਜਿਵੇਂ ਕੋਈ ਛੋਟਾ ਬੱਚਾ ਸਿਰ ਸਿੱਟੀ ਮਾਂ ਦੀ ਗੋਦ ਵਿਚ ਮਹਿਫੂਜ਼ ਮਹਿਸੂਸਕਰ ਰਿਹਾ ਹੋਵੇ।

ਕੂਲੇ ਨਰਮ ਹੱਥ ਤੇ ਸਖਤ ਮਜ਼ਬੂਤ ਹੱਥ ਦੀ ਆਪਸ ਵਿਚ ਮਿਲਣੀ ਹੁੰਦੀ ਹੈ। ਸਖਤ ਹੱਥ ਵਿਚ ਅਪਣਤ ਦਾ ਅਹਿਸਾਸ ਹੈਤੇ ਨਰਮ ਹੱਥ ਆਪਣਾ ਹੱਕ ਮੰਗਦਾ ਹੈ ਜਿਵੇਂ ਕਹਿ ਰਿਹਾ ਹੋਵੇ, ਇਸ ਹੱਥ ਦੀ ਤੁਸੀਂ ਉਮਰ ਭਰ ਹਿਫਾਜਤ ਕਰਨੀ ਹੈ।

.....ਤੇ ਮੇਰੇ ਪੋਟੇ ਉਸਦੀਆਂ ਘੁੰਗਰਾਲ਼ੀਆਂ ਜ਼ੁਲਫਾਂ ਨੂੰ ਪਲੋਸਣ ਲਗੇ ਹਨ। ਵਾਤਾਵਰਣ ਵਿਚ ਖਾਮੋਸ਼ੀ ਹੈ। ਕਦੇ ਕਦੇ ਅਥਰੀ ਹਵਾ ਦੇ ਦਬਾਅ ਹੇਠ ਕਿਸੇ ਲਹਿਰ ਦੇ ਖੜ ਖੜ ਕਰਦਿਆਂ ਕੰਢਿਆਂ ਨਾਲ ਟਕਰਾਉਣ ਦੀ ਆਵਾਜ਼ ਤੋਂ ਸਿਵਾ ਸਭ ਖਾਮੋਸ਼ ਹੈ। ਬਹਿਸ਼ਤ ਇਸਤੋਂ ਹੋਰ ਅਛੀ ਹੋ ਹੀ ਨਹੀਂ ਸਕਦੀ। ਚੁੱਪ ਜ਼ਬਾਨ ਨੇ ਪਤਾ ਨਹੀਂ ਕਿੰਨੀਆਂ ਗੱਲਾਂ ਕੀਤੀਆਂ, ਕਿੰਨੇ ਸਵਾਲ ਕੀਤੇ ਨੇ। ਦੋ ਹਥਾਂ ਦੀਆਂ ਹਥੇਲੀਆਂ ਆਪਸ ਵਿਚ ਇਕ ਮਿਕ ਹੋਈਆਂ, ਕਾਂਬਾ ਛਿੜਿਐ, ਪਸੀਨਾਂ ਆਇਐ, ਦੋ ਸਾਹਾਂ ਦੀ ਮਹਿਕ ਨੇ ਆਸਾ ਪਾਸਾ ਮਹਿਕਾ ਦਿਤਾ। ਪਿਆਰ ਦਾ ਇਹ ਨਸ਼ਾ ਅੱਖਾਂ ਨੂੰ ਬੋਝਲ ਕਰੀ ਜਾ ਰਿਹਾ ਹੈ, ਨਿਹੁੰ ਭਰੇ ਨੈਣਾਂ ਨੂੰ ਨੀਂਦਰ ਆ ਘੇਰਦੀ ਹੈ, ਸੁਪਨਿਆਂ ਦੀ ਦੁਨੀਆਂ ਸ਼ੁਰੂ ਹੁੰਦੀ ਹੈ ਜੋ ਜਾਗਦਿਆਂ ਨਾਮੁਮਕਿਨ ਨਜ਼ਰ ਆਉਂਦਾ, ਸਾਕਾਰ ਹੁੰਦਾ ਹੈ। 'ਮੈਂ ਤੇਰਾ ਹਾਂ, ਸਿਰਫ ਤੇਰਾ', ਦੇ ਜਵਾਬ ਵਿਚ 'ਮੇਰੇ ਸਿਰ ਦਿਆ ਸਾਈਆਂ, ਮੈਂ ਸਾਰੀ ਦੀ ਸਾਰੀ ਤੇਰੀ, ਮੇਰੀ ਹੋਂਦ, ਹਯਾਤ, ਵਜੂਦ ਸਭ ਤੁਹੀਉਂ ਹੀ ਤੂੰ'.....!

.....ਵਕਤ ਕਦੋਂ ਠਹਿਰਦਾ ਹੈ! ਹਵਾ ਦੇ ਤੇਜ਼ ਬੁੱਲੇ ਤੋਂ ਬਰਦਾਸ਼ਤ ਨਹੀਂ ਹੋਇਆ ਹੋਵੇਗਾ, ਜਿਸਮਾਂ ਨੂੰ ਝੰਜੋੜਦਾ ਹੈ, ਸੁਪਨਿਆਂ ਦੀ ਦੁਨੀਆਂ ਆਲੋਪ ਹੁੰਦੀ ਹੈ, ਫਿਰ ਤੋਂ ਨਦੀ ਦੇ ਪਾਣੀ ਦੀਆ ਲਹਿਰਾਂ ਕੰਢਿਆਂ ਨਾਲ ਟਕਰਾ ਸ਼ੋਰ ਕਰਦੀਆਂ ਸੁਣਾਈ ਦੇਣ ਲਗੀਆਂ ਹਨ। ਸੋਚਦਾ ਹਾਂ, 'ਅੱਧੇ ਦਰਖ਼ਤ ਦਾ ਟਾਂਵਾਂ ਟਾਂਵਾਂ ਪੱਤਾ ਭਲਾ ਕਿੰਨੀ ਕੁ ਧੁੱਪ ਰੋਕੇਗਾ?' ਅਸਲੀ ਜ਼ਿੰਦਗੀ ਧੁੱਪਾਂ ਨਾਲ ਹੀ ਤਾਂ ਭਰੀ ਪਈ ਹੈ ਤੇ ਛਾਂ ਵਾਲਾ ਪੱਤਾ ਤਾਂ ਕਿਤੇ ਵਿਰਲਾ ਹੀ ਮਿਲਦਾ ਹੈ। ਨਿਰਮਲ ਦੇ ਕਹੇ ਲ਼ਫ਼ਜ਼, 'ਸਾਥ ਜ਼ਰੂਰੀ ਹੁੰਦਾ ਹੈ', ਅਜ ਮੇਰੇ ਜ਼ਿਹਨ ਵਿਚ ਫਿਰ ਤੋਂ ਘੁੰਮਣ ਲਗੇ ਹਨ, ਇਹਨਾਂ ਬਿਖੜੀਆਂ ਪਗਡੰਡੀਆਂ ਤੇ ਚਲਣ ਲਈ ਵਾਕਈ ਸਾਥ ਦਾ ਹੋਣਾ ਬਹੁਤ ਲ਼ਾਜ਼ਮੀ ਹੁੰਦਾ ਹੈ।

ਬੜੇ ਹੀ ਪਿਆਰ ਨਾਲ, ਮੇਰੀ ਹਥੇਲੀ ਨੂੰ ਚੁੰਮਦਿਆਂ,ਉਹ ਉਠਕੇ ਬਿਲਕੁਲ ਮੇਰੇ ਮੋਢੇ ਨਾਲ ਮੋਢਾ ਲਾ ਬੈਠ ਗਈ ਹੈ। 'ਤੁਹਾਡੇਕੋਲ ਆਉਂਦਿਆਂ ਹੀ ਮੈਨੂੰ ਇਕ ਲੋਰ ਜਿਹੀ ਆ ਜਾਂਦੀ ਐ, ਨਸ਼ਾ ਨਸ਼ਾ ਜਿਹਾ ਹੋ ਜਾਂਦੈ,ਪਤਾ ਹੀ ਨਹੀਂ ਲਗਦਾ ਕਿ ਮੈਂ ਕਿਥੇ ਆਂ'।



'ਨਿਰਮਲ, ਮੇਰਾ ਤਾਂ ਮਨ ਕਰਦੈ ਕਿ ਇਹ ਸੁਪਨਾ ਜਾਰੀ ਹੀ ਰਵੇ ਤੇ ਉਮਰ ਸਾਰੀ ਬਸ ਐਉਂ ਹੀ ਗੁਜ਼ਰ ਜਾਵੇ'।

ਨਾਂ ਚਾਹੁੰਦਿਆਂ ਹੋਇਆਂ ਵੀ ਆਖਿਰ ਮੁੜਨਾ ਤਾਂ ਘਰਾਂ ਨੂੰ ਹੈ ਹੀ! 'ਨਿਰਮਲ, ਕੀ ਪ੍ਰੋਗਰਾਮ ਐ ਹੁਣ? ਕਿਥੇ ਲੈ ਜਾ ਰਹੀ ਏਂ, ਤੂੰ?

'ਜਦ ਹੱਥ ਵਿਚ ਹੱਥ ਦੇ ਹੀ ਦਿਤਾ ਤਾਂ ਫਿਰ ਡਰਦੇ ਕਿਉਂ ਹੋ? ਅਜ ਦਾ ਦਿਨ ਮੇਰਾ ਹੈ ਜਿਥੇ ਜੀਅ ਚਾਹੇਗਾ ਲੈ ਜਾਵਾਂਗੀ'।

'ਹਾਂ..... ਡਰਦਾ ਹਾਂ..... ਵਾਕਈ ਡਰਦਾ ਹਾਂ ਮੈਂ ਤੇਰੇ ਪਾਸੋਂ, ਤੇਰੇ ਵਿਚ ਆਮ ਲੜਕੀਆਂ ਵਾਲੀ ਕੋਈ ਗੱਲ ਹੈ ਹੀ ਨਹੀਂ। ਸੁਬਾ ਦਾ ਮੇਰੇ ਨਾਲ ਇਉਂ ਵਿਉਹਾਰ ਕਰ ਰਹੀ ਹੈਂ ਜਿਵੇਂ ਕਿਤੇ ਮੁਦਤਾਂ ਤੋਂ ਮੈਨੂੰ ਜਾਣਦੀ ਹੋਵੇਂ ਤੇ ਅਜੇ ਥੋੜੀ ਦੇਰ ਪਹਿਲੇ, ਤੂੰ ਮੇਰੇ ਹਥਾਂ ਵਿਚ ਸਿਮਟੀ ਹੋਈ ਸੈਂ, ਇਕ ਛੋਟੇ ਬੱਚੇ ਵਾਂਗੂੰ। ..... ਪਤਾ ਨਹੀਂ ਹੋਰ ਤੇਰੇ ਕਿੰਨੇ ਰੰਗ ਨੇ। ਸਾਹਿਤ ਦਾ ਸ਼ੌਂਕ, ਵਾਰਿਸ ਸ਼ਾਹ ਦੀ ਹੀਰ ਦੇ ਇਕ ਇਕ ਲ਼ਫ਼ਜ਼ ਦੀ ਵਾਕਫੀ, ਆਪਣੇ ਆਲੇ ਦੁਆਲੇ ਕੀ ਹੋ ਰਿਹਾ ਉਸਦੀ ਸੂਝ, ਦੋਸਤੀ ਨਿਭਾਉਣ ਦਾ ਵੱਲ ਤੇ ਇਕ ਅੱਛੀ ਸੁਘੜ ਸੁਆਣੀ ਬਣਨ ਦਾ ਚੱਜ, ਸਭ ਕੁਝ ਤਾਂ ਹੈ ਤੇਰੇ ਪਾਸ ਤੇ ਸਭ ਤੋਂ ਉਤੇ ਇਕ ਮਿਹਰਬਾਨ ਤੇ ਕਦਰਦਾਨ ਦਿਲ'।

'ਘਰੋਂ ਸੋਚਕੇ ਤੁਰੀ ਸਾਂ ਕਿ ਤੁਹਾਡੇ ਨਾਲ ਬਹੁਤ ਗੱਲਾਂ ਕਰਨੀਆਂ ਨੇਂ ਅਜ ਮੈਂ, ਕਿੰਨਾ ਕੁਝ ਪੁਛਣਾਂ ਬਾਕੀ ਹੈ ਅਜੇ'।

'ਹੋਰ ਐਸਾ ਕੀ ਰਹਿ ਗਿਐ ਮੇਰੇ ਬਾਰੇ ਜੋ ਤੂੰ ਨਹੀਂ ਜਾਣਦੀ, ਮੈਂ ਕੌਣ ਆਂ, ਕਿਥੇ ਰਹਿਨਾਂ, ਮੇਰੇ ਮਾਂ ਬਾਪ ਕਿਥੇ ਰਹਿੰਦੇ ਨੇ, ਕਿਸਨੂੰ ਮਿਲਦਾਂ ਤੇ ਮੇਰੀ ਪਸੰਦ, ਐਨਾਂ ਤਾਂ ਸ਼ਾਇਦ ਘਰ ਵਾਲੀ ਵੀ ਨਹੀਂ ਜਾਣਦੀ ਹੁੰਦੀ'।

'ਇਹ ਘਰ ਵਾਲੀ ਇਸਤੋਂ ਵੀ ਜ਼ਿਆਦਾ ਜਾਨਣਾ ਚਾਹੁੰਦੀ ਐ'। ਸਹਿਜੇ ਹੀ ਉਸਦੀਆਂ ਨਜ਼ਰਾਂ ਕਿੰਨਾਂ ਵਡਾ ਸਵਾਲ ਕਰ ਗਈਆਂ ਹਨ।

'ਸੱਚ ਕਹਾਂ, ਮੇਰਾ ਤਾਂ ਜੀਅ ਹੀ ਨਹੀਂ ਅੱਕਦਾ ਤੁਹਾਡੇ ਬਾਰੇ ਗੱਲਾਂ ਕਰਦਿਆਂ, ਮੈਂ ਤਾਂ ਚਾਹੁੰਨੀ ਆਂ ਬਈ ਹੋਰ ਕੋਈ ਗੱਲ ਕੀਤੀ ਹੀ ਨਾਂ ਜਾਵੇ'।

'ਐਹ ਨਿਸ਼ਾਨੀਆਂ ਪਿਆਰ ਦੀਆਂ ਨੇ ...ਤੇ ਪਾਗਲਪਨ ਦੀਆਂ ਵੀ'।

'ਆਪਣਾ ਆਪ ਭੁਲਾ ਦੇਣਾ, ਤੇ ਗਵਾਚੇ ਰਹਿਣਾ ਸਾਰਾ ਸਾਰਾ ਦਿਨ, ਸੁਤਿਆਂ ਜਾਗਣਾ, ਜਾਗਦਿਆ ਸੁਪਨੇ ਲੈਣੇ, ਮੇਰੇ ਲਈ ਤਾਂ ਇਹ ਪਿਆਰ ਹੈ। ਹਾਂ, ਦੁਨੀਆਂ ਇਸਨੂੰ ਪਾਗਲਪਨ ਕਹੇ, ਕੀ ਫਰਕ ਪੈਂਦਾ ਹੈ'।

ਕੀ ਅਜੀਬ ਲੜਕੀ ਹੈ ਇਹ, ਗੱਲ ਗੱਲ ਤੇ ਜ਼ਿੰਦਗੀ ਦੇ ਡੂੰਘੇ ਫਲਸਫ਼ਿਆਂ ਦੀ ਗਲ ਕਰਨ ਲਗਦੀ ਹੈ।

'ਸਾਹਿਬ! ਇਹ ਤਾਂ ਵਡ ਵਡੇਰੇ ਵੀ ਕਹਿ ਗਏ, 'ਆਪ ਗਵਾਈਏ ਤਾਂ ਸ਼ਹੁ ਪਾਈਏ', ਪਾਉਣ ਲਈ ਖੋਣਾ ਪੈਂਦਾ ਹੈ ਤੇ ਬਸ ਮੈਂ ਤਾਂ ਇਹੀ ਸਿਖਿਐ'।

ਅਸੀਂ ਥੋੜੇ ਹੀ ਸਮੇਂ ਵਿਚ ਇਕ ਦੂਜੇ ਦੇ ਐਨਾ ਕਰੀਬ ਆ ਗਏ ਹਾਂ, ਉਸਦਾ ਕਾਰਨ ਸਾਡੇ ਵਿਚਾਰਾਂ ਦੀ ਸਾਂਝ ਵੀ ਹੈ। ਉਸਦੀ ਕਹਿਣੀ ਵਿਚ ਡੂੰਘੀ ਸੋਚ ਹੁੰਦੀ ਹੈ, ਤਰਕ ਹੁੰਦੀ ਹੈ, ਚੇਤਨਾ ਤੇ ਫਲਸਫ਼ਾ ਹੁੰਦਾ ਹੈ ਤੇ ਉਹਦੀਆਂ ਗੱਲਾਂ ਅਕਸਰ ਜਜ਼ਬਾਤੀ ਵੀ ਹੁੰਦੀਆਂ ਹਨ। ਕਈ ਵਾਰੀ ਗੱਲ ਚਲਾਈ ਰਖਣ ਲਈ ਮੈਂ ਵਾਧੂ ਜਿਹੀ ਅਸਹਿਮਤੀ ਵੀ ਕਰ ਦਿੰਦਾ ਹਾਂ, ਇਹ ਜਾਣਦਿਆਂ ਹੋਇਆ ਵੀ ਕਿ ਜੋ ਉਹ ਕਹਿ ਰਹੀ ਹੈ ਸਹੀ ਹੈ ਤੇ ਜ਼ਿੰਦਗੀ ਦੇ ਫਲਸਫ਼ੇ ਤੇ ਪੂਰਾ ਉਤਰਦਾ ਹੈ।

ਮੈਂ ਫੇਰ ਗਲ ਨੂੰ ਤੋਰਦਾ,ਕਹਿੰਦਾ ਹਾਂ, 'ਨਿਰਮਲ! ਤੈਨੂੰ ਨਹੀਂ ਲਗਦਾ, ਪਿਆਰ ਬੰਦੇ ਨੂੰ ਨਕਾਰਾ ਬਣਾ ਦਿੰਦੈ, ਜਦ ਤੁਹਾਡਾ ਆਪਣਾ ਆਪ ਹੀ ਪਰਾਏ ਵਸ ਹੋ ਜਾਵੇ ਤਾਂ ਇਸ ਬੇਬਸੀ ਨੂੰ ਨਕਾਰਾ ਹੀ ਤਾਂ ਕਹੋਗੇ?'

'ਨਹੀਂ, ਮੇਰਾ ਵਿਚਾਰ ਐਸਾ ਨਹੀਂ, ਮੈਂ ਤਾਂ ਸੋਚਦੀ ਹਾਂ ਕਿ ਪਿਆਰ .....ਸੱਚਾ ਪਿਆਰ ਬੰਦੇ ਨੂੰ ਹਿੰਮਤ ਦਿੰਦਾ, ਜੀਣ ਦੇ ਸਹੀ ਮਾਅਨੇ ਬਖ਼ਸ਼ਦਾ, ਰਸਤਾ ਦਿਖਾਉਂਦਾ ਐ, ਜੀਣ ਦਾ ਕਾਰਨ ਬਣਦੈ, ਪਿਆਰ ਬਿਨਾਂ ਜ਼ਿੰਦਗੀ ਅਧੂਰੀ.....ਬਿਲਕੁਲ ਅਧੂਰੀ'।

'ਗੱਲ ਤਾਂ ਤੇਰੀ ਸੱਚੀ ਹੈ, ਫਿਰ ਵੀ ਪਿਆਰ ਵਿਚ ਗਲਤਾਨ ਬੰਦਾ ਕਿਸੇ ਕੰਮ ਦਾ ਵੀ ਤਾਂ ਨਹੀਂ ਰਹਿੰਦਾ, ਦਿਨ ਰਾਤ ਇਕੋ ਮਹਿਵਰ ਤੇ ਘੁੰਮਦੇ ਰਹਿਣਾ, ਯਾਦ ਹੈ ਮਜਨੂੰ ਦੀ ਕੀ ਹਾਲਤ ਹੋਈ ਸੀ?'।

'ਜਦੋਂ ਪਿਆਰ ਦੀ ਗੱਲ ਚਲਦੀ ਐ, ਮਜਨੂੰ ਨੂੰ ਯਾਦ ਤਾਂ ਕਰੀਦਾ ਹੀ ਐ, ਮਰ ਗਿਆ, ਪਰ ਅਮਰ ਹੋ ਗਿਆ'। 'ਬਾਣੀ ਰੋਜ਼ ਸੁਣਦੇ ਹੋ ਨਾਂ, 'ਜਿੰਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ', ਸਿਧਾਂਤ ਤਾਂ ਇਕੋ ਹੀ ਹੈ, ਜੋ ਪ੍ਰੇਮ ਹੈ ਉਹ ਹਕੀਕੀ ਹੀ ਹੈ। ਪ੍ਰੇਮ ਦੀਆਂ ਵੰਨਗੀਆਂ ਤੇ ਅਲਗ ਅਲਗ ਦਰਜ਼ਿਆਂ ਨੂੰ ਮੈਂ ਨਹੀਂ ਮੰਨਦੀ। ਮੁਦਾ ਸਿਰਫ ਇਕੋ ਹੀ ਹੈ, 'ਇਕੋ ਲਗਨ ਲਗੀ ਲਈ ਜਾਂਦੀ, ਹੈ ਤੋਰ ਆਨੰਤ ਉਨਾਂ ਦੀ, ਵਸਲੋਂ ਉਰੇ ਮੁਕਾਮ ਨਾਂ ਕੋਈ, ਉਹ ਚਾਲ ਪਏ ਨਿਤ ਰਹਿੰਦੇ' ਪ੍ਰੋਫੈਸਰ ਮੋਹਨ ਸਿੰਘ ਕਿੰਨਾਂ ਸੱਚ ਕਹਿ ਗਏ ਨੇ। 'ਇਹ ਤੁਹਾਡਾ ਦ੍ਰਿਸ਼ਟੀਕੋਣ ਹੈ ਕਿਸਨੂੰ ਕੀਦਰਜਾ ਦਿੰਦੇ ਹੋ ਤੁਸੀਂ। ਪ੍ਰੇਮ ਦੀ ਤਾਕਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ'। ..... ਤੇ ਫਿਰ ਫਿਜ਼ਾ ਵਿਚ ਖਾਮੋਸ਼ੀ ਜਿਹੀ ਛਾ ਗਈ, ਦੋ ਦਿਮਾਗ ਪਤਾ ਨਹੀਂ ਕਿਹੜੀਆਂ ਸੋਚਾਂ ਵਿਚ ਉਲਝ ਗਏ, ਉਹ ਇਕ ਦਮ ਉਦਾਸ ਹੋ ਗਈ, ਚਿੰਤਾ ਵਾਲੀ ਉਦਾਸੀ ਉਸਦੇ ਚਿਹਰੇ ਤੇ ਝਲਕਣ ਲਗੀ।

'ਕਿਤੇ ਪਛਤਾਅ ਤਾਂ ਨਹੀਂ ਰਹੇ ਓ ਇਸ ਵਧਦੇ ਤਾਲੁਕਾਤ ਤੋਂ, ਤੇ ਕਿਤੇ ਨਕਾਰਾ ਤਾਂ ਨਹੀਂ ਬਣਾ ਦਿਤਾ ਤੁਹਾਨੂੰ ਇਸ ਪਿਆਰ ਨੇ?' ..... ਘਬਰਾਉ ਨਾਂ ਤੁਹਾਡਾ ਵਾਸਤਾ ਓਸ 'ਸੋਹਣੀ' ਨਾਲ ਪਿਆ ਐ, ਜਿਸਨੂੰ ਕੱਚੇ ਤੇ ਤਰਨ ਦਾ ਵਲ ਆਉਂਦੈ, ਜਿਸਦੀਆਂ ਬਾਹਵਾਂ ਵਿਚ ਵਹਿੰਦੀਆਂ ਛੱਲਾਂ ਨਾਲ ਲੜਨ ਦੀ ਹਿੰਮਤ ਵੀ ਹੈ। ਬਸ ਪਿਆਰ ਚਾਹੀਦਾ ਐ ਤੁਹਾਡਾ, ਬਾਕੀ ਦੁਨੀਆਂ ਨਾਲ ਟਕਰਾਉਣਾ ਮੇਰਾ ਕੰਮ'।

ਉਹਨੂੰ ਐਨਾ ਸੀਰੀਅਸ ਹੋਇਆ ਵੇਖ, ਮੇਰਾ ਹਾਸਾ ਨਿਕਲ ਗਿਆ, 'ਮੇਰੇ ਮਿਹਰਬਾਨ ਦੋਸਤ! ਮੈਂ ਤਾਂ ਐਵੇਂ ਪੁਠੇ ਸਿਧੇ ਸਵਾਲ ਕਰ ਕੇ ਤੇਰੇ ਵਿਚਾਰ ਜਾਨਣ ਦੀ ਵਾਧੂ ਜਿਹੀ



ਕੋਸ਼ਸ਼ ਕਰ ਰਿਹਾ ਸੀ, ਸਚ ਜਾਣੀ ਮੈਂ ਤਾਂ ਤੇਰੇ ਇਕ ਇਕ ਲਫ਼ਜ਼ ਨਾਲ ਸਹਿਮਤ ਹਾਂ, ਜੋ ਵੀ ਤੂੰ ਕਿਹਾ, ਬਹੁਤ ਸੱਚ ਕਿਹਾ। ਪਿਆਰ ਬਿਨਾਂ ਜ਼ਿੰਦਗੀ ਕਾਹਦੀ, ਬੰਦਾ ਜੀਣ ਲਈ ਆਉਂਦਾ ਹੈ,ਨਾਂ ਕਿ ਇਥੇ ਜ਼ਿੰਦਗੀ ਕਟਣ ਨਹੀਂ, ਮੈਨੂੰ ਗਰਭ ਹੈ ਕਿ ਤੂੰ ਮੈਨੂੰ ਦੋਸਤ ਬਣ ਮਿਲੀ ਏਂ। ਮੈਂ ਤਾਂ ਰੱਬ ਤੋਂ ਮੰਗਦਾਂ ਕਿ ਤੇਰਾ ਪਿਆਰ ਮੈਨੂੰ ਬਿਲਕੁਲ ਹੀ ਨਕਾਰਾ ਕਰ ਦੇਵੇ, ਮੇਰੀ ਰੂਹ, ਦਿਲੋ ਦਿਮਾਗ ਤੇ ਕਬਜ਼ਾ ਕਰ ਲਵੇ,ਮੇਰੇਧੁਰ ਅੰਦਰ ਤਕ ਧਸ ਜਾਵੇ ਤੇ ਮੇਰਾ 'ਮੈਂ' ਬਸ 'ਤੂੰ' ਹੀ 'ਤੂੰ' ਵਿਚ ਬਦਲ ਜਾਵੇ'।

'ਤੁਹਾਡਾ ਹਾਸਾ ਠੀਕ,ਪਰ ਇਕ ਪਲ ਲਈ ਤਾਂ ਮੈਂ ਘਬਰਾ ਹੀ ਗਈ ਸਾਂ, ਹਾਸੇ ਵਿਚ ਵੀ ਅਜਿਹੀਆਂ ਗੱਲਾਂ ਨਾਂ ਕਰਿਆ ਕਰੋ, ਗਰੀਬ ਜਾਨ ਵਿਚ ਅਸਮਾਨੀ ਉਡਣ ਦਾ ਬਲ ਤੁਹਾਡੇ ਪਿਆਰ ਸਦਕਾ ਹੀ ਤਾਂ ਹੈ। ਮੇਰੀ ਜ਼ਿੰਦਗੀ ਦਾ ਮਕਸਦ ਤੁਹਾਡਾ ਪਿਆਰ ਹੈ ਤੇ ਇਸ ਪਿਆਰ ਦੀ ਦੌਲਤ ਨੂੰ ਪਾ ਕੇ ਮੈਂ ਬਹੁਤ ਵੱਡੀ ਦੌਲਤਮੰਦ ਬਣ ਗਈ ਆਂ, ਹੋਰ ਮੈਨੂੰ ਕੁਝ ਚਾਹੀਦਾ ਹੀ ਨਹੀਂ'

ਮੈਂ ਗਲ ਦਾ ਰੁਖ ਬਦਲਣਾ ਚਾਹਿਆ, ਪਤਾ ਨਹੀਂ ਐਸਾ ਸੁਹਾਵਣੇ ਵਾਤਵਰਣ ਦੇ ਹੁੰਦਿਆਂ ਮੇਰਾ ਮਨ ਜ਼ਿੰਦਗੀ ਦੀਆਂ ਤਲਖ਼ ਹਕੀਕਤਾਂ ਦੀ ਚਰਚਾ ਕਿਉਂ ਕਰਨਾ ਚਾਹ ਰਿਹਾ ਹੈ। ਸ਼ਾਇਦ ਇਸਦੀ ਵਜਾ ਮੇਰਾ ਨਿਰਮਲ ਪ੍ਰਤੀ ਆਥਾਹ ਪਿਆਰ ਹੀ ਹੈ, ਐਨੇ ਅੱਛੇ ਇਨਸਾਨ ਨੂੰ ਅੰਧੇਰੇ ਵਿਚ ਰਖਾਂ, ਐਸਾ ਮੈਂ ਨਹੀਂ ਕਰ ਸਕਦਾ। ਮੈਨੂੰ ਇਹ ਪ੍ਰਵਾਹ ਨਹੀਂ ਕਿ ਉਹ ਆਪਣੇ ਬਾਰੇ ਵਿਚ ਮੈਨੂੰ ਦਸੇ, ਮੇਰਾ ਫਿਕਰ ਹੈ ਕਿ ਮੇਰੇ ਬਾਰੇ ਵਿਚ ਉਸਦਾ ਸਭ ਕੁਝ ਜਾਨਣਾ ਜ਼ਰੂਰੀ ਬਣਦਾ ਹੈ। ਜਿਸ ਰਿਸ਼ਤੇ ਦੀ ਬੁਨਿਆਦ ਮਜ਼ਬੂਤ ਹੋਵੇ ਉਸਨੂੰ ਝੱਖੜਾਂ ਝੇੜਿਆਂ ਦਾ ਡਰ ਨਹੀਂ ਹੁੰਦਾ।

'ਨਿਰਮਲ, ਸੁਪਨਿਆਂਦੀ ਦੁਨੀਆਂ ਚੋਂ ਬਾਹਰ ਨਿਕਲ ਤੇ ਫਿਲਾਸਫ਼ੀ ਨੂੰ ਥੋੜੀ ਦੇਰ ਪਰਾਂ ਰੱਖ। ਆ, ਸਾਨੂੰਜ਼ਰਾ ਕੁ ਆਮ ਜ਼ਿੰਦਗੀ ਦੀਆਂ ਗੱਲਾਂ ਵੀ ਕਰ ਲੈਣੀਆਂ ਚਾਹੀਦੀਆਂ ਨੇ। ਕੁਝ ਇਕ ਐਸਾ ਹੈ ਜੋ ਮੇਰੇ ਤੇਰੀ ਤਰਫ ਵਧਦੇ ਕਦਮਾਂ ਨੂੰ ਰੋਕਦਾ ਹੈ। ..... ਮੈਂ ਸਮਝਦਾ ਹਾਂ ਕਿ ਹਰ ਲੜਕੀ, ਇਕ ਅਕਸ ਕਿਆਸਦੀ ਐ ਆਪਣੇ ਦਿਮਾਗ ਵਿਚ, ਆਪਣੇ ਹੋਣ ਵਾਲੇ ਹਮਸਫਰ ਦਾ। ਉਸਦੇ ਜ਼ਿਹਨ ਵਿਚ ਬਣੀ ਤਸਵੀਰ ਨਿਰਭਰ ਕਰਦੀ ਐ ਓਸ ਸੱਚ ਤੇ ਜਿਹੜਾ ਉਸ ਸਾਹਮਣੇਤਾਲੁਕਾਤ ਦੀ ਇਬਤਦਾ ਵੇਲੇ ਬਿਆਨਿਆਂ ਗਿਆ ਹੁੰਦਾ ਹੈ।ਰਿਸ਼ਤਿਆ ਵਿਚ ਪਈਆਂ ਦਰਾੜਾਂ ਦਾ ਜੇ ਗਹੁ ਨਾਲ ਨਰੀਖਣ ਕਰੀਏ ਤਾਂਇਸਦਾ ਬਹੁਤਾ ਵਡਾ ਕਾਰਨ ਆਪਸਦਾਰੀ ਦੀ ਸੱਚ ਤੋਂ ਸਕੁੰਚਤਾ ਹੀ ਮਿਲੇਗੀ'। .....ਇਸ ਲਈ ਮੇਰੀ ਮਿਹਰਬਾਨ ਦੋਸਤ, ਕੋਈ ਨਾਂ ਮੁੜ ਸਕਣ ਵਾਲਾ ਫੈਸਲਾ ਲੈਣ ਤੋਂ ਪਹਿਲਾਂ, ਮੇਰੇ ਬਾਰੇ ਜੋ ਮੈਂ ਜਾਣਦਾ ਹਾਂ,ਕਮ ਸੇ ਕਮ ਉਹ ਤਾਂ ਜਾਣ ਲੈ। ਜਿਹੜੇ ਫੈਸਲੇ ਸੋਚ ਸਮਝ ਨਾਲ ਕੀਤੇ ਜਾਣ ਉਹ ਅੱਛੇ ਹੁੰਦੇ ਨੇ, ਨਿਭ ਜਾਂਦੇ ਨੇ'।

'ਵੈਸੇ ਮੈਂ ਤਾਂ ਆਪਣੇ ਫੈਸਲੇ ਕਰ ਚੁਕੀ ਹਾਂ, ਹੋਰ ਜਾਨਣਾ ਮੇਰੇ ਲਈ ਜ਼ਰੂਰੀ ਵੀ ਨਹੀਂ ਐ। .....ਪਰ ਜੇ ਤੁਸੀਂ ਜ਼ਰੂਰੀ ਸਮਝਦੇ ਓ ਤਾਂ ਜ਼ਰੂਰ ਕਹੋ, ਨਿਰਮਲ ਹਾਜ਼ਰ ਹੈ'।

ਨਿਰਮਲ ਬੜੇ ਗੌਰ ਨਾਲ ਮੇਰੀਆਂ ਐਧਰ ਓਧਰ ਦੀਆਂ ਗੱਲਾਂ ਸੁਣੀ ਜਾ ਰਹੀ ਹੈ,

ਮੈਂ ਉਸਦੇ ਚਿਹਰੇ ਦੇ ਪ੍ਰਭਾਵ ਪੜਨ ਤੋਂ ਅਸਫਲ ਹਾਂ। ਮੇਰੀ ਖਾਮੋਸ਼ੀ ਉਸਦੀ ਕਾਹਲ ਬਣਦੀ ਜਾ ਰਹੀ ਹੈ,'ਕੋਈ ਗਲ ਵੀ ਕਰੋਗੇ ਜਾਂ ਬਸ, ਭੂਮਿਕਾ ਹੀ ਬੰਨੀ ਜਾਵੋਗੇ?'

'ਭੂਮਿਕਾ ਤੇ ਇਸ ਕਰਕੇ ਜ਼ਰਾ ਕੁ ਜ਼ੋਰ ਹੈ ਕਿਉਂਕਿ ਮੈਨੂੰ ਪਤਾ ਨਹੀਂ ਲਗ ਰਿਹਾ ਕਿ ਸਹਿੰਦੀ ਸਹਿੰਦੀ ਗੱਲ ਕਿਥੋਂ ਸ਼ੁਰੂ ਕਰਾਂ। ਅੱਛਾ ਲੈ ਸੁਣ, ਵਿਚੋਂ ਰੋਕੀ ਨਾਂ ਮੈਨੂੰ, ਸਭ ਕੁਝ ਇਕੋ ਸਾਹੇ ਹੀ ਕਹਿ ਲੈਣ ਦੇ। ਮੇਰੀਆਂ ਬੁਝਾਰਤਾਂ ਤੋਂ ਜ਼ਰੂਰ ਥੱਕ ਗਈ ਹੋਵੇਂਗੀ।

'ਮੈਂ ਹਾਇਰ ਸੈਕੰਡਰੀ ਕਰਕੇ ਅਗਾਂਹ ਪੜ੍ਹਨ ਲਈ ਐਥੇ ਆਇਆਂ ਸਾਂ। ਭਾਪਾ ਜੀ ਦਾ ਖਿਆਲ ਸੀ, ਪੰਜਾਬ ਨਾਲੋਂ ਦਿਲੀ ਦੀ ਤਾਲੀਮ ਜ਼ਿਆਦਾ ਉਚੀ ਪੱਧਰ ਦੀ ਹੋਵੇਗੀ ਤੇ ਉਹਨਾਂ ਦੇ ਸਿਆਣੇ ਸਲਾਹਕਾਰਾਂ ਦੀ ਵੀ ਇਹੋ ਰਾਏ ਸੀ। ਮੇਰੇ ਨਵੇਂ ਚੜੇ ਚਾਅ ਦੇ ਮੋਹਰੇ ਬੀਜੀ ਦੀ ਮਾਂ ਮਮਤਾ ਨੂੰ ਵੀ ਝੁਕਣਾ ਪਿਆ। ਮੁਕਦੀ ਗਲ ਮੈਂ ਦਿਲੀ ਆ ਪਹੁੰਚਾ ਤੇ ਇਥੇ ਆਉਣ ਦਾ ਮੇਰਾ ਇਕੋ ਇਕ ਮਕਸਦ, ਪੜ੍ਹਨਾ ਸੀ, ਇਥੇ ਮੈਂ ਮੁਨੀਮ ਬਣਨ ਬਿਲਕੁਲ ਨਹੀਂ ਸੀ ਆਇਆ। ਮੈਂ ਅਛੇ ਘਰ ਨੂੰ ਬੀਲੌਂਗ ਕਰਦਾਂ, ਉਥੇ ਰਹਿ ਕੇ ਸ਼ਾਇਦ ਮੇਰੀ ਪੜ੍ਹਾਈ ਐਥੇ ਨਾਲੋਂ ਚੰਗੀ ਹੁੰਦੀ। ਦਿਲੀ ਪਹੁੰਚਦਿਆਂ ਹੀ ਸਚਾਈ ਸਾਹਮਣੇ ਆ ਗਈ, 'ਕਮਾਉਗੇ ਤਾਂ ਖਾਉਗੇ'। ਹਮਦਰਦ ਜ਼ਰੂਰ ਮਿਲੇ, ਰਸਤਾ ਦਿਖਾਉਣ ਵਾਲਾ ਕੋਈ ਖਾਸ ਨਹੀਂ ਸੀ। ਐਂਵੇ ਲੋਕਾਂ ਤੇ ਇਲਜ਼ਾਮ ਮੜਦਾ ਰਿਹਾ, ਕਸੂਰ ਦਰਅਸਲ ਮੇਰਾ ਆਪਣਾ ਹੀ ਸੀ। ਮੇਰੇ ਸਲਾਹਕਾਰ ਕੋਈ ਅੱਛੀ ਸਲਾਹ ਨਾਂ ਦੇ ਸਕੇ, ਮੇਰਾ ਸ੍ਰੀ ਰਾਮ ਕਾਲਜ ਜਾਇਨ ਕਰਨ ਦਾ ਸੁਪਨਾ ਅਧੂਰਾ ਹੀ ਰਿਹਾ। ਪਹਿਲਾ ਸਾਲ ਮਾਰਿਆ ਗਿਆ ਤੇ ਹੁਣ ਮੈਂ ਜਦੋਂ ਵੀ ਡੂੰਘਾਈ ਨਾਲ ਸੋਚਦਾਂ ਤਾਂ ਮੈਨੂੰ ਐਉਂ ਲਗਦਾ ਜਿਵੇਂ ਮੈਂ ਫਸ ਗਿਆ ਹਾਂ, ਜ਼ਿੰਦਗੀ ਦਾ ਬਹੁਤ ਸੋਹਣਾ ਵਕਤ ਬਰਬਾਦ ਕਰ ਲਿਆ ਹੈ। ਹੁਣ ਤਾਂ ਸੱਪ ਦੇ ਮੂੰਹ ਦੇ ਵਿਚ ਕੋਹੜ ਕਿਰਲੀ, ਕੀ ਕਰਾਂ ਛਡਿਆਂ ਵੀ ਨਹੀਂ ਬਣਦਾ ਤੇ ਖਾਇਆਂ ਵੀ ਨਹੀਂ। ਮੇਰੀ ਆਤਮਾ ਕਦੇ ਕਦੇ ਏਨੀ ਘੁਟਣ ਮਹਿਸੂਸ ਕਰਦੀ ਹੈ ਕਿ ਮੈਂ ਤੈਨੂੰ ਦਸ ਨਹੀਂ ਸਕਦਾ। ਦਿਲੀ ਨੇ ਮੇਰੇ ਆਹਮ ਵਰ੍ਹੇ ਖਾ ਲਏ ਹਨ'। ਨਿਰਮਲ ਬੜੇ ਹੀ ਧਿਆਨ ਨਾਲ ਮੇਰੇ ਇਕ ਪਾਸੜੇ ਵਾਰਤਾਲਾਪ ਨੂੰ ਸੁਣੀ ਜਾ ਰਹੀ ਹੈ।

'.....ਬਹੁਤ ਡਰ ਆਉਂਦਾ, ਕੀ ਕਰਾਂਗਾ ਮੈਂ? ਮੁਨੀਮ ਬਣਕੇ ਜ਼ਿੰਦਗੀ ਨਹੀਂ ਕਟ ਸਕਦਾ। ਪਿਛੇ ਮੁੜ ਨਹੀਂ ਸਕਦਾ,ਸ਼ਰਮ ਆਉਦੀ ਹੈ, ਅਗੇ ਜਾਣ ਦਾ ਕੋਈ ਵੱਲ ਦਾ ਰਸਤਾ ਨਜ਼ਰ ਨਹੀਂ ਆਉਂਦਾ। ਸਵੇਰੇ, ਜਸਵੰਤ ਤੇ ਸਤਵਿੰਦਰ ਭਾਬੀ ਜੀ ਦੀ ਜ਼ਿੰਦਗੀ ਨੂੰ ਲਲਚਾਉਦੀਆਂ ਨਜ਼ਰਾਂ ਨਾਲ ਆਪਾਂ ਦੋਹਾਂ ਨੇ ਹੀ ਦੇਖਿਆ ਤੇ ਫਿਰ ਮੈਨੂੰ ਆਪਣਾ ਆਪ ਬਹੁਤ ਛੋਟਾ ਲਗਣ ਲਗ ਜਾਂਦਾ, ਜਦੋਂ ਮੈਂ ਇਹ ਸੋਚਦਾਂ ਕਿ ਮੈਂ ਆਪਣੀ ਘਰ ਵਾਲੀ ਨੂੰ ਐਸੀ ਜ਼ਿੰਦਗੀ ਕਾਹਤੋਂ ਨਹੀਂ ਦੇ ਸਕਦਾ'।

'ਨਿਰਮਲ! ਪਿਆਰ ਦੇ ਸਕਦਾਂ ਦੁਨੀਆਂ ਭਰ ਦਾ ਤੈਨੂੰ, ਪਰ ਇਸ ਪਿਆਰ ਨੇ ਰੋਟੀ ਤਾਂ ਪੈਦਾ ਨਹੀਂ ਨਾਂ ਕਰਨੀ। ਬਸ ਇਹੀ ਸੋਚ ਸੋਚਕੇ ਘਬਰਾ ਜਾਨਾਂ, ਕਿਵੇਂ ਖ਼ਰਾ ਉਤਰ ਸਕਾਂਗਾ ਤੇਰੀਆਂ ਉਮੀਦਾਂ ਤੇ ਮੈਂ?'

ਨਿਰਮਲ ਖਾਮੋਸ਼ੀ ਨਾਲ ਸਭ ਕੁਝ ਸੁਣੀ ਜਾ ਰਹੀ ਸੀ ਤੇ ਮੈਂ ਇਕ ਵਾਰ ਸ਼ੁਰੂ ਹੋ



ਗਿਆ ਫਿਰ ਕਦੋਂ ਰੁਕਦਾ ਹਾਂ। ਮੈਂ ਹਲਕਾ ਜਿਹਾ ਸਾਹ ਲੈ ਕੇ ਫਿਰ ਤੋਂ ਆਪਣੀ ਰਾਮ ਕਹਾਣੀ ਛੋਹੀ, 'ਕਿੰਨਾਂ ਪਿਛੇ ਰਹਿ ਗਿਆ ਹਾਂ ਮੈਂ, ਤੂੰ ਭਾਵੇਂ ਮੇਥੋਂ ਦਸ ਦਿਨ ਵਡੀ ਹੈ ਪਰ ਕਿੰਨਾਂ ਮੋਹਰੇ ਨਿਕਲ ਗਈ ਏਂ, ਗਰੈਜੂਏਸ਼ਨ ਵੀ ਕਰ ਲਈ ਤੇ ਮੈਂ ਅਜੇ ਵਿਚੇ ਹੀ ਲਟਕਿਆ ਬੈਠਾ ਹਾਂ। ਪੰਜਾਬ ਮੁੜਦਾਂ ਤਾਂ ਸਾਰੇ ਪੁਛਣ ਆਉਂਦੇ ਨੇ, 'ਪੜ੍ਹਾਈ ਕਿਸਤਰਾਂ ਚਲ ਰਹੀ ਹੈ' ਦੋਸਤ ਰਸ਼ਕ ਕਰਦੇ ਨੇ ਮੇਰੀ ਕਿਸਮਤ ਉਤੇ, 'ਬਈ ਪ੍ਰਕਾਸ਼ ਤਾਂ ਦਿਲੀ ਪੜਦੈ, ਹੁਣ ਸਾਡੇ ਨਾਲ ਗੱਲ ਕਿਥੇ ਕਰਦਾ ਤੇ ਮੈਨੂੰ ਮੇਰਾ ਚੋਰ ਹੀ ਮਾਰੀ ਜਾ ਰਿਹਾ ਹੁੰਦੈ, ਝੂਠ ਬੋਲਣ ਦੀ ਕਲਾ ਮੇਰੇ ਵਸ ਦਾ ਰੋਗ ਨਹੀਂ'।.....'ਖ਼ੈਰ ਕਹਾਣੀ ਸੰਕੇਪ ਇਹ ਹੈ ਕਿ ਮੈਂ ਆਪਣੇ ਆਪ ਨੂੰ ਇਕ ਵੱਡਾ ਫਲਾਪ ਸਮਝਣ ਲਗਾ ਹਾਂ ਤੇ ਹੱਲ ਮੇਰੇ ਪਾਸ ਇਹਦਾ ਹੈ ਹੀ ਨਹੀਂ'। ਨਿਰਮਲ, ਤੈਨੂੰ ਵਾਧੂ ਦੇ ਸਬਜ਼ ਬਾਗ਼ ਨਹੀਂ ਦਿਖਾ ਸਕਦਾ, ਕੀ ਦਸੇਂਗੀ ਤੂੰ ਆਪਣੇ ਮਾਂ ਬਾਪ ਨੂੰ ਕਿ ਜੱਟਾਂ ਦਾ ਸੋਹਣਾ ਸੁਨੱਖਾ ਲੜਕਾ, ਮੁਨੀਮੀ ਕਰਦੈ ਜਾਂ ਕਹੇਂਗੀ ਬੁਕ ਕੀਪਿੰਗ ਦੀ ਮਨਿਆਰੀ ਕਰਦੈ ਦਰ ਦਰ ਜਾ ਕੇ'।

'ਨਿਰਮਲ, ਤੂੰ ਕੋਈ ਹੁੰਗਾਰਾ ਨਹੀਂ ਦੇ ਰਹੀ, ਮੇਰੀਆ ਗੱਲਾਂ ਸੁਣ ਰਹੀ ਹੈਂ ਨਾਂ?'

'ਮਨ ਦੀ ਭੜਾਸ ਅਜ ਨਹੀਂ ਤਾਂ ਕਲ ਨਿਕਲ ਕੇ ਹੀ ਰਹੇਗੀ, ਇਸ ਲਈ ਪਲੀਜ਼, ਸਭ ਕਹਿ ਦਿਉ ਜੋ ਮਨ ਵਿਚ ਹੈ ਮੈਂ ਸੁਣ ਰਹੀ ਹਾਂ, ਜਵਾਬ ਬਾਦ ਵਿਚ ਦੇਵਾਂਗੀ'।

'ਬਸ, ਬਹੁਤਾ ਕੁਝ ਹੋਰ ਨਹੀਂ, ਮੇਰੀ ਦਿਲੀ ਦੀ ਕਹਾਣੀ ਤਾਂ ਬਸ ਇਹੀ ਹੈ ਪਰ ਥੋੜਾ ਤੈਨੂੰ ਆਪਣੇ ਪਿਛੇ ਬਾਰੇ ਵੀ ਦਸ ਦੇਣਾ ਚਾਹੁੰਦਾਂ, ਜਿੰਨਾਂ ਧਿਆਨ ਲਾ ਕੇ ਬਾਕੀ ਸੁਣਿਐ ਇਹ ਵੀ ਸੁਣ ਲੈ। ਮੇਰੇ ਭਾਪਾ ਜੀ ਸਾਡੇ ਇਲਾਕੇ ਦੇ ਜਾਣੇ ਪਹਿਚਾਣੇ ਬੰਦਿਆਂ ਵਿਚੋਂ ਨੇਂ, ਸੋਹਣਾ ਇਜ਼ਤ ਰਸੂਖ ਬਣਾ ਰਖਿਆ ਹੈ। ਉਹਨਾਂ ਦੇ ਨਾਮ ਸਹਾਰੇ ਮੈਨੂੰ ਅੱਛੀ ਦਰਮਿਆਨੀ ਨੌਕਰ ਵੀ ਮਿਲ ਸਕਦੀ ਹੈ ਪੰਜਾਬ ਵਿਚ। ਮਾਂ ਹੈ, ਸਰਦਾਰਨੀ ਮਾਂ, ਬਹੁਤ ਚੰਗੀ ਹੈ ਜਿਵੇਂ ਸਾਰੀਆਂ ਮਾਂਵਾਂ ਹੁੰਦੀਆਂ ਨੇ। ਇਮਤਿਹਾਨਾਂ ਦੇ ਦਿਨਾਂ ਵਿਚ ਇਹ ਕਹਿਣ ਵਾਲੀ ਕਿ ਬੇਟਾ ਬਸ ਕਰ, ਸੌਂ ਜਾ ਬਹੁਤ ਪੜ੍ਹ ਹੋ ਗਿਆ, ਕੋਈ ਨੀਂ ਇਮਤਿਹਾਨ ਆਪੇ ਸੋਹਣੇ ਹੋ ਜਾਣਗੇ। ਭਾਪਾ ਜੀ ਵਾਂਗੂੰ ਜਮਾ ਹੀ ਨਹੀਂ, ਜੋ ਸੌ ਵਿਚੋਂ ਸੌ ਆਉਣ ਤੇ ਵੀ ਕਹਿੰਦੇ ਹਨ ਬੇਟਾ ਹੋਰ ਮਿਹਨਤ ਕਰਿਆ ਕਰ'।

'ਐਸੇ ਅੱਛੇ ਇਜ਼ਤਦਾਰ ਮਾਂ ਬਾਪ ਤੇ ਸਭ ਸਹੂਲਤਾਂ ਦੇ ਹੁੰਦਿਆਂ ਬੇਟਾ ਕਾਮਯਾਬ ਨਹੀਂ ਹੋ ਸਕਿਆ। ਮੈਨੂੰ ਖ਼ੁਦ ਨੂੰ ਪਤਾ ਨਹੀਂ ਲਗ ਰਿਹਾ ਕਿ ਮੈਂ ਕੀ ਕਰਨਾਂ ਹੈ ਤੇ ਕਿਧਰ ਨੂੰ ਜਾਣਾ ਹੈ। ਮੈਨੂੰ ਮੇਰੀ ਨੀਂਹ ਹੀ ਡਾਵਾਂ ਡੋਲ ਹੁੰਦੀ ਜਾ ਰਹੀ ਲਗਦੀ ਹੈ, ਕੀ ਮਹਿਲ ਬਣਾਵਾਂਗਾ ਇਸਤੇ। ਕਹਿਣ ਦਸਣ ਨੂੰ ਤਾਂ ਹੋਰ ਬਹੁਤ ਕੁਝ ਹੈ, ਨਮਸ਼ਕਾਰ ਤੈਨੂੰ ਕਿ ਤੂੰ ਮੈਨੂੰ ਐਨੇ ਧਿਆਨ ਨਾਲ ਸੁਣ ਰਹੀ ਹੈਂ'।

'.....ਨਿਰਮਲ, ਮੈਂ ਦਿਲੀ ਦੇਕਿਸੇ ਦਫਤਰ ਵਿਚ ਸ਼ਾਦੀ ਨਹੀਂ ਕਰ ਸਕਦਾ। ਮੇਰੀ ਮਾਂ ਦੀਆਂ ਤਾਂ ਬਹੁਤ ਸਧਰਾਂ ਨੇ, ਸਾਰਾ ਪਿੰਡ ਸਦਿਆ ਜਾਵੇਗਾ ਮੇਰੇ ਵਿਆਹ ਤੇ,ਮਹੀਨਾਂ ਪਹਿਲਾਂ ਹੀ ਗੀਤ ਗਾਣੇ ਸ਼ੁਰੂ ਹੋ ਜਾਣਗੇ। ਪਿੰਡ ਦੇ ਨਾਈਆਂ, ਹਲਵਾਈਆਂ ਦਾ ਮੇਲਾ

ਲਗਿਆ ਰਹੇਗਾ ਰੋਜ਼। ਸ਼ਰਾਬ ਰੱਜ ਕੇ ਪੀਤੀ ਤੇ ਪਿਲਾਈ ਜਾਵੇਗੀ, ਬਕਰੇ ਬੁਲਾਏ ਜਾਣਗੇ, ਰੌਲਾ ਰੱਪਾ, ਥੋੜੀਆਂ ਲੜਾਈਆਂ ਝਗੜੇ, ਕੁਤਕਤਾਰੀਆਂ ਸਭ ਜੋ ਪੰਜਾਬੀ ਸਭਿਆਚਾਰ ਦਾ ਹਿੱਸਾ ਨੇ, ਹੋਏਗਾ। ਤੇ ਮੈਂ ਵਾਜਾ ਗਾਜਾ ਲ਼ੈ ਕੇ ਤੇਰੇ ਪਿੰਡ ਢੁਕਾਂਗਾ ਤੇ ਤੈਨੂੰ ਚੀਖਦੀ ਡੋਲੀ ਵਿਚ ਬਿਠਾ ਕੇ ਲੈ ਜਾਵਾਂਗਾ। ਤੇਰੇ ਮਾਂ ਬਾਪ ਵੀ ਤਾਂ ਇਹੀ ਚਾਹੁਣਗੇ ਨਾਂ?'

ਮੈਂ ਨਿਰਮਲ ਦੇ ਚਿਹਰੇ ਦੇ ਪ੍ਰਭਾਵ ਪੜ੍ਹਨ ਦੀ ਕੋਸ਼ਿਸ਼ ਕਰਰਿਹਾ ਹਾਂ, ਸੋਚਦਾਂ, ਕੁਛ ਜ਼ਿਆਦਾ ਹੀ ਬੋਲ ਗਿਆਂ। ਰੌਂਅ ਚ' ਆਇਆ ਚੁੱਪ ਕਿਥੇ ਕਰਦਾ ਹਾਂ ਮੈਂ। ਨਿਰਮਲ ਦੀ ਇਕ ਪਲ ਦੀ ਖਾਮੋਸ਼ੀ ਮੈਨੂੰ ਵਰ੍ਹਿਆਂ ਜਿਨੀ ਲੰਮੀ ਲਗ ਰਹੀ ਹੈ। ਦੋ, ਚਾਰ, ਤਕਰੀਬਨ ਪੰਜ ਕੁ ਮਿੰਟ ਤਾਂ ਜ਼ਰੂਰ ਗੁਜ਼ਰ ਗਏ ਹੋਣਗੇ। ਨਿਰਮਲ ਦੇ ਚਿਹਰੇ ਦੇ ਭਾਂਵਾਂ ਦਾ ਮੈਨੂੰ ਕੋਈ ਪਤਾ ਨਹੀਂ ਚਲ ਰਿਹਾ ਪਰ ਇਹਨਾਂ ਚੰਦ ਕੁ ਮਿੰਟਾਂ ਵਿਚ ਹੀ ਮੇਰੇ ਮਨ ਨੇ ਪਤਾ ਨਹੀਂ ਕਿੰਨੀਆਂ ਉਧੇੜੀਆਂ ਬੁਣੀਆਂ ਹਨ, ਮੈਨੂੰ ਇੰਜ ਵੀ ਜਾਪਦਾ ਹੈ ਕਿ ਮੈਂ ਉਸਦੇ ਨਾਲ ਚਲ ਸਕਦਾ ਹਾਂ ਤੇ ਨਹੀਂ ਵੀ। ਜਦੋਂ ਕੋਈ ਨੈਗੇਟਿਵ ਖਿਆਲ ਮੇਰੇ ਦਿਲ ਵਿਚ ਆਉਂਦਾ ਹੈ ਤਾਂ ਮੈਂ ਕੰਬ ਜਾਂਦਾ ਹਾਂ, ਮੈਂ ਐਸੀ ਜ਼ਿੰਦਗੀ ਦਾ ਕਿਆਸ ਵੀ ਨਹੀਂ ਕਰ ਸਕਦਾ ਜਿਸ ਵਿਚ ਨਿਰਮਲ ਨਾਂ ਹੋਵੇ।

'ਅਗਰ ਤੁਹਾਡੇ ਪਾਸ ਕੋਈ ਹੋਰ ਕਹਿਣਾ ਬਾਕੀ ਹੈ ਤਾਂ ਕਹਿ ਲਉ ਪਲੀਜ਼, ਜੇ ਨਹੀਂ ਤਾਂ ਹੁਣ ਮੇਰਾ ਜਵਾਬ ਵੀ ਸੁਣ ਲਉ'।

ਮੈਂ ਇਸ਼ਾਰੇ ਨਾਲ ਹੀ ਉਸ ਨੂੰ ਦਸ ਸਕਿਆ ਸਾਂ ਕਿ ਮੈਂ ਤਾਂ ਪਹਿਲਾਂ ਹੀ ਸ਼ਾਇਦ ਬਹੁਤ ਕੁਝ ਐਵੇਂ ਦਾ ਹੀ ਕਹਿ ਗਿਆਂ। 'ਹਾਂ ਨਿਰਮਲ ਹੁਣ ਤੂੰ ਬੋਲ, ਮੈਂ ਸੁਣਦਾਂ'।

ਉਸ ਮੇਰੇ ਦੋਹਾਂ ਹੱਥਾਂ ਨੂੰ ਆਪਣੇ ਤਪਦੇ ਹੱਥਾਂ ਵਿਚ ਘੁਟ ਲਿਆ, ਦੋ ਤਲੀਆਂ ਦੀ ਤਪਸ਼ ਨੇ ਆਪਸਦਾਰੀ ਵਿਚ ਗੱਲਾਂ ਕੀਤੀਆਂ ਤੇ ਹੌਲੀ ਹੌਲੀ ਚਾਰ ਹੱਥਾਂ ਦਾ ਪਸੀਨਾ ਇਕਮਿਕ ਹੋਣ ਲਗਾ, ਸਵਾਲ ਪੁਛੇ ਗਏ, ਜਵਾਬ ਦਿਤੇ ਗਏ, ਵਾਇਦੇ ਮੰਗੇ ਗਏ, ਵਾਇਦੇ ਕੀਤੇ ਗਏ। ਫਿਰ ਉਸ ਮੇਰੇ ਪੋਟਿਆਂ ਨੂੰ ਗਰਮ ਹੋਠਾਂ ਨਾਲ ਚੁੰਮ ਲਿਆ ਤੇ ਮੇਰੇ ਹੱਥਾਂ ਨੂੰ ਆਪਣੇ ਸੀਨੇ ਨਾਲ ਲਾ ਘੁਟ ਲਿਆ, ਇਕ ਝਰਨਾਹਟ ਮੇਰੇ ਜਿਸਮ ਵਿਚ ਫੈਲ ਗਈ। ਦੋ ਸਾਹਾਂ ਦੀ ਖੁਸ਼ਬੂ ਨੇ ਹਵਾਵਾਂ ਵਿਚ ਮਹਿਕ ਭਰ ਦਿਤੀ।

'ਮੇਰੇ ਸਾਹਿਬ, ਤੁਸੀਂ ਬਹੁਤ ਸਾਰਾ ਕੁਝ ਕਿਹਾ,ਤੁਹਾਡੀ ਕਹੀ ਇਕ ਇਕ ਗਲ ਮੇਰੇ ਦਿਲ ਦਿਮਾਗ ਵਿਚ ਘੁਸ ਗਈ ਐ। ਤੁਹਾਡੇ ਕਾਫੀ ਕੁਝ ਨਾਲ ਮੈਂ ਸਹਿਮਤ ਵੀ ਆਂ। ਮੈਨੂੰ ਮਾਣ ਏ ਕਿ ਤੁਸੀ ਅੱਛੇ ਤੇ ਸੁਚੱਜੇ ਅਸੂਲਾਂ ਦੇ ਕਾਇਲ ਹੋ, ਮਾਂ ਬਾਪ ਦੇ ਕਹਿਣੇ ਵਿਚ ਰਹਿਣਾ ਮਾੜੀ ਗਲ ਨਹੀਂ ਤੇ ਨਾਂ ਹੀ ਕਮਜ਼ੋਰੀ ਐ, ਸਗੋਂ ਮੈਂ ਤਾਂ ਸਮਝਦੀ ਹਾਂ ਕਿ ਪੌਦਾ ਅੱਛਾ ਵਧਦਾ ਫੁਲਦੈ, ਜੇ ਉਹ ਜੜ੍ਹਾਂ ਨੂੰ ਬਣਾਈ ਰਖੇ। ਬੁਨਿਆਦ ਨਾਲੋਂ ਟੁਟਣਾਂ ਚੰਗਾ ਨਹੀਂ। ਤੁਹਾਡੀ ਸ਼ਾਦੀ ਧੂੰਮ ਧਾਮ ਨਾਲ ਹੋਵੇਗੀ ਇਹ ਵੀ ਮੈਂ ਜਾਣਦੀ ਆਂ। ਤੁਹਾਡੇ ਵਰਗਾ ਇਨਸਾਨ ਤਾਂ ਜੰਗਲ ਵਿਚ ਮੰਗਲ ਲਾ ਲੈਣ ਦੀ ਸਮਰਥਾ ਰਖਦਾ ਐ। ਪ੍ਰਮਾਤਮਾਂ ਕਰੇ ਤੁਹਾਡੀ ਨਿਰਮਲ ਦੇ ਭਾਗ ਐਨੇ ਚੰਗੇ ਹੋਣ ਕਿ ਉਹ ਇਸ ਸਭ ਕਾਸੇ



ਦਾ ਹਿਸਾ ਬਣ ਸਕੇ'।

'ਮੈਨੂੰ ਤੁਹਾਡੀਆਂ ਕਹੀਆਂ ਬਹੁਤ ਸਾਰੀਆਂ ਗੱਲਾਂ ਯਾਦ ਆ ਰਹੀਆਂ ਨੇ, ਆਪੇ ਕਹਿੰਦੇ ਹੁੰਦੇ ਓ ਕਿ ਬੰਦਾ ਆਪਣੀ ਕਿਸਮਤ ਆਪ ਲਿਖਦਾ ਐ, ਕਿਸਮਤ ਦਾ ਸਹਾਰਾ ਤਾਂ ਬੁਜ਼ਦਿਲ ਲਿਆ ਕਰਦੇ ਨੇ'।

'ਤੁਸੀਂ ਮੇਰੀ ਨਜ਼ਰ ਵਿਚ ਕੀ ਹੋ, ਹੁਣ ਇਹ ਵੀ ਸੁਣੋ; ਇਕ ਅਛੇ ਜੱਟ ਖਾਨਦਾਨ ਦਾ ਸੋਹਣਾ ਸੁਨੱਖਾ ਤੇ ਮਾਂ ਬਾਪ ਦਾ ਤਾਬਿਆਦਾਰ ਲੜਕਾ, ਦਿਲੀ ਪੜ੍ਹਨ ਆਇਐ। ਉਸਦਾ ਦਾ ਪਹਿਲਾ ਸਾਲ ਆਪਣੇ ਆਪ ਨੂੰ ਸੈਟ ਕਰਨ ਵਿਚ ਗੁਜ਼ਰ ਗਿਐ ਤੇ ਹੁਣ ਆਪਣੇ ਮੇਨ ਮੁਦੇ ਪੜ੍ਹਾਈ ਵਲ ਨੂੰ ਮੁੜਿਆ ਐ। ਬੜਾ ਹੀ ਖੁਦਦਾਰ ਲੜਕਾ ਐ, ਵਾਹ ਲਗਦਿਆਂ ਕਿਸੇ ਦੀ ਮਦਦ ਨਹੀਂ ਲੈਂਦਾ। ਬੰਦਿਆਂ ਵਿਚ ਬੈਠ ਗਲ ਕਰਨ ਦਾ ਚਜ ਜਾਣਦਾ ਐ। ਹੁਸ਼ਿਆਰ ਹੈ, ਸਾਹਤਕ ਰੁਚੀਆ ਰਖਦਾ ਹੈ। ਮਿਠ ਬੌਲੜਾ ਹੈ ਤੇ ਉਸਦੀ ਸ਼ਰਾਫਤ ਤੇ ਸੰਗਾਊ ਸੁਭਾ ਨੇ ਇਕ ਲੜਕੀ ਦਾ ਦਿਲ ਮੋਹ ਲਿਆ ਹੋਇਐ, ਜੋ ਉਸਦੇ ਨਾਲ ਜ਼ਿੰਦਗੀ ਬਿਤਾਉਣ ਦੇ ਸਪਨੇ ਦੇਖ ਰਹੀ ਐ। ਬੜਾ ਭਾਵੁਕ ਵੀ ਐ, ਹਰ ਵਕਤ ਇਹੀ ਸੋਚਦਾ ਰਹਿੰਦੈ ਕਿ ਕਿਤੇ 'ਨਿਰਮਲ' ਨੂੰ ਬੁਰਾ ਨਾਂ ਲਗੇ ਤੇ 'ਨਿਰਮਲ' ਸਾਰੀ ਦੀ ਸਾਰੀ ਉਸਦੀ ਹੋ ਚੁਕੀ ਐ ਤੇ ਉਹ ਸਮਝਣ ਲਗੀ ਐ ਕਿ ਉਸਦੇ ਬਿਨਾਂ ਉਸਦਾ ਆਪਣਾ ਵਜੂਦ ਹੀ ਨਹੀਂ ਹੈ'।

ਉਸਦੀਆਂ ਪਿਆਰ ਭਰੀਆਂ ਗੱਲਾਂ ਤੇ ਮੇਰੇ ਨਾਲ ਲਿਪਟ ਜਾਣਾ ਮੈਨੂੰ ਬਹੁਤ ਚੰਗਾ ਲਗ ਰਿਹਾ ਹੈ, ਰੱਬਾ! ਵਕਤ ਥੋੜੀ ਦੇਰ ਰੋਕ ਕਿਉਂ ਨਹੀਂ ਦੇਂਦਾ।

'ਦੇਖ! ਕਿੰਨੀ ਦੂਰ ਨਿਕਲ ਆਏ ਆਂ ਆਪਾਂ, ਵਾਪਸ ਜਾਣ ਦੀ ਤਿਆਰੀ ਕਰਨੀ ਚਾਹੀਦੀ ਐ, ਘੜੀ ਦੀਆਂ ਸੂਈਆਂ ਨੇ ਤਿੰਨ ਵਜਾ ਦਿਤੇ ਨੇ, ਮੈਂ ਕਿਹਾ।

'ਦੂਰ ਨਿਕਲ ਆਈ ਆਂ, ਹੁਣ ਵਾਪਿਸ ਹੀ ਕੌਣ ਜਾਣਾ ਚਾਹੁੰਦੈ'।

'ਮੈਂ ਫਿਲਾਸਫ਼ੀ ਨਹੀਂ ਅਜ ਦੀ ਗੱਲ ਕਰ ਰਿਹਾਂ, ਕੁਛ ਖਾਣ ਪੀਣ ਦਾ ਪਰੋਗਰਾਮ ਵੀ ਹੈ ਤੇਰੇ ਰਾਜ ਵਿਚ ਜਾਂ ਸਾਰਾ ਦਿਨ ਫਾਕਾ ਹੀ?' ਤੇ ਅਸੀਂ ਨਾਂ ਚਾਹੁੰਦਿਆਂ ਹੋਇਆਂ ਵੀ ਪਿਛੇ ਨੂੰ ਹੌਲੀ ਹੌਲੀ ਤੁਰਨਾ ਸ਼ੁਰੂ ਕੀਤਾ। ਬੱਚਿਆਂ ਵਾਗੂੰ ਛੋਟੇ ਛੋਟੇ ਕੰਕਰ, ਵਟੀਆਂ ਪਾਣੀ ਵਿਚ ਸਿਟਣ ਨਾਲ ਉਸਦਾ ਮਨ ਪਰੀਚਿਆ ਹੋਇਆ ਹੈ।

ਅੱਛਾ ਦੂਜੀ ਗਲ ਸੁਣੋ ਪੜ੍ਹਾਈ ਦੀ, ਜੋ ਹੋਇਆ ਸੋ ਮਾੜਾ ਨਹੀਂ ਹੋਇਆਤੇ ਨਾਂ ਹੀ ਐਸਾ ਸੋਚਣ ਦੀ ਲੋੜ ਹੈ ਕਿ ਸਾਲ ਖਰਾਬ ਹੋ ਗਿਆ ਪੜ੍ਹਾਈ ਦੀ ਉਮਰ ਬੀਤੀ ਨਹੀਂ, ਕਿਸੇ ਨੂੰ ਦੋਸ਼ ਦੇਣਾ ਵੀ ਐਵੇਂ ਦਿਲ ਮਾੜਾ ਕਰਨਾਂ ਹੈ। ਆਪਣੀ ਪੜ੍ਹਾਈ ਜ਼ਰੂਰ ਜਾਰੀ ਰਖੋ। ਪੜ੍ਹਾਈ ਭਗਤੀ ਤੋਂ ਵੀ ਮੁਸ਼ਕਲ ਹੈ। ਤੁਸੀਂ ਸਮਝਦੇ ਹੀ ਹੋ, ਬੜੀਆਂ ਕੁਰਬਾਨੀਆਂ ਦੇਣੀਆਂ ਪੈਂਦੀਆਂ ਨੇ। ਮਿਹਨਤ ਕਰਕੇ ਦੋ ਸਾਲ ਤਾਂ ਕਲੀਅਰ ਕਰ ਹੀ ਲਏ ਨੇ, ਐਸ ਸਾਲ ਫੁਲ ਟਾਈਮ ਦਾਖਲਾ ਲੈ ਲਵੋ'।

'ਦੇਵੀ ਜੀ, ਦਿਲੀ ਰਹਿਣ ਦਾ ਖਰਚ ਵੀ ਆਉਂਦਾ ਐ, ਕੰਮ ਛਡ ਕੇ ਰਹਾਂਗਾ ਕਿਵੇਂ?'

ਐਹੀਉ ਤਾਂ ਮੈਂ ਕਹਿਣ ਦੀ ਕੋਸ਼ਸ਼ ਕਰ ਰਹੀ ਆਂ, ਮੈਂ ਜੋ ਆਂ, ਮੈਂ ਪੜ੍ਹਾਈ ਖਤਮ ਕਰ ਲਈ ਏ ਫਿਲਹਾਲ, ਮੈਂ ਕਰਾਂਗੀ ਤੁਹਾਨੂੰ ਸਪੋਰਟ, ਮੈਂ ਡਟ ਕੇ ਕੰਮ ਕਰਾਂਗੀ, ਹੈ ਹਿੰਮਤ ਏਨੀ ਮੇਰੇ ਵਿਚ'।

'ਮੈਂ ਤੇਰੇ ਜ਼ਜ਼ਬਾਤਾਂ ਦੀ ਬਹੁਤ ਕਦਰ ਕਰਦਾਂ, ਪਰ ਮੈਂ ਐਸਾ ਨਹੀਂ ਕਰ ਸਕਦਾ, ਮੇਰੀ ਆਤਮਾ ਇਜਾਜ਼ਤ ਨਹੀਂ ਦੇਵੇਗੀ, ਮੈਨੂੰ ਤਾਂ ਸਗੋਂ ਤੈਨੂੰ ਸਪੋਰਟ ਕਰਨਾ ਚਾਹੀਦੈ'।

'ਇਕ ਤਾਂ ਤੁਹਾਡੇ ਮਰਦਾਂ ਦੀ ਈਗੋ ਨੂੰ ਬਹੁਤ ਫਰਕ ਪੈਂਦਾ, ਔਰਤਾਂ ਸਦਾ ਹੀ ਪਰੈਕਟੀਕਲ ਹੁੰਦੀਆਂ ਨੇ, ਮੈਂ ਕਿਹੜਾ ਲਿੱਸੀ ਹੋ ਜਾਵਾਂਗੀ ਜੇ ਦੋ ਸਾਲ ਹੋਰ ਕੰਮ ਕਰ ਲਿਆ ਤਾਂ, ਫੇਰ ਤਾਂ ਛੁੱਟੀਆਂ ਹੀ ਛੁੱਟੀਆਂ'।

'ਫਿਰ ਛੁਟੀਆਂ ਕਿਵੇਂ?'

'ਬਸ ਵਿਆਹ ਤੋਂ ਬਾਦ ਬੱਚੇ ਪੈਦਾ ਕਰਾਂਗੀ, ਕਿੰਨ.....ਨੇ ਵੜੇ ਬੱਚੇ', ਉਸ ਪੂਰੀਆਂ ਬਾਹਵਾਂ ਖੋਹਲ ਕੇ ਕਿਹਾ।

ਮੇਰਾ ਇਕਦਮ ਹਾਸਾ ਨਿਕਲ ਗਿਆ, 'ਅਜੇ ਘਰ ਬੱਝਾ ਨਹੀਂ, ਨਿਰਮਲ ਬੱਚੇ ਵੀ ਪੈਦਾ ਕਰੀ ਬੈਠੀ ਹੈ ਤੇ ਓਹ ਵੀ ਕਿੰਨੇ ਵੜੇ'।

.....ਤੁਹਾਨੂੰ ਪਤੈ, ਅਗਲੇ ਹਫਤੇ ਮਿਤਲ ਤੋਂ ਛੁੱਟੀ, .....ਸਬ੍ਹਾ ਤੇ ਮੈਂ ਅਗਲੇ ਮਹੀਨੇ ਇਕ ਨਵੀਂ ਕੰਪਨੀ ਜੌਇਨ ਕਰ ਰਹੀਆਂ ਹਾਂ, ਟਰੇਨੀ ਮੈਨੇਜਰ ਦੀ ਤੇ ਬਾਰਾਂ ਸੌ ਮਹੀਨਾ ਸਟਾਰਟ'।

'ਇਹ ਤਾਂ ਬਹੁਤ ਅੱਛੀ ਖਬਰ ਐ, ਨਿਰਮਲ'। ਮੈਂ ਤਾਂ ਅਗੇ ਕਈ ਵਾਰ ਸੋਚਿਆ ਕਿ ਪੜ੍ਹੀਆਂ ਲਿਖੀਆਂ ਲੜਕੀਆਂ ਇਹ ਮਿਤਲ ਦੀ ਪੈਕਿੰਗ ਚ' ਕਿਥੇ ਫਸੀਆਂ ਹੋਈਆਂ ਨੇ।

'ਨਿਰਮਲ ਬਾਕੀ ਦੀਆਂ ਗੱਲਾਂ ਬਾਦ 'ਚ, ਪਹਿਲਾ ਮੈਨੂੰ ਇਹ ਦਸ ਕਿ ਤੂੰ ਕਿਸਤਰਾਂ ਦੀ ਜ਼ਿੰਦਗੀ ਦੀ ਉਮੀਦ ਰਖਦੀ ਏਂ?'

'ਮੈਨੂੰ ਬਹੁਤਾ ਫਰਕ ਨਹੀਂ ਪੈਂਦਾ, ਅਸੀਂ ਇਕਠੇ ਹੋਈਏ, ਬਸ ਏਦੂੰ ਵਧ ਮੈਂ ਸੋਚਦੀ ਹੀ ਨਹੀਂ'।

'ਫਿਰ ਵੀ?'

'ਫਿਰ ਵੀ ਕੀ, ਘਰਵਾਲੀ ਤਾਂ ਉਹ ਹੀ ਕਰੇਗੀ ਜੋ ਖਾਵੰਦ ਚਾਹੇਗਾ'।

'ਬਈ ਤੂੰ ਪੜ੍ਹੀ ਲਿਖੀ ਲੜਕੀ ਏਂ, ਤੇਰਾ ਆਪਣਾ ਵੀ ਤਾਂ ਕੋਈ ਨਜ਼ਰੀਆ ਹੋਏਗਾ ਕਿ ਕਿਵੇਂ ਜ਼ਿੰਦਗੀ ਜੀਣਾ ਚਾਹੇਂਗੀ, ਬਾਉ ਦੇ ਘਰ ਬਾਊਆਣੀ ਬਣਕੇ ਜਾਂ ਜ਼ਿੰਮੀਦਾਰ ਦੀ ਸੁਆਣੀ ਬਣਕੇ?'

'ਤੁਹਾਡਾ ਸਾਥ ਹੋਣਾ ਚਾਹੀਦੈ, ਰੁਜ਼ਗਾਰ ਦਾ ਕੋਈ ਨਾਂ ਕੋਈ ਰਸਤਾ ਤਾਂ ਨਿਕਾਲ ਹੀ ਲਵਾਂਗੇ'।

'ਨਿਰਮਲ,ਮੈਂ ਜਸਵੰਤ ਤੇ ਸਤਵਿੰਦਰ ਭਾਬੀ ਜੀ ਦੀ ਜ਼ਿੰਦਗੀ ਬਾਰੇ ਬਹੁਤ ਵਾਰ



ਸੋਚਿਆ, ਸਰਸਰੀ ਨਜ਼ਰੇ ਦੇਖਣ ਨੂੰ ਤਾਂ ਐਦਾਂ ਲਗਦਾ ਜਿਵੇਂ ਬਹਿਸ਼ਤ ਭੋਗ ਰਹੇ ਹੋਣ, ਦਿਹਾਤੀ ਤੇ ਸ਼ਹਿਰੀ ਜ਼ਿੰਦਗੀ ਦਾ ਸੋਹਣਾ ਮਿਸ਼ਰਣ, ਪਰ ਜਦੋਂ ਤੁਸੀਂ ਉਨਾਂ ਦਾ ਅੰਦਰ ਫਰੋਲਦੇ ਹੋ ਤਾਂ ਲਗਦੈ ਕਿ ਭਾਬੀ ਜੀ ਸ਼ਹਿਰ ਦੀ ਜ਼ਿੰਦਗੀ ਨੂੰ ਜ਼ਰੂਰ ਮਿਸ ਕਰਦੇ ਨੇ ਤੇ ਜਸਵੰਤ ਨੂੰ ਤਾਂ ਅਕਸਰ ਕਹਿੰਦੇ ਸੁਣਿਆ ਯਾਰ ਪੜ੍ਹ ਲਿਖ ਕੇ ਵੀ ਮਿਟੀ ਨਾਲ ਹੀ ਘੁਲਣਾ ਪੈ ਰਿਹੈ'।

'ਸੁਣੋ! ਇਸਤਰਾਂ ਤਾਂ ਤੁਹਾਨੂੰ ਕੋਈ ਵੀ ਐਸਾ ਨਹੀਂ ਮਿਲੇਗਾ ਜਿਸਨੂੰ ਸਾਰੇ ਦਾ ਸਾਰਾ ਉਸਦੀ ਮਰਜ਼ੀ ਮੁਤਾਬਕ ਮਿਲ ਗਿਆ ਹੋਵੇ ਤੇ ਹਰ ਮਿਲੇ ਤੇ ਉਹ ਸੌ ਫੀ ਸਦੀ ਖੁਸ਼ ਹੋਵੇ'।

'ਮੈਂ ਬੇਸ਼ਕ ਕਿੰਨੀਆਂ ਡਿਗਰੀਆਂ ਵੀ ਹਾਸਲ ਕਿਉਂ ਨਾਂ ਕਰ ਲਵਾਂ ਫਿਰ ਵੀ ਮੇਰਾ ਅੰਦਰਲਾ ਕੋਈ ਵੱਡਾ ਜਾਂ ਦਰਮਿਆਨਾਂ ਬਾਊ ਬਣਨ ਲਈ ਤਿਆਰ ਨਹੀਂ ਹੈ। ਤੇ ਤੂੰ ਇਹ ਵੀ ਸੱਚ ਕਹਿਨੀ ਏਂ, ਕਿਸੇ ਪਾਸ ਐਨਾਂ ਵਕਤ ਹੀ ਕਿਥੇ ਹੈ ਕਿ ਉਹ ਦੂਜੇ ਦੇ ਭਲੇ ਲਈ ਸੋਚੇ, ਹਰ ਕੋਈ ਬਸ ਆਪਣੇ ਆਪ ਵਿਚ ਹੀ ਮਸਰੂਫ਼ ਹੈ'।

'ਅੱਛਾ, ਇਹ ਫਿਲਾਸਫ਼ੀ ਬਹੁਤ ਹੋ ਗਈ ਪੂਰੇ ਚਾਰ ਵਜ ਗਏ ਨੇ, ਹੁਣ ਆਪਾਂ ਨੂੰ ਚਲਣਾ ਚਾਹੀਦਾ,ਘੰਟਾ ਤਾਂ ਰਸਤੇ ਵਿਚ ਹੀ ਲਗ ਜਾਣੈ'। ਨਿਰਮਲ ਨੇ ਥ੍ਰੀ ਵੀਲਰ ਨੂੰ 'ਨਰੂਲਾ' ਚਲਣ ਦੀ ਹਿਦਾਅਤ ਦਿਤੀ ਤੇ ਰਸਤੇ ਵਿਚ ਹੀ ਮਨ ਬਦਲ ਲਿਆ,'ਨਰੂਲਾ' ਨਹੀਂ 'ਰੌਸ਼ਨ ਦੀ ਕੁਲਫ਼ੀ' ਦੇ ਜਾਣਾ ਹੈ। ਸਾਡੇ ਵਰਗੇ ਬਾਬੂ ਲੋਕਾਂ ਲਈ ਇਹ ਇਕ ਸਸਤੀ ਐਸ਼ ਵਾਲੀ ਜਗਾਹ ਹੈ।

.....ਮੋਤੀ ਨਗਰ ਸਥਿਤ 'ਨਟਰਾਜ' ਸਿਨੇਮਾ ਵਿਚ ਲਗੀ ਹਿੰਦੀ ਫਿਲਮ 'ਦੋ ਬਦਨ' ਦੇ ਛੇ ਤੋਂ ਨੌਂ ਸ਼ੋ ਦੀਆਂ ਨਿਰਮਲ ਨੇ ਟਿਕਟਾਂ ਲੈ ਰਖੀਆਂ ਹਨ। ਇਸ ਫਿਲ਼ਮ ਦੇ ਹੀਰੋ ਮਨੋਜ ਕੁਮਾਰ ਤੇ ਹੀਰੋਅਨ ਆਸ਼ਾ ਪਾਰਿਖ ਮੇਰੇ ਮਨ ਪਸੰਦ ਕਲਾਕਾਰ ਹਨ। ਨਿਰਮਲ ਜਾਣਦੀ ਹੈ ਕਿ ਆਸ਼ਾ ਪਾਰਿਖ ਦੀਆਂ ਫਿਲਮਾਂ ਮੈਂ ਕਦੇ ਵੀ ਮਿਸ ਨਹੀਂ ਕਰਦਾ, ਇਸ ਲਈ ਇਹ ਮੇਰੇ ਲਈ ਟਰੀਟ ਹੈ।

.....ਥ੍ਰੀ ਵੀਲਰ ਦੀ ਆਪਣੀ ਹੀ ਸਪੀਡ ਹੈ, ਵਿਚਾਰਾ ਬਥੇਰੀ ਕੋਸ਼ਸ਼ ਕਰ ਰਿਹਾ ਹੈ ਤੇਜ਼ ਚਲਾਉਣ ਦੀ, ਪਰ ਨਹੀਂ, ਨਿਰਮਲ ਉਹਨੂੰਚਾਬੁਕ ਲਾਈਹੀ ਜਾ ਰਹੀ ਹੈ।ਇਕ ਅੱਧਾ ਮਿੰਟ ਰਹਿੰਦਿਆਂ ਹੀ ਸਕੂਟਰ 'ਨਟਰਾਜ' ਸਿਨੇਮਾ ਸਾਹਮਣੇ ਆ ਰੁਕਦਾ ਹੈ, ਸਕੂਟਰ ਵਾਲੇ ਨੂੰ ਸਾਹ ਚੜਿਆ ਹੋਇਆ ਹੈ, ਮੈਂ ਨੋਟ ਕਢ ਕੇ ਉਹਦੇ ਹਥ ਫੜਾਉਂਦਾ ਹਾਂ,

'ਸੌਰੀ, ਮੇਰੇ ਪਾਸ ਛੁਟੇ ਨਹੀਂ', ਉਹ ਘਬਰਾਇਆ ਹੋਇਆ ਕਹਿੰਦਾ ਹੈ?

'ਅਸੀਂ ਤੈਥੋਂ ਮੰਗੇ ਵੀ ਨਹੀਂ' ਨਿਰਮਲ ਕਾਹਲੀ ਨਾਲ ਮੇਰਾ ਹੱਥ ਫੜ ਬਾਹਰ ਨਿਕਲਦੀ ਕਹਿੰਦੀ ਹੈ। ਸਕੂਟਰ ਵਾਲਾ ਮੁਸਕਰਾਉਂਦਾ ਹੋਇਆ ਕਿੰਨੀ ਵਾਰ ਸ਼ੁਕਰੀਆ ਅਦਾ ਵੀ ਕਰਦਾ ਹੈ ਤੇ ਸ਼ਾਇਦ ਮੇਰੀ ਕਿਸਮਤ ਤੇ ਅਸ਼ ਅਸ਼ ਵੀ ਕਰਦਾ ਹੈ।

ਸਾਹੋ ਸਾਹੀ ਹੋਏ ਅਸੀਂ ਆਪਣੀਆਂ ਸੀਟਾਂ ਤੇ ਜਾ ਬੈਠ ਗਏ ਹਾਂ, ਫਿਲਮ ਸ਼ੁਰੂ ਹੋ

ਗਈ ਹੈ ਨਿਰਮਲ ਨੇ ਬੜੀ ਹੀ ਅਪਣਤ ਨਾਲ ਮੇਰਾ ਹੱਥ ਆਪਣੇ ਹੱਥਾਂ ਵਿਚ ਲੈ ਲਿਆ ਹੋਇਆ ਹੈ। ਫਿਲਮ ਚਲ ਰਹੀ ਹੈ ਤੇ ਸਟੋਰੀ ਦੇ ਅਨੁਕੂਲ ਕਦੇ ਉਹ ਮੇਰੇ ਹੱਥਾਂ ਨੂੰ ਘੁਟ ਲੈਂਦੀ ਹੈ ਕਦੇ ਉਹ ਪਕੜ ਥੋੜਾ ਨਰਮ ਹੋਣ ਲਗਦੀ ਹੈ। ਹੱਥਾਂ ਨੂੰ ਨਿਘ ਆਣ ਲਗਦਾ ਹੈ, ਪਸੀਨਾ ਆਣ ਲਗਦਾ ਹੈ, ਹੱਥ ਸਵਾਲ ਕਰਦੇ ਹਨ, ਜਿਵੇਂ ਕਹਿ ਰਹੇ ਹੋਣ, 'ਨਿਭਾਹ ਸਕੇਂਗਾ? ਉਮਰਾਂ ਦੇ ਦਾਈਏ ਤਾਂ ਕਰਦਾ ਹੈਂ। ਹਿੰਮਤ ਵਾਲੀ ਲੜਕੀ ਹਾਂ, ਕੀ ਮੇਰਾ ਹਿੰਮਤ ਵਾਲਾ ਮਾਲਕ ਬਣ ਸਕੇਂਗਾ?'ਤੇ ਮੇਰੇ ਹੱਥਾਂ ਦੀ ਮਜ਼ਬੂਤ ਪਕੜ, ਜਵਾਬ ਦਿੰਦੀ ਹੈ, 'ਸਖੀਏ! ਹਾਂ..... ਬਹੁਤ ਹਿੰਮਤ ਹੈ ਇਹਨਾਂ ਹੱਥਾਂ ਵਿਚ, ਤੇਰੇ ਪਿਆਰ ਨੇ ਮੈਨੂੰ ਅਥਾਹ ਤਾਕਤ ਬਖ਼ਸ਼ ਦਿਤੀ ਹੋਈ ਹੈ, ਕਾਬਲ ਬਣਾ ਦਿਤਾ ਹੈ ਮੈਨੂੰ ਕਿ ਮੈਂ ਹਰ ਲਮਹਾਂ, ਹਰ ਹਾਲਾਤ ਵਿਚ ਤੇਰਾ ਸਾਥ ਨਿਭਾ ਸਕਾਂ'।

.....ਇੰਨਟਰਵਲ ਹੋਇਐ, ਮੈਨੂੰ ਏਉਂ ਲਗ ਰਿਹੈ ਜਿਵੇਂ ਦੁਨੀਆਂ ਦੀ ਸਭ ਤੋਂ ਖੂਬਸੂਰਤ ਮੁਟਿਆਰ ਨੂੰ ਮੇਰੇ ਨਾਲ ਕੌਫ਼ੀ ਪੀਦਿਆਂ ਦੇਖ,ਲੋਗ ਮੇਰੀ ਕਿਸਮਤ ਤੇ ਰਸ਼ਕ ਕਰ ਰਹੇ ਹੋਣ ਤੇ ਜਿਵੇਂ ਫਿਲਮ ਦੇ ਮੁਖ ਕਿਰਦਾਰ ਅਸੀ ਦੋਵੇਂ ਹੀ ਹੋਈਏ। ਨਿਰਮਲ, ਫਿਲਮ ਦੀ ਸਟੋਰੀ ਵਿਚ ਬਹੁਤ ਡੂੰਘੀ ਗਵਾਚੀ ਹੋਈ ਹੈ, 'ਦੁਨੀਆਂ ਦੋ ਪਿਆਰ ਕਰਦੇ ਦਿਲਾਂ ਨੂੰ ਇਕਠਿਆਂ ਕਿਉਂ ਨਹੀਂ ਹੋਣ ਦਿੰਦੀ?' ਬੈਠਿਆਂ ਬੈਠਿਆਂ ਸਵਾਲ ਉਹਦੀ ਜ਼ੁਬਾਨ ਤੇ ਆਉਂਦਾ ਹੈ, 'ਕਿਉਂ ਐਨਾਂ ਜਲ੍ਹਦੀ ਹੈ ਇਹ ਦੁਨੀਆਂ?, ਮੇਰਾ ਤਾਂ ਮਨ ਕਰਦੈ ਕਿ ਉਹ ਜਲਦੀ ਹੀ ਇਕੱਠੇ ਹੋ ਜਾਣ, ਜੁਦਾਈ ਮੈਥੋਂ ਬਰਦਾਸ਼ਤ ਨਹੀਂ ਹੁੰਦੀ'। ਉਸ ਬਹੁਤ ਡੂੰਘਾ ਹੌਕਾ ਲੈ ਅੱਖਾਂ ਭਰ ਲਈਆਂ ਹਨ।

'ਇਹ ਤਾਂ ਫਿਲਮ ਹੈ ਨਿਰਮਲ, ਕਹਾਣੀ ਨੂੰ ਜਾਣ ਬੁਝ ਕੇ ਘੁਮਾਇਆ ਫਿਰਾਇਆ ਜਾਂਦੈ। ਵੈਸੇ ਦੁਨੀਆ ਵੀ ਅਜੀਬ ਐ, ਹਸਦਿਆਂ ਨੂੰ ਦੇਖ ਬਰਦਾਸ਼ਤ ਨਹੀਂ ਕਰਦੀ, ਰੋਦਿਆਂ ਦੇਖ ਖੁਸ਼ ਹੁੰਦੀ ਐ, ਪਰ ਤੂੰ ਘਬਰਾ ਨਾਂ ਮੇਰੀ ਜਾਨ ਸਾਡੇ ਪਿਆਰ ਵਿਚ ਐਸਾ ਕੁਛ ਨਹੀਂ ਹੋਣ ਵਾਲਾ, ਸਾਡਾ ਮਿਲਣਾ ਤਾਂ ਅਵੱਸ਼ ਹੈ'।

'ਕਿੰਨੀ ਆਸਾਨੀ ਨਾਲ ਕਹਿ ਦਿਤਾ ਐ ਤੁਸੀਂ, ਪਰਮਾਤਮਾ ਕਰੇ ਤੁਹਾਡਾ ਵਿਸ਼ਵਾਸ ਬਣਿਆਂ ਰਹੇ'।

ਹੁਣ ਉਹ ਝਿਜਕੀ ਨਹੀਂ, ਦੁਨੀਆਂ ਕੀ ਕਹੇਗੀ ਦੇ ਡਰ ਤੋਂ, ਉਸ ਮੇਰਾ ਹੱਥ ਆਪਣੇ ਹੱਥਾਂ ਵਿਚ ਲਿਆ ਹੈ ਤੇ ਇਕ ਨਿਘ ਜਿਹਾ ਮੇਰੇ ਧੁਰ ਅੰਦਰ ਤਕ ਲਹਿ ਗਿਆ ਹੈ। ਏਥੇ ਮੈਨੂੰ ਮੇਰੇ ਭਾਰਤ ਵਰਸ਼ ਦੀ ਸੰਸਕ੍ਰਿਤੀ ਤੇ ਨਾਜ਼ ਹੁੰਦਾ ਹੈ, ਯੂਰਪ ਵਿਚ ਅਕਸਰ ਸੁਣਨ ਵਿਚ ਆਉਂਦਾ ਹੈ ਕਿ ਉਥੇ ਦੇ ਰਿਸ਼ਤੇ ਦੀ ਸ਼ੁਰੂਆਤ ਹਮਬਿਸਤਰੀ ਤੋਂ ਹੁੰਦੀ ਹੈ ਤੇ ਨਾਮ ਬਾਦ ਵਿਚ ਜਾਣਿਆਂ ਜਾਂਦਾ ਹੈ। ਪਰ ਮੇਰੇ ਮੁਲਕ ਵਿਚ ਐਸਾ ਨਹੀਂ ਹੁੰਦਾ, ਰਿਸ਼ਤੇ ਦੀ ਪਵਿਤਰਤਾ ਨੂੰ ਬਣਾਏ ਰਖਣਾ ਫਰਜ਼ ਹੀ ਨਹੀਂ ਸਗੋਂ ਮਾਣ ਸਮਝਿਆ ਜਾਂਦਾ ਹੈ। ਲੋਕਾਂ ਸਾਹਮਣੇ ਪਿਆਰ ਦਾ ਇਜ਼ਹਾਰ ਨਹੀਂ ਕੀਤਾ ਜਾਂਦਾ, ਇਸ ਲਈ ਨਿਰਮਲ ਦਾ ਮੇਰੇ ਹੱਥਾਂ ਨੂੰ ਚੁੰਮਣਾ ਤਾਂ ਵਾਕਈ ਜੁਰੱਰਤ ਵਾਲੀ ਬਾਤ ਹੈ। ਖ਼ੈਰ.. 'ਅੱਥਰੀ ਕੁੜੀ ਤੇ ਜ਼ੋਰ ਜਵਾਨੀ ਦਾ'।



.....ਇੰਡੀਆ ਵਿਚ ਬਨਣ ਵਾਲੀਆਂ ਜ਼ਿਆਦਾ, ਮਸਾਲਾ ਫਿਲਮਾਂ ਹੁੰਦੀਆਂ ਹਨ, ਇਹਨਾਂ ਦੀ ਸ਼ੁਰੂਆਤ ਵਿਚ ਦਰਸ਼ਕ ਨੂੰ ਹਸਾਇਆ ਜਾਂਦਾ ਹੈ, ਇੰਟਰਵਲ ਤੋਂ ਬਾਅਦ, ਖੂਬ ਰਜ਼ਕੇ ਰੁਆਇਆ ਜਾਂਦਾ ਹੈ, ਆਖਰ ਵਿਚ ਹੀਰੋ ਦੀ ਜਿੱਤ ਹੋ ਜਾਂਦੀ ਹੈ ਤੇ ਮਿਲਾਪ ਹੋ ਜਾਂਦਾ ਹੈ। ਤੁਸੀਂ ਖੁਸ਼ੀ ਖਸ਼ੀ ਘਰਾਂ ਨੂੰ ਮੁੜਦੇ ਹੋ, ਪੈਸੇ ਵਸੂਲ ਹੋ ਜਾਂਦੇ ਹਨ। ਪਰ 'ਦੋ ਬਦਨ' ਦਾ ਮਸਾਲਾ ਥੋੜਾ ਹਟ ਕੇ ਹੈ ਜਦੋਂ ਫਿਲਮ ਖਤਮ ਹੋਈ ਤਾਂ ਮੇਰੀ ਪੜ੍ਹੀ ਲਿਖੀ ਤੇ ਸਿਆਣੀ ਨਿਰਮਲ ਹਲਕੀਆ ਸਿਸਕੀਆਂ ਭਰ ਅੱਖਾਂ ਪੂੰਝ ਰਹੀ ਕਹਿੰਦੀ ਹੈ, 'ਐਵੇਂ ਕਹਿੰਦੇ ਹੋ..... ਪਿਆਰ ਦੀ ਕਦੋਂ ਜਿਤ ਹੁੰਦੀ ਹੈ ..... ਦੋਹਾਂ ਨੂੰ ਮਰਨਾਂ ਨਹੀਂ ਸੀ ਚਾਹੀਦਾ ..... ਮਰਕੇ ਭਲਾ ਕਿਦਾਂ ਕੋਈ ਮਿਲ ਸਕਦਾ ਹੈ?'

ਸਿਨੇਮਾ ਦੇ ਬਾਹਰ ਨਿਕਲ ਅਸੀਂ ਅਜੇ ਫੈਸਲਾ ਨਹੀਂ ਸੀ ਕੀਤਾ, ਕੀ ਕਰਨਾਂ, ਕਿਧਰ ਜਾਣਾ ਹੈ। ਹਨੇਰਾ ਕਾਫੀ ਹੋ ਚੁਕਾ ਸੀ ਤੇ ਮੈਂ ਸੋਚ ਰਿਹਾ ਸਾਂ ਕਿ ਕੰਵਾਰੀ ਲੜਕੀ ਦਾ ਆਪਣੇ ਘਰ ਪਹੁੰਚਣਾ ਹੀ ਬਣਦਾ ਹੈ।

ਇਸ ਭਾਵੁਕ ਜਿਹੇ ਮਾਹੌਲ ਵਿਚ ਉਹ ਸਾਰੀ ਦੀ ਸਾਰੀ ਮੇਰੇ ਨਾਲ ਲਿਪਟ ਗਈ। ਇਹ ਅਧਾ ਕੁ ਮਿੰਟ ਤਾਂ ਇੰਜ ਲਗਾ ਜਿਵੇਂ ਕਿਤੇ ਇਹ ਦੋ ਤਪਦੇ ਜਿਸਮਾਂ, ਦੋ ਰੂਹਾਂ, ਦੋ ਜਜ਼ਬਿਆਂ ਦਾ ਮਿਲਨ ਸਦੀਆਂ ਲੰਮਾ ਹੋ ਗਿਆ ਹੋਵੇ। ਉਸਦੇ ਤਪਦੇ ਹੋਂਠ ਮੇਰੇ ਬੁਲਾਂ ਨੂੰ ਛੂਹ ਗਏ, ਮੇਰੀ ਦੁਨੀਆਂ ਵਿਚ ਭੂਚਾਲ ਆ ਗਿਆ ਲਗਦਾ ਸੀ ਤੇ ਹਰ ਵਕਤ ਸੰਜਮ ਵਿਚ ਰਹਿਣ ਵਾਲਾ ਬੰਦਾ, ਮੈਂ, ਧੁਰ ਅੰਦਰ ਤਕ ਹਿਲ ਗਿਆ ਸਾਂ। ਓਸ ਵਕਤ, ਕੀ ਕੁਝ ਜਜ਼ਬਿਆਂ, ਜਜ਼ਬਾਤਾਂ ਤੇ ਦਿਲੋ ਦਿਮਾਗ ਵਿਚ ਗੁਜ਼ਰ ਰਿਹਾ ਹੁੰਦਾ ਹੈ, ਸਿਰਫ ਮਹਿਸੂਸ ਕੀਤਾ ਜਾ ਸਕਦਾ ਹੈ, ਬਿਆਨ ਨਹੀਂ ਕੀਤਾ ਜਾ ਸਕਦਾ।

ਦੋ ਇਨਸਾਨਾਂ ਫਿਰ ਤੋਂ ਹੱਥ ਮਿਲਾਏ। ਐਸ ਵਾਰੀ ਇਹ ਸਨ ਉਮਰਾਂ ਦੇ ਵਾਅਦਿਆਂ ਦੇ ਹੱਥ, ਜਿੰਨ੍ਹਾ ਵਿਚ ਜ਼ਿੰਦਗੀ ਦੇ ਸਫਰ ਤੈਅ ਕਰਨ ਦੀ ਸਮਰਥਾ ਹੁੰਦੀ ਹੈ ਤੇ ਇਹਨਾਂ ਦੀ ਜ਼ੁਬਾਨ ਵੀ ਆਪਣੀ ਹੀ ਹੁੰਦੀ ਹੈ ਜੋ ਬੋਲਦੀ ਨਹੀਂ। ਪਰ ਇਸ ਗੁੰਗ ਵਿਚ ਪਰਬਤਾਂ ਜਿੰਨੀ ਦ੍ਰਿੜਤਾ ਅਤੇ ਸਚਾਈ ਛੁਪੀ ਹੁੰਦੀ ਹੈ।

ਇਕ ਲੰਮੀ ਚੁਪ ਤੋਂ ਬਾਦ ਖਿਆਲਾਂ ਦੀ ਲੜੀ ਫਿਰ ਤੋਂ ਟੁਟਦੀ ਹੈ, ਘੜੀ ਦੀਆ ਸੂਈਆਂ ਸਾਢੇ ਨੌਂ ਵਜਾ ਰਹੀਆਂ ਹਨ, ਕਾਫੀ ਹਨੇਰਾ ਹੋ ਗਿਆ ਹੈ, 'ਨਿਰਮਲ ਮੈਂ ਛਡ ਆਉਨਾਂ', ਇਹ ਮੈਂ ਅਧ ਦਿਲੀ ਜਿਹੀ ਨਾਲ ਹੀ ਕਹਿ ਸਕਿਆਂ ਹਾਂ। ਮਨ ਤਾਂ ਕਰਦਾ ਹੈ ਕਿ ਇਹ ਸਾਥ ਬਣਿਆਂ ਹੀ ਰਹੇ ਤੇ ਵਕਤ ਐਥੇ ਹੀ ਥੰਮ ਜਾਵੇ, ਮੇਰਾ ਸਵਰਗ ਐਦਾਂ ਹੀ ਆਬਾਦ ਰਹੇ।

ਹੌਲੀ ਹੌਲੀ ਚਲਦੇ ਕਦਮ ਥ੍ਰੀਵੀਲਰ ਸਟੈਂਡ ਤਕ ਕਦੋਂ ਪਹੁੰਚ ਗਏ ਪਤਾ ਹੀ ਨਹੀਂ ਚਲਿਆ, ਹਰ ਇਕ ਨੂੰ ਘਰ ਪਰਤਣ ਦੀ ਜਲਦੀ ਹੈ। ਵਾਰੀ ਸਿਰ ਨਿਰਮਲ ਵੀ ਥ੍ਰੀਵਲਿਰ ਵਿਚ ਬੈਠ ਜਾਂਦੀ ਹੈ, ਉਸਦੀਆਂ ਨਜ਼ਰਾਂ ਵਿਚ ਮੈਨੂੰ ਕਿੰਨੇ ਹੀ ਸਵਾਲ ਦਿਸ ਰਹੇ ਹਨ ਤੇ ਇਕ ਅਰਜ਼ ਵੀ, ਜਿਵੇਂ ਕਹਿ ਰਹੀ ਹੋਵੇ, 'ਮੈਂ ਅਜ ਵਾਪਸ ਜਾਣ ਲਈ ਨਹੀਂ ਆਈ, ਮੈਨੂੰ ਰੁਕਣ ਲਈ ਕਹੋ, ਮੈਂ ਰੁਕ ਜਾਵਾਂਗੀ, । ਉਸ ਬੇਇਰਾਦਗੀ ਨਾਲ ਤੇ ਬੜੀ

ਹੀ ਧੀਮੀ ਆਵਾਜ਼ ਵਿਚ ਕਿਹਾ, 'ਚਾਂਦਨੀ ਚੌਕ'।

ਬਹੁਤ ਸਾਰੇ ਫ਼ਰਜ਼ਾਂ ਦੇ ਅਹਿਸਾਸ ਨੇ ਸ਼ਾਇਦ ਮੈਨੂੰ ਰੋਕੀ ਰਖਿਆ ਹੋਵੇਗਾ, ਮੇਰੀ ਜ਼ੁਬਾਨ ਨੂੰ ਜਿਵੇਂ ਤੰਦੂਆ ਪੈ ਗਿਆ ਜਾਪਦਾ ਹੈ, ਮੈਥੋਂ ਬੋਲਿਆ ਹੀ ਨਹੀਂ ਜਾ ਰਿਹਾ।

ਘਬਰਾਹਟ ਤੇ ਥਿੜਕਦੀ ਜ਼ੁਬਾਨ ਵਿਚ ਮੈਂ ਉਸਨੂੰ ਪੁਛਦਾ ਹਾਂ ਜਿਵੇ ਕੋਈ ਅਬੜਵਾਹੇ ਉਠ ਖਲੋਇਆ ਹੁੰਦਾ ਹੈ, 'ਨਿਰਮਲ ..... ਸੂਟਕੇਸ?'

'ਕੋਈ ਨਹੀਂ ਉਹ ਆਪਣੇ ਘਰ ਪਹੁੰਚ ਗਿਆ ਐ'।

ਸਕੂਟਰ ਸਟਾਰਟ ਹੋਇਐ ਤੇ ਔਹ ਗਿਆ, ਔਹ ਗਿਆ ਕਰਦਾ ਪਲਾਂ ਵਿਚ ਆਲੋਪ ਹੋ ਗਿਐ ਤੇ ਮੈਂ ਬੌਂਦਲਾ ਕੇ ਉਸਦੇ ਪਿਛੇ ਭਜਣ ਦੀ ਕੋਸ਼ਸ਼ ਕਰਦਾ ਹਾਂ ਪਰ ਹੁਣ ਬਹੁਤ ਦੇਰ ਹੋ ਚੁਕੀ ਹੈ। ਲੋਕੀ ਸ਼ਾਇਦ ਮੇਰੇ ਵਲ ਦੇਖ ਜਰੂਰ ਹੱਸੇ ਹੋਣਗੇ।

ਪਤਾ ਨਹੀਂ ਲਗਦਾ ਇਹਨਾਂ ਜਜ਼ਬਾਤਾਂ ਨੂੰ ਕਿਸ ਤਰਾਂ ਬਿਆਨ ਕਰਾਂ ਇਕ ਤਾਂ ਉਸਦੀ ਹੋਂਦ ਦੀ ਮਹਿਸੂਸੀਆਤ ਅਜੇ ਵੀ ਮੇਰੇ ਆਸ ਪਾਸ ਹੀ ਹੈ। ਮੇਰੇ ਪੋਟਿਆਂ ਵਿਚੋਂ ਉਸਦੀ ਮਹਿਕ ਆ ਰਹੀ ਹੈ। ਉਸਦੀ ਛੋਹ ਨੇ ਮੇਰਾ ਸਾਰੇ ਦਾ ਸਾਰਾ ਵਜੂਦ ਹੀ ਗਰਮਾਇਆ ਹੋਇਆ ਹੈ ਤੇ ਮੈਂ ਸ਼ਾਇਦ ਅਜੇ ਪਰੀਆਂ ਦੇ ਦੇਸ਼ ਵਿਚ ਹੀ ਗੁਆਚਾ ਹੋਇਆਂ ਹਾਂ।

ਸੁਪਨਿਆਂ ਦੀ ਉਮਰ ਲੰਬੀ ਨਹੀਂ ਹੁੰਦੀ। ਦੂਜੇ ਹੀ ਪਲ ਜ਼ਿੰਦਗੀ ਦੀ ਹਕੀਕਤ ਆ ਸਾਹਮਣੇ ਖਲੋਂਦੀ ਹੈ, ਮੈਨੂੰ ਨਿਰਮਲ ਨੂੰ ਰੁਕ ਜਾਣ ਲਈ ਕਹਿਣਾ ਚਾਹੀਦਾ ਸੀ, ਉਸਦਾ ਸੂਟ ਕੇਸ ਲਿਆਉਣਾ ਸ਼ਾਇਦ ਇਹੀ ਤਾਂ ਸੰਕੇਤ ਸੀ। ਮੈਂ ਤਾਂ ਆਪਣਾ ਇਨਸਾਨੀ ਫਰਜ਼ ਵੀ ਅਦਾ ਨਹੀਂ ਕੀਤਾ, ਇਖ਼ਲਾਕਨ ਉਸਨੂੰ ਘਰ ਪਹੁੰਚਾਉਣਾ ਤਾਂ ਮੇਰਾ ਬਣਦਾ ਹੀ ਸੀ। ਹੁਣ ਭਲਾ ਇਹਨਾਂ ਸੋਚਾਂ ਦਾ ਕੀ ਫ਼ਾਇਦਾ।

ਘਰ ਪਹੁੰਚਦਿਆਂ ਗਿਆਰਾਂ ਵਜ ਗਏ ਹਨ, ਪਰੀਤਮ ਭੈਣ ਜੀ ਨੇ ਕਿਚਨ ਅੰਦਰੋਂ ਆਵਾਜ਼ ਦਿਤੀ ਹੈ, 'ਏਨੀ ਦੇਰ ਕਰ ਦਿਤੀ, ਆਉ ਖਾਣਾ ਤਿਆਰ ਐ'।

ਮੇਰੇ ਵਲੋਂ ਜਵਾਬ ਨਾਂ ਆਉਣ ਕਰਕੇ ਉਹ ਸਿਧਾ ਮੇਰੇ ਕਮਰੇ ਮੋਹਰੇ ਆ ਖੜਦੇ ਹਨ, 'ਨਿਰਮਲ ਕਿਥੇ?' ਮੇਰੇ ਵਲ ਦੇਖ ਸਵਾਲ ਕਰਦੇ ਨੇ।

ਉਹ ਤਾਂ ਨਹੀਂ ਆਈ, ਆਪਣੇ ਘਰ ਤਾਂ ਜਾਣਾ ਹੀ ਸੀ ਉਸ'।

'ਨਹੀਂ ਆਈ ਪਰ ਮੈਨੂੰ ਤਾਂ ਕਹਿ ਗਈ ਸੀ ਖਾਣਾ ਤਿਆਰ ਰਖੀਉ। ਇਹ ਲੜਕੀ ਵੀ ਨਾਂ, ..... ਚਲ ਤੂੰ ਤਾਂ ਖਾ ਲੈ, ਮੈਨੂੰ ਦਸ ਗਈ ਸੀ ਕਿ ਤੈਨੂੰ ਖੀਰ ਬਹੁਤ ਪਸੰਦ ਐ'।

'ਭੈਣ ਜੀ, ਮੈਂ ਖਾਣਾ ਖਾਕੇ ਈ ਆਇਆਂ' ਮੈਂ ਐਂਵੇ ਹੀ ਝੂਠ ਬੋਲ ਦਿਤਾ ਹੈ।

.....ਪਤਾ ਹੀ ਨਹੀਂ ਲਗਾ ਕਦੋਂ ਸੌਂ ਗਿਆ, ਖੂਬ ਗੂੜੀ ਨੀਂਦ ਆਈ। ਸਵੇਰੇ ਚਾਹ ਦੇ ਕੱਪ ਤੇ ਫਿਰ ਮੁਲਾਕਾਤ ਹੁੰਦੀ ਹੈ ਪਰੀਤਮ ਭੈਣ ਜੀ ਨਾਲ, ਰਾਤ ਦੇ ਮੇਰੇ ਜਵਾਬ ਨਾਲ ਉਨਾਂ ਦੀ ਤਸੱਲੀ ਨਹੀਂ ਹੋਈ ਲਗਦੀ ਸੀ, ਫਿਰ ਤੋਂ ਪੁਛਣਾ ਸ਼ੁਰੂ ਕਰਦੇ ਹਨ, 'ਤੂੰ ਉਹਨੂੰ ਘਰ ਆਉਣ ਲਈ ਕਿਹਾ ਤਾਂ ਹੋਵੇਗਾ?'



'ਨਹੀਂ ਭੈਣ ਜੀ..... ਉਹ ਮੇਰੇ ਪਾਸ ਕਿਦਾਂ ਰਹਿ ਸਕਦੀ ਸੀ'।

'ਤੇਰੇ ਪਾਸ ਰਹਿਣ ਲਈ ਤਾਂ ਮੈਂ ਨਹੀਂ ਕਿਹਾ, ਆਪਣੀ ਵਡੀ ਭੈਣ ਪਾਸ ਤਾਂ ਰਹਿ ਹੀ ਸਕਦੀ ਹੈ ਨਾਂ'।

'ਤੇ ਉਸਦੇ ਮਾਂ ਬਾਪ ਭਲਾ ਕੀ ਸੋਚਦੇ?'

'ਪਰ ਨਿਰਮਲ ਤਾਂ ਐਥੇ ਆਪਣੀ ਸਹੇਲੀ ਨਾਲ ਰਹਿੰਦੀ ਹੈ, ਤੇ ਮਾਂ ਬਾਪ ਤਾਂ ਉਹਦੇ ਲੁਧਿਆਣੇ ਲਾਗੇ ਕਿਸੇ ਪਿੰਡ ਵਿਚ ਰਹਿੰਦੇ ਨੇ। ਉਹਦੇ ਲਈ ਤਾਂ ਮੈਂ ਕਮਰਾ ਵੀ ਸਾਫ਼ ਕਰਵਾ ਰਖਿਐ।..... ਤੈਅ ਤਾਂ ਇਹੀ ਹੋਇਆ ਸੀ ਕਿ ਉਹ ਇਥੇ ਰਹੇਗੀ ਤੇ ਤੇਰੀ ਲੁਕ ਆਫਟਰ ਵੀ ਕਰੇਗੀ'।

ਮੈਂ ਸੋਚ ਰਿਹਾ ਹਾਂ ਕਿ ਮੈਂ ਤਾਂ ਨਿਰਮਲ ਬਾਰੇ ਜ਼ਰਾ ਵੀ ਨਹੀਂ ਜਾਣਦਾ, ਜਿੰਨਾਂ ਪਰੀਤਮ ਭੈਣ ਜੀ ਜਾਣ ਗਏ ਹਨ ਸ਼ਾਇਦ ਇਕ ਅਧੀ ਮੁਲਾਕਾਤ ਬਾਦ ਹੀ।

'ਨਿਰਮਲ ਜਹੀ ਸੁਨੱਖੀ ਤੇ ਸਿਆਣੀ ਲੜਕੀ ਤੈਨੂੰ ਹੋਰ ਨਹੀਂ ਲਭਣੀ, ਮੇਰੇ ਛੋਟੇ ਭਾਈ।..... ਬਈ ਮੈਨੂੰ ਤਾਂ ਉਸ ਲੜਕੀ ਦਾ ਬਹੁਤ ਤੇਹ ਆਉਂਦਾ ਐ'।

ਤੇ ਫੇਰ ਹੋਰ ਏਧਲੀਆਂ ਓਦਰਲੀਆਂ ਗੱਲਾਂ ਹੁੰਦੀਆਂ ਰਹੀਆਂ, 'ਭੈਣ ਜੀ, ਮੈਂ ਪੰਜਾਬ ਜਾ ਰਿਹਾਂ ਹਫਤੇ ਦਸ ਦਿਨ ਲਈ, ਨਿਰਮਲ ਮਿਲੇ ਤਾਂ ਉਹਨੂੰ ਦਸ ਦਈਓ, ਕਲ ਮੈਂ ਦਸਣਾ ਭੁਲ ਗਿਆਂ'।

'ਕਦੋਂ ਜਾ ਰਿਹਾਂ, ਸੁਖ ਸਾਂਦ ਤਾਂ ਹੈ ਨਾਂ?'

'ਹਾਂ..... ਹਾਂ ਸੁਖ ਸਾਂਦ, ਬਸ ਓਦਾਂ ਈ ਪੰਜਾਬ ਗਿਆਂ ਬਹੁਤ ਦੇਰ ਹੀ ਹੋ ਗਈ ਐਤਕੀਂ, ਬੀਜੀ ਨੂੰ ਮਿਲਣ ਨੂੰ ਬਹੁਤ ਦਿਲ ਕਰਦੈ'।

.....ਟਰੇਨ ਤੇਜ਼ੀ ਨਾਲ ਲੁਧਿਆਣੇ ਵਲ ਵਧ ਰਹੀ ਹੈ ਉਸਤੋਂ ਵੀ ਵਧ ਰਫ਼ਤਾਰ ਨਾਲ ਸਵਾਲ ਮੇਰੇ ਦਿਮਾਗ ਵਿਚ ਚਲ ਰਹੇ ਹਨ ਤੇ ਇਕ ਸਵਾਲ ਜੋ ਬਾਰ ਬਾਰ ਜਵਾਬ ਮੰਗਦਾ ਹੈ ਉਹ ਇਹ ਕਿ ਮੈਂ ਕੋਈ ਵੀ ਫੈਸਲਾ ਲ਼ੈਣ ਵਿਚ ਐਨੀ ਦੇਰ ਕਿਉਂ ਕਰ ਦਿੰਦਾ ਹਾਂ। ਮੇਰੇ ਵਿਚ ਸਦਾ ਤੋਂ ਹੀ ਇਹ ਇਕ ਕਮਜ਼ੋਰੀ ਰਹੀ ਹੈ, ਮੈਂ ਕੋਈ ਵੀ ਫੈਸਲਾ ਲੈਣ ਵੇਲੇ ਹੱਦ ਤੋਂ ਵਧ ਸੋਚਦਾ ਹਾਂ। ਛੋਟੇ ਛੋਟੇ ਫੈਸਲਿਆਂ ਲਈ ਮੇਰੇ ਮਨ ਵਿਚ ਦੁਬਿਧਾ ਬਣੀ ਰਹਿੰਦੀ ਹੈ। 'ਜੇ ਐਸਾ ਹੋਇਆ ਤਾਂ ਕੀ ਹੋਵੇਗਾ?' ਇਸ ਦੁਚਿਤੀ ਕਰਕੇ ਜ਼ਿੰਦਗੀ ਦੇ ਕਏ ਅੱਛੇ ਮੌਕੇ ਹਥੋਂ ਨਿਕਲ ਜਾਂਦੇ ਰਹੇ ਤੇ ਮੈਂ ਖੜਾ ਦੇਖਦਾ ਹੀ ਰਹਿ ਜਾਂਦਾ ਰਿਹਾ। ਜੇ ਕਦੇ ਫੈਸਲਾ ਕਰ ਹੀ ਲਿਆ ਤਾਂ ਵੀ ਇਹ ਚਿੰਤਾ ਲਗੀ ਰਹਿੰਦੀ ਕਿ ਠੀਕ ਕੀਤਾ ਕਿ ਨਹੀਂ। ਮੇਰਾ ਬਹੁਤਾ ਵਕਤ ਐਸੀ ਉਧੇੜ ਬੁਣ ਵਿਚ ਹੀ ਲੰਘ ਜਾਂਦਾ ਹੈ। ਇਸ ਦੇ ਬਿਲਕੁਲ ਉਲਟ ਨਿਰਮਲ ਵਿਚ ਹਿੰਮਤ ਹੈ ਫੈਸਲੇ ਲੈਣ ਦੀ, ਉਹਨੂੰ ਆਪਣਾ ਰਸਤਾ ਪਹਿਚਾਨਣਾ ਆਉਂਦਾ ਹੈ। ਸੱਚ ਤੇ ਮੇਰੀ ਕਮਜ਼ੋਰੀ ਦਾ ਤਾਂਇਹ ਹਾਲ ਹੈ ਕਿ ਮੈਂ ਚਾਹੁੰਦਾਂ ਕਿ ਨਿਰਮਲ ਮੇਰੇ ਲਈ ਫੈਸਲਾ ਲੈ ਲਵੇ ਤੇ ਮੈਨੂੰ ਕਹੇ 'ਆਉ ਸਰਦਾਰ ਪ੍ਰਕਾਸ਼, ਸਭ ਤਿਆਰੀ ਹੋ ਗਈ ਸ਼ਾਦੀ ਕਰ ਲਉ'। ਮੈਂ ਜਾਣਦਾ ਹਾਂ ਇਹ ਗਲਤ ਹੈ ਤੇ ਮੇਰੀ ਕਮਜ਼ੋਰੀ ਹੈ ਤੇ ਜੇ ਜ਼ਿੰਦਗੀ ਵਿਚ ਕਿਸੇ ਪਾਸੇ ਲਗਣਾ ਹੈ ਤਾਂ ਇਸ ਸੁਸਤ ਆਦਤ ਨੂੰ ਤਿਆਗਣਾ ਹੋਏਗਾ।

.....ਪਿੰਡ ਪਹੁੰਚਦਿਆਂ ਮੈਂ ਤੇ ਸੋਖੀ ਹਵੇਲੀਆਂ ਵਲ ਬਾਹਰ ਨਿਕਲ ਗਏ, ਕੱਲਿਆਂ ਬਹਿ ਬਹੁਤ ਸਾਰੀਆਂ,ਅਰਸੇ ਦੀਆਂ ਜਮਾ ਹੋਈਆਂ ਗੱਲਾਂ ਕਰਨੀਆਂ ਹਨ। ਨਿਰਮਲ ਬਾਰੇ ਸਾਰਾ ਕੁਝ ਸੁਣਾ ਚੁਕਾ ਹਾਂ ਫਿਰ ਵੀ 'ਅਗਾਂਹ ਕੀ ਹੋਇਆ' ਉਹ ਮੈਥੋਂ ਪੁਛਣੋਂ ਨਹੀਂ ਹਟਦਾ ਤੇ ਮੇਰਾ ਵੀ ਮਨ ਉਸਨੂੰ ਕਿੱਸੇ ਜੋੜ ਜੋੜ ਸੁਣਾਉਣ ਵਿਚ ਲਗਾ ਹੋਇਆ ਹੈ।

'ਵਡੇ ਭਾਈ, ਮੈਂ ਤਾਂ ਕਹਿਨਾਂ ਬਈ ਭਾਬੀ ਨੂੰ ਨਾਲ ਹੀ ਲੈ ਆਉਣਾ ਸੀ'।

'ਪਿੰਡ ਅਜੇ ਬੱਝਾ ਨਹੀਂ, ਭਾਬੀ ਉਹ ਕਿਵੇਂ ਬਣ ਗਈ'।

'ਨਾਲੇ ਆਪੇ ਕਹਿਨਾਂ, ਸਾਰਾ ਦਿਨ ਇਕੱਠੇ ਰਹੇ ਤੇ ਉਹ ਵਿਆਹ ਲਈ ਰਾਜੀ ਆ,..... ਭੂਆ ਜੀ ਨੂੰ ਮੈਂ ਮਨਾ ਲਊਂ ਆਪੇ'।

'ਨਾਂ ਨਾਂ, ਸੰਤੋਖ਼ ਸਿਆਂ, ਐਸਾ ਨਾਂ ਕਰੀਂ ਭੁੱਲਕੇ ਵੀ, ਜਦ ਤਕ ਮੈਂ ਤੈਨੂੰ ਨਹੀਂ ਕਹਿੰਦਾ, ਅਜੇ ਤਾਂ ਪੜ੍ਹਨ ਲਿਖਣ ਦੀ ਉਮਰ ਐ, ਯਾਰਾ, ਮੈਨੂੰ ਤਾਂ ਅਜੇ ਓਦਾਂ ਵੀ ਸ਼ਾਦੀ ਦੇ ਨਾਮ ਤੋਂ ਸੰਗ ਜਿਹੀ ਲਗਦੀ ਆ।

ਸੋਖੀ ਵਰਗੇ ਮਿਤਰ ਤੇ ਰਿਸ਼ਤੇਦਾਰ ਰੋਜ਼ ਨਹੀਂ ਮਿਲਦੇ, ਬਹੁਤ ਹੀ ਪੱਕਾ ਬੰਦਾ ਹੈ ਕਦੇ ਮੇਰੀ ਗੱਲ ਨਹੀਂ ਮੋੜੀ ਉਸਨੇ। ਨਰ ਬੰਦਾ ਹੈ, ਜਿਥੇ ਖੜ ਗਿਆ ਬਸ ਖੜ ਗਿਆ। ਮੇਰਾ ਇੰਨਾਂ ਕਹਿਣਾ ਕਿ ਇਹ ਗਲ ਐਥੇ ਹੀ ਖਤਮ, ਉਹਦੇ ਲਈ ਕਾਫੀ ਹੁੰਦਾ ਹੈ।

'ਵਡੇ ਭਾਈ, ਬਈ, ਮੇਰੇ ਦਿਮਾਗ ਇਕ ਸਕੀਮ ਆਉਂਦੀ ਆ, ਆਪਾਂ ਨੂੰ ਭੂਆ ਜੀ ਨੂੰ ਸਾਫ ਸਾਫ ਦਸ ਦੇਣਾ ਚਾਹੀਦਾ, ਸੱਚ ਬੋਲਣ ਵਿਚ ਕਾਹਤੋਂ ਜਕਣਾ, ਕਲ ਨੂੰ ਵੀ ਦਸਣਾ ਤਾਂ ਪਊ ਹੀ। ਏਦਾ ਕਹੀਏ, ਬਈ ਹੁਣ ਮੰਗ ਲਉ ਤੇ ਵਿਆਹ ਚਾਰ ਸਾਲ ਠਹਿਰ ਕੇ ਕਰ ਲਈਓ। ਬਕਾਇਦਾ ਪੱਕ ਠਕ ਕਰ ਲਈਏ ਉਹਨਾਂ ਦੇ ਪਿੰਡ ਜਾਕੇ'।

ਮੈਂ ਸੋਚੀਂ ਪੈ ਗਿਆ ਹਾਂ, ਗੱਲ ਤਾਂ ਸੋਖੀ ਦੀ ਠੀਕ ਲਗਦੀ ਹੈ, ਵਾਹ ਲਗਦਿਆਂ ਕਦੇ ਬੀਜੀ ਕੋਲ ਝੂਠ ਤਾਂ ਬੋਲਿਆ ਨਹੀਂ, ਫਿਰ ਸੱਚ ਬੋਲਣ ਵਿਚ ਹੁਣ ਕਿਉਂ ਝਿਜਕ ਰਿਹਾ ਹਾਂ। ਸ਼ਾਇਦ ਮੈਂ ਹੀ ਪੱਕਾ ਨਹੀਂ ਅਜੇ ਤੇ ਮੈਂ ਖੁਲ ਕੇ ਨਿਰਮਲ ਨਾਲ ਵੀ ਤਾਂ ਗਲ ਨਹੀਂ ਕੀਤੀ, ਕੀ ਉਹ ਵੀ ਇਹ ਹੀ ਚਾਹੁੰਦੀ ਹੈ? ਤੇ ਦੂਜੇ ਪਾਸੇ ਫਿਰ ਉਹੀ ਫੈਸਲਾ ਨਾ ਕਰ ਸਕਣ ਦੀ ਕਮਜ਼ੋਰੀ ਤੇ ਦੁਚਿਤੀ ਦਾ, ਮੈਂ ਕੀ ਕਰਾਂ। ਇਕ ਲੜਕੀ ਸਭ ਕੁਝ ਛਡ ਛਡਾ ਕੇ ਮੇਰੇ ਨਾਲ ਜ਼ਿਦੰਗੀ ਬਿਤਾਉਣ ਦੇ ਵਾਅਦੇ ਕਰ ਰਹੀ ਹੈ ਤੇ ਹੋਰ ਮੈਂ ਕੀ ਉਸਤੋਂ ਅਸ਼ਟਾਮ ਤੇ ਦਸਕਤ ਕਰਾਉਣੇ ਚਾਹੁੰਦਾ ਹਾਂ? ਇਕ ਪਾਸੇ ਤਾਂ ਦਿਨ ਰਾਤ ਉਸਦੇ ਸੁਪਨੇ ਦੇਖਦਾ ਹਾਂ। ਓ ਮੇਰਿਆ ਮਾਲਕਾ! ਮੇਰੀ ਫਿਤਰਤ ਨੂੰ ਮੁਸਤਕਿਲ ਮਜ਼ਾਜ਼ੀ ਦੀ ਤਾਸੀਰ ਬਖ਼ਸ਼।

'ਯਾਰਾ, ਤੇਰੀ ਤਜਵੀਜ਼ ਤਾਂ ਬਿਲਕੁਲ ਠੀਕ ਆ, ਫਿਰ ਵੀ ਅਜੇ ਚੁਪ ਰਹਿਨੇ ਆਂ, ਇਕ ਵਾਰ ਮੈਂ ਨਿਰਮਲ ਨਾਲ ਸਲਾਹ ਕਰ ਲਵਾਂ, ਅਗਲੀ ਵਾਰ ਜਦੋਂ ਮੈਂ ਆਇਆ ਤਾਂ ਫੇਰ ਸਹੀ', ਫੇਰ ਗੱਲ ਕਰਾਂਗੇ ਬੀਜੀ ਤੇ ਭਾਪਾ ਜੀ ਨਾਲ'। ਮੈਂ ਐਵੇਂ ਹੀ ਗੋਲ੍ਹੀਆਂ ਜਿਹੀਆਂ ਰੇੜ੍ਹਨ ਦੀ ਕੋਸ਼ਸ਼ ਕੀਤੀ।

'ਸੰਤੋਖ, ਤੂੰ ਸਾਰਾ ਦਿਨ ਨਿਰਮਲ ਨਾਲ ਦਿਲੀ ਦੇਖੀ ਹੈ, ਤੈਂ ਵੀ ਤਾਂ ਗੱਲਾਂ



ਕੀਤੀਆਂ ਹੋਣੀਆਂ, ਤੈਨੂੰ ਕਿਵੇਂ ਲਗੀ ਸੀ ਉਹ, ਤੇਰੀ ਭਾਬੀ ਬਨਣ ਦੇ ਲਾਇਕ ਹੈ ਕੇ ਨਹੀਂ?'

'ਬੜੇ ਭਾਈ, ਸੱਚ ਤਾਂ ਇਹ ਹੈ ਕਿ ਹਰ ਪਾਸਿਉਂ ਈ ਤੇਰੇ ਤੋਂ ਸਿਰ ਕਢਵੀਂ ਆ। ਬਹੁਤ ਸੋਹਣੀ ਸੁਨੱਖੀ ਆ ਤੇ ਉਤੋਂ ਪੜੀ ਲਿਖੀ ਵੀ। ਗੱਲਾਂ ਵੀ ਬਹੁਤ ਸੋਹਣੀਆਂ ਤੇ ਸਿਆਣੀਆਂ  ਕਰਦੀ ਆ ਤੇ ਮੈਨੂੰ ਤਾਂ ਓਦਾਂ ਵੀ ਬੜੀ ਦਲੇਰ ਕੁੜੀ ਲਗਦੀ ਆ। ਆਪਣੇ ਬਹਤ ਵਧੀਆ ਫਿਟ ਹੋਊ। ਬਾਕੀ ਤੂੰ ਜ਼ਿਆਦਾ ਸਮਝਦਾਰ ਐਂ। ਮੈਂ ਤਾਂ ਕਹਿਨਾਂ ਮੌਕਾ ਹਥੋਂ ਨਹੀਂ ਜਾਣ ਦੇਣਾ ਚਾਹੀਦਾ'।

'ਠੀਕ ਆ, ਐਤਕੀਂ ਜਦੋਂ ਤੂੰ ਦਿਲੀ ਆਇਆ ਤਾਂ ਫੇਰ ਗਲ ਕਰਾਂਗੇ'।

ਪੰਜਾਬ ਵਿਚ ਸਦਾ ਵਾਂਗੂੰ ਵਕਤ ਬਹੁਤ ਸੋਹਣਾ ਗੁਜ਼ਰਿਆ, ਦਿਲੀ ਦਾ ਚਾਅ ਬਹੁਤ ਦੇਰ ਪਹਿਲਾਂ ਹੀ ਮਰ ਚੁਕਾ ਹੈ। ਖਾਲਸਾ ਕਾਲਜ, ਜਲੰਧਰ ਵਿਚ ਆਪਣੇ ਦੋਸਤਾਂ ਮਿਤਰਾਂ ਨਾਲ ਦਾਖਲਾ ਲੈਣ ਨੂੰ ਮਨ ਬਹੁਤ ਕਰ ਰਿਹਾ ਹੈ, ਪਰ ਨਿਰਮਲ ਤਾਂ ਦਿਲੀ ਰਹਿੰਦੀ ਹੈ ਤੇ ਉਸਤੋਂ ਦੂਰ ਮੈਂ ਨਹੀਂ ਰਹਿ ਸਕਦਾ। ਸੋਖੀ ਨਾਲ ਗਲਾਂ ਕਰਨ ਦਾ ਇਕ ਫਾਇਦਾ ਤਾਂ ਜ਼ਰੂਰ ਹੋਇਆ ਹੈ ਕਿ ਹੁਣ ਮੈਂ ਪੱਕਾ ਫੈਸਲਾ ਕਰ ਲਿਆ ਹੋਇਆ ਹੈ, ਉਸ ਨਾਲ ਅਗਲੀ ਮੁਲਾਕਾਤ ਤੇ ਬਕਾਇਦਗੀ ਦੇ ਨਾਲ ਪਰੋਪੋਜ਼ ਕਰਾਂਗਾ ਤੇ ਇਹ ਵੀ ਉਸ ਨਾਲ ਤਹਿ ਕਰ ਲਵਾਂਗਾ ਕਿ ਫਿਲਹਾਲ ਸਾਨੂੰ ਕਿਸੇ ਸਮਾਜੀ ਬੰਦਨ ਵਿਚ ਬੱਝ ਜਾਣਾ ਚਾਹੀਦਾ ਹੈ ਤਾਂ ਕੇ ਲੋਕਾਂ ਦੀ ਨਜ਼ਰ ਵਿਚ ਛੁਪਣ ਛਪਾਣ ਨਾ ਕਰਨਾ ਪਏ। ਉਸਨੇ ਤਾਂ ਤਹਿ ਕਰ ਲਿਆ ਹੋਇਆ ਹੈ ਕਿ ਉਹ ਟੀਚਰ ਬਣੇਗੀ। ਕਹਿੰਦੀ ਹੈ, ' ਗਿਆਨ ਵੰਡਣਾ ਸਭ ਤੋਂ ਵਡਾ ਪੁੰਨ ਹੈ ਤੇ ਉਹ ਰੋਜ਼ੀ ਵੀ ਕਮਾਏਗੀ ਤੇ ਪੁੰਨ ਵੀ ਕਰੇਗੀ'। ਸਿਆਣੀ ਲੜਕੀ ਹੈ, ਸਿਆਣਾ ਸੋਚਦੀ ਹੈ। ਉਹਦੇ ਫੈਸਲੇ ਮੁਸਤਕਿਲ ਮਿਜ਼ਾਜ਼ੀ ਦੇ ਹਨ, ਵਿਚ ਵਿਚਕਾਰ ਦੇ ਡਾਵਾਂ ਡੋਲ ਫ਼ੈਸਲੇ ਉਹ ਨਹੀਂ ਕਰਦੀ। ਤੇ ਮੈਂ ਆਪਣੇ ਬਾਰੇ ਅਜੇ ਭਾਵੇਂ ਪੱਕਾ ਫੈਸਲਾ ਨਹੀਂ ਕਰ ਪਾਇਆ ਪਰ ਹਲਕਾ ਹਲਕਾ ਮੈਨੂੰ ਰਸਤਾ ਜ਼ਰੂਰ ਦਿਸਣ ਲਗ ਗਿਆ ਹੈ। ਲੇਕਿਨ ਪੱਕਾ ਫ਼ੈਸਲਾ ਮੈਂ, ਉਸਦੀ ਰਾਏ ਨਾਲ ਹੀ ਲੈਣਾ ਚਾਹੁੰਦਾ ਹਾਂ।

ਦਿਲੀ ਵਾਪਸੀ ਟਰੇਨ ਦੇ ਪੂਰੇ ਸਫਰ ਵਿਚ ਮੈਨੂੰ ਉਹ ਮੇਰੇ ਆਸ ਪਾਸ ਹੀ ਨਜ਼ਰ ਆਉਂਦੀ ਹੈ ਤੇ ਇਸਤਰਾਂ ਮਹਿਸੂਸ ਹੋ ਰਿਹਾ ਹੈ ਜਿਵੇਂ ਉਹ ਮੇਰੇ ਨਾਲ ਗੱਲਾਂ ਕਰ ਰਹੀ ਹੋਵੇ। ਜਾਗਦੀਆਂ ਅੱਖਾਂ ਨਾਲ ਸੁਪਨੇ ਦੇਖਣ ਲਗਦਾ ਹਾਂ, ਨਿਰਮਲ ਦਾ ਨਾਂ ਮੇਰੇ ਜ਼ਿਹਨ ਵਿਚ ਆਉਦਿਆਂ ਹੀ ਉਸਦੀ ਮਹਿਕ ਮੇਰੇ ਚੁਗਿਰਦੇ ਫੈਲ ਜਾਂਦੀ ਹੈ, ਇਕ ਸਰੂਰ ਜਿਹਾ ਮੇਰੀਆਂ ਅੱਖਾਂ ਨੂੰ ਆ ਘੇਰਦਾ ਹੈ।

....ਮੇਰੀ ਖੁਸ਼ੀ ਦਾ ਕੋਈ ਠਿਕਾਣਾ ਨਹੀਂ ਹਰ ਪਾਸੇ ਖੇੜਾ ਹੀ ਖੇੜਾ ਹੈ। ਪੂਰਾ ਪਰੋਗਰਾਮ ਉਲੀਕ ਲਿਆ ਹੈ ਮੈਂ। ਕਾਫੀ ਕੰਮ ਜਮਾਂ ਹੋ ਗਿਆ ਹੈ ਹਿੰਮਤ ਕਰਕੇ ਤਿੰਨ ਚਾਰ ਦਿਨਾਂ ਵਿਚ ਕੰਮ ਖਤਮ ਕਰਕੇ ਨਿਰਮਲ ਨੂੰ ਮਿਲਣ ਦਾ ਪਰੋਗਰਾਮ ਬਣਾ ਲਿਆ ਹੈ। ਪਰੀਤਮ ਭੈਣ ਜੀ ਤੋਂ ਪਤਾ ਲਗਾ ਕਿ ਮੇਰੇ ਪੰਜਾਬ ਗਏ ਤੋਂ ਬਾਦ ਨਿਰਮਲ ਮੈਨੂੰ ਮਿਲਣ ਆਈ ਸੀ। ਕਿਸੇ ਜਲਦੀ ਵਿਚ ਸੀ, ਠਹਿਰੀ ਨਹੀਂ, ਕਹਿ ਰਹੀ ਸੀ,'ਪੰਜਾਬ ਜਾ

ਰਹੀ ਹੈ, ਬਸ ਮਿਲਣ ਆਈ ਸੀ'।

ਪੂਰਾ ਹਫਤਾ ਗੁਜ਼ਰ ਗਿਆ ਸੀ, ਇਸ ਦਰਮਿਆਨ ਮੈਂ ਕਾਫੀ ਫੈਸਲੇ ਕਰ ਲਏ ਹਨ। ਨਿਰਮਲ ਅਗੇ ਸ਼ਾਦੀ ਦਾ ਪ੍ਰਸਤਾਵ ਰਖਾਂਗਾ, ਉਸਦੇ ਮਾਂ ਬਾਪ ਨੂੰ ਮਿਲਾਂਗਾ, ਬਹੁਤ ਖੁਸ਼ ਹੋਣਗੇ। ਮਿਤਲ, ਬਿਲਕੁਲ ਹੀ ਮੇਰੇ ਮਨੋ ਲਹਿ ਗਿਆ ਹੈ ਤੇ ਮੈਂ ਹੋਰ ਫਰੀ ਕੰਮ ਨਹੀਂ ਕਰਾਂਗਾ ਇਹ ਫੈਸਲਾ ਮੈਂ ਪੰਜਾਬ ਜਾਣ ਤੋਂ ਪਹਿਲਾਂ ਹੀ ਕਰ ਚੁਕਾ ਸਾਂ।

.....ਬੜਾ ਪਹਿਨ ਪਚਰਕੇ ਘਰੋਂ ਨਿਕਲਿਆ ਹਾਂ, ਐਹ ਲਾਈਟ ਬਲੂ ਤੇ ਹਲਕੀਆਂ ਲਾਈਨਾਂ ਵਾਲੀ ਸ਼ਰਟਤੇ ਬੈਲ਼ਟ ਨਿਰਮਲ ਵਲੋਂ ਦਿਤਾ ਗਿਫਟ ਹੈ, ਬਹੁਤ ਖੁਸ਼ ਹੋਏਗੀ ਮੈਨੂੰ ਇਹ ਪਹਿਨਿਆਂ ਦੇਖ ਕੇ। ਕੁਛ ਵੀ ਨਹੀਂ ਕਹੇਗੀ ਬਸ, ਉਸਦੇ ਬੁੱਲਾਂ ਤੇ ਆਈ ਹਲਕੀ ਜਿਹੀ ਮੁਸਕਾਨ ਸਭ ਕੁਝ ਕਹਿ ਜਾਵੇਗੀ।

.....ਮੈਂ ਮਿਤਲ ਦੀ ਫੈਕਟਰੀ ਦੇ ਦਰਵਾਜ਼ੇ ਦੀ ਬੜੀ ਹੀ ਉਤਸੁਕਤਾ ਨਾਲ ਘੰਟੀ ਵਜਾਈ। ਆਮ ਤੌਰ ਤੇ ਸਬ੍ਰਾ ਹੀ ਦਰਵਾਜ਼ੇ ਵਲ ਦੌੜਦੀ ਹੁੰਦੀ ਹੈ, ਅਜ ਰਤਨੂੰ, ਜੋ ਫੈਕਟਰੀ ਦਾ ਫੋਰਮੈਨ ਹੈ, ਨੇ ਦਰਵਾਜ਼ਾ ਖੋਹਲਿਆ। ਉਹ ਬਹੁਤ ਪਰੇਸ਼ਾਨ ਲਗ ਰਿਹਾ ਹੈ, ਮੈਨੂੰ ਦੇਖਦਿਆਂ ਹੀ ਉਹ ਚੁਪਚਾਪ ਜ਼ਮੀਨ ਵਲ ਦੇਖਣ ਲਗ ਪਿਐ।

'ਕਿਆ ਬਾਤ ਹੈ ਰਤਨੂੰ? ਕਿਆ ਹੁਆ? ਕਹਾਂ ਹੈਂ ਸਭ ਲੋਗ?'

'ਬਾਬੂ ਜੀ, ਸਬ ਖਰਾਬ ਹੈ ਯਹਾਂ ਪਰ, ਕੁਛ ਬੀ ਤੋ ਠੀਕ ਨਹੀਂ'

'ਕਹਾਂ ਹੈਂ ਤੁਮਾਰੇ ਸਾਹਿਬ?'

'ਜੀ ਵੋ ਤੋ ਸ਼ਾਇਦ ਮਰਵਾਹਾ ਕੇ ਵਹਾਂ ਸਾਮਾਨ ਲੇਨੇ ਗਏ ਹੈਂ, ਕਾਮ ਤੋ ਦੋ ਦਿਨ ਸੇ ਬੰਦ ਹੈ, ਮਾਲ ਆ ਹੀ ਨਹੀਂ ਰਹਾ'।

ਔਰ, ਨਿਰਮਲ ਔਰ ਸਬ੍ਰਾ ਕਹਾਂ ਹੈਂ? ਨਜ਼ਰ ਨਹੀਂ ਆ ਰਹੀਂ, ਵੋ ਦੋਨੋਂ'।

'ਬਾਬੂ ਜੀ, ਵੋ ਦੋਨੋਂ ਤੋ ਕਾਮ ਛੋੜ ਕਰ ਚਲੀ ਗਈਂ, ਬਹੁਤ ਹੰਗਾਮਾਂ ਹੁਆ ਥਾ ਯਹਾਂ ਪਰ ਤੋ'।

ਮੈਂ ਸਾਹਮਣੇ ਪਈ ਕੁਰਸੀ ਤੇ ਬੈਠ ਗਿਆ, ਮੇਰੀ ਜਲਦੀ ਸਭ ਕੁਝ ਜਾਨਣ ਦੀ ਖੁਆਹਿਸ਼ ਦੇ ਨਾਲ ਪਰੇਸ਼ਾਨੀ ਵੀ ਵਧਦੀ ਜਾ ਰਹੀ ਸੀ, 'ਅਛਾ ਅਬ ਆਰਾਮ ਸੇ ਬਤਾਉ, ਹੁਆ ਕਿਆ?'

'ਬਾਬੂ ਜੀ,ਵੈਡਨੈਸਡੇ, ਮਰਵਾਹਾ ਸੇ ਮਾਲ ਥੋੜਾ ਲੇਟ ਆਇਆ ਥਾ, ਫਿਰ ਭੀ ਹਮ ਸਬੀ ਨੇ ਬਹੁਤ ਕਾਮ ਕੀਆ, ਔਰ ਥਰਸਡੇ ਲੰਚ ਤਕ ਸਾਰਾ ਆਰਡਰ ਫਿਨਿਸ਼ ਕਰ ਦਿਆ ਥਾ। ਤਬ ਤਕ ਤੋ ਸਬ ਕੁਛ ਠੀਕ ਥਾ, ਵੋ ਦੋਨੋਂ ਬੀ ਖੁਸ਼ ਹੀ ਨਜ਼ਰ ਆ ਰਹੀ ਥੀਂ। ਮਿਤਲ ਸਾਹਿਬ ਅਭੀ ਥੋੜੀ ਦੇਰ ਸੇ ਹੀ ਆਫਿਸਮੇਂ ਆਏ ਕਿ ਥੇ ਦੋਨੋਂ ਉਨਕੇ ਆਫਿਸ ਮੇਂ ਗਈ, ਉਨ ਕੇ ਹਾਥ ਮੇਂ ਏਕ ਕਾਗਜ਼ ਥਾ, ਜੋ ਹਮੇਂ ਬਾਦ ਮੇਂ ਪਤਾ ਚਲਾ ਉਨਕਾ ਅਸਤੀਫਾ ਥਾ। ਸਾਹਿਬ ਨੇ ਸਬ੍ਰਾ ਕੋ ਬਾਹਰ ਭੇਜ ਦੀਆ ਥਾ, ਔਰ ਵੋਹ ਹਮਾਰੇ ਪਾਸ ਆਕਰ ਬੈਠ ਗਈਂ। ਇਤਨੇ ਮੇਂ ਅੰਦਰ ਸੇ ਜ਼ੋਰ ਜ਼ੋਰ ਸੇ ਅਵਾਜ਼ੇਂ ਆਨੇ ਲਗੀਂ, ਐਸਾ ਲਗ ਰਹਾ ਥਾ ਜੈਸੇ ਵੋ ਦੋਨੋਂ ਗੁੱਸਾ ਹੋ ਰਹੇ ਹੋਂ। ਹਮੇਂ ਦੋ ਸਾਏ ਸਾਫ ਦਿਖਾਈ ਦੇ ਰਹੇ ਥੇ ਔਰ



ਲਗ ਰਹਾ ਥਾ ਜੈਸੇ ਨਿਰਮਲ ਬਾਹਰ ਆਨੇ ਕੀ ਕੋਸ਼ਸ਼ ਕਰ ਰਹੀ ਹੋ ਔਰ ਮਿਤਲ ਸਾਹਿਬ ਉਸਕੋ ਜਬਰਦਸਤੀ ਰੋਕ ਰਹੇ ਹੋਂ। ਐਸੇ ਝਗੜਾ ਕਰਤੇ ਹੀ ਬਾਹਰ ਆ ਗਏ, ਸਾਹਿਬ ਬਹੁਤ ਗੁੱਸਾ ਥੇ। ਉਨੋਂ ਨੇ ਨਿਰਮਲ ਪਰ ਹਾਥ ਉਠਾਇਆ, ਬਸ ਫਿਰ ਕਿਆ ਥਾ, ਬਾਬੂ ਜੀ, ਨਿਰਮਲ ਨੇਂ ਬੀ ਏਕ ਖੀਂਚ ਦੇ ਮਾਰਾ, ਸਾਹਿਬ ਗਿਰ ਪੜੇ ਔਰ ਉਨਕਾ ਸਰ ਪਤਾ ਨਹੀਂ ਕੈਸੇ ਟੇਬਲ ਸੇ ਟਕਰਾ ਗਯਾ। ਉਨਕੇ ਨਾਕ ਸੇ ਖੂਨ ਬਹਿ ਰਹਾ ਥਾ, ਨਿਰਮਲ ਜ਼ੋਰ ਜ਼ੋਰ ਸੇ ਚਿਲਾ ਕਰ ਕਹਿ ਰਹੀ ਥੀ, 'ਮੁਝੇ ਖਰੀਦਨਾਂ ਚਾਹਤਾ ਹੈ, ...ਕਮੀਨਾ ....ਘਰ ਮੇਂ ਮਾਂ ਬੈਠੀ ਹੁਈ ਐ ਇਸ ਕੇ ਬੱਚੋਂ ਕੀ .. ਕਮੀਨਾਂ'। ਮਿਤਲ ਫਿਰ ਨਹੀਂ ਬੋਲੇ, ਇਤਨੇ ਮੇਂ ਸਬ੍ਰਾ, ਸਾਈਮਨ ਸਾਹਿਬ ਕੋ ਲੇ ਆਈ।

'ਤੁਮ ਸਬ ਤਮਾਸ਼ਾ ਦੇਖਤੇ ਰਹੇ, ਰੋਕਾ ਕਿਉਂ ਨਹੀਂ?'

'ਸਚ ਬਾਤ ਤੋ ਯੇ ਹੈ ਹਮੇਂ ਪਤਾ ਥਾ ਕਿ ਨਿਰਮਲ ਪੰਜਾਬਣ ਹੈ ਔਰ ਉਸਕੇ ਸਾਮਨੇ ਮਿਤਲ ਕਿਆ। ਹਮਤੋ ਚਾਹਤੇ ਥੇ ਸਾਹਿਬ ਕੀ ਥੋੜਾ ਔਰ ਪਿਟਾਈ ਹੋ। ਉਸਕਾ ਦਿਮਾਗ ਸ਼ਾਇਦ ਠਿਕਾਨੇ ਆ ਜਾਏ, ਮੈਂ ਨੇ ਤੋ ਕਸਮ ਸੇ ਇਸੀ ਵਜਹ ਸੇ ਨਹੀਂ ਰੋਕਾ'।

'ਸਾਈਮਨ ਸਾਹਿਬ ਨੇ ਨਿਰਮਲ ਔਰ ਸਬ੍ਰਾ ਕੋ ਬਾਹਿਰ ਭੇਜਤੇ ਹੁਏ ਕਹਾ ਕਿ ਵੋਹ ਉਨਕੇ ਆਫਿਸ ਮੇਂ ਜਾਕਰ ਬੈਠ ਜਾਏਂ। ਉਨਕੇ ਜਾਤੇ ਹੀ ਮਿਤਲ ਸਾਹਿਬ ਫਿਰ ਸੇ ਚਿਲਾਨੇ ਲਗੇ, 'ਪੁਲੀਸ ਕੋ ਫੋਨ ਲਗਾਉ, ਮੈਂ ਦੇਖ ਲੂੰਗਾ, ਸਾਲੀ ਤੁਆਇਫ' ਔਰ ਯਾਦ ਨਹੀਂ ਕਿਤਨਾਗੰਦ ਬੋਲੇ ਜਾ ਰਹੇ ਥੇ'।

ਸਾਈਮਨ ਸਾਹਿਬ ਬਹੁਤ ਸਮਝਦਾਰ ਹੈਂ ਉਨਹੋਂ ਨੇਮਿਤਲ ਕੋ ਸਮਝਾਇਆ ਕਿ ਪੁਲੀਸ ਆਈ ਤੋ ਨੁਕਸਾਨ ਔਰ ਬੇਇਜ਼ਤੀ ਤੋ ਉਸਕੀ ਹੀ ਹੋਨੇ ਵਾਲੀ ਹੈ। ਮਿਤਲ ਸਾਹਿਬ ਬਹੁਤ ਡਰ ਗਏ ਥੇ ਫਿਰ ਨਹੀਂ ਬੋਲੇ। ਲੜਕੀਉਂ ਕੀ ਦੋ ਮਹੀਨੇ ਕੀ ਵਗਾਰ ਨਹੀਂ ਦੀ ਥੀ, ਵੋ ਬੀ ਦਿਲਾ ਦੀ। ਬਾਬੂ ਜੀ ਅਬ ਇਸ ਵਰਕਸ਼ਾਪ ਮੇਂ ਵੋ ਬਾਤ ਨਹੀਂ ਹੈ, ਮਰਵਾਹਾ ਟਾਈਮ ਪਰ ਮਾਲ ਨਹੀਂ ਦੇਤੇ, ਹਮ ਤੋ ਬਹੁਤ ਤੰਗ ਹੈਂ ਕਾਮ ਤੋ ਹੈ ਨਹੀਂ, ਖਾਏਂਗੇ ਕਿਆ?'

'ਤੋ ਅਬ ਤੁਮਾਰੇ ਸਾਹਬ ਕਹਾਂ ਹੈਂ?'

'ਵੋ ਤੋ ਦੋ ਦਿਨ ਸੇ ਆਏ ਨਹੀਂ'।

ਮੇਰੇ ਪਾਸ ਹੁਣ ਹੋਰ ਕੁਝ ਕਹਿਣ ਲਈ ਨਹੀਂ ਸੀ ਤੇ ਮੈਂ ਪਰੇਸ਼ਾਨੀ ਤੇ ਗੁਸੇ ਨਾਲ ਭਰੇ ਨੇ ਕਾਗਜ਼ ਦਾ ਟੁਕੜਾ ਲਿਆ ਤੇ ਸਿਰਫ ਇੰਨਾਂ ਹੀ ਲਿਖ ਸਕਿਆ ਸਾਂ, ' ਮੈਂ ਤੇਰੇ ਵਰਗੇ ਵਾਹਯਾਤ ਬੰਦੇ ਦਾ ਕੰਮ ਨਹੀਂ ਕਰ ਸਕਦਾ। ਤੂੰ ਦੋਸਤੀ ਦੇ ਨਾਮ ਨੂੰ ਗਾਲ ਦਿਤੀ ਹੈ', .... ਅਸਤੀਫਾ ਲਿਖ ਮਿਤਲ ਦੇ ਟੇਬਲ ਤੇ ਰਖ ਬਾਹਰ ਆ ਗਿਆ। ਕੁਛ ਵੀ ਨਾਂ ਕਰ ਸਕਣ ਦੀ ਨਿਪੁੰਸਕਤਾ ਮੈਨੂੰ ਬਹੁਤ ਤੰਗ ਕਰੀ ਜਾ ਰਹੀ ਸੀ। ਸਾਡਾ ਸੋਹਣਾ ਵਸਦਾ ਰਸਦਾ ਸੰਸਾਰ ਖੇਰੂੰ ਖੇਰੂੰ ਹੋਗਿਆ ਜਾਪਦਾ ਸੀ। ਇਕ ਹਫਤੇ ਵਿਚ ਕੀ ਦਾ ਕੀ ਹੋ ਗਿਆ? ਸਵੇਰੇ ਘਰੋਂ ਬੜੀਆਂ ਉਮੀਦਾਂ ਲੈ ਕੇ ਤੁਰਿਆ ਸਾਂ ਪਰ....।

ਗੁਸੇ ਤੇ ਲਾਚਾਰਗੀ ਨਾਲ ਭਰਿਆ ਮੈਂ ਸਾਈਮਨ ਸਾਹਿਬ ਪਾਸ ਪਹੁੰਚਾ ਤੇ ਹਿਰਖ

ਨਾਲ ਕਿਹਾ,'ਐਨਾਂ ਕੁਝ ਹੋ ਗਿਆ ਮੈਨੂੰ ਦਸ ਤਾਂ ਦਿੰਦੇ'।

'ਪ੍ਰਕਾਸ਼, ਮੈਂ ਖੁਦ ਬੜਾ ਪਰੇਸ਼ਾਨ ਰਿਹਾ ਹਾਂ, ਮਿਤਲ ਲੜਕੀਆਂ ਨਾਲ ਸਹੀ ਪੇਸ਼ ਨਹੀਂ ਆਇਆ, ਮੈਂ ਉਹਨੂੰ ਝਾੜਾਂ ਤਾਂ ਕਾਫੀ ਪਾਈਆਂ, ਪਰ ਉਹ ਬੇਵਕੂਫ ਹੈ। ਮੈਂ ਤੇਰੇ ਕੰਮ ਤੇ ਪਤਾ ਕਰਨ ਗਿਆ ਤਾਂ ਪਤਾ ਲਗਾ ਕਿ ਤੂੰ ਪੰਜਾਬ ਗਿਆ ਹੋਇਆ ਐਂ। ਛੋਟੇ ਭਾਈ, ਤੂੰ, ਕਿਸੇ ਨੂੰ ਦਸ ਕੇ ਵੀ ਤਾਂ ਨਹੀਂ ਜਾਂਦਾ। ਨਿਰਮਲ ਬਿਲਕੁਲ ਠੀਕ ਸੀ ਮਿਤਲ ਨੂੰ ਖੂਬ ਬੰਦਾ ਬਣਾਇਆ ਸੀ ਓਸ ਜੱਟੀ ਨੇ। ਉਹ ਡਰਪੋਕ ਲੜਕੀਆ ਵਿਚੋਂ ਨਹੀਂ ਉਹਨੂੰ ਆਪਣੇ ਹੱਕ ਲਈ ਲੜਣਾ ਆਉਂਦੈ, ਇਸ ਲਈ ਤੂੰ ਉਹਦੀ ਫਿਕਰ ਭਾਵੇਂ ਬੇਸ਼ਕ ਨਾਂ ਕਰ'।

'ਖ਼ੈਰ,ਕਿਵੇਂ ਮਿਲਾਂ ਮੈਂ ਹੁਣ ਨਿਰਮਲ ਨੂੰ? ਕੋਈ ਪਤਾ ਠਿਕਾਣਾ ਦੇ ਕੇ ਗਈ ਕੇ ਨਹੀਂ?'

'ਕਿਵੇਂ ਤੋਂ ਮੁਰਾਦ? ਤੇਰੇ ਪਾਸ ਪਤਾ ਠਿਕਾਣਾ ਤਾਂ ਹੋਏਗਾ ਹੀ'। ਸਾਈਮਨ ਸਾਹਿਬ ਨੇ ਹੈਰਾਨਗੀ ਭਰੀ ਨਜ਼ਰ ਨਾਲ ਮੇਰੇ ਵਲ ਦੇਖਿਆ।

'ਸਾਈਮਨ ਸਾਹਿਬ, ਉਸਦਾ ਨਾਮ ਨਿਰਮਲ ਹੈ ਪਰ ਮੈਨੂੰ ਇਹ ਨਹੀਂ ਪਤਾ ਕਿ ਉਹ ਕਿਥੇ ਰਹਿੰਦੀ ਹੈ, ਮੈਂ ਕਦੇ ਪੁਛਿਆ ਹੀ ਨਹੀਂ ਤੇ ਉਸ ਕਦੇ ਦਸਿਆ ਵੀ ਨਹੀਂ'। ਦੋ ਕੁ ਮਿੰਟ ਖਾਮੋਸ਼ੀ ਛਾਈ ਰਹੀ। ਇੰਨੇ ਨੂੰ ਚਾਹ ਦਾ ਪਿਆਲਾ ਵੀ ਆ ਚੁਕਾ ਹੋਇਆ ਸੀ। ਮੈਂ ਕੈਸਾ ਬੰਦਾਂ, ਸੋਚ ਸੋਚ ਆਪਣੇ ਆਪ ਤੇ ਗੁੱਸਾ ਵੀ ਆ ਰਿਹਾ ਸੀ, ਇਹ ਸ਼ੇਖੀ ਨਹੀਂ, ਸਗੋਂ ਗੈਰ ਜ਼ੁੰਮੇਵਾਰੀ ਨਹੀਂ ਤਾਂ ਹੋਰ ਕੀ ਹੈ।

'ਹਾਂ, ਸਾਇਮਿਨ ਸਾਹਿਬ, ਮੈਨੂੰ ਇੰਨਾਂ ਕੁ ਯਾਦ ਆ ਰਿਹਾ ਕਿ ਇਕ ਵਾਰ ਮਿਤਲ, ਨਿਰਮਲ ਤੇ ਮੈਂ, ਇਕੋ ਥ੍ਰੀਵੀਲਰ ਵਿਚ ਗਏ ਸਾਂ। ਉਹ ਦੋਵੇਂ ਉਥੇ ਉਤਰ ਕੇ ਪੈਦਲ ਹੋ ਤੁਰੇ ਸਨ, ਜਿਥੇ ਜਾਕੇ ਜੀ ਬੀ ਰੋਡ ਖਤਮ ਹੁੰਦਾ ਹੈ ਤੇ ਮੈਂ ਸਕੂਟਰ ਲੈ ਕੇ ਅਗੇ ਮਰਵਾਹਾ ਦੇ ਚਲਾ ਗਿਆ ਸਾਂ, ਮੈਨੂੰ ਹਲਕਾ ਹਲਕਾ ਯਾਦ ਹੈ ਕਿ ਉਹਨਾਂ ਸ਼ਾਇਦ ਰੋਡ ਵੀ ਕਰੌਸ ਕੀਤਾ ਸੀ। ਇਸਤੋਂ ਅਗੇ ਮੈਂ ਖਿਆਲ ਹੀ ਨਹੀਂਸੀ ਕੀਤਾ। ਮੇਰਾ ਦਿਮਾਗ ਡੀਟੈਕਟਿਵ ਵਾਲਾ ਨਹੀਂ ਹੈ, ਮੈਂ ਤਾਂ ਸਦਾ ਆਪਣੀਆਂ ਉਧੇੜ ਬੁਣ ਵਿਚ ਹੀ ਰਿਹਾ ਹਾਂ ਤੇ ਉਸ ਦਿਨ ਮੇਰਾ ਮਸਲਾ ਮਰਵਾਹਾ ਸਾਹਿਬ ਤੋਂ ਤਰਲੇ ਮਿੰਨਤਾਂ ਨਾਲ ਮਾਲ ਲੈਣ ਦਾ ਸੀ ਤੇ ਇਸ ਲਈ ਉਹ ਦੋਵੇਂ ਕਿਧਰ ਗਏ, ਵਲ ਮੇਰਾ ਕੋਈ ਖਾਸ ਧਿਆਨ ਹੀ ਨਹੀਂ ਸੀ'। ਸੋਚਦਾਂ ਉਸ ਕਮੀਨੇ ਆਦਮੀ ਖਾਤਰ ਮੈਂ ਕਿਵੇਂ ਵਾਧੂ ਮਿੰਨਤਾਂ ਕਰਦਾ ਰਿਹਾ। 'ਕੋਲਿਆਂ ਦੀ ਦਲਾਲੀ ਮੂੰਹ ਕਾਲਾ' ਵਾਲੀ ਮਿਸਾਲ ਮੇਰੇ ਤੇ ਖੂਬ ਢੁਕਦੀ ਹੈ। ' ਅੱਛਾ, ਮੈਂ ਚਲਦਾਂ ਫਿਰ ਕਲ ਨੂੰ ਦੇਖੂੰਗਾ' ਕਹਿ ਸਾਈਮਨ ਸਾਹਿਬ ਤੋਂ ਇਜਾਜ਼ਤ ਮੰਗੀ।

ਸਾਈਮਨ ਉਠ ਖੜੇ ਹੋਏ ਤੇ ਮੇਰੇ ਮੋਢੇ ਤੇ ਵਡਪਣ ਦਾ ਹੱਥ ਰਖਦਿਆਂ ਕਿਹਾ, 'ਪ੍ਰਕਾਸ਼, ਤੂੰ ਮੇਰਾ ਅਕਾਉਟੈਂਟ ਕਮ ਤੇ ਛੋਟਾ ਭਾਈ ਜ਼ਿਆਦਾ ਏਂ, ਹਰ ਤਰਾਂ ਨਾਲ ਤੇਰੇ ਨਾਲ ਆਂ ਮੈਂ, ਲਭ ਲਾਂਗੇ ਆਪਾਂ, ਤੂੰ ਫਿਕਰ ਨਾਂ ਕਰ'।

ਇਹਨਾਂ ਲ਼ਫ਼ਜ਼ਾਂ ਨਾਲ ਥੋੜੀ ਧਰਵਾਸ ਜ਼ਰੂਰ ਮਿਲੀ ਸੀ ਮੈਨੂੰ, ਓਦਾਂ ਮਨ ਮੇਰਾ



ਹੁਣ ਬਹੁਤ ਉਤਾਵਲਾ ਹੋ ਰਿਹੈ, ਨਿਰਮਲ ਨੂੰ ਮਿਲਣ ਨੂੰ। ਪਤਾ ਨਹੀਂ ਕਿਸ ਹਾਲਾਤ ਵਿਚ ਹੋਵੇਗੀ ਉਹ?....... ਮਿਹਰ ਕਰੀਂ, ਦਾਤਿਆ!

ਸਾਈਮਨ ਸਾਹਿਬ ਪਾਸੋਂ ਛੁਟੀ ਲੈਕੇ ਪਤਾ ਨਹੀਂ ਕਿਹੜੇ ਵਕਤ ਘਰ ਪਹੁੰਚਾ, ਸਿਰ ਵਿਚ ਜ਼ੋਰ ਦਾ ਦਰਦ ਹੋਣ ਲਗਾ। ਸਵਾਲ ਹਨ ਕੇ ਬੱਸ ਕਰਨ ਦਾ ਨਾਂ ਹੀ ਨਹੀਂ ਸਨ ਲੈ ਰਹੇ, ਕਤਾਰਾਂ ਬੰਨ ਬੰਨ ਦਿਮਾਗ ਵਿਚ ਤੁਰੀ ਆ ਰਹੇ ਹਨ। ਨਿਰਮਲ ਨੂੰਤਾਂ ਪਤਾ ਹੀ ਹੈ ਕਿ ਮੈਂ ਕਿਥੇ ਰਹਿਨਾਂ ਤਾਂ ਫਿਰ ਉਹ ਮੈਨੂੰ ਮਿਲਣ ਕਿਉਂ ਨਹੀਂ ਆਈ? ਕੀ ਮੇਰੇ ਉਸ ਦਿਨ ਦੇ ਰੁਖੇ ਵਤੀਰੇ ਕਰਕੇ ਨਾਰਾਜ਼ ਤਾਂ ਨਹੀਂ ਹੋ ਗਈ? ਮੈਂ ਉਸਨੂੰ ਉਸ ਦਿਨ ਰੁਕਣ ਲਈ ਵੀ ਤਾਂ ਨਹੀਂ ਸੀ ਕਿਹਾ, ਕਿਤੇ ਉਸਨੇ ਇਸਦਾ ਇਹ ਮਤਲਬ ਤਾਂ ਨਹੀਂ ਨਿਕਾਲ ਲਿਆ ਹੋਏਗਾ ਕਿ ਮੈਂ ਸ਼ਾਇਦ ਉਸ ਨੂੰ ਚਾਹੁੰਦਾ ਨਹੀਂ। ਐਹ ਖਰੀਦਣ ਦੀ ਕੀ ਗਲ ਹੋਵੇਗੀ ਤੇ 'ਤਵਾਇਫ'ਕਹਿਣ ਦਾ ਮਿਤਲ ਦਾ ਕੀ ਮਤਲਬ ਹੋਵੇਗਾ, ਉਸਨੇ ਐਨੀ ਗੰਦੀ ਜ਼ੁਬਾਨ ਕਿਉਂ ਬੋਲੀ?........ਸ਼ਾਇਦ ਗੁੱਸੇ ਵਿਚ ਐਸਾ ਕਿਹਾ ਹੋਵੇਗਾ।.....ਜੀਬੀ ਰੋਡ ਤੇ ਉਸਦੀ ਰਹਾਇਸ਼? ਇਹ ਮਸਲਾ ਦਰਅਸਲ ਹੈ ਕੀ? ਜੀ ਬੀ ਰੋਡ ਤਾਂ ਦਿਲੀ ਦਾ ਉਹ ਰੋਡ ਹੈ ਜਿਥੇ ਮਹਿਫਲਾਂ ਸਜਦੀਆਂ ਹਨ, ਗਾਣੇ ਵਜਾਣੇ, ਮੁਜਰੇ ਹੁੰਦੇ ਹਨ, ਸ਼ਰੇਆਮ ਜਿਸਮਾਂ ਦਾ ਵਾਪਾਰ ਹੁੰਦਾ ਹੈ, ਵਗੈਰਾ ਵਗੈਰਾ।ਅੰਮਾਂ....ਜੀ ਬੀ ਰੋਡ......ਵਾਇਫ ....... ਖਰੀਦ ਫਰੋਖਤ। ਮੈਂ ਬਹੁਤ ਉਲਝ ਗਿਆ ਹਾਂ।

ਨਹੀਂ ਨਹੀਂ, .... ਮੇਰਾ ਦਿਮਾਗ ਐਵੇਂ ਗੰਦਗੀ ਸੋਚਣ ਲਗਾ ਹੈ। ਉਹ ਤਾਂ 'ਨਿਰਮਲ' ਹੈ ਸਿਰਫ 'ਨਿਰਮਲ'। ਲਾਹਣਤ ਹੈ ਮੇਰਾ ਪੁੱਠਾ ਸੋਚਣ ਤੇ। ਉਹ ਕਿਸੇ ਮੁਸੀਬਤ ਵਿਚ ਤਾਂ ਹੋ ਸਕਦੀ ਹੈ।

ਉਸਲਵੱਟੇ ਲੈਂਦਿਆਂ ਰਾਤ ਅਧੋਂ ਵਧ ਟਪ ਗਈ ਹੈ ਤੇ ਹੁਣ ਮੇਰੇ ਅੰਦਰੋਂ ਇਕ ਆਵਾਜ਼ ਆਉਣੀ ਸ਼ੁਰੂ ਹੋ ਗਈ ਹੈ ਜਿਸਦਾ ਮੇਰੇ ਲਈ ਸਾਹਮਣਾ ਕਰਨਾਂ ਮੁਸ਼ਕਲ ਹੋਈ ਜਾ ਰਿਹੈ; 'ਐਹ ਸਭ ਕੁਝ ਮੇਰੀ ਕਮਜ਼ੋਰੀ ਕਰਕੇ ਹੀ ਹੋਇਆ,ਹਿੰਮਤੀ ਬੰਦੇ ਪਹਾੜਾਂ ਨੂੰ ਸਰ ਕਰਨ ਦੀ ਸਮਰਥਾ ਰਖਦੇ ਹੁੰਦੇ ਹਨ ਤੇ ਮੈਂ ਤਾਂ ਪਹਿਲੇ ਇਮਤਿਹਾਨ ਵਿਚ ਹੀ ਫੇਲ ਹੋ ਗਿਆ ਹਾਂ। ਕੈਸੀ ਸ਼ਰਾਫਤ ਹੈ ਇਹ ਕਿ ਤੁਹਾਡੀ ਹੋਣ ਵਾਲੀ ਜੀਵਨ ਸਾਥਣ ਨੂੰ ਇਕ ਕਮੀਨਾਂ ਜਿਹਾ ਬੰਦਾ ਐਸੀਆਂ ਗੱਲਾਂ ਕਹਿ ਸਕੇ, ਜੱਟ ਕਦੋਂ ਐਸਾ ਸਹਾਰਦੇ ਹਨ, ਮੈਂ ਤਾਂ ਲਾਲਿਆਂ ਵਿਚ ਰਹਿ ਕੇ ਲਾਲਾ ਜਿਹਾਹੀ ਬਣ ਗਿਆ ਹਾਂ। ਮੈਂ ਪਿਆਰ ਦੀ ਕਸਵੱਟੀ ਤੇ ਖਰਾ ਨਹੀਂ ਉਤਰ ਸਕਿਆ,ਨਿਰਮਲ ਨੂੰ ਲੈਟਡਾਊਨ ਕੀਤਾ ਹੈ ਮੈਂ, ਜ਼ਰੂਰਤ ਵੇਲੇ ਕੰਮ ਨਹੀਂ ਆ ਸਕਿਆ, ਮੈਂ ਪੰਜਾਬ ਗਿਆ ਹੀ ਕਿਉਂ ਤੇ ਹੋਰ ਕਿੰਨੀਆਂ ਹੀ ਫਿਟਕਾਰਾਂ ਮੈਂ ਆਪੂੰ ਨੂੰ ਪਾ ਚੁਕਿਆਂ।

ਲੇਕਿਨ ਗੱਲੀਂ ਤਾਂ ਪਹਾੜ ਸਰ ਨਹੀਂ ਹੋਣ ਲਗੇ, ਕੁਛ ਤਾਂ ਕਰਨਾਂ ਹੀ ਪਊ। ਥੋੜਾ ਗੁੱਸਾ ਵੀ ਜ਼ਰੂਰੀ ਹੁੰਦਾ ਹੈ ਤੇ ਥੋੜੀ ਬਦਲੇ ਦੀ ਭਾਵਨਾਂ ਵੀ, ਨਹੀਂ ਤਾਂ ਸੱਪੋਂ ਰੱਸੀ ਬਣਨ ਨੂੰ ਬਹੁਤੀ ਦੇਰ ਨਹੀਂ ਲਗਦੀ, ਦੁਨੀਆਂ ਵਾਲੇ ਜ਼ਹਿਰੀਲਾ ਡੰਗ ਕਢਣਾ, ਜਾਣਦੇ ਹੁੰਦੇ ਨੇ। ..... ਮੈਂ ਹੁਣ ਪੱਕਾ ਮਨ ਬਣਾ ਲਿਆ ਹੋਇਆ ਹੈ ਕਿ ਨਿਰਮਲ ਨੂੰ ਲਭ ਕੇ ਹੀ

ਹਟਾਂਗਾ ਤੇ ਮਿਤਲ ਨੂੰ ਉਸਦਾ ਕੀਤਾ ਭੁਗਤਣਾ ਹੀ ਹੋਏਗਾ ਤੇ ਤਰੀਕਾ ਵੀ ਬਾਣੀਆਂ ਵਾਲਾ ਹੀ ਵਰਤਾਂਗਾ ਜੱਟਾਂ ਵਾਲਾ ਨਹੀਂ। ਨੀਂਦ ਰਾਤ ਭਰ ਗੈਰ ਹਾਜ਼ਰ ਹੀ ਰਹੀ। ਸਵੇਰੇ ਸਾਢੇ ਕੁ ਛੇ ਵਜੇ ਬਿਨਾਂ ਵਰਤ ਤੋੜੇ ਹੀ ਮੈਂ ਨਿਰਮਲ ਨੂੰ ਢੂੰਡਣ ਨਿਕਲ ਤੁਰਿਆ ਹਾਂ। ਥ੍ਰੀਵੀਲਰ ਸਕੂਟਰ ਨੂੰ ਇਸ਼ਾਰਾ ਕੀਤਾ, ਉਹ ਰੁਕ ਗਿਆ, 'ਚਲ ਦੋਸਤ ਜੀਬੀ ਰੋਡ ਲੈ ਚਲ'।

ਉਸ ਮੇਰੇ ਵਲ ਸਵਾਲੀਆ ਤਕਣੀ ਨਾਲ ਦੇਖਦਿਆਂ ਦੁਹਰਾਇਐ, ' ਬਾਬੂ ਜੀ ਜੀ ਬੀ ਰੋਡ?'

'ਜੀ ਹਾਂ....ਜੀਬੀ ਰੋਡ'।

'ਲ਼ੇਕਿਨ ਅਭੀ ਤੋ ਬਹੁਤ ਅਰਲੀ ਹੈ ਜੀਬੀ ਰੋਡ ਕੇ ਲੀਏ, ਖੁਲਾ ਨਹੀਂ ਹੋਗਾ'।

'ਅਰੇ ਭਾਈ, ਔਰ ਬੀ ਕਾਮ ਹੋ ਸਕਤਾ ਹੈ ਜੀਬੀ ਰੋਡ ਪੇ'। ਸਕੂਟਰ ਸਵੇਰੇ ਸਵੇਰੇ ਧੂੜਾ ਪਟਦਾ ਜੀਬੀ ਰੋਡ ਵਲ ਜਾਰਿਹਾ ਸੀ ਤੇ ਡਰਾਈਵਰ ਚੋਰੀ ਅੱਖੇ ਮੇਰਾ ਚਿਹਰਾ ਪੜ੍ਹਦਾ ਸ਼ਾਇਦ ਕਹਿ ਰਿਹਾ ਲਗਦਾ ਸੀ, 'ਬਾਬੂ ਝੂਠ ਬੋਲਤਾ ਹੈ ਸਵੇਰੇ ਸਵੇਰੇ ਤਾਂ ਬੰਦਾ ਧਰਮ ਅਸਥਾਨ ਕੋ ਜਾਤਾ ਹੈ ਜੀਬੀ ਰੋਡ ਨਹੀਂ।

ਐਨ ਓਸੇ ਜਗਾ ਤੇ ਮੇਰਾ ਸਕੂਟਰ ਆਣ ਰੁਕਦਾ ਹੈ ਜਿਥੇ ਮੈਂ ਕਦੇ ਨਿਰਮਲ ਤੇ ਮਿਤਲ ਨੂੰ ਉਤਾਰਿਆ ਸੀ ਮਰਵਾਹਾ ਦੇ ਜਾਂਦੇ ਵਕਤ। ਸਕੂਟਰ ਚੋਂ ਬਾਹਰ ਨਿਕਲ ਮੈਂ ਐਧਰ ਓਧਰ ਨਜ਼ਰ ਮਾਰਦਾ ਹਾਂ, ਐਉਂ ਲਗਦਾ ਹੈ ਜਿਵੇਂ ਦੇਅ ਪੈ ਗਿਆ ਹੋਵੇ, ਕੋਈ ਬੰਦਾ ਪਰੰਦਾ ਹੀ ਨਹੀਂ ਨਜ਼ਰ ਆਉਂਦਾ। ਹਰ ਦੁਕਾਨ ਬੰਦ, ਹਰ ਦਰਵਾਜ਼ਾ ਬੰਦ। ਸਕੁਟਰ ਵਾਲਾ ਠੀਕ ਹੀ ਕਹਿੰਦਾ ਸੀ ਰਾਤ ਦੇ ਵਪਾਰੀਆਂ ਦਿਨੇ ਜਾਗ ਕੇ ਕੀ ਕਰਨਾ।

ਸੜਕ ਦੀ ਪਟੜੀ ਦੇ ਇਕ ਕੋਨੇ ਤੇ ਖੜਾ ਮੈਂ ਕਿੰਨੀ ਦੇਰ ਬਿਲਡਿੰਗਾਂ ਨੂੰ ਵਾਧੂ ਜਿਹੀ ਨਜ਼ਰੇ ਦੇਖਦਾ ਰਿਹਾ ਹਾਂ, ਫੈਸਲਾ ਨਹੀਂ ਕਰ ਪਾ ਰਿਹਾ ਕਿ ਕਿਸ ਦਰਵਾਜ਼ੇ ਤੇ ਦਸਤਕ ਦਿਆਂ, ਮਨ ਕੀਤਾ ਮੁੜ ਜਾਵਾਂ, ਐਨੇ ਸਵੱਖਤੇ ਕਿਸੇ ਸ਼ਰੀਫ ਦਾ ਦਰਵਾਜ਼ਾ ਖੜਕਾਉਂਦਿਆਂ ਅੱਛਾ ਨਹੀਂ ਲਗਦਾ। ਜਕੋ ਤਕੀ ਵਿਚ ਸੜਕ ਕਰੌਸ ਕੀਤੀ ਐਨ ਉਸੇ ਜਗਾਹ ਤੋਂ ਜਿਥੇ ਮੇਰੇ ਜ਼ਿਹਨ ਨੂੰ ਹਲਕਾ ਹਲਕਾ ਯਾਦ ਸੀ, ਸ਼ਾਇਦ ਐਸ ਦਰਵਾਜ਼ੇ ਵਲ ਗਏ ਹੋਣਗੇ?ਐਧਰ ਓਧਰ ਝਾਕਦਿਆਂ ਦੇਖ, ਮੈਨੂੰ, ਇਕ ਆਦਮੀ ਮੇਰੀ ਵਲ ਆਉਂਦਾ ਦਿਸਿਆ। ਉਸਦੀਆਂ ਨਜ਼ਰਾਂ ਨੇ ਮੇਰਾ ਸਿਰ ਤੋਂ ਪੈਰਾਂ ਤਕ ਨਰੀਖਣ ਕੀਤਾ ਤੇ ਬੋਲਿਆ, 'ਕਿਆ ਲੇਨੇ ਆਇਆ, ਬਾਬੂ?'

ਮੈਨੂੰ ਉਸਦੀ ਖੁਸ਼ਕੀ ਖਾਸ ਅੱਛੀ ਨਹੀਂ ਸੀ ਲਗੀ ਪਰ ਫਿਰ ਵੀ ਮੈਂ ਠਰੰਮੇ ਵਿਚ ਰਹਿ, ਜਵਾਬ ਦਿਤਾ, ਭਾਈ ਸਾਹਿਬ ਮੈਂ ਏਕ ਲੜਕੀ ਦੀ ਤਾਲਾਸ਼ ਮੇਂ ਹੂੰ, ਵੋ ਮੇਰੀ ਮੰਗੇਤਰ .... ਨਹੀਂ ਦੋਸਤ ਹੈ, ਹੋਨੇ ਵਾਲੀ ਮੰਗੇਤਰ। ਗੋਰਾ ਚਿੱਟਾ ਰੰਗ ਹੈ ਔਰ ਨਿਰਮਲ ਨਾਮ ਹੈ ਉਸਕਾ। ਮੇਰੇ ਪਾਸ ਉਸਕਾ ਐਡਰੈਸ ਕਹੀਂ ਗੁੰਮਹੋ ਗਿਐ, ਪਲੀਜ਼ ਆਪ ਮੇਰੀ ਮਦਦ ਕੀਜੀਏ'।

'ਹੂੰਅ..... ਤੋ ਨਿਰਮਲ ਤੁਮਾਰੀ ਮੰਗੇਤਰ ਹੈ' ਕਹਿ ਉਹ ਹੱਸ ਪਿਆ, ਬਿਲਕੁਲ



ਫਜ਼ੂਲ ਜਿਹਾ ਹਾਸਾ। ਮੈਨੂੰ ਉਹ ਬੰਦਾ ਬੜਾ ਹੀ ਘਟੀਆ ਤੇ ਗੰਦਾ ਜਿਹਾ ਲਗਾ, ਮੂੰਹ ਪਾਨ ਨਾਲ ਭਰਿਆ ਹੋਇਆ, ਇਕ ਥੁਕ ਦੀ ਪਿਚਕਾਰੀ ਜਿਹੀ ਮਾਰ ਥੋੜੀ ਬੋਲਣ ਦੀ ਗੁਜਾਇਸ਼ ਜਿਹੀ ਪੈਦਾ ਕਰਦਿਆਂ ਉਸ ਫਿਰਤੋਂ ਕਹਿਣਾ ਸ਼ੁਰੂ ਕੀਤਾ, 'ਹੂੰਅ ..... ਤੋ ਤੁਮ ਬਾਬੂ, ਨਿਰਮਲ ਕੋ ਢੂੰਢਨੇ ਨਿਕਲੇ ਹੋ ..... ਤੁਮਾਰੀ ਹੋਨੇ ਵਾਲੀ ਮੰ .....ਗੇਤਰ'। ਉਸ ਮੰਗੇਤਰ ਲ਼ਫ਼ਜ਼ ਨੂੰ ਐਂਵੇਂ ਘਰੋੜਿਦਿਆਂ ਕਿਹਾ

'ਜੀ ਭਾਈ ਸਾਹਿਬ, ਵੋ ਯਹੀਂ ਕਹੀਂ ਰਹਿਤੀ ਹੈ, ਮੈਨੇ ਸੋਚਾ ਇਸ ਮੁਹਲੇ ਕੀ ਹੈ ਸ਼ਾਇਦ ਆਪ ਜਾਨਤੇ ਹੋਂਗੇ'।

'ਹੂੰਅ .....ਯਹਾਂ ਪਰ ਤੋ ਹੁਸੀਨਾ ਹੈ, ਸ਼ਮੀਨਾ ਹੈ, ਮੁੰਨੀ ਹੈ, ਗੁਲਾਬੀ ਹੈ'। ਤੇ ਹੋਰ ਪਤਾ ਨਹੀਂ ਕਿੰਨੇ ਨਾਂ ਯਾਦ ਕਰ ਰਖੇ ਨੇ ਇਸਨੇ।

ਹੂੰਅ ..... ਨਿਰਮਲ .....ਨਿਰਰ.....ਮਲ ਤੋ ਯਹਾਂ ਪਰ ਕੋਈ ਨਹੀਂ ਲੇਕਿਨ ਰਾਤ ਕੋ ਤੋ ਸਭੀ ਨਿਰਮਲ ਹੈਂ, ਜੇਬ ਮੇਂ ਪੈਸਾ ਲੇਕਰ ਆਨਾ ਰਾਤ ਕੋ, ..... ਬਾਬੂ ਜੀ, ਨਿਰਮਲ ਮਿਲਵਾ ਦੇਂਗੇ'।

ਹੁਣ ਉਹ ਬੇਸਵਾਦ, ਵਾਧੂ ਜਿਹੀ ਕਿਸਮ ਦਾ, ਲਚਰ ਜਿਹਾ ਬੰਦਾ, ਐਵੇ ਮੇਰਾ ਮਜ਼ਾਕ ਬਣਾਈ ਜਾਰਿਹਾ ਸੀ ਤੇ ਮੈਂ ਲਾਚਾਰ ਤੇ ਬੇਬਸ, ਮੂੰਹ ਝੁਕਾਈ ਖੜਾ ਸਭ ਸੁਣ ਰਿਹਾ ਸਾਂ। ਐਸੇ ਘਟੀਆ ਕਿਰਦਾਰ ਦੇ ਮਾਲਕ, ਮੈਂ ਅਜੇ ਤਕ ਤਾਂ ਫਿਲਮਾਂ ਵਿਚ ਹੀ ਦੇਖੇ ਸਨ, ਅਸਲੀ ਜ਼ਿੰਦਗੀ ਦਾ ਮੇਰਾ ਇਹ ਪਹਿਲਾ ਤਜਰਬਾ ਸੀ। ਖੈਰ, ਜ਼ਰੂਰਤ ਮੇਰੀ ਸੀ ਇਸ ਲਈ ਮੈਨੂੰ ਇਹ ਸਭ ਸੁਣਨਾ ਪੈਰਿਹਾ ਸੀ, 'ਮਰਦਾ ਕੀ ਨਹੀਂ ਕਰਦਾ!'

ਮੈਨੂੰ ਪਤਾ ਨਹੀਂ ਕਿਉਂ ਐਸਾ ਲਗ ਰਿਹੈ ਕਿ ਇਹ ਬੰਦਾ ਬਹੁਤ ਕੁਛ ਜਾਣਦਾਹੈ ਲੇਕਿਨ ਦਸਣਾ ਨਹੀਂ ਚਾਹੁੰਦਾ, ਉਸਦੇ ਫਜ਼ੂਲ ਜੁਆਬਾਂ ਨਾਲ ਮੇਰੀ ਤਸੱਲੀ ਨਹੀਂ ਹੋ ਰਹੀ ਸੀ। ਮੈਂ ਚਾਹੁੰਦਾ ਸਾਂ ਕਿ ਉਹ ਮੇਰੇ ਨਾਲ ਗੱਲੀਂ ਪੈ ਜਾਵੇ ਭਾਵੇਂ ਮੇਰਾ ਮਜ਼ਾਕ ਹੀ ਕਿਉਂ ਨਾ ਬਣਾਵੇ, ਗੱਲਾਂ ਗੱਲਾਂ ਵਿਚੋਂ ਹੀ ਤਾਂ ਸੁਰਾਗ ਨਿਕਲਣ ਦੀ ਸੰਭਾਵਨਾ ਹੁੰਦੀ ਹੈ।

'ਭਾਈ ਸਾਹਿਬ ਆਪ ਮੇਰੀ ਮਦਦ ਕਰੇਂ' ਤੇ ਮੈਂ ਫਿਲਮਾਂ ਵਾਗੂੰ ਦਸ ਰੁਪਏ ਦਾ ਨੋਟ ਕਢ ਉਸਦੇ ਹਥ ਤੇ ਧਰਦਿਆਂ ਅਰਜ਼ ਕੀਤੀ।

ਗੰਦੇ ਦੰਦ ਕਢਦਾ ਉਹ ਹੀਂ ਹੀਂ ਕਰਦਾ ਹਸ ਪਿਆ ਤੇ ਨੋਟ ਨੂੰ ਜੇਬ ਵਿਚ ਪਾਉਦਿਆ ਬੋਲਿਆ, ਅਰੇ ਬਾਬੂ ਕੋਈ ਨਿਰਮਲ ਵਿਰਮਲ ਨਹੀਂ ਹੈ ਯਹਾਂ, ਜਾ ਰਸਤਾ ਨਾਪ ਲੇ'।

ਬਹੁਤ ਬਰਦਾਸ਼ਤ ਕਰਦਿਆਂ ਵੀ ਮੇਰੇ ਪਾਸੋਂ ਰਿਹਾ ਨਾ ਗਿਆ ਤੇ ਮੈਂ ਬੋਲ ਉਠਿਆ, 'ਗੰਦੀ ਜ਼ੁਬਾਨ ਚਲਾਨੇ ਕੇ ਸਿਵਾ ਤੁਮਹੇਂ ਔਰ ਆਤਾ ਹੀ ਕਿਆ ਹੈ, ਫ਼ਜ਼ੂਲ ਆਦਮੀ'। ਉਸਨੇ ਸ਼ਾਇਦ ਕੁਛ ਕਿਹਾ ਹੋਏਗਾ ਮੈਂ ਸੁਣਨਾ ਨਹੀਂ ਚਾਹਿਆ ਤੇ ਮੈਂ ਸਿਰ ਸਿਟ ਕੇ ਅਗਾਂਹ ਨੂੰ ਹੋ ਤੁਰਿਆ।

ਮੈਂ ਵੀ ਬੇਵਕੂਫ ਹਾਂ, ਨਿਰਮਲ ਭਲਾ ਐਥੇ ਰਹਿੰਦੀ ਹੋਏਗੀ? ਤਵਾਇਫ ਦੇ ਕੋਠੇ ਤੇ?

ਫਿਰ ਯਾਦ ਆਇਆ ਮਿਤਲ ਨੇ ਉਸਨੂੰ 'ਸਾਲੀ ਤਵਾਇਫ' ਕਿਉਂ ਕਿਹਾ ਹੋਵੇਗਾ। ਮੇਰਾ ਮੱਥਾ ਠਣਕਿਆ, ਹੁਣ ਮੇਰਾ ਫਿਰ ਤੋਂ ਸਿਰ ਫਟਣ ਲਗਾ ਹੈ, ਮਸਲਾ ਉਲਝਦਾ ਹੀ ਜਾ ਰਿਹਾ ਹੈ। ਐਨੇ ਸਵੱਖਤੇ ਜਦੋਂ ਕਿ ਸਾਰੇ ਸੁਤੇ ਪਏ ਹਨ ਮੈਂ ਜੀਬੀ ਰੋਡ ਤੇ ਘੁੰਮ ਰਿਹਾ ਹਾਂ।

ਮੇਰਾ ਕਿਸੇ ਵੀ ਦਰਵਾਜ਼ੇ ਤੇ ਦਸਤਕ ਦੇਣ ਦਾ ਮਨ ਨਹੀਂ ਬਣਿਆਂ ਤੇ ਮੈਂ ਐਵੇਂ, ਬੇਇਰਾਦਾ ਜਿਹਾ, ਗੁਆਚਿਆ ਜਿਹਾ, ਨੀਵੀਂ ਪਾਈ ਤੁਰਿਆ ਜਾ ਰਿਹਾ ਸਾਂ, ਕਦੇ ਕਦੇ ਮੈਨੂੰ ਏਦਾਂ ਲਗਦਾ ਹੈ ਕਿ ਨਿਰਮਲ ਸਾਹਮਣਿਉਂ ਤੁਰਦੀ ਮੇਰੇ ਪਾਸ ਆਵੇਗੀ ਤੇ ਆਪਣੇ ਗਰਮ ਹੱਥਾਂ ਨਾਲ ਮੇਰੇ ਹੱਥਾਂ ਦੀ ਸੀਤ ਨੂੰ ਤਪਸ਼ ਵਿਚ ਬਦਲ ਦੇਵੇਗੀ ਤੇ ਮੁਸਕਰਾਉਂਦੀ ਹੋਈ ਆਖੇਗੀ, ਮੇਰੇ ਹਮਸਫਰ, ਤੁਸੀਂ ਐਥੇ ਕਿਵੇਂ!'

ਪਰ ਅਸਲੀਅਤ ਤੋਂ ਕੋਹਾਂ ਦੂਰ, ਸਿਰ ਫਿਰਨ ਦੀ ਇਹ ਪਹਿਲੀ ਨਿਸ਼ਾਨੀ ਹੁੰਦੀ ਹੈ, ਜਦੋਂ ਬੰਦਾ ਜਾਗਦਿਆਂ ਸੁਪਨਿਆਂ ਦੀ ਦੁਨੀਆਂ ਵਿਚ ਜਾ ਗੁਆਚਦਾ ਹੈ।

ਮੈਨੂੰ ਸਾਹਮਣੇ ਇਕ ਢਾਬਾ ਜਿਹਾ ਦਿਸਿਆ ਹੈ, ਖਾਣੇ ਦਾ ਰਾਤ ਦਾ ਡੰਗ ਲੰਘਾ ਲਿਆ ਸੀ ਪਾਣੀ ਪੀ ਕੇ ਤੇ ਅਜ ਵੀ ਅਜੇ ਵਰਤ ਨਹੀਂ ਤੋੜ ਸਕਿਆ ਸਾਂ, ਇਸ ਲਈ ਸਵੇਰੇ ਸਵੇਰੇ ਪੂਰੀਆਂ ਦੀ ਮਹਿਕ ਵਲ ਮੇਰੇ ਪੈਰ ਖਿਚੇ ਜਾ ਰਹੇ ਸਨ। ਭੁਖਿਆਂ ਰਹਿਣ ਨਾਲ ਮੇਰਾ ਸਿਰ ਅਕਸਰ ਦੁਖਣ ਲਗ ਪੈਂਦਾ ਹੈਤੇ ਵੈਸੇ ਵੀ ਢਾਬੇ ਤੇ ਬੈਠ ਕੇ ਮੈਂ ਥੋੜਾ ਵਕਤ ਕਟਣਦਾ ਮਨ ਬਣਾ ਲਿਆ ਸੀ। ਹੋਰ ਮੈਂ ਕਰਦਾ ਵੀ ਤਾਂ ਕੀ ਕਰਦਾ, ਨਿਰਾਸ਼ਾ ਜਰੂਰ ਹੋਈ ਸੀ ਪਰ ਐਨੀ ਜਲਦੀ ਹਾਰ ਮਨ ਲੈਣਾ ਵੀ ਤਾਂ ਸੰਭਵ ਨਹੀਂ। ਇਕ ਕੱਪ ਚਾਹ ਦਾ, ਦੂਸਰਾ ਕੱਪ ਚਾਹ ਦਾ, ਆਖਰ ਕਿੰਨੀ ਕੁ ਦੇਰ ਬੈਠ ਸਕਦਾ ਸਾਂ ਮੈਂ ਉਥੇ। ਢਾਬੇ ਵਾਲਿਆਂ ਦੀ ਨਜ਼ਰਾਂ ਤੇਜ਼ ਹੁੰਦੀਆਂ ਹਨ ਤੇ ਉਹਨਾਂ ਨੂੰ ਪਤਾ ਹੁੰਦਾ ਹੈ ਕਿਹੜਾ ਪੈਸੇ ਵਟਾ ਕੇ ਜਾਏਗਾ ਤੇ ਕਿਹੜਾ ਐਵੇਂ ਵਾਧੂ ਦੀ ਸੀਟ ਮੱਲੀ ਬੈਠਾ ਹੈ। ਢਾਬੇ ਦੇ ਮਾਲਕ ਨੇ ਸ਼ਾਇਦ ਮੇਰੇ ਚਿਹਰੇ ਤੋਂ ਕੁਝ ਪੜ੍ਹ ਲਿਆ ਹੋਇਆ ਸੀ, ਮੇਰੇ ਕੋਲ ਆ ਕੇ ਪੁਛਣ ਲਗਾ, 'ਬਾਊ ਜੀ, ਕਿਸੀ ਤਾਲਾਸ਼ ਮੇਂ ਹੋ, ਕੁਛ ਗੁੰਮ ਗਿਆ ਕਿਆ, ਮੈਂ ਮਦਦ ਕਰੂੰ?'

ਮੈਂ ਉਤਾਂਹ ਮੂੰਹ ਚੁਕ ਉਸ ਬੰਦੇ ਵਲ ਦੇਖਿਆ ਤੇ ਮੈਨੂੰ ਉਸਦੇ ਚਿਹਰੇ ਤੇ ਸ਼ਰਾਫਤ ਨਜ਼ਰ ਆਈ। ਮੇਰੇ ਮੂੰਹੋਂ ਸਹਿਜੇ ਹੀ ਨਿਕਲ ਗਿਆ, 'ਹਾਂ ਭਾਈ ਸਾਹਿਬ, ਬਹੁਤ ਕੁਛ ਗੁੰਮ ਗਯਾ ਹੈ, ਮੇਰਾ ਤੋ ਸਬ ਕੁਛ ਹੀ ਗੁੰਮ ਹੋ ਗਯਾ ਹੈ'।

ਉਸਦਾ ਕਿਹਾ 'ਮਦਦ' ਲਫਜ਼ ਮੇਰੇ ਕੰਨਾਂ ਵਿਚ ਗੂੰਜਣ ਲਗਾ ਤੇ ਮੇਰੇ ਦਿਲ ਵਿਚ ਪਤਾ ਨਹੀਂ ਕਿਉਂ ਹਲਕੀ ਜਿਹੀ ਆਸ ਬਝਣ ਲਗੀ ਹੈ। ਅਗਰ ਉਹ ਕਿਤੇ ਲਾਗੇ ਸ਼ਾਗੇ ਰਹਿੰਦੀ ਹੈ ਤਾਂ ਹੋਸਕਦਾ ਕਦੇ ਇਸ ਢਾਬੇ ਵੀ ਆਈ ਹੋਵੇ। ਬੜੀ ਹਿੰਮਤ ਕਰਕੇ ਮੈਂ ਆਖਰ ਉਸਨੂੰ ਪੁਛ ਹੀ ਲਿਆ, 'ਭਾਈ ਸਾਹਿਬ, ਪਲੀਜ਼ ਮੇਰੀ ਮਦਦ ਕੀਜੀਏ, .....ਮੈਂ ਇਕ ਲੜਕੀ ਕੀ ਤਾਲਾਸ਼ ਮੇਂ ਨਿਕਲਾ ਹੂੰ, ਵੋ ਮੇਰੀ ਬਹੁਤ ਅੱਛੀ ਦੋਸਤ ਹੈ, ਔਰ ਖੁਦਾ ਨੇ ਚਾਹਾ ਤੋ ਇਸਸੇ ਜ਼ਿਆਦਾ ਭੀ ਬਨ ਸਕਤੀ ਹੈ, ਮੇਰੇ ਪਾਸ ਉਸਕਾ ਪੂਰਾ ਪਤਾ ਠਿਕਾਣਾ ਹੈ ਨਹੀਂ, ਮੁਝੇ ਤੋ ਸਿਰਫ ਇਤਨਾਂ ਹੀ ਮਾਲੂਮ ਹੈ ਕਿ ਵੋ ਯਹੀਂ ਕਹੀਂ ਰਹਿਤੀ ਹੈ'।

'ਇਨਸਾਨ ਹੀ ਇਨਸਾਨ ਕੇ ਕਾਮ ਆਤਾ ਹੈ, ਬੋਲੀਏ ਕਿਆ ਮਦਦ ਕਰੂੰ, ਸਾਹਿਬ? ਕਿਆ ਨਾਮ ਹੈ ਉਸਕਾ?'।

ਪਤਾ ਨਹੀਂ ਮੇਰਾ ਮਨ ਇਸ ਅਜਨਬੀ ਤੇ ਭਰੋਸਾ ਕਰਨ ਨੂੰ ਕਿਉਂ ਕਰ ਰਿਹਾ ਹੈ ਤੇ ਮੇਰੀ ਉਮੀਦ ਫਿਰ ਤੋਂ ਕਿਉਂ ਬਣਨ ਲਗੀ ਹੈ। 'ਭਾਈ ਸਾਹਿਬ, ਉਹ ਗੋਰੀ ਚਿੱਟੀ ਪੰਜਾਬੀ ਲੜਕੀ ਹੈ' ਤੇ ਇਸ ਤੋਂ ਪਹਿਲਾਂ ਕਿ ਮੈਂ ਹੋਰ ਕੁਝ ਕਹਿੰਦਾ ਉਹ ਵਿਚੋਂ ਹੀ ਬੋਲ ਉਠਿਆ, 'ਤੇ ਉਸਦਾ ਨਾਮ ਨਿਰਮਲ ਹੈ'।

'ਹਾਂ.....ਹਾਂ ਉਹ ਨਿਰਮਲ ਹੀ ਹੈ, ਜਿਵੇਂ ਬੁਝੀਆਂ ਅੱਖਾਂ ਨੂੰ ਲੋਅ ਮਿਲ ਜਾਵੇ, ਜਿਵੇਂ ਗੁੰਗਾ ਅਚਾਨਕ ਬੋਲਣ ਲਗੇ, ਜਿਵੇਂਰੋ ਰੋ ਬੇਹਾਲ ਹੋਏ ਗੁਆਚੇ ਬੱਚੇ ਨੂੰ ਉਸਦੀ ਮਾਂ ਦਾ ਪੱਲਾ ਹੱਥ ਆ ਜਾਵੇ, ਤੇ ਜਿਵੇਂ ਪ੍ਰਕਾਸ਼ ਦੇ ਮੋਢੇ ਤੇ ਅਚਾਨਕ ਨਿਰਮਲ ਦਾ ਹੱਥ ਆ ਟਿਕੇ, ਜਿਵੇਂ ਉਸਦੇ ਸਾਂਹਾਂ ਦੀ ਖੁਸ਼ਬੋ ਮੇਰੇ ਸਾਹਾਂ ਵਿਚ ਅਚਾਨਕ ਆ ਘੁਲ ਜਾਵੇ, ਜਿਵੇਂ ਸੁਕੇ ਅੰਬਰਾਂ ਤੋ ਅਚਾਨਕ ਮੋਹਲੇਧਾਰ ਬਾਰਸ਼ ਹੋਣ ਲਗ ਜਾਵੇ,ਜਿਵੇਂ ਪਤਝੜ ਵਿਚ ਸੁਕੀਆਂ ਟਾਹਣੀਆਂ ਤੇ ਇਕਦਮ ਬਹਾਰ ਆ ਜਾਵੇ, ਜਿਵੇਂ ਲ਼ਾਸ਼ ਵਿਚ ਅਚਾਨਕ ਰੂਹ ਆ ਪ੍ਰਵੇਸ਼ ਕਰ ਜਾਏ, ਜਿਵੇਂ ਸਿਪੀ ਦੇ ਅੱਡੇ ਮੂੰਹ ਵਿਚ ਅਚਾਨਕ ਉਹ ਬੂੰਦ ਆਣ ਕਿਰੇ ਜਿਸਨੇ ਮੋਤੀ ਬਣਨਾ ਹੁੰਦਾ ਹੈ। ਤੇ ਜਿਵੇਂ ..... । ਇਕ ਪਲ ਵਿਚ ਹੀ ਸਭ ਕਾਸੇ ਵਿਚੋਂ ਗੁਜਰ ਗਿਆ ਹਾਂ।

'ਤੋ ਆਪ ਨਿਰਮਲ ਕੋ ਜਾਨਤੇ ਹੋ?'

'ਜੀ ਹਾਂ, ਵੋਹ ਔਰ ਸਬ੍ਹਾ, ਦੋਨੋਂ ਹੀ ਹਮਾਰੀ ਪੱਕੀ ਗ੍ਰਾਹਕ ਹੈ ਸਾਲੋਂ ਸੇ, ਸੁਭਾ ਕਾ ਨਾਸ਼ਤਾ ਵੋ ਹਮਾਰੇ ਯਹਾਂ ਪਰ ਹੀ ਕਰਤੀ ਹੈਂ, ਔਰ ਨਿਰਮਲ ਕਾ ਤੋ ਹਰ ਰੋਜ਼ ਪਰਾਂਠਾ ਔਰ ਫੁਲ ਪਲੇਟ ਦਹੀਂ ਕੀ ਹੋਤਾ ਹੈ। .....ਬਹੁਤ ਅੱਛੀ ਲੜਕੀਆਂ ਹੈ ਦੋਨੋਂ, ਔਰ ਨਿਰਮਲ ਤੋ ਬਸ ਫਜ਼ੂਲ ਬੋਲਤੀ ਨਹੀਂ ਔਰ ਫਜ਼ੂਲ ਸੁਨਤੀ ਨਹੀਂ। .....ਲੇਕਿਨ ਅਬ ਉਨਕੋ ਯਹਾਂ ਆਏ ਤੋ ਹਫਤੇ ਸੇ ਜਿਆਦਾ ਹੋ ਗਯਾ ਹੈ ਸ਼ਾਇਦ ਕਹੀਂ ਗਈ ਹੋਂਗੀ'।

'ਭਾਈ ਸਾਹਿਬ ਵੋ ਰਹਿਤੀ ਕਹਾਂ ਹੈਂ ਆਪ ਕੋ ਉਨਕੇ ਘਰ ਕਾ ਪਤਾ ਮਾਲੂਮ ਹੈ'? ਮੇਰੀ ਉਤਸੁਕਤਾ ਵਧਦੀ ਹੀ ਜਾ ਰਹੀ ਹੈ, ਨਿਰਮਲ ਨੂੰ ਜ਼ਰੂਰ ਮਿਲ ਕੇ ਜਾਵਾਂਗਾ ਅਜ ਮੈਂ।

'ਨਹੀਂ ਬਾਊ ਜੀ, ਯੇ ਤੋ ਹਮੇਂ ਜਾਨਨੇ ਕੀ ਜ਼ਰੂਰਤ ਹੀ ਨਹੀਂ ਹੁਈ, ਵੈਸੇ ਵੋ ਜੀਬੀ ਰੋਡ ਕੀ ਤਰਫ ਸੇ ਆਤੀ ਹੈਂ'।

'ਜੀਬੀ ਰੋਡ' ਬਸ ਮੇਰੇ ਮੂੰਹੋਂ ਸਿਰਫ ਏਨਾਂ ਹੀ ਨਿਕਲਿਆ ਸੀ ਤੇ ਸ਼ਾਇਦ ਮੇਰੇ ਦਿਮਾਗ ਵਿਚ ਹੋ ਰਹੀ ਕਸ਼ਮਕਸ਼ ਉਸ ਮੇਰੇ ਚਿਹਰੇ ਤੋਂ ਪੜ ਲਈ ਸੀ।

'ਬਾਬੂ ਸਾਹਿਬ ਸਾਰਾ ਜੀਬੀ ਰੋਡ ਐਸਾ ਨਹੀਂ ਜੈਸਾ ਆਪ ਸੋਚ ਰਹੇ ਹੋ, ਔਰ ਵੋਹ ਦੋਂਨੋ ਤੋ ਯਕੀਕਨ ਐਸੀ ਨਹੀਂ ਹੈਂ'।

ਮੇਰੇ ਮਨ ਨੂੰ ਥੋੜਾ ਧਰਵਾਸ ਤਾਂ ਜ਼ਰੂਰ ਹੋ ਗਿਆ ਸੀ ਪਰ ਗਲ ਤਾਂ ਫਿਰ ਉਥੇ ਦੀ

ਉਥੇ ਹੀ ਰਹੀ, ਮੈਂ ਅਜੇ ਉਸਦਾ ਸਹੀ ਪਤਾ ਲਭ ਨਹੀਂ ਸਕਿਆ ਸਾਂ।

'ਭਾਈ ਸਾਹਿਬ, 'ਬਹੁਤ ਮਿਹਰਬਾਨੀ' ਕਹਿ ਮੈਂ ਉਥੋਂ ਉਠ ਤੁਰਿਆ, ਕਿੰਨੀ ਹੀ ਦੇਰ ਐਧਰ ਓਧਰ ਘੁੰਮਦਾ ਰਿਹਾ, ਅਜੀਬ ਜਗਾ ਹੈ ਏਹ, ਕੋਈ ਜਾਗਦਾ ਹੀ ਨਹੀਂ, ਕੋਈ ਚਹਿਲ ਪਹਿਲ ਹੀ ਨਹੀਂ। ਬੇਮਤਲਬਾ ਜਿਹਾ ਤੁਰਦਾ ਤੁਰਦਾ ਮੈਂ ਸੀਸਗੰਜ ਗੁਰਦਵਾਰੇ ਕੋਲ ਆ ਨਿਕਲਿਆ। ਜਦੋਂ ਬੰਦਾ ਤਕਲੀਫ ਵਿਚ ਹੋਵੇ ਤਾਂ ਪ੍ਰਮਾਤਮਾਂ ਬਹੁਤ ਯਾਦ ਆਉਂਦਾ ਹੈ। ਮਥਾ ਟੇਕਿਆ, ਦਿਲ ਵਿਚ ਇਕੋ ਹੀ ਮੰਗ, 'ਦਾਤਿਆ, ਉਹ ਠੀਕ ਹੋਵੇ! ਮਿਲੇ ਨਾਂ ਮਿਲੇ ਉਹ ਦੂਜੀ ਗੱਲ, ਪਰ ਉਹਨੂੰ ਸਲਾਮਤ ਰਖੀਂ! ਤੇਰੇ ਦਰ ਤੇ ਥੋੜਾ ਕੀ ਤੇ ਬਹੁਤਾ ਕੀ, ਦਿਆਲਤਾ ਦਿਆ ਸੋਮਿਆਂ, ਮਿਲਾ ਹੀ ਦੇਵੇਂ ਤਾਂ ਫਿਰ ਕੀ ਕਹਿਣੇ! ਸਾਈਆਂ ਇਕ ਮਿਹਰ ਦੀ ਨਜ਼ਰ ਐਧਰ ਵੀ!'

ਥੋੜੀ ਦੇਰ ਬਾਅਦ ਮੈਂ ਸੈਂਟਰਲ ਪਾਰਕ ਵਿਚ ਬੈਠਾ ਆਉਂਦੇ ਜਾਂਦੇ ਲੋਕਾਂ ਨੂੰ ਦੇਖ ਰਿਹਾ ਸਾਂ। ਐਹ ਇਲਾਕਾ ਕਮ ਸੇ ਕਮ ਜੀਂਦਾ ਤਾਂ ਲਗਦਾ ਹੈ। ਕਈ ਚਿਹਰੇ ਅਖਾਂ ਮੂਹਰਿਉਂ  ਗੁਜ਼ਰ ਰਹੇ ਹਨ ਕੋਈ ਟਾਵਾਂ ਟਾਵਾਂ ਆਪਣੇ ਆਪ ਵਿਚ ਸੰਤੁਸ਼ਟ ਵੀ ਨਜ਼ਰ ਆਉਂਦਾ ਹੈ ਪਰ ਬਹੁਤੇ ਐਉਂ ਹੀ ਲਗਦੇ ਹਨਜਿਵੇਂ ਉਹਨਾਂ ਦੀ ਵੀ ਨਿਰਮਲ ਗਵਾਚ ਗਈ ਹੋਵੇ। ਹਰ ਕੋਈ ਦੌੜ ਵਿਚ ਸ਼ਾਮਲ ਨਠਾ ਜਾ ਰਿਹਾ ਹੈ ਕਿਸੇ ਪਾਸ ਗੱਲ ਤਕ ਕਰਨ ਦਾ ਸਮਾ ਨਹੀਂ।

ਥੱਕ ਟੁਟ ਕੇ ਘਰ ਪਰਤ ਆਇਆਂ, ਦਿਲੀ ਤੇ ਪੰਜਾਬ ਦਾ ਫਰਕ ਅਜ ਸਾਫ ਨਜ਼ਰ ਆ ਰਿਹਾ ਹੈ। ਐਥੇ ਮੈਂ ਬਿਲਕੁਲ ਇਕੱਲਾ, ਕਮਜ਼ੋਰ ਤੇ ਲਾਚਾਰ ਮਹਿਸੂਸ ਕਰ ਰਿਹਾ ਹਾਂ,ਇਹ ਤਵਾਇਫਾਂ ਦੇ ਅੱਡੇ ਮੇਰੇ ਵਸ ਦਾ ਰੋਗ ਨਹੀਂ। ਸ਼ਰਾਫਤ ਨਾਲ ਜੀਣ ਦਾ ਵਲ ਸਿਖਾਇਆ ਹੈ ਮੇਰੀ ਮਾਂ ਨੇ। ਭਾਪਾ ਜੀ ਨੇ ਸਦਾ ਚਾਹਿਆ ਹੈ ਕਿ ਮੈਂ ਅੱਛੇ ਲੋਗਾਂ ਦੀ ਸੰਗਤ ਵਿਚ ਰਹਾਂ। 'ਇਨਸਾਨ ਬਣ ਕੇ ਨਿਕਲਾਂਗਾ' ਕਿਹਾ ਕਰਦੇ ਹਨ। ਜ਼ਿੰਦਗੀ ਵਿਚ ਸ਼ਰਾਫਤ ਬੜੇ ਕੰਮ ਆਉਂਦੀ ਹੈ, ਬੱਸ ਐਸਾ ਹੀ ਸਿਖਿਆ ਹੈ। ਅਜੇਤਕ ਅੱਛੇ ਬੰਦਿਆ ਨਾਲ ਹੀ ਵਾਹ ਪਿਆ ਹੈ, ਹਰ ਕੋਈ ਆਪਣੀ ਅਛਾਈ ਦੀ ਛਾਪ ਛਡ ਗਿਆ ਹੈ। ਬੁਰੇ ਬੰਦਿਆ ਵਿਚੋਂ ਤਾਂ ਮਿਤਲ ਵੀ ਨਹੀਂ ਸੀ, ਪਤਾ ਨਹੀਂ ਕਿਉ ਬਹਿਕ ਗਿਆ ਸੀ, ਕਾਗਜ਼ ਦੇ ਫੁਲਾਂ ਦੀ ਖੁਬਸੂਰਤੀ ਤੇ। ਬਦਕਿਸਮਤੀ ਨਾਲ ਘਰ ਦੀ ਮੌਲਦੀ ਫੁਲਵਾੜੀ ਅੱਖੋਂ ਉਹਲੇ ਕਰੀ ਬੈਠਾ ਸੀ ਉਹ। ..... ਸੋਚਦਾਂ! ਪੰਜਾਬ ਹੁੰਦਾ ਤਾਂ ਭਾਪਾ ਜੀ ਦੀ ਰਸੂਖੀਅਤ ਦੀ ਵਜਾ ਕਰਕੇ ਬੰਦਾ ਲਭਣਾ ਇਕ ਮਾਮੂਲੀ ਕੰਮ ਸੀ। ਭਲਾ, ਕਿਹੜੀ ਖੁਡ ਵਿਚ ਜਾ ਵੜੂ। ਉਥੇ ਹਰ ਕੋਈ ਇਕ ਦੂਜੇ ਨੂੰ ਜਾਣਦਾ ਹੀ ਹੁੰਦਾ ਹੈ।

ਆਖਰ ਥੱਕ ਟੁਟ ਕੇ ਘਰ ਮੁੜ ਆਇਆ ਹਾਂ, ਪੰਜਾਬ ਤੋਂ ਕੀ ਕੀ ਉਮੀਦਾਂ ਲੈ ਕੇ ਤੁਰਿਆ ਸਾਂ ਤੇ ਐਥੇ ਆਉਂਦਿਆਂ ਹੀ ਸਭ ਕੁਝ ਉਥਲ ਪੁਥਲ ਹੋ ਗਿਆ ਹੈ। ਜੀਅ ਕਰਦਾ ਹੈ ਉਚੀ ਉਚੀ ਰੋਵਾਂ।

ਸੁਭਾ ਉਠ ਕੇ ਮੁਰਝਾਇਆ ਹੋਇਆ ਚਿਹਰਾ ਲੈ ਕੇ 'ਹਰਿਆਨਾਂ ਬਾਡੀ ਬਿਲਡਰਜ਼' ਦੇ ਕੰਮ ਤੇ ਪਹੁੰਚ ਗਿਆ ਹਾਂ। ਮੇਰੇ ਆਉਣ ਤੋਂ ਥੋੜੀ ਦੇਰ ਪਹਿਲ਼ਾਂ ਹੀ ਸਾਈਮਨ



ਸਾਹਿਬ ਆਏ ਸਨ ਮੈਨੂੰ ਮਿਲਣ ਲਈ। ਸ਼ਰਮਾਂ ਜੀ ਤੇ ਸਾਈਮਨ ਸਾਹਿਬ ਅਛੇ ਦੋਸਤ ਹਨ। ਮੇਰੇ ਦਫਤਰ ਵੜਦਿਆਂ ਹੀ ਸ਼ਰਮਾ ਜੀ ਨੇ ਸੁਨੇਹਾ ਦੇ ਦਿਤਾ, 'ਪ੍ਰਕਾਸ਼, ਜਿੰਨੀ ਜਲਦੀ ਹੋ ਸਕੇ ਸਾਈਮਨ ਸਾਹਿਬ ਦੀ ਫੈਕਟਰੀ ਚਲਾ ਜਾ, ਉਹ ਹੁਣੇ ਤੇਰੀ ਹੀ ਉਡੀਕ ਕਰ ਕੇ ਗਏ ਹਨ। ਅਜ ਦਾ ਦਿਨ ਉਹ ਨਿਰਮਲ ਦੀ ਤਾਲਾਸ਼ ਵਿਚ ਤੇਰੇ ਨਾਲ ਬਿਤਾਣਾ ਚਾਹੁੰਦੇ ਹਨ'।

'ਸ਼ਰਮਾ ਸਾਹਿਬ ਮੇਰਾ ਤਾਂ ਕੰਮ ਬਹੁਤ ਜਮਾ ਹੋਇਆ ਪਿਆ ਹੈ'।

'ਯਾਰਾ, ਕਈ ਗੱਲਾਂ ਕੰਮ ਤੋਂ ਜ਼ਰੂਰੀ ਹੁੰਦੀਆਂ ਨੇ'।

ਮੈਂ ਅਧੇ ਘੰਟੇ ਵਿਚ ਹੀ ਸਾਈਮਨ ਸਾਹਿਬ ਦੇ ਪਹੁੰਚ ਗਿਆ। ਮੇਰੀ ਸਾਰੀ ਕਹਾਣੀ ਬੜੇ ਗਹੁ ਨਾਲ ਸੁਣਨ ਤੋਂ ਬਾਦ ਉਹ ਇਕ ਡੀਟੈਕਟਿਵ ਵਿਚ ਬਦਲ ਗਏ। ਨਾਲ ਨਾਲ ਕੁਮੈਂਟਰੀ ਕਰੀ ਜਾ ਰਹੇ ਹਨ ਤੇ ਨੋਟ ਵੀ ਕਰੀ ਜਾ ਰਹੇ ਹਨ। ਹਰ ਪਹਿਲੂ ਤੇ ਵਿਸਥਾਰ ਨਾਲ ਗਹੁ ਕਰ ਰਹੇ ਹਨ, ਕਾਫੀ ਪਹਿਲੂਆਂ ਤੇ ਚਰਚਾ ਹੋਈ, ਕੁਛ ਇਕ ਮੇਰਾ ਮਨ ਮੰਨਦਾ ਹੈ ਤੇ ਕੁਛ ਇਕ ਸਹੀ ਹੁੰਦਿਆਂ ਵੀ ਮੇਰਾ ਮਨ ਮੰਨਣ ਨੂੰ ਤਿਆਰ ਨਹੀਂ ਹੈ।

ਇਕ ਹੱਥ ਚਾਹ ਦਾ ਕੱਪ ਤੇ ਦੂਜੇ ਵਿਚ ਪੈਨ ਪੈਨਸਲ। 'ਛੋਟੇ ਭਾਈ, ਪਹਿਲੀ ਗਲ ਤਾਂ ਇਹ ਸਹੀ ਲਗਦੀ ਹੈ ਕਿ ਨਿਰਮਲ ਜੀ ਬੀ ਰੋਡ ਤੇ ਰਹਿੰਦੀ ਐ ਕਿਉਂਕਿ ਢਾਬੇ ਵਾਲੇ ਨੇ ਉਸਨੂੰ ਓਸੇ ਕਾਰਨਰ ਤੋਂ ਮੁੜਦਾ ਦੇਖਿਆ ਐ।

ਦੂਜੀਗਲ ਇਹ ਕਿ ਦੋਹਾਂਲੜਕੀਆਂਦਾ ਤਾਲੁਕ ਜਾਂ ਲੈਣ ਦੇਣ ਕਿਸੇ ਨਾਂ ਕਿਸੇ ਤਵਾਇਫ ਨਾਲ ਹੈ, ਨਹੀਂ ਤਾਂ ਮਿਤਲ ਨੂੰ ਇਹ ਇਸ਼ਾਰਾ ਕਰਨ ਦੀ ਜ਼ਰੂਰਤ ਨਹੀਂ ਸੀ। ਉਹ ਜ਼ਰੂਰ ਇਸ ਤੋਂ ਵਧ  ਕੁਛ ਜਾਣਦਾ ਐ।

ਤੀਜੇ ਉਹ ਦਰਬਾਨ ਅਜੇ ਸਚ ਨਹੀਂ ਬੋਲ ਰਿਹਾ ਇਹ ਸਾਲੇ ਪੈਸੇ ਦੇ ਭੁਖੇ ਹੁੰਦੇ ਨੇ।

ਚੌਥੀ ਗਲ ਜਿਹੜੀ ਮੈਨੂੰ ਸਭ ਤੋਂ ਜਿਆਦਾ ਬੌਦਰ ਕਰ ਰਹੀ ਐ ਉਹ ਇਹ ਕਿ ਨਿਰਮਲ ਨੇ ਸਾਨੂੰ ਕੋਨਟੈਕਟ ਕਰਨ ਦੀਕੋਸ਼ਸ਼ ਕਿਉਂ ਨਹੀਂ ਕੀਤੀ? ਤੂੰ ਤਾਂ ਮਨ ਲਿਆ ਕਿ ਪੇਕੇ ਗਿਆ ਹੋਇਆ ਸੀ ਪਰ ਮੈਨੂੰ ਵੀ ਸੁਨੇਹਾ ਤਾਂ ਦੇ ਸਕਦੀ ਸੀ।

ਪੰਜਵੀ ਤੇ ਸਭ ਤੋਂ ਜ਼ਰੂਰੀ ਗਲ ਇਹ ਹੈ ਕਿ ਅਸੀਂ ਪੁੱਠੀਆਂ ਸਿਧੀਆ ਕਿਉਂ ਸੋਚਣ ਲਗ ਗਏ ਹਾਂ ਉਹ ਆਪਣੇ ਪਿੰਡ ਵੀ ਮਿਲਣ ਗਿਲਣ ਗਈ ਹੋ ਸਕਦੀ ਐ। ਉਹ ਦੋਨੋਂ ਸਹੇਲੀਆਂ ਛੁੱਟੀਆਂ ਕਟਣ ਵੀ ਤਾਂ ਜਾ ਸਕਦੀਆਂ ਤੇ ਜੀਬੀ ਰਹਿਣ ਕਰਕੇ ਤਾਂ ਅਸੀਂ ਕਿਸੇ ਨੂੰ ਜੱਜ ਨਹੀਂ ਕਰ ਸਕਦੇ'।

ਸਾਨੂੰ ਤੁਰਦਿਆਂ ਫਿਰਦਿਆਂ ਡੇਢ ਦੇ ਕਰੀਬ ਵਜ ਗਿਆ ਸੀ। ਸਾਈਮਨ ਸਾਹਿਬ ਦਾ ਰਾਇਲ ਇਨ ਫੀਲਡ ਰੌਲਾ ਪਾਉਂਦਾ ਐਨ ਦਰਬਾਨ ਦੇ ਠਿਕਾਣੇ ਮੋਹਰੇ ਪਹੁੰਚ ਗਿਐ। ਛੇ ਫੁਟਾ ਜਵਾਨ ਜਦੋਂ ਮੋਟਰ ਸਾਈਕਲ ਤੋਂ ਉਤਰਦਾ ਹੈ ਤਾਂ ਆਮ ਬੰਦੇ ਕੋਲੋਂ ਇਹ ਰੋਅਬ ਸਿਹਾ ਨਹੀਂ ਜਾਂਦਾ। ਉਹੀ ਫਜ਼ੂਲ ਜਿਹੀ ਕਿਸਮ ਦਾ ਬੰਦਾ ਹੁਣ ਭਜਾ ਭਜਾ ਸਾਡੀ ਵਲ ਆਇਆ। ਸਾਈਮਨ ਸਾਹਿਬ ਨੇ ਬਗੈਰ ਉਸਦੇ ਵਲ ਦੇਖਿਆਂ ਪੰਜਾਹ ਰੁਪਏ ਦਾ ਨੋਟ ਉਸਨੂੰ ਫੜਾ ਦਿਤਾ। ਹੁਣ ਉਹ ਸਲਾਮਾਂ ਕਰ ਰਿਹਾ ਸੀ। ਮੈਂ ਸੋਚਦਾਂ, ਹਰ ਬੰਦਾ

ਵਿਕਦਾ ਹੈ ਦੋਸਤੋ, ਬੱਸ ਮੁਲ ਦਾ ਫਰਕ ਹੁੰਦਾ ਹੈ, ਜਦੋਂ ਮੈਂ ਉਸਨੂੰ ਦਸ ਰੁਪਏ ਦਿਤੇ ਸਨ ਤਾਂ ਉਹ ਮੈਨੂੰ ਠਿਠ ਕਰ ਰਿਹਾ ਸੀ ਤੇ ਹੁਣ ਉਹੀ ਬੰਦਾ ਪੰਜਾਹ ਰੁਪਈਆਂ ਦੇਨਾਲ ਸਾਡੇ ਮਗਰ ਮਗਰ ਫਿਰ ਰਿਹਾ ਸੀ। ਸਾਈਮਨ ਸਾਹਿਬ ਨੇ ਪੰਜਾਹ ਰੁਪਏ ਦਾ ਇਕ ਹੋਰ ਨੋਟ ਉਸਦੇ ਹੱਥ ਤੇ ਰਖਦਿਆਂ ਬੜੇ ਹੀ ਰੋਅਬ ਅਤੇ ਠਰੰਮੇ ਨਾਲ ਉਸਨੂੰ ਪੁਛਿਆ, 'ਫਜ਼ੂਲ ਨਾਂ ਬੋਲੀ ਮੈਨੂੰ ਦਸ, ਐਸ ਕੋਠੇ ਤੇ ਕਿੰਨੀਆਂ ਲੜਕੀਆਂ ਰਹਿੰਦੀਆਂ ਨੇ?'

'ਜੀ .....ਜੀ ਸਾਤ ਲੜਕੀਆਂ ਔਰ ਏਕ ਬੇਗਮ ਸਾਹਿਬਾ'।

'ਸਾਰੀਆਂ ਧੰਦਾ ਕਰਦੀਆਂ?

'ਜੀ ਹਾਂ ... ਜੀ..... ਮੇਰੇ ਲਾਇਕ ਕੋਈ ਸੇਵਾ?'

'ਅੱਛਾ ਹੁਣ ਉਹ ਦਸ ਜਿਹੜੀ ਧੰਦਾ ਨਹੀਂ ਕਰਦੀ ਏਥੇ?' ਏਨਾ ਸਾਈਮਨ ਸਾਹਿਬ ਨੇ ਪੰਜਾਹ ਦਾ ਇਕ ਨੋਟ ਹੋਰ ਨਿਕਾਲ ਉਸਨੂੰ ਦੇ ਦਿਤਾ ਸੀ ਤੇ ਆਪ ਆਕੇ ਰਾਇਲ ਇਨ ਫੀਲਡ ਪਾਸ ਆ ਫੜੇ ਹੋਏ। ਮੈਨੂੰ ਇਹ ਸਭ ਇਉਂ ਲਗ ਰਿਹਾ ਸੀ ਜਿਵੇਂ ਕਿਸੇ ਘਟੀਆ ਹਿੰਦੀ ਫਿਲਮ ਦਾ ਸੀਨ ਚਲ ਰਿਹਾ ਹੋਵੇ'।

ਹੁਣ ਉਹ ਸਭ ਕੁਸ਼ ਬੱਕੀ ਜਾ ਰਿਹਾ ਸੀ, 'ਸਾਹਿਬ ਵੋ ਜੋ ਤੀਸਰਾ ਮਕਾਨ ਹੈ ਵਹਾਂ ਅੰਮੀਂ ਸਾਹਿਬ ਆਪਨੀ ਲੜਕੀਉਂ ਕੇਸਾਥ ਰਹਿਤੀ ਹੈਂ। ਵੋ ਆਮ ਕੋਠੋਂ ਕੀ ਤਰਾਹ ਨਹੀਂ ਹੈ ਵਹਾਂ ਪਰ ਤੋ ਪੜੀ ਲਿਖੀ ਲੜਕੀਆਂ ਹੈਂ ਔਰ ਵੋ ਅਮੀਰੋਂ ਕੇ ਲੀਏ ਹੈਂ, ਹਰ ਕੋਈ ਵਹਾਂ ਪਰ ਨਹੀਂ ਜਾਤਾ। ਬਹੁਤ ਆਕੜ ਹੈ ਉਨਕੀ ਤੋ ਕਿਸੀ ਸੇ ਭੀ ਬਾਤ ਤਕ ਨਹੀਂ ਕਰਤੀਂ'।

.....ਅਸੀਂ ਘਰ ਨੂੰ ਮੁੜਨਾਂ ਹੀ ਬੇਹਤਰ ਸਮਝਿਆ, ਰਸਤੇ ਵਿਚ ਮੈਂ ਪੁਛ ਹੀ ਲਿਆ,'ਸਾਈਮਨ ਸਾਹਿਬ ਐਨੇ ਪੈਸੇ ਦੇਕੇ ਵੀ ਆਪਾਂ ਉਸਨੂੰ ਨਿਰਮਲ ਬਾਰੇ ਵਿਚ ਤਾਂ ਕੁਛ ਪੁਛਿਆ ਹੀ ਨਹੀਂ'।

'ਉਸ ਤੋਂ ਵਧ ਉਹ ਜਾਣਦਾ ਹੀ ਨਹੀਂ, ਇਸਤੋਂ ਵਧ ਉਹ ਜੋ ਵੀ ਕਹਿੰਦਾ ਉਸ ਸਿਰਫ ਝੂਠ ਹੀ ਬੋਲਣਾ ਸੀ। ਸਾਨੂੰ ਏਨਾਂ ਤਾਂ ਪਤਾ ਲਗ ਹੀ ਗਿਆ ਹੈ ਕਿ ਉਹ ਉਥੇ ਹੀ ਰਹਿੰਦੀਆਂ ਨੇ ਤੇ ਆਪਾਂ ਨੂੰ ਅਜੇ ਕਿਸੇ ਨੂੰ ਚੌਕੰਨਾਂ ਨਹੀਂ ਕਰਨਾ ਚਾਹੀਦਾ, ਕਿਤੇ ਗਲ ਵਿਗੜ ਹੀ ਨਾਂ ਜਾਵੇ ਤੇ ਇਹ ਵੀ ਹੋ ਸਕਦਾ ਮਿਤਲ ਵੀ ਇਸ ਮਾਮਲੇ ਨੂੰ ਜਾਣਦਾ ਹੋਵੇ'।

.....ਮਨ ਬਹੁਤ ਉਚਾਟ ਹੈ ਪੜ੍ਹਨ ਲ਼ਿਖਣ ਵਿਚ ਬਿਲਕੁਲ ਨਹੀਂ ਲਗ ਰਿਹਾ। ਕੰਮ ਵੀ ਬਸ ਉਨਾਂ ਹੀ ਕਰਦਾ ਹਾਂ ਜਿਨੇਂ ਤੋਂ ਬਗੈਰ ਚਲ ਨਹੀਂ ਸਕਦਾ। ਸੀ ਏ ਸਾਹਿਬ ਤੇ ਡਾਕਟਰ ਸਾਹਿਬ ਦੇ ਆਣਾ ਜਾਣਾ ਤਕਰੀਬਨ ਬੰਦ ਹੀ ਹੋ ਗਿਐ। ਬੜੇ ਅਜੀਬ ਜਿਹੇ ਹਾਲਾਤ ਵਿਚੋਂ ਗ਼ੁਜ਼ਰ ਰਿਹਾ ਹਾਂ ਇੰਨੀ ਦਿਨੀਂ। ਜ਼ਿੰਦਗੀ ਜਿਵੇਂ ਰੁਕ ਹੀ ਗਈ ਹੈ। ਏਦਾਂ ਭਲਾ ਕੋਈ ਕਿਵੇਂ ਅਲੋਪ ਹੋ ਸਕਦਾ ਹੈ ਕੋਈ। ਇਕ ਬਹੁਤ ਵੱਡਾ ਸਵਾਲ ਬਹਿਦਿਆਂ ਉਠਦਿਆਂ ਮੇਰੇ ਦਿਮਾਗ ਨੂੰ ਘੇਰੇ ਰਖਦਾ ਹੈ ਉਹ ਇਹ ਕਿ ਨਿਰਮਲ ਤੇ ਸਬ੍ਰਾ ਦਾ ਕੋਠੇ ਨਾਲ ਕੀ ਸਬੰਧ ਹੈ, ਸ਼ਰੀਫ ਘਰਾਂ ਦੀਆਂ ਜਾਈਆਂ ਤਾਂ ਐਸੀ ਜਗਾਹ ਦੇ ਨਾਮ ਤੋਂ



ਹਜ਼ਾਰਾਂ ਮੀਲ ਦੂਰ ਭਜਦੀਆਂ ਹਨ।

ਕੀ ਇਹ ਮੇਰੇ ਨਾਲ ਧੋਖਾ ਹੋਇਆ ਹੈ? ਜੇ ਧੋਖਾ ਵੀ ਹੋਇਆ ਹੈ ਤਾਂ ਵੀ ਇਸ ਵਿਚ ਕਿਸੇ ਦਾ ਕੀ ਦੋਸ਼। ਅੱਖਾਂ ਮੀਟ ਵਿਸ਼ਵਾਸ ਕਰ ਲੈਣਾ ਵੀ ਤਾਂ ਮੇਰੀ ਹੀ ਤਰਬੀਅਤ ਦਾ ਆਹਮ ਹਿਸਾ ਹੈ।

ਦੂਜੇ ਹੀ ਪਲ ਓਹੀ ਵਿਸ਼ਵਾਸ ਮੇਰੇ ਸਾਹਮਣੇ ਆ ਖੜਦਾ ਹੈ ਤੇ ਮੈਨੂੰ ਕਹਿੰਦਾ ਹੈ, 'ਨਿਰਮਲ ਤੇ ਮੈਨੂੰ ਪੂਰਾ ਯਕੀਨ ਹੈ, ਉਹ ਐਸੀ ਹੋ ਹੀ ਨਹੀਂ ਸਕਦੀ, ਉਸਦੇ ਹੱਥਾਂ ਦੀ ਗਰਮੀ ਝੂਠ ਨਹੀਂ ਬੋਲ ਸਕਦੀ।

ਤੇ ਫਿਰ ਮੇਰਾ ਮੱਥਾ ਠਣਕਦਾ ਹੈ, ਉਹ ਕਿਸੇ ਮੁਸੀਬਤ ਵਿਚ ਫਸ ਗਈ ਹੈ, ਮੈਨੂੰ ਆਪਣੀ ਦੋਸਤੀ ਦਾ ਫਰਜ਼ ਅਦਾ ਕਰਨਾ ਹੋਏਗਾ। ਮੈਂ ਜਾਨ ਤਕ ਦੀ ਬਾਜ਼ੀ ਲਗਾਉਣ ਨੂੰ ਤਿਆਰ ਹਾਂ। ਦੋਸਤ ਲਈ ਮਰ ਮਿਟਣਾ ਲੱਖਾਂ ਜ਼ਿੰਦਗੀਆਂ ਦੇ ਬਰਾਬਰ ਹੁੰਦਾ ਹੈ, ਬੜਾ ਹੀ ਭਾਵੁਕ ਹੋਕੇ ਸੋਚਣ ਲਗਾ ਹਾਂ।

ਮੈਂ ਜਾਗਦਿਆ ਸੁਤਿਆਂ ਬੜਬੜਾਉਣ ਲਗਦਾ ਹਾਂ, 'ਮੈਂ ਤੈਨੂੰ ਲਭ ਕੇ ਹਟਾਂਗਾ, ਨਿਰਮਲ, ਤੂੰ ਗਵਾਚ ਨਹੀਂ ਸਕਦੀ'।

ਮੰਗਲਵਾਰ ਦਾ ਦਿਨ ਫਿਰ ਆ ਗਿਐ, ਮੇਰੀ ਛੁਟੀ ਦਾ ਦਿਨ। ਅਜ ਮੈਂ ਜੀ ਬੀ ਰੋਡ ਵਚ ਫਿਰ ਜਾਣ ਦਾ ਪਰੋਗਰਾਮ ਬਣਾ ਲਿਆ ਹੋਇਆ। ਉਸ ਦਰਵਾਜ਼ੇ ਦੇ ਮੋਹਰੇ ਜਾ ਖੜਾ ਹੋਵਾਂਗਾ ਜਿਥੇ ਨਿਰਮਲ ਰਹਿੰਦੀ ਹੈ, ਦਸਤਕ ਵੀ ਦਿਆਂਗਾ, ਕੋਈ ਮੈਨੂੰ ਮੂੰਹ ਵਿਚ ਤਾਂ ਨਹੀਂ ਪਾ ਲੈਣ ਲਗਾ।

ਅੱਠ ਵਜੇ ਦੇ ਕਰੀਬ ਮੇਰਾ ਥ੍ਰੀ ਵੀਲਰ ਬਿਲਕੁਲ ਉਸ ਜਗਾਹ ਜਾ ਰੁਕਦਾ ਹੈ ਜਿਥੇ ਮੈਂ ਇਕ ਵਾਰ ਨਿਰਮਲ ਨੂੰ ਉਤਰਦਾ ਦੇਖਿਆ ਸੀ। ਤੇ ਮੈਂ ਸੜਕ ਕਰਾਸ ਕਰਕੇ ਸਿਧਾ ਦਰਬਾਨ ਦੇ ਛੋਟੇ ਜਿਹੇ ਕਮਰੇ ਵਲ ਚਲਾ ਗਿਆ, ਅਜ ਉਹ ਹੱਥ ਜੋੜ ਸਲਾਮ ਕਰਦਾ ਹੈ। ਉਸਦਾ ਇਹ ਨਿਜੀ ਕਮਰਾ ਸੀ, ਬੜੇ ਸਲੀਕੇ ਨਾਲ ਸਾਫ ਸੁਥਰਾ ਸਜਾਇਆ ਹੋਇਆ। ਸਾਹਮਣੇ ਵਾਲੀ ਕੰਧ ਤੇ ਅਲਾਹ ਪਾਕ ਦਾ ਪੋਸਟਰ ਲਗਾ ਹੋਇਆ ਸੀ ਤੇ ਹੇਠਾ ਮੱਕਾ ਸ਼ਰੀਫ ਦੀ ਫੋਟੋ। ਮੈਂ ਸਾਈਮਨ ਸਾਹਿਬ ਵਾਂਗ ਦੂਜੇ ਪਾਸੇ ਨੂੰ ਦੇਖਣ ਦਾ ਯਤਨ ਕਰਦਿਆਂ ਹੋਇਆਂ, ਪਚਾਸ ਰੁਪਏ ਦਾ ਨੋਟ ਉਸਦੇ ਹੱਥ ਤੇ ਧਰ ਦਿਤਾ ਉਸ ਨੋਟ ਫੜ ਕੇ ਜੇਬ ਵਿਚ ਨਹੀਂ ਪਾਇਆ ਸਗੋਂ ਸਾਹਮਣੇ ਪਏ ਟੇਬਲ ਤੇ ਰਖ ਦਿਤਾ। ਮੈਂ ਸੋਚਿਆ, ਸ਼ਾਇਦ ਇੰਨਾਂ ਕਾਫੀ ਨਹੀਂ ਤੇ ਇਕ ਪੰਜਾਹ ਦਾ ਹੋਰ ਨੋਟ ਉਸਨੂੰ ਦੇ ਦਿਤਾ ਉਹਨੇ ਉਹ ਨੋਟ ਵੀ ਮੇਜ਼ ਤੇ ਰਖ ਦਿਤਾ ਤੇ ਕੁਰਸੀ ਸਾਫ ਕਰਕੇ ਮੇਰੇ ਪਾਸ ਰਖਦਿਆਂ ਕਹਿਣ ਲਗਾ 'ਛੋਟੇ ਬਾਬੂ ਸਾਹਿਬ, ਆਈਏ ਬੈਠੀਏ, ਮੈਂ ਆਪ ਕੇ ਲੀਏ ਚਾਏ ਲਾਊਂ?

'ਮੈਨੇਂ ਨਾਮ ਤੋ ਤੁਮਾਰਾ ਪੂਛਾ ਹੀ ਨਹੀਂ'

' ਜੀ, ਮੇਰਾ ਨਾਮ ਤੋ ਇਮਤਿਆਜ਼ ਹੁਸੈਨ ਹੈ ਲੇਕਿਨ ਯਹਾਂ ਪਰ ਤੋ 'ਖ਼ਾਨ' ਹੀਠੀਕ ਬੈਠਤਾ ਹੈ'। 'ਸਾਹਿਬ ਆਪ ਕਿਆ ਲੋਗੇ? ਰੈਸਟੋਰੈਂਟ ਪਾਸ ਮੇਂ ਹੀ ਹੈ'।

'ਅੱਛਾ, ਏਕ ਗਿਲਾਸ ਪਾਨੀ ਦੋ?' ਮੈਂ ਉਹਦੇ ਕਮਰੇ ਵਿਚ ਪਈ ਪਾਣੀ ਵਾਲ਼ੀ

ਸੁਰਾਹੀ ਵਲ ਦੇਖ ਇਸ਼ਾਰਾ ਕੀਤਾ।

'ਸਾਹਿਬ ਮੈਂ ਅਭੀ ਬਾਹਰ ਸੇ ਲਾ ਕਰ ਦੇਤਾ ਹੂੰ'

'ਬਾਹਰ ਸੇ ਰਹਨੇ ਦੋ, ਤੁਮਾਰੀ ਸੁਰਾਹੀ ਮੇਂ ਨਹੀਂ ਹੈ ਕਿਆ?'

'ਜੀ .....ਹਮ ਮੁਸਲਮਾਨ ਹੈਂ ਔਰ ਆਪ ਹਿੰਦੂ?'

'ਤੋ ਹਿੰਦੂ ਔਰ ਮੁਸਲਮਾਨ ਕੇ ਪਾਨੀ ਮੇਂ ਫਰਕ ਹੋਤਾ ਹੈ ਕਿਆ? ਚਲੋ ਚੋੜੋ ਤੁਮ ਮੁਝੇ ਆਪਨਾ ਮੁਸਲਮਾਨੀ ਪਾਨੀ ਪਿਲਾਉ, ਵੈਸੇ ਮੈਂ ਸਿਖ ਹੂੰ ਔਰ ਹਮਾਰੇ ਗੁਰੂ ਸਾਹਿਬਾਨ ਨੇ ਇਨਸਾਨੋਂ ਮੇਂ ਫਰਕ ਕਰਨ ਸਿਖਾਇਆ ਹੀ ਨਹੀਂ ਐ'। ਪਾਣੀ ਦਾ ਗਿਲਾਸ ਉਸ ਪਾਸੋਂ ਲੈ ਪੀਣ ਤੇ ਮੇਰੀਆ ਗੱਲਾਂ ਦਾ ਉਸਤੇ ਸੋਹਣਾਂ ਅਸਰ ਹੋਇਆ ਲਗਦਾ ਸੀ ਤੇ ਹੁਣ ਉਹ ਮੈਨੂੰ ਚੰਗਾ ਵੀ ਲਗਣ ਲਗਾ ਸੀ। ਖੋਹਲ ਕੇ ਗੱਲਾਂ ਕਰਨ ਨੂੰ ਵੀ ਉਤਾਵਲਾ ਹੋ ਰਿਹਾ ਜਾਪਦਾ ਸੀ, ਮੈਂ ਵੀ ਤਾਂ ਇਹੀ ਚਾਹੁੰਦਾ ਸਾਂ ਕਿ ਉਹ ਮੈਨੂੰ ਸਭ ਕੁਛ ਖੁੱਲ ਕੇ ਦਸੇ।

ਉਸ ਕਹਿਣਾ ਆਰੰਭ ਕੀਤਾ, 'ਉਸ ਦਿਨ ਆਪ ਕੇ ਚਲੇ ਜਾਨੇ ਕੇ ਬਾਦ ਬਹੁਤ ਸੋਚਾ ਔਰ ਪਠਾਨ ਭਾਈ ਸੇ ਭੀ ਬਾਤ ਕੀ। ਆਪ ਅੱਛੇ ਲੋਗ ਹੋ ਮੁਝੇ, ਆਪ ਸੇ ਸੱਚ ਬੋਲ ਦੇਨਾ ਚਾਹੀਏ ਥਾ'।

'ਯੇ ਪਠਾਨ ਭਾਈ ਕੌਨ ਹੈਂ?'

'ਵੋ ਭੀ ਦਰਬਾਨ ਹੀ ਹੈ। ਜ਼ਿਆਦਾ ਉਸ ਸਾਈਡ ਕੋ ਦੇਖਤਾ ਹੈ, ਅਭੀ ਬੇਟੀ ਕੀ ਸ਼ਾਦੀ ਕਰਨੇ ਗਾਉਂ ਗਯਾ ਹੁਆ ਹੈ। ਹੈ ਤੋ ਯੇਹ ਕੋਠਾ ਭੀ ਅੰਮਾਂ ਕਾ ਹੀ, ਹਮਾਰੇ ਯਹਾਂ ਤੋ ਮੁਜਰਾ ਵਗੈਰਾ ਸਭ ਹੋਤਾ ਹੈ ਪਰ ਉਸ ਮਕਾਨ ਮੇਂ ਐਸਾ ਨਹੀਂ  ਹੈ। ਵਹਾਂ ਤੋ ਸਭੀ ਪੜ੍ਹੀ ਲਿਖੀ ਲੜਕੀਆਂ ਰਹਿਤੀ ਹੈ, ਅੰਮਾਂ ਕੀ ਲੜਕੀਆਂ। ਵੋ ਐਸੇ ਧੰਦਾ ਨਹੀਂ ਕਰਤੀਂ, ਵੋ ਤੋ ਅਮੀਰ ਲੋਕੋਂ ਕੇ ਲੀਏ ਰਖੇਲ ਵਗੈਰਾਬਨਤੀ ਹੋਂਗੀ। ਕਿਸੀ ਕੁ ਜ਼ਿਆਦਾ ਪਤਾ ਨਹੀਂ ਪਰ ਸਾਹਿਬ ਮੁਝੇ ਪਤਾ ਹੈ ਕਿ ਅੰਮਾਂ ਉਨਕੋ ਅਮੀਰ ਲੋਗੋਂ ਕੋ ਬੇਚ ਦੇਤੀ ਹੈ'।

'ਤੋ ਕਿਆ ਲੜਕੀਆਂ ਮਾਨ ਜਾਤੀਹੈਂ ਬਿਕਨੇ ਕੇ ਲੀਏ?'

'ਸਾਹਿਬ, ਗਰੀਬ ਹੈਂ, ਔਰ ਉਨਕੋ ਚਾਹੀਏ ਹੀ ਕਿਆ, ਯਹਾਂ ਪਰ ਹਰ ਕੋਈਐਸੇ ਤੋ ਆਤਾ ਨਹੀਂ, ਮਜ਼ਬੂਰੀ ਹੋਤੀ ਹੋਗੀ। ਕਿਆ ਪਤਾ ਕੌਨ ਕਿਸ ਹਾਲਾਤ ਸੇ ਗ਼ੁਜ਼ਰ ਰਹਾ ਹੈ, ਵੈਸੇ ਮੈਨੇ ਕਿਸੀ ਕੋ ਨਾਖੁਸ਼ ਤੋ ਨਹੀਂ ਦੇਖਾ ਹੈ ਅਭੀ ਤਕ'।

'ਤੋ ਨਿਰਮਲ ਔਰ ਸਬ੍ਰਾ ਭੀ ਐਸੀ ਹੀ ਹੋਂਗੀ?' ਮੇਰੇ ਦਿਮਾਗ ਵਿਚ ਕਸ਼ਮਕਸ਼ ਵਧਦੀ ਹੀ ਜਾ ਰਹੀ ਸੀ।

'ਨਹੀਂ ਬਾਬੂ ਸਾਹਿਬ, ਵੋ ਐਸੀ ਲੜਕੀਆਂ ਨਹੀਂ ਹੈਂ, ਖਾਸ ਕਰਕੇ ਨਿਰਮਲ, ਮੈਂ ਤੋ ਕਭੀ ਕਭੀ ਸੋਚਤਾ ਹੂੰ ਕਿ ਉਸਕੇ ਜੈਸੀ ਲੜਕੀ ਯਹਾਂ ਪਰ ਕਿਆ ਕਰ ਰਹੀ ਹੈ। ਬਾਕੀ ਮੈਂ ਕਿਆ ਕਹਿ ਸਕਤਾ ਹੂੰ, ਚਿਹਰੇ ਸੇ ਤੋ ਵੋ ਦੋਨੋਂ ਹੀ ਐਸੀ ਨਹੀਂ ਲਗਤੀਂ'। ਉਸ ਨੇ ਮੇਜ਼ ਤੇ ਪਏ ਕਾਗ਼ਜ਼ ਨੂੰ ਉਠਾਇਆ ਤੇ ਪੜਨਾਂ ਸ਼ੁਰੂ ਕੀਤਾ, 'ਦਿਨ ਸੋਮਵਾਰ.....ਸਬ੍ਰਾ ਔਰ ਨਿਰਮਲ ਦੋਨੋਂ ਸ਼ਾਮ ਕੇ ਤਕਰੀਬਨ ਆਠ ਵਜੇ ਯਹਾਂ ਪਰ ਆਈਂ ਔਰ ਮੁਝੇ ਕਹਾ ਕੇ



ਪੂਰੇ ਸਵਾ ਛੇ ਵਜੇ ਸੁਭਾ ਉਨਕੋ ਥ੍ਰੀ ਵੀਲਰ ਚਾਹੀਏ ਹੈ। ਮੈਨੇ ਪੂਛਾ ਕਿ ਇਤਨੀ ਸੁਭਾ ਤੋ ਸਬ੍ਰਾ ਸ਼ਰਾਰਤ ਸੇ ਮੁਸਕਰਾ ਕਰ ਕਹਨੇ ਲਗੀ, ਨਿਰਮਲ ਜੀ ਕੋ ਕਿਸੀ ਖਾਸ ਦੋਸਤ ਸੇ ਮਿਲਨੇ ਜਾਨਾ ਹੈ ਤ੍ਰੀ ਨਗਰ। ..... ਅਗਲੀ ਸੁਬਾ ਸਕੂਟਰ ਸਿਰਫ ਪਾਂਚ ਮਿੰਨਟ ਲੇਟ ਹੋ ਗਯਾ ਥਾ, ਤੋ ਵੋ ਮੇਰੇ ਪੇ ਖੂਬ ਖਫਾ ਭੀ ਹੁਈ ਥੀਂ, ਔਰ ਮੁਸਕਰਾ ਭੀ ਦੀ ਥੀਂ। ਨਿਰਮਲ ਕੇ ਪਾਸ ਏਕ ਕਾਲੇ ਰੰਗ ਕਾ ਸੂਟਕੇਸ ਥਾ ਔਰ ਏਕ ਗਰੇਏ ਕਲਰ ਕਾ ਬੈਗ। ਬਹੁਤ ਖੁਸ਼ ਨਜ਼ਰ ਆ ਰਹੀ ਥੀ ਵੋ। ਲੇਕਿਨ ਜਬ ਵੋ ਸ਼ਾਮ ਕੋ ਵਾਪਸ ਪਰਤੀ ਕਰੀਬ ਸਾਡੇ ਦਸ ਵਜੇ ਹੋਂਗੇ ਤੋ ਉਸਕੇ ਪਾਸ ਵੋ ਸਾਮਾਨ ਨਹੀਂ ਥਾ'।

ਉਹ ਸਾਰਾ ਦਿਨ ਤਾਂ ਅਸੀਂ ਇਕਠਿਆਂ ਹੀ ਬਿਤਾਇਆ ਸੀ ਤੇ ਨਿਰਮਲ ਆਪਣਾ ਸਾਮਾਨ ਭੀ ਮੇਰੇ ਪਾਸ ਹੀ ਛਡ ਗਈ ਸੀ, ਪਰ ਮੈਂ ਇਹ ਦਸਣਾਂ ਦਰੁਸਤ ਨਹੀਂ ਸੀ ਸਮਝਿਆ।

ਉਸਨੇ ਉਠ ਕੇ ਪਾਣੀ ਦਾ ਘੁਟ ਪੀਤਾ ਤੇ ਫਿਰ ਤੋ ਸਟੋਰੀ ਦਸਣੀ ਆਰੰਭੀ, 'ਬੁਧਵਾਰ ਕੋ ਰੋਜ਼ ਕੀ ਤਰਹ ਵੋ ਕਾਮ ਪਰ ਗਈ, ਥ੍ਰੀ ਵੀਲਰ ਜੋ ਰੋਜ਼ ਉਨਕੋ ਲੇ ਜਾਤਾ ਹੈ ਉਸਮੇਂ। ਸ਼ਾਮ ਕੋ ਅਕਸਰ ਵੋ ਆਠ ਵਜੇ ਕੇ ਕਰੀਬ ਹੀ ਘਰ ਲੌਟਤੀ ਹੈਂ ਲੇਕਿਨ ਉਸ ਦਿਨ ਵੋ ਦੋ ਵਜੇ ਕਰੀਬ ਵਾਪਸ ਆ ਗਈ ਥੀਂ। ਦੋਨੋਂ ਹੀ ਕਾਫੀ ਪਰੇਸ਼ਾਨ ਲਗ ਰਹੀਂ ਥੀਂ, ਉਸ ਦਿਨ ਉਹਨੋਂ ਨੇ ਮੁਝੇ ਅੱਛੇ ਸੇ ਬੁਲਾਇਆ ਭੀ ਨਹੀਂ। ਅਕਸਰ ਵੋ ਮੇਰੇ ਸਾਥ ਬਾਤ ਚੀਤ ਕਰਤੀ ਰਹਿਤੀ ਹੈਂ। ਪਤਾ ਨਹੀਂ ਕਬ ਵੋ ਫਿਰ ਸੇ ਬਾਹਰ ਗਈ ਹੋਂਗੀ ਪਰ ਉਸ ਰਾਤ ਨਿਰਮਲ ਔਰ ਸ਼ਮੀਮ ਕਾਫੀ ਦੇਰ ਸੇ ਵਾਪਸ ਲੌਟੀਂ ਥੀਂ। ਹਾਂ ਸਚ ਸਾਹਿਬ, ਉਸ ਦਿਨ ਸਬ੍ਰਾ ਕੋ ਸਾਮਾਨ ਕੇ ਸਾਥ ਮੈਂਨੇ ਏਕ ਵਾਈਟ ਗਾੜੀ ਮੇਂ ਬੈਠ ਕਰ ਜਾਤੇ ਜ਼ਰੂਰ ਦੇਖਾ ਥਾ। ਯਹਾਂ ਪਰ ਐਸਾ ਤੋ ਹੋਤਾ ਹੀ ਰਹਿਤਾ ਹੈ ਕੋਈ ਨਈ ਬਾਤ ਤੋ ਹੈ ਨਹੀਂ , ਇਸ ਲੀਏ ਹਮੇ ਪੂਛਨੇ  ਕੀ ਜ਼ਰੂਰਤ ਹੀ ਨਹੀਂ ਹੋਤੀ। ਮੈਂ ਨੇ ਸਬ੍ਰਾ ਕੋ ਉਸ ਦਿਨ ਕੇ ਬਾਦ ਨਹੀਂ ਦੇਖਾ'।

'ਥਰਸਡੇ ਕੋ ਸੁਭਾ ਮੁਝੇ ਯਾਦ ਹੈ ਕਿ ਸ਼ਮੀਮ ਔਰ ਨਿਰਮਲ ਦੋਨੋ ਕੋਈ ਆਠ ਸਾਢੇ ਆਠ ਕੇ ਕਰੀਬ ਨੀਚੇ ਆਈ ਥੀਂ ਔਰ ਮੈਨੇ ਉਨਸੇ ਪੂਛਾ ਥਾ ਸਕੂਟਰ ਲਾਦੂੰ, ਤੋ ਉਹਨੋਂ ਕਹਾ ਥਾ ਵੋ ਬਾਜ਼ਾਰ ਜਾ ਰਹੀ ਹੈਂ ਵੈਸੇ ਵੋ ਦੋਨੋਂ ਹੀ ਪਰੇਸ਼ਾਨ ਸੀ ਲਗ ਰਹੀ ਥੀ, ਨਿਰਮਲ ਬਹੁਤ ਖਾਮੋਸ਼ ਲਗ ਰਹੀ ਥੀ, ਕੁਛ ਬੀ ਨਹੀਂ ਕਹਾ ਥਾ ਉਸ ਦਿਨ ਉਸਨੇ। ਮੁਝੇ ਪਕਾ ਯਾਦ ਹੈ, ਮੈਨੇ ਨਿਰਮਲ ਕੋ ਉਸ ਕੇ ਬਾਦ ਨਹੀਂ ਦੇਖਾ। ਮੇਰੇ ਖਯਾਲ ਸੇ ਤੋ ਵੋ ਛੁਟੀਆਂ ਕਾਟਨੇ ਗਈ  ਹੋਗੀ, ਪੰਜਾਬ। ਹਾਂ ਸ਼ਾਇਦ ਲੁਧਿਆਨਾਂ ਸੇ ਹੈ ਵੋ'।

ਉਹ ਕਿੰਨੀ ਦੇਰ ਡੂੰਘੀਆ ਸੋਚਾਂ ਵਿਚ ਡੁੱਬਾ ਰਿਹਾ ਤੇ ਫਿਰ ਇਕ ਦਮ ਕਹਿਣ ਲਗਾ, 'ਬਾਬੂ ਸਾਹਿਬ, ਕੁਛ ਨਾਂ ਕੁਛ ਤੋ ਗੜਬੜ ਜ਼ਰੂਰ ਹੈ, ਨਿਰਮਲ ਕੋ ਇਤਨਾ ਖਾਮੋਸ਼ ਮੈਂ ਨੇ ਪਹਿਲੇ ਕਭੀ ਨਹੀਂ ਦੇਖਾ ਹੈ। ਵੋਹ ਤੋ ਮੇਰੇ ਸਾਥ ਕਿਤਨੀ ਕਿਤਨੀ ਦੇਰ ਬਾਤੇਂ ਕਰਤੀ ਰਹਿਤੀ ਥੀ, ਮੇਰੇ ਬੀਵੀ, ਬਚੋਂ ਕੇ ਬਾਰੇ ਵੋ ਅਕਸਰ ਪੂਛਾ ਕਰਤੀ ਹੈ। ਅਗਰ ਉਸਕੋ ਛੁਟੀਓਂ ਕੇ ਲੀਏ ਜਾਨਾ ਭੀ ਥਾ ਤੋ ਬਤਾ ਕਰ ਜਾਤੀ, ਬਤਾਨੇਂ ਮੇਂ ਕਿਆ

ਹਰਜ ਹੈ। ਨਹੀਂ ਸਾਹਿਬ, ਕੁਝ ਤੋ ਹੈ ਵੈਸੇ ਬੀ ਪਿਛਲੇ ਕੁਛ ਏਕ ਦਿਨੋਂ ਸੇ ਏਕ ਛੋਟਾ ਸਾ, ਪੱਕੇ ਰੰਗ ਕਾ ਆਦਮੀ ਆਤਾ ਹੈ ਸੀਧਾ ਊਪਰ ਚਲਾ ਜਾਤਾ ਹੈ ਕਿਸੀ ਸੇ ਭੀ ਬਾਤ ਨਹੀਂ ਕਰਤਾ'।

'ਇਮਤਿਆਜ਼ ਭਾਈ, ਤੁਮ ਤੋ ਅੱਛੇ ਖਾਸੇ ਡੀਟੇਕਟਿਵ ਬਨ ਸਕਤੇ ਹੋ', ਤੇ ਉਸਨੂੰ ਮੇਰੀ ਇਹ ਗੱਲ ਅੱਛੀ ਲਗੀ ਜਾਪਦੀ ਸੀ। ਮੈਂ ਸੋਚ ਰਿਹਾ ਸਾਂ ਕਿ ਸਬ੍ਹਾ ਤੇ ਨਿਰਮਲ ਦੋਨੋਂ ਹੀ ਹੁਣ ਏਥੇ ਨਹੀਂ ਤਾਂ ਫਿਰ ਜੋ ਵੀ ਥੋੜਾ ਬਹੁਤ ਪਤਾ ਲਗ ਸਕਦਾ ਉਹ ਸ਼ਮੀਮ ਤੋ ਹੀ ਲਗ ਸਕਦਾ ਹੈ'।

'ਸ਼ਮੀਮ ਕੋ ਤੋ ਜ਼ਰੂਰ ਬਤਾ ਕਰ ਗਈ ਹੋਂਗੀ।..... ਹਾਂ, ਤੋ ਸ਼ਮੀਮ ਕੋ ਕੈਸੇ ਮਿਲਾ ਜਾ ਜਾਏ?'

'ਬਾਬੂ ਸਾਹਿਬ ਵੋ ਥੋੜੀ ਹੀ ਦੇਰ ਮੇਂ ਆ ਜਾਏਗੀ, ਨੌਂ ਵਜੇ ਉਸੇ ਕਹੀਂ ਕਾਮ ਪਰ ਜਾਨਾ ਹੋਤਾ ਹੈ'।

ਮੈਂ ਘੜੀ ਦੀਆਂ ਸੂਈਆਂ ਵਲ ਦੇਖਿਆ ਅਜੇ ਪੂਰੇ ਚਾਲੀ ਮਿੰਟ ਬਾਕੀ ਸਨ, ਇੰਤਜ਼ਾਰ ਤਾਂ ਕਰਨਾ ਪਏਗਾ ਹੀ। ਵੈਸੇ ਮੈਨੂੰ ਇਮਤਿਆਜ਼ ਦੀ ਜ਼ਿੰਦਗੀ ਵਿਚ ਕੋਈ ਖਾਸ ਇਨਟਰੈਸਟ ਨਹੀਂ ਸੀ ਫਿਰ ਵੀ ਮੈਂ ਵਕਤ ਟਪਾਉਣ ਲਈ ਗਲ ਤੋਰੀ ਰਖੀ। ਇਮਤਿਆਜ਼ ਤੁਮ ਸ਼ਾਦੀ ਸ਼ੁਦਾ ਹੋ?

'ਹਾਂ ..... ਬਾਬੂ ਸਾਹਿਬ,ਅੱਲਾ ਕੇ ਫ਼ਜ਼ਲ ਸੇ ਬਹੁਤ ਅੱਛੀ ਬੀਵੀ ਮਿਲੀ ਹੈ ਔਰ ਦੋ ਬੱਚੇ ਹੈਂ। ਬੇਟੀ ਬੜੀ ਹੈ, ਕਾਲਜ ਮੈਂ ਪੜ੍ਹਤੀ ਹੈ, ਬੇਟਾ ਛੋਟਾ ਹੈ, ਬਹੁਤ ਹੁਸ਼ਿਆਰ ਹੈ, ਅਗਲੇ ਸਾਲ ਵੋ ਭੀ ਕਾਲਜ ਜਾਏਗਾ। ਬਚੋਂ ਕੋ ਅੱਛੀ ਤਾਲੀਮ ਦੇ ਸਕੇਂ, ਯਹੀ ਹਮ ਮੀਆਂ ਬੀਵੀ ਕੀ ਜ਼ਿੰਦਗੀ ਹੈ, ਸਾਹਿਬ'।

ਮੈਨੂੰ ਉਸਦੇ ਚਿਹਰੇ ਤੇ ਵਿਸ਼ਵਾਸ ਤੇ ਕਾਮਯਾਬੀ ਦੇ ਫ਼ਖ਼ਰ ਦੀ ਝਲਕ ਸਾਫ ਨਜ਼ਰ ਆ ਰਹੀ ਸੀ ਤੇ ਉਸ ਨਾਲ ਗਲ ਕਰਨਾ ਮੈਨੂੰ ਚੰਗਾ ਲਗਣ ਲਗਾ ਸੀ ਹੁਣ। ਮੇਰੇ ਹਰ ਸਵਾਲ ਦਾ ਜਵਾਬ ਉਹ ਵਿਸਥਾਰ ਨਾਲ ਦੇ ਰਿਹਾ ਸੀ। ਹਰ ਕਿਸੇ ਨੂੰ ਆਪਣੇ ਬਾਰੇ ਗੱਲਾਂ ਕਰਨਾਂ ਚੰਗਾ ਲਗਦੈ।

'ਤੋ ਤੁਮ ਦਿੱਲੀ ਕੇ ਰਹਨੇ ਵਾਲੇ ਹੋ?'

'ਨਹੀਂ ਸਾਹਿਬ, ਮੇਰਾ ਘਰ ਤੋ ਯੂ ਪੀ ਮੇਂ ਹੈ,ਹਰ ਸਾਲ ਦੋ ਦਫ਼ਾ ਜਾਤਾ ਹੂੰ ਉਨ ਸੇ ਮਿਲਨੇ'।

'ਸਾਲ ਮੇਂ ਦੋ ਬਾਰ ਮਿਲਨਾਂ ਕਾਫੀ ਹੈ ਕਿਆ?' ਮੈਂ ਐਵੇਂ ਹੀ ਗਲ ਨੂੰ ਤੋਰੀ ਜਾ ਰਿਹਾ ਸਾਂ।

'ਗਰੀਬ ਆਦਮੀ ਕਾ ਕਿਆ ਹੈ ਸਾਹਿਬ, ਪਹਿਲਾ ਮਸਲਾ ਤੋ ਰੋਟੀ ਕਾ ਹੈ, ਬਾਕੀ ਮਿਲਨਾਂ ਵਿਲਨਾਂ ਤੋ ਬਾਦ ਮੇਂ ਆਤਾ ਹੈ। ਖ਼ੁਦਾ ਕੀ ਮਿਹਰ ਸੇ ਅੱਛਾ ਖਾਸਾ ਕਮਾ ਲੇਤਾ ਹੂੰ।ਹਰ ਗਰੀਬ ਆਦਮੀ ਕਾ ਏਕ ਖਵਾਬ ਹੋਤਾ ਕਿ ਉਸਕੇ ਬਚੇ ਪੜ੍ਹ ਲਿਖ ਜਾਏਂ, ਤਾ ਕੇ ਜੋ ਉਸ ਕੋ ਕਰਨਾਂ ਪੜਾ ਹੈ ਉਨਹੇਂ ਨਾਂ ਕਰਨਾਂ ਪੜੇ। ਬਸ ਇਸੀ ਜਦੋਜਹਿਦ ਮੇਂ



ਜ਼ਿੰਦਗੀ ਬਸਰ ਹੋ ਜਾਤੀ ਹੈ'।

'ਤੁਮਾਰੀ ਬੀਵੀ ਜਾਨਤੀ ਹੈ ਕਿ ਤੁਮ ਏਕ ਕੋਠੇ ਪੇ ਕਾਮ ਕਰਤੇ ਹੋ?'

'ਨਾਂ ਨਾਂ ਸਾਹਿਬ, ਵੋ ਤੋ ਸਮਝਤੀ ਹੈ ਕਿ ਮੈਂ ਕਿਸੇ ਬੜੇ ਦਫਤਰ ਮੇਂ ਅਫਸਰ ਲਗਾ ਹੁਆ ਹੂੰ। ਐਸੀ ਆਮਦਨ ਮੁਝੇ ਦਫਤਰ ਮੇਂ ਕਾਮ ਕਰਨੇ ਸੇ ਕਹਾਂ ਹੋਗੀ। ਖ਼ੁਦਾ ਕੇ ਫ਼ਜ਼ਲ ਸੇ ਬਚੋਂ ਕੋ ਤਾਲ਼ੀਮ ਦਿਲਵਾ ਰਹਾ ਹੂੰ, ਬੜੇ ਹੋ ਕਰ ਅੱਛੇ ਆਦਮੀ ਬਨੇਂ ਔਰ ਉਨਹੇਂ ਮੇਰਾ ਜੈਸਾ ਝੂਠ ਨਾਂ ਬੋਲਨਾਂ ਪੜੇ। ਆਪਨਾ ਪੱਕਾ ਮਕਾਨ ਭੀ ਬਨਾ ਲੀਆ ਹੈ। ਔਰ ਕਿਆ ਚਾਹੀਏ, ਥੋੜੇ ਸਾਲ ਔਰ ਕਰੂੰਗਾ ਯੇ ਦਰਬਾਨੀ ਫਿਰ ਚਲਾ ਜਾਊਂਗਾ, ਆਪਨੀ ਫੈਮਲੀ ਕੇ ਪਾਸ'।

ਹੁਣ ਮੈਨੂੰ ਇਮਤਿਆਜ਼ ਅੱਛਾ ਲਗਣ ਸੀ। ਸਮਝਦਾਰੀ ਤੇ ਕਬੀਲਦਾਰੀ ਦੀਆਂ ਗੱਲਾਂ ਨੇ ਉਸਦਾ ਅਕਸ ਮੇਰੇ ਦਿਮਾਗ ਵਿਚ ਇਕ ਜ਼ੁੰਮੇਵਾਰ ਇਨਸਾਨ ਦਾ ਬਣਾ ਦਿਤਾ ਸੀ। ਸ਼ਮੀਮ ਅਜੇ ਤਕ ਆਈ ਨਹੀਂ ਸੀ ਸੋ ਮੈਨੂੰ ਗਲਬਾਤ ਤਾਂ ਜਾਰੀ ਰਖਣੀ ਹੀ ਪੈਣੀ ਸੀ।

ਤੁਮਾਰੇ ਯਹਾਂ ਤੋਂ ਕਾਫੀ ਲੜਕੀਆਂ ਹੋਂਗੀ?..... ਔਰ ਜਵਾਨ ਲੜਕੀਉਂ ਮੇਂ ਤੋ ਦਿਲ ਭੀ ਅੱਛਾ ਖ਼ੂਬ ਲਗਾ ਰਹਤਾ ਹੋਗਾ?' ਮੈਂ ਗਲ ਦਾ ਰੁਖ਼ ਬਦਲਦਿਆਂ, ਥੋੜੇ ਸ਼ਰਾਰਤੀ ਅੰਦਾਜ਼ ਵਿਚ ਕਿਹਾ।

'ਜੀ ਹਾਂ ਹਮਾਰੇ ਕੋਠੇ ਪਰ ਤੋ ਆਠ, ਨੌਂ ਹੈਂ, ਹਮਾਰੇ ਤੋ ਮੁਜਰਾ ਵਗੈਰਾ ਹੋਤਾ ਹੈ ਔਰ ਧੰਦਾ ਭੀ। ਦੂਸਰਾ ਸਵਾਲ ਆਪਕਾ ਬਿਲਕੁਲ ਸਹੀ ਹੈ ਬਾਹਰ ਸੇ ਸਭੀ ਐਸਾ ਹੀ ਸੋਚਤੇ ਹੈਂ, ਲੇਕਿਨ ਹਮੇਂ ਅੱਛੇ ਬੁਰੇ ਸੇ ਕਿਆ, ਦਰਬਾਨੀ ਤੋ ਹਮਾਰਾ ਕਾਮ ਹੈ ਸਾਹਿਬ, ਔਰ ਹਮ ਕਾਮ ਮੇਂ ਜਜ਼ਬਾਤ ਕੋ ਸ਼ਾਮਲ ਨਹੀਂ ਕਰਤੇ। ਵੈਸੇ ਭੀ ਯਹੀ ਸਬ ਤੋ ਹਮ ਰੋਜ਼ ਦੇਖਤੇ ਹੈਂ, ਆਖੇਂ ਥਕ ਜਾਤੀ ਹੈਂ। ਔਰ ਯਹੀ ਹਾਲ ਤੋ ਉਨ ਲੜਕੀਉਂ ਕਾ ਭੀ ਹੈ ਥਕ ਜਾਤੀ ਹੈਂ ਰੋਜ਼ ਕੀ ਵਹੀ ਯਖ ਯਖ ਸੇ'।

ਇਮਤਿਆਜ਼ ਭਾਈ, ਤੁਮਾਰੇ ਅਸੂਲ ਬਹੁਤ ਅਛੇ ਲਗੇਂ ਮੁਝੇ, ਕਾਮ ਕੀ ਇਜ਼ਤ ਤੋ ਹੋਨੀ ਹੀ ਚਾਹੀਏ'। ਕਾਫੀ ਦੇਰ ਤਕ ਗੱਲਾਂ ਦਾ ਦੌਰ ਪਰਸਪਰ ਚਲਦਾ ਰਿਹਾ, ਹੁਣ ਤਕ ਮੈਨੂੰ ਤਵਾਇਫਾਂ ਦੇ ਕਿੱਤੇ, ਕੋਠੇ ਤੇ ਮੁਜਰੇ ਬਾਰੇ ਕਾਫੀ ਗਿਆਨ ਹੋ ਚੁਕੈ। ਇਮਤਿਆਜ਼ ਜ਼ਰਾ ਜ਼ਰਾ ਗੱਲ ਨੂੰਪੂਰੇ ਵਿਸਥਾਰ ਨਾਲ, ਮੈਨੂੰ ਸਮਝਾ ਸਮਝਾ ਕੇ ਦਸ ਰਿਹਾ ਹੈ ਜਿਵੇਂ ਸ਼ਾਇਦ ਮੈਂ ਅਕਾਉਟੈਂਸੀ ਛਡ ਇਹੀ ਕਿੱਤਾ ਅਪਨਾਉਣ ਦੀ ਤਿਆਰੀ ਵਿਚ ਹਾਂ। ਕੰਨ ਮੇਰੇ ਬਿੜਕ ਵਿਚ ਲਗੇ ਹੋਏ ਹਨ ਕਿ ਕਦੋਂ ਕੋਈ ਪੌੜੀਆਂ ਕੀ ਤਰਫ ਤੋਂ ਹੇਠਾਂ ਉਤਰਦਾ ਹੈ, ਬਾਰ ਬਾਰ ਘੜੀ ਦੇਖਦਾ ਹਾਂ, ਨੌਂ ਵਜ ਗਏ ਸ਼ਮੀਮ ਆਈ ਹੀ ਨਹੀਂ ਅਜੇ, ਇਕ ਇਕ ਮਿੰਟ ਮੁਸ਼ਕਲ ਗੁਜ਼ਰ ਰਿਹਾ ਹੈ।

'ਬਾਬੂ ਸਾਹਿਬ ਮੈਂ ਊਪਰ ਜਾਕਰ ਪਤਾ ਕਰੂੰ ਕਿਆ'।

ਨਹੀਂ ਇਮਤਿਆਜ਼, ਹਮ ਐਸਾ ਨਹੀਂ ਕਰੇਂਗੇ, ਮੇਰੇ ਆਨੇ ਕਾ ਯਹਾਂ ਪਰ ਕਿਸੀ ਕੋ ਭੀ ਪਤਾ ਨਹੀਂ ਲਗਨਾ ਚਾਹੀਏ, ਆਜ ਨਹੀਂ ਤੋ ਕਲ ਆ ਜਾਏਗੀ। ਤੁਮ ਕੋ ਭਾਈ

ਕਹਾ ਹੈ,ਅਭ ਤੋ ਮੈਂ ਜਬ ਚਾਹੂੰ ਆ ਸਕਤਾ ਹੂੰ, ਤੁਮ ਮੁਝੇ ਮਨਾ ਥੋੜਾ ਨਾਂ ਕਰੋਗੇ' ਮੈਂ ਅਪਣਤ ਜਤਾਉਦਿਆਂ ਕਿਹਾ। ਗਰੀਬ ਆਦਮੀ ਬਹੁਤ ਜਲਦੀ ਮਿਹਰਬਾਨ ਹੋ ਜਾਂਦਾ ਹੈ ਤੇ ਉਸਦੀ ਮਿਹਰਬਾਨੀ ਵਿਚ ਸਰਾਸਰ ਸਚਾਈ ਹੁੰਦੀ ਹੈ। ਦੋਸਤੀ ਉਸ ਲਈ ਸਿਰਫ ਦੋਸਤੀ ਹੁੰਦੀ ਹੈ, ਦੋਸਤੀ ਕਰਦਿਆਂ ਉਹ ਨਫਾ ਨੁਕਸਾਨ ਨਹੀਂ ਸੋਚਦਾ ਹੁੰਦਾ। ਉਸ ਦੀ ਦੋਸਤੀ ਪਾਏਦਾਰ ਹੁੰਦੀ ਹੈ ਜਿਆਦਾ ਦੇਰ ਹੰਢਣ ਵਾਲੀ।

'ਠੀਕ ਹੈ ਬਾਬੂ ਸਾਹਿਬ ਅਬ ਭਾਈ ਬਨ ਗਏ ਹੈਂ ਤੋ'..... ਉਸਨੇ ਹੁਣ ਤਕ ਜਿਨੇ ਪੈਸੈ ਮੇਰੇ ਪਾਸੋ ਲਏ ਸਨ ਮੈਨੂੰ ਵਾਪਸ ਕਰਦਿਆਂ ਕਿਹਾ, 'ਯੇ ਮੇਰੀ ਮਿਹਨਤ ਕੀ ਕਮਾਈ ਨਹੀਂ ਹੈ, ਜੋ ਬਖਸ਼ੀਸ਼ ਆਪ ਕੇ ਬੜੇ ਸਾਹਿਬ ਨੇ ਦੀ ਥੀ, ਵੋ ਮੇਰੀ ਕਮਾਈ ਥੀ, ਸੋ ਮੈਂ ਨੇ ਰਖ ਲੀ। ਆਪ ਬਹੁਤ ਨੇਕ ਇਨਸਾਨ ਹੋ ਔਰ ਭੋਲੇ ਭੀ, ਜੋ ਕੁਛ ਭੀ ਕਰਨਾਂ ਬਹੁਤ ਸੋਚ ਸਮਝ ਕੇ ਕਰਨਾਂ,ਸ਼ਰੀਫ਼ ਲੋਗ ਯਹਾਂ ਪਰ ਨਹੀਂ ਆਤੇ'। ਤੇ ਫਿਰ ਸਾਡਾ ਦੋਹਾਂ ਦਾ ਸਾਂਝਾ ਹਾਸਾ ਨਿਕਲ ਗਿਆ ਤੇ ਅਸੀਂ ਇਕ ਆਵਾਜ਼ ਵਿਚ ਇਕਦਮ ਕਹਿ ਉਠੇ, 'ਸ਼ਰੀਫ਼ ਲ਼ੋਗ ਹੀ ਤੋ ਯਹਾਂ ਪਰ ਆਤੇ ਹੈਂ'।

ਇਮਤਿਆਜ਼ ਬਾਰੇ ਸੋਚਣ ਲਗਾਂ ਹਾਂ, ਦਰਬਾਨ ਜ਼ਰੂਰ ਹੈ ਲੇਕਿਨ ਹੈ ਅਸੂਲਾਂ ਦਾ ਪੱਕਾ। ਅਲਾਹ ਦੇ ਰਹਿਮੋ ਕਰਮ ਵਿਚ ਰਹਿੰਦਾ ਹੈ। ਧੰਦਾ ਭਾਵੇਂ ਜਿਸਮ ਫਰੋਸ਼ੀ ਦਾ ਹੋਵੇ ਜਾਂ ਕੋਈ ਹੋਰ, ਉਸਦੇ ਆਪਣੇ ਅਸੂਲ ਹਨ ਜਿਹਨਾਂ ਤੋਂ ਉਹ ਬਾਹਿਰ ਨਹੀਂ ਜਾਂਦਾ। ਇਮਤਿਆਜ਼ ਮੈਨੂੰ ਅੱਛਾ ਲਗਾ ਹੈ ਤੇ ਸਚ ਤਾਂ ਇਹ ਹੈ ਕਿ ਮੈਨੂੰ ਇਨਾਂ ਕੋਠਿਆਂ ਵਿਚ ਕੰਮ ਕਰਦੀਆਂ ਲੜਕੀਆਂ ਨਾਲ ਕੋਈ ਖਾਸ ਨਫਰਤ ਨਹੀਂ ਰਹੀ ਸਗੋਂ ਤਰਸ ਦੀ ਭਾਵਨਾਂ ਜਾਗਣ ਲਗੀ ਹੈ, ਮਜਬੂਰੀ ਕੀ ਕੀ ਨਹੀਂ ਕਰਵਾਉਂਦੀ।

ਆਖਰ ਇੰਤਜ਼ਾਰ ਖਤਮ ਹੋਗਿਆ ਲਗਦਾ ਹੈ,ਮੈਂ ਦਰਵਾਜੇ ਬਾਹਰ ਚਹਲ ਕਦਮੀ ਕਰਦਾ ਦੇਖਦਾ ਹਾਂ ਕਿ ਇਕ ਸੋਹਣੀ ਅਲ਼ੜ੍ਹ ਜਿਹੀ ਲੜਕੀ ਸਲੀਕੇ ਨਾਲ ਸ਼ਾਲ ਲਪੇਟੇ ਉਨਾਂ ਪੌੜੀਆਂ ਥਾਣੀ ਹੇਠਾਂ ਉਤਰਦੀ ਨਜ਼ਰ ਆਈ ਹੈ। ਸਾਡੇ ਵਾਲੇ ਪਾਸੇ ਆਉਦਿਆਂ ਚਾਰ ਚੁਫੇਰੇ ਸਰਸਰੀ ਜਿਹੀ ਨਜ਼ਰ ਦੌੜਾਉਂਦਿਆਂ, ਕਿਸੇ ਨੂੰ ਵੀ ਸੰਬੋਧਨ ਨਾਂ ਕਰਦਿਆਂ, ਹਵਾ ਵਿਚ ਹੀ 'ਹੈਲੋ' ਜਿਹੀ ਛਡ ਦਿਤੀ ਹੈ। ਮੈਨੂੰ ਲਗਾ ਕਿ ਜਿਵੇਂ ਉਸ ਨਜ਼ਰ ਨਾਲ ਮੈਨੂੰ ਇਸ਼ਾਰਾ ਕੀਤਾ ਹੈ ਤੇ ਮੈਂ ਉਸਦੇ ਪਿਛੇ ਪਿਛੇ ਹੋ ਤੁਰਿਆ ਹਾਂ। ਥੋੜੀ ਕੁ ਦੂਰ ਜਾਕੇ ਉਸ ਫਿਰ ਚਾਰ ਚੁਫੇਰਾ ਦੇਖਿਆ ਤੇ ਇਕ ਭੀੜੀ ਜਿਹੀ ਗਲੀ ਵਲ ਜਾ ਮੁੜੀ। ਹੁਣ ਅਸੀਂ ਇਕ ਦੂਜੇ ਦੇ ਸਾਹਮਣੇ ਖੜੇ ਹਾਂ, ਉਸ ਸਿਰਫ ਜਿਵੇਂ ਬਸ ਤਸੱਲੀ ਲਈ, ਬੁਲਾਂ ਤੇ ਹਲਕੀ ਜਿਹੀ ਮੁਸਕਾਨ ਲਿਆਉਦਿਆਂ, ਮੈਨੂੰ ਪੁਛਿਐ, 'ਤੁਸੀਂ ਸਰਦਾਰ ਪ੍ਰਕਾਸ਼?'

ਹਾਂ.. ਮੈਂ ਹੀ ਆਂ ਸਰਦਾਰ ਪ੍ਰਕਾਸ਼'।

ਅੱਛਾ, ਤੁਸੀਂ ਹੁਣ ਏਥੇ ਨਾਂ ਆਇਆ ਕਰੋ, ਨਿਰਮਲ ਚਲੇ ਗਈ ਹੈ ਤੇ ਸਬ੍ਹਾ ਵੀ। ਮੈਂ ਹੀ ਨਿਰਮਲ ਨੂੰ ਲੁਧਿਆਣੇ ਵਾਲੀ ਟਰੇਨ ਤੇ ਚੜਾਕੇ ਆਈ ਸਾਂ, ਅੰਮਾਂ ਬਹਤ ਨਰਾਜ਼ ਹੋਈ, ਬੜਾ ਹੀ ਹੰਗਾਮਾ ਹੋਇਆ। ਸਬ੍ਹਾ ਨਹੀਂ ਬਚ ਸਕੀ ਪਰ ਨਿਰਮਲ, ਅੱਲਾਹ ਦੇ ਫ਼ਜ਼ਲ ਨਾਲ ਬਚ ਨਿਕਲੀ, ਗ਼ਜ਼ਬ ਹੋ ਜਾਣਾ ਸੀ ਨਹੀਂ ਤਾਂ। ਉਸ ਬੰਦੀ ਦੀ ਤਕਦੀਰ



ਸਾਥ ਦੇ ਗਈ ਮੌਕੇ ਉਤੇ।

'ਬੱਸ, ਪਲੀਜ਼ ਆਪ ਚਲੇ ਜਾਈਏ, ਕਿਸੀ ਨੇ ਦੇਖ ਲੀਆ ਤੋ ਮੇਰੀ ਤੋ ਖੈਰ ਨਹੀਂ, ਅੰਮਾਂ ਬੜੀ ਸਖਤ ਨਜ਼ਰ ਰਖਤੀ ਹੈਂ ਆਜ ਕਲ। ਮੰਡੇ ਸੇ ਵੋ ਬਾਹਰ ਜਾ ਰਹੀ ਹੈਂ ਤੀਨ ਚਾਰ ਦਿਨ ਕੇ ਲੀਏ, ਆਪ ਮੁਝੇ ਨੈਕਸਟ ਟੂਓਜ਼ਡੇ ਬਾਰਾਹ ਬਜੇ ਕੇ ਕਰੀਬ 'ਰੌਕਸੀ ਰੈਸਟੋਰੈਂਟ ਮੇਂ ਮਿਲੇ ਪਲੀਜ਼, ਯਹਾਂ ਪਾਸ ਮੇਂ ਹੀ ਹੈ ਚਾਂਦਨੀ ਚੌਕ ਕੀ ਤਰਫ'। ਤੇ ਮੈਂ ਉਸ ਮਿਹਰਬਾਨ ਦਾ ਸ਼ੁਕਰੀਆ ਅਦਾ ਕਰਕੇ ਘਰ ਆ ਪਹੁੰਚਾ ਸਾਂ।

.....ਕਹਾਣੀ ਉਲਝਦੀ ਹੀ ਜਾ ਰਹੀ ਹੈ ਤੇ ਇਕ ਆਹਮ ਸਵਾਲ ਜੋ ਮੈਨੂੰ ਬਹੁਤ ਪਰੇਸ਼ਾਨ ਕਰੀ ਜਾ ਰਿਹਾ ਹੈ ਉਹ ਇਹ ਕਿ ਅੰਮਾਂ ਦਾ ਇਹਨਾਂ ਲੜਕੀਆ ਨਾਲ ਤੇ ਖਾਸ ਕਰਕੇ ਨਿਰਮਲ ਨਾਲ ਕੀ ਰਿਸ਼ਤਾ ਹੈ, ਉਸ ਨੂੰ ਕੀ ਡਰ ਸੀ? ਇਕ ਕਿਰਾਏਦਾਰ ਮਾਲਕ ਮਕਾਨ ਤੋਂ ਇਸਤਰਾਂ ਤਾਂ ਨਹੀਂ ਡਰਦਾ ਤੇ ਇਹ ਤਵਾਇਫ ਤੇ ਅੰਮਾਂ ਵਿਚਲਾ ਕੀ ਭੇਦ ਹੈ? ਇਮਤਿਆਜ਼ ਨਾਲ ਵੀ ਹੋਰ ਹੋਰ ਗੱਲਾਂ ਵਿਚ ਰੁਝਾ ਰਿਹਾ, ਇਹ ਪੁਛਣਾਂ ਹੀ ਭੁਲ ਗਿਆ ਕਿ ਇਸ ਮਾਲਕ ਮਕਾਨ ਨੂੰ ਸਾਰੇ ਅੰਮਾਂ ਕਿਉਂ ਕਹਿੰਦੇ ਹਨ? ਨਿਰਮਲ ਨੂੰ ਕਿਸ ਗੱਲ ਖਤਰਾ ਸੀ ਜੋ ਉਸਨੂੰ ਦਿਲੀ ਅਚਾਨਕ ਛਡਣੀ ਪਈ? ਮੈਨੂੰ ਖੁਦ ਨੂੰ ਇਸ ਉਲਝਦੀ ਕਹਾਣੀ ਤੋਂ ਡਰ ਲਗਣ ਲਗਾ ਹੈ।

ਸਾਈਮਨ ਸਾਹਿਬ ਨੇ ਮੇਰੇ ਮੋਢੇ ਤੇ ਵਡੇਪਣ ਦਾ ਹੱਥ ਰਖਿਆ ਹੈ, ਇਸ ਲਈ ਆਪਣੀ ਸਾਰੀ ਦੀ ਸਾਰੀ ਕਾਰਗੁਜ਼ਾਰੀ ਉਨਾਂ ਨਾਲ ਸਾਂਝੀ ਕਰ ਰਿਹਾ ਹਾਂ।

'ਛੋਟੇ ਭਾਈ ਅੰਮਾਂ ਕਿਸ ਬਲਾ ਦਾ ਨਾਮ ਹੈ, ਜਿਸਤੋਂ ਲੜਕੀਆਂ ਐਨਾਂ ਖੌਫਜ਼ਦਾ ਹਨ, ਪਤਾ ਕਰਨਾ ਚਾਹੀਦੈ।'

'ਭਾਈ ਸਾਹਿਬ, ਅਜੇ ਉਹ ਮੌਕਾ ਨਹੀਂ ਆਇਆ, ਅਗਲੇ ਮੰਗਲਵਾਰ ਦੇਖਦੇ ਆਂ ਸ਼ਮੀਮ ਕੀ ਕਹਿੰਦੀ ਹੈ, ਫਿਰ ਕੋਈ ਪਰੋਗਰਾਮ ਬਣਾਵਾਗੇ, ਐਵੇਂ ਬਾਕੀ ਲੜਕੀਆਂ, ਖਾਸ ਕਰ ਸ਼ਮੀਮ ਤੇ ਕੋਈ ਜ਼ੋਫ਼ ਆਵੇ, ਅੱਛਾ ਨਹੀਂ'।

'ਹਾਂ ਬਾਤ ਤਾਂ ਤੇਰੀ ਦਰੁਸਤ ਐ, ..... ਲੇਕਿਨ ਨਿਰਮਲ ਦੀ ਤਵਾਇਫ ਦੇ ਘਰ ਰਹਿਣ ਦੀ ਮਜ਼ਬੂਰੀ ਮੇਰੇ ਪਲੇ ਨਹੀਂ ਪੈਂਦੀ। ਬੰਦਾ ਬਦ ਨਾਂ ਸਹੀ ਬਦਨਾਮ ਤਾਂ ਜ਼ਰੂਰ ਹੋ ਜਾਂਦੈ' ਬੜੀ ਸੋਚ ਤੋਂ ਬਾਦ ਉਨਾਂ ਕਿਹਾ।

ਬਹੁਤ ਮਿਹਨਤ ਕੀਤੀ ਹੈ ਇਸ ਹਫਤੇ ਮੈਂ। ਸਾਰੀਆਂ ਬੁਕਸ ਅਪਟੂਡੇਟ ਕਰ ਲਈਆਂ ਹਨ ਤੇ ਵਿਚੋਂ ਟਾਈਮ ਕਢ ਕੇ ਸੀਏ ਸਾਹਿਬ ਪਾਸ ਵੀ ਜਾ ਆਇਆ ਹਾਂ। ਮੇਰੇ ਵਿਚ ਐਨਾਂ ਉਤਸ਼ਾਹ ਕਾਹਤੋਂ ਤੇ ਕਿਉਂ ਆ ਗਿਆ ਹੈ ਮੈਨੂੰ ਖੁਦ ਨੂੰ ਸਮਝ ਨਹੀਂ ਆ ਰਹੀ। ਹਾਂ, ਹਰ ਕੰਮ ਮੈਂ ਨਠ ਨਠ ਕੇ ਜ਼ਰੂਰ ਕੀਤਾ ਹੈ, ਅਜਬ ਜਿਹੀ ਕਾਹਲ ਹੈ ਜਿਵੇਂ ਜਲਦੀ ਕਰਨ ਨਾਲ ਮੰਗਲਵਾਰ ਜਲਦੀ ਆ ਜਾਣ ਵਾਲਾ ਹੈ। ਬਹੁਤਾ ਨਾਂ ਸੋਚਣ ਦੀ ਕੋਸ਼ਸ਼ ਕਰਦਾ ਹਾਂ ਪਰ ਏਦਾਂ ਕਦੋਂ ਹੁੰਦਾ ਹੈ, ਦਿਮਾਗ ਹੈ ਕਿ ਬਾਰ ਬਾਰ ਓਧਰ ਨੂੰ ਹੀ ਦੌੜਦਾ ਹੈ ਜਿਧਰੋਂ ਵਰਜੋ।

.....ਮੰਗਲਵਾਰ ਦਾ ਦਿਨ ਆ ਢੁਕਾ ਹੈ ਤੇ ਮੇਰੀ ਉਮੀਦ ਸਿਖਰਾਂ ਤੇ ਪਹੁੰਚ ਚੁਕੀ

ਹੈ। ਚੰਦ ਇਕ ਘੰਟਿਆਂ ਦੀ ਹੀ ਤਾਂ ਗਲ ਹੈ, ਸਭ ਦੁਧ ਪਾਣੀ ਨਿਤਰ ਕੇ ਸਾਹਮਣੇ ਆ ਜਾਵੇਗਾ। ਮੇਰੇ ਫਜ਼ੂਲ ਕਿਸਮ ਦੇ ਸਵਾਲਾਂ ਨੂੰ ਸਹੀ ਜਵਾਬ ਮਿਲ ਜਾਵੇਗਾ,'ਨਿਰਮਲ' ਦਾ ਨਿਰਮਲ ਅਕਸ ਉਘੜਕੇ ਮੇਰੇ ਸਾਹਮਣੇ ਆਣ ਖਲੋਵੇਗਾ ਤੇ ਮੈਂ ਸਾਈਮਨ ਸਾਹਿਬ ਦੇ ਸਾਰੇ ਸਵਾਲਾਂ ਦਾ ਜਵਾਬ ਦੇਣ ਦੇ ਕਾਬਲ ਹੋ ਜਾਵਾਂਗਾ। ਰਹਿਮਤਾਂ ਦੇ ਦਾਤਿਆ! ਸ਼ਮੀਮ ਦੇ ਮੂੰਹੋਂ ਮੇਰੀ 'ਨਿਰਮਲ' ਲਈ ਚੰਗਾ ਚੰਗਾ ਬੁਲਵਾਵੀਂ।

.....ਰੈਸਟੋਰੈਂਟ ਵਿਚ ਬਿਨਾਂ ਆਰਡਰ ਦਿਤਿਆਂ ਬੈਠਣਾ ਬੜਾ ਅਜੀਬ ਜਿਹਾ ਲਗਦਾ ਹੈ। ਬਹਿਰਾ ਹਰ ਵਕਤ ਇਕ ਚੋਰੀ ਅੱਖ ਤੁਹਾਡੇ ਤੇ ਰਖਦਾ ਹੈ ਸ਼ਾਇਦ ਕਹਿੰਦਾ ਹੋਏਗਾ ਇਹ ਵਿਹਲੜਾਂ ਦੇ ਵਕਤ ਟਪਾਉਣ ਦੀ ਜਗਾਹ ਨਹੀਂ। ਸ਼ਮੀਮ ਸਾਹੋ ਸਾਹ ਹੋਈ, ਇਕ ਬੈਗ ਹਥ ਵਿਚ ਲਈ ਆ ਮੇਰੇ ਸਾਹਮਣੇ ਬੈਠਦੀ ਹੈ ਤੇ ਮੈਨੂੰ ਬਗੈਰ ਪੁਛਿਆਂ ਹੀ ਬਹਿਰੇ ਨੂੰ ਇਸ਼ਾਰਾ ਕਰ ਬੁਲਾਉਂਦੀ ਹੈ,'ਦੋ ਪਲੇਟ ਗਰਮ ਸਮੋਸੇ ਔਰ ਚਾਏ ਲਾਓ' ਤੇ ਦੂਜੇ ਹੀ ਸਾਹੇ ਮੈਨੂੰ ਸੰਬੋਧਨ ਕਰਦੀ ਕਹਿੰਦੀ ਹੈ 'ਸੌਰੀ ਸੌਰੀ, ਆਈ ਐਮ ਲੇਟ, ਸੋ ਸੌਰੀ। ਬਸ ਅੰਮਾਂ ਜਾਨੇ ਕਾ ਨਾਮ ਹੀ ਨਹੀਂ ਲੇ ਰਹੀ ਥੀ, ਸ਼ੀ ਹੈਜ਼ ਜਸਟ ਲ਼ੈਫਟ। ਅਬ ਵੋ ਦੋ ਤੀਨ ਘੰਟੇ ਤੋ ਵਾਪਸ ਆਨੇ ਵਾਲੀ ਨਹੀਂ ਹੈ, ਥੈਂਕ ਗੌਡ, ਅਲਾਹ ਕਾ ਲਾਖ ਲਾਖ ਸ਼ੁਕਰ ਹੈ, ਆਈ ਵਾਜ਼ ਸੋ ਵਰੀਡ, ਅਗਰ ਵੋ ਨਾ ਜਾਤੀ ਤੋ? ਆਈ ਕੁਡ ਨੋਟ ਹੈਵ ਮੇਡ ਇਟ ਟੁਡੇ, ਬੱਟ ਯੂ ਅੰਡਰਸਟੈਂਡ ਨਾਂ'।

ਮੈਂ ਏਹ ਸਭ ਖਾਮੋਸ਼ੀ ਨਾਲ ਸੁਣੀ ਜਾ ਰਿਹਾ ਹਾਂ ਕਿਉਂਕਿ ਸ਼ਮੀਮ ਨੇ ਮੈਨੂੰ ਤਾਂ ਅਜੇ ਚਾਂਸ ਹੀ ਨਹੀਂ ਦਿਤਾ। 'ਲੇਕਿਨ ਆਪ ਤੋ ਕਹਿ ਰਹੀ ਥੀਂ ਕਿ ਅੰਮਾਂ ਕਹੀਂ ਬਾਹਿਰ ਜਾਨੇ ਵਾਲੀ ਕੁਛ ਇਕ ਦਿਨੋਂ ਕੇ ਲੀਏ?'

'ਹਾਂ, ਉਸਨੇ ਆਪਨਾ ਪਰੋਗਰਾਮ ਬਦਲ ਲੀਆ, ਪਤਾ ਨਹੀਂ ਕਿਉਂ?' ਤੇ ਫਿਰ ਆਪੇ ਹੀ ਜਵਾਬ ਦਿੰਦਿਆਂ ਕਹਿੰਦੀ ਹੈ, 'ਸ਼ਾਇਦ ਨਿਰਮਲ ਔਰ ਸਬ੍ਰਾ ਕੇ ਜਾਨੇ ਕੇ ਬਾਦ, ਜ਼ਿਆਦਾ ਬਾਹਿਰ ਨਹੀਂ ਜਾਨਾ ਚਾਹਿਤੀ ਹੋਂਗੀ, ਅੰਮਾਂ ਕੇ ਦਿਲ ਮੇਂ ਕਿਆ ਹੈ ਸਿਰਫ ਵਹੀ ਜਾਨਤੀ ਹੈ। ਅਭੀ ਰੀਲੈਕਸ, ਵੋ ਦੋ ਤੀਨ ਘੰਟੇ ਦੂਸਰੇ ਘਰ ਪੇ ਰਹੇਗੀ। ਸੌਰੀ ਸੌਰੀ ਮੈਂ ਯੇ ਉਰਦੂ ਮੇਂ ਫਿਰ ਸੇ ਬਾਤ ਕਰਨੇ ਲਗੀ। ਸੌਰੀ, ਮੈਨੂੰ ਨਿਰਮਲ ਨੇ ਤਾਕੀਦ ਕੀਤੀ ਸੀ ਕਿ ਪੰਜਾਬੀ ਵਿਚ ਗੱਲ ਕਰਿਆ ਕਰਾਂ।..... ਮੇਰੀ ਮਾਂ ਲਾਹੌਰ ਦੀ ਜੰਮਪਲ ਹੈ, ਬੜੀ ਗਜ਼ਬ ਦੀ ਪੰਜਾਬੀ ਬੋਲਦੀ ਏ। ਸਾਡੀ ਮਾਂਵਾਂ ਧੀਆਂ ਦੀ ਗਲ ਸਦਾ ਪੰਜਾਬੀ ਵਿਚ ਹੀ ਹੋਇਆ ਕਰਦੀ ਐ। ਮੈਂ ਬਾਰਾਂ ਸਾਲ ਦੀ ਸੀ ਜਦ ਮੇਰੇ ਅੱਬਾ ਅੱਲਾਹ ਨੂੰ ਪਿਆਰੇ ਹੋ ਗਏ ਸਨ ਪਰ ਅੰਮੀ ਨੇ ਸਿਦਕ ਨਹੀਂ ਛੋੜਿਆ। ਤਿੰਨਾਂ ਭੈਣਾਂ ਨੂੰ ਕਿਸੇ ਨਾਂ ਕਿਸੇ ਤਰਾਂ ਪਾਲ ਹੀ ਲਿਆ। ਨਿਰਮਲ ਕਹਿੰਦੀ ਹੁੰਦੀ ਸੀ ਤੁਹਾਡੀ ਪੰਜਾਬੀ ਬਾਰੇ, ਕਹਿੰਦੀ ਸੀ ਮਨ ਮੋਹ ਲੈਣ ਵਾਲੀ ਪੰਜਾਬੀ ਬੋਲਦੇ ਓ, ਆਸ਼ਕ ਸੀ ਉਹ ਤੁਹਾਡੇ ਲਹਿਜੇ ਤੇ'।

ਨਿਰਮਲ ਲਈ 'ਸੀ' ਵਰਤਣਾ ਅਜੀਬ ਜਿਹਾ ਲਗਿਆ, ਜਿਵੇਂ ਉਹ ਬੀਤ ਚੁਕੀ ਹੋਵੇ, ਦਰਅਸਲ ਉਹ ਤਾਂ ਹਰ ਲਮਹਾ ਮੇਰੇ ਆਸ ਪਾਸ ਹੀ ਹੈ। 'ਤਾਂ ਅੱਛਾ ਅੰਮੀ ਜਾਨ



ਕਾ ਦੂਸਰਾ ਘਰ ਵੀ ਹੈ?' ਮੈਂ ਐਵੇਂ ਗਲ ਅਗਾਂਹ ਤੋਰੀ ਰਖਣ ਲਈ ਪੁਛਿਆ, ਵੈਸੇ ਮੈਂ ਅੰਮਾਂ ਦੀ ਜਾਇਦਾਦ ਤੋਂ ਕੀ ਲੈਣਾ ਸੀ, ਮੇਰੇ ਦਿਮਾਗ ਵਿਚ ਤਾਂ ਇਕ ਹੀ ਡਰ ਸੀ ਕਿਕਿਤੇ ਨਿਰਮਲ ਤੇ ਸਬ੍ਰਾ ਨੂੰ ਓਥੇ ਨਾਂ ਸ਼ਿਫਟ ਕਰ ਦਿਤਾ ਹੋਵੇ ਤੇ ਉਸੇ ਹੀ ਦਮ ਖਿਆਲ ਆਇਆ ਕਿ ਨਿਰਮਲ ਤਾਂ ਲੁਧਿਆਣੇ ਚਲੇ ਗਈ ਹੈ ਤੇ ਸਬ੍ਰਾ ਵਲ ਮੇਰਾ ਅਜੇ ਦਿਮਾਗ ਨਹੀਂ ਸੀ ਪਹੁੰਚਿਆ।

'ਅੰਮਾਂ ਏਕ ਬੜੇ ਸੇਠ ਕੀ ਰਖੇਲ ਹੈ ਤਕਰੀਬਨ ਬਾਰਾਹ ਪੰਦਰਾ ਸਾਲ ਸੇ। ਸੇਠ ਨੇ ਉਸਨੂੰ ਫਾਰਮ ਹਾਊਸ ਭੀ ਲੈਕੇ ਦਿਤਾ ਹੋਇਆ, ਉਥੇ ਉਹ ਕਿਸੇ ਨੂੰ ਜਾਣ ਦੀ ਇਜ਼ਾਜਤ ਨਹੀਂ ਦਿੰਦੀ। ਐਹ ਮਕਾਨ ਜਿਸ ਵਿਚ ਅਸੀਂ ਰਹਿੰਦੀਆਂ ਇਹ ਵੀ ਉਸ ਸੇਠ ਦਾ ਹੀ ਹੈ ਤੇ ਅੰਮਾਂ ਦੇ ਪਾਸ ਇਕ ਕੋਠਾ ਵੀ, ਜਿਥੇ ਖ਼ੂਬ ਮੁਜਰਾ ਵਗੈਰਾ ਹੁੰਦਾ ਐ। ਖਤਰਨਾਕ ਔਰਤ ਹੈ, ਬਹੁਤ ਬਥੇਰੇ ਗੁੰਡਿਆਂ ਦੀ ਰੋਟੀ ਚਲਦੀ ਹੈ ਉਸਦੇ ਤੋਂ। ..... ਪਰ ਛਡੋ ਜੀ ਆਪਾਂ ਕੀ ਲੈਣਾ ਐਂ' ਤੇ ਉਹ ਚਾਹ ਬਣਾਉਣ ਲਗਦੀ ਹੈ, ਸਮੋਸਿਆਂ ਦੀ ਪਲੇਟ ਮੇਰੇ ਮੋਹਰ ਨੂੰ ਸਰਕਾਉਂਦੀ ਹੈ।

ਮੈਂ ਸੋਚਦਾ ਸੀ ਕਿ ਮੈਂ ਬਹੁਤ ਜ਼ਿਆਦਾ ਬੋਲਦਾਂ, ਪਰੰਤੂ ਐਥੇ ਤਾਂ ਹਰ ਕੋਈ ਛੋਟੇ ਜਿਹੇ ਸਵਾਲ ਪਿਛੇ ਲੰਬੀਆਂ ਲੰਬੀਆਂ ਕਹਾਣੀਆਂ ਜੋੜ ਸੁਣਾਉਂਦਾ ਲਗਦਾ ਹੈ।

ਭਰ ਮਿਰਚਾਂ ਸਮੋਸੇ ਤੇ ਛੋਲਿਆਂ ਨਾਲ ਹੋਰ ਹਰੀ ਮਿਰਚ ਨੂੰ ਦੰਦਾਂ ਥਲੇ ਚਬਾ 'ਸੀ ਸੀ' ਕਰਦੀ ਸ਼ਮੀਮ ਸੋਹਣਾ ਨਜ਼ਾਰਾ ਖਿਚ ਰਹੀ ਹੈ ਮੈਨੂੰ ਆਪਣੇ ਹਾਲਾਤ ਤੇ ਮੁਸਕਰਾਉਂਦਿਆਂ ਦੇਖ,'ਹਾਏ ਏਹ ਮਿਰਚ ਕਿੰਨੀ ਕੌੜੀ ਹੈ' ਕਹਿੰਦਿਆ ਖਾਈ ਵੀ ਜਾ ਰਹੀ ਹੈ ਤੇ ਮੈਂ ਇਹ ਸਭ ਖਾਮੋਸ਼ੀ ਨਾਲ ਦੇਖੀ ਜਾ ਰਿਹਾ ਹਾਂ। ਤਰਸ ਵੀ ਆਉਂਦਾ ਹੈ ਤੇ ਹਾਸਾ ਵੀ।

ਸਮੋਸਿਆਂ ਦੀ ਪਲੇਟ ਨਾਲ ਲੜਾਈ ਆਖਰ ਖਤਮ ਹੋ ਗਈ ਦੇਖ, ਮੇਰਾ ਮਨ ਮੇਨ ਮੁੱਦੇ ਵਲ ਨੂੰ ਮੁੜਣ ਨੂੰ ਕਰਦਾ ਹੈ ਤੇ ਮੈਂ ਪੁਛਣਾ ਸ਼ੁਰੂ ਕਰਦਾ ਹਾਂ, ' ਸ਼ਮੀਮ ਜੀ, ਨਿਰਮਲ ਨੂੰ ਐਥੋਂ ਕਿਉਂ ਜਾਣਾ ਪਿਆ?'

'ਇਟਸ ਏ ਲੌਂਗ ਸਟੋਰੀ, ਪਰ ਘਬਰਾਇਉ ਨਹੀਂ, ਅੰਮਾਂ ਇਜ਼ ਨੌਟ ਗੋਇੰਗ ਟੂ ਕਮ ਬੈਕ ਫਾਰ, ਕਮ ਸੇ ਦੋ ਘੰਟੇ, ਸੋ ਜਸਟ ਰੀਲੈਕਸ'।

'ਅੱਛਾ ਮੈਂ ਤੁਹਾਨੂੰ ਸਾਰੀ ਸਟੋਰੀ ਦਸਦੀ ਆਂ .....ਨਿਰਮਲ, ਪੂਅਰ ਗਰਲ, ਨੋਟ ਟੂ ਬਲੇਮ, ਨਹੀਂ ਨਹੀਂ, ਨੌਟ ਈਵਨ ਵਨ ਪਰਸੈਂਟ, ਉਹ ਤਾਂ ਵਿਚਾਰੀ ਐਵੇਂ ਈ ਫਸ ਗਈ ਸੀ ਇਸ ਸਾਲੀ ਅੰਮਾਂ ਦੇ ਚੁੰਗਲ ਵਿਚ। ਪਿਛਲੇ ਤੋਂ ਪਿਛਲੇ ਹਫਤੇ ਬੁਧਵਾਰ, ਯੈਸ ਡੈਫੀਨੈਟਲੀ ਇਟ ਵਾਜ਼ ਵੈਡਨੈਸਡੇ, ਸਬ੍ਰਾ ਸੇਠ ਕੇ ਸਾਥ ਚਲ਼ੀ ਗਈ, ਬੇਚ ਦੀ ਗਈ, ਐਵੇਂ ਹੀ ਥੋੜਾ ਬਹੁਤ ਰੋਣ ਦਾ ਡਰਾਮਾ ਕੀਤਾ ਸੀ ਉਸ, ਮੈਨੂੰ ਪਤਾ ਓਦਾਂ ਉਹ ਸੇਠ ਦੇ ਨਾਲ ਜਾਣ ਨੂੰ ਖੁਸ਼ ਸੀ ਨਿਰਮਲ ਦੇ ਬੁਰਾ ਭਲਾ ਕਹਿਣ ਦਾ ਜ਼ਰਾ ਅਸਰ ਨਹੀਂ ਸੀ ਹੋਇਆ ਉਸਤੇ'।

ਮੈਂ ਜਾਨਣ ਨੂੰ ਉਤਾਵਲਾ ਹੋ ਰਿਹਾ ਸਾਂ ਕਿ ਇਹ ਕਿੰਨੀ ਦੇਰ ਹੋਰ ਤਮਹੀਦ ਹੀ

ਕਰਦੀ ਰਹੇਗੀ ਯਾ ਅਸਲੀ ਮੁੱਦੇ ਵਲ ਵੀ ਪਰਤੇਗੀ? ਉਹ ਫਿਰ ਤੋਂ ਕਹਿਣਾ ਸ਼ੁਰੂ ਕਰਦੀ ਹੈ, 'ਨਿਰਮਲ ਮੇਰੇ ਸਭ ਤੋਂ ਵਧ ਕਰੀਬ ਸੀ, ਮੇਰੀ ਤੇ ਉਸਦੀ ਤਕਰੀਬਨ ਹਰ ਗਲ ਸਾਂਝੀ ਹੁੰਦੀ ਸੀ। ਉਸ ਦਿਨ ਅਸੀਂ ਆਪਣੇ ਕਮਰੇ ਵਿਚ ਬੈਠੀਆਂ ਗੱਪ ਛੱਪ, ਲੜਕੀਆਂ ਵਾਲੀਆਂ..... ਯੂ ਨੋ, ਕਰ ਰਹੀਆਂ ਸਾਂ ਕਿ ਮਿਤਲ ਅੰਮਾਂ ਨੂੰ ਮਿਲਣ ਆਇਆ ਤੇ ਅੰਮਾਂ ਨਾਲ ਕਾਫੀ ਦੇਰ ਪਤਾ ਨਹੀਂ ਕੀ ਗੱਲਾਂ ਕਰਦਾ ਰਿਹਾ। ਨਿਰਮਲ ਓਦਾਂ ਸਮਝ ਗਈ ਸੀ ਕਿ ਕੀ ਕਹਿਣ ਆਇਆ ਹੋਵੇਗਾ ਉਹ ਕਮੀਨਾਂ, ਬਾਸਟਰਡ ਤੁਹਾਨੂੰ ਬਹੁਤ ਜੈਲ਼ਸੀ ਕਰਦੈ, ਵੀ ਨੋ ਦੈਟ। ਓਦਣ ਤੁਹਾਡੀ ਡੇਟ ਤੋਂ ਬਾਦ, ਹੀ ਵੈਂਟ ਮੈਡ, ਪਰ ਸ਼ੇਰਨੀ, ਹਿਟ ਹਿਮ ਬੈਕ, ਖੂਬ ਮਜ਼ਾ ਚਖਾਇਆ ਸੀ ਓਸਨੇ। ਮੈਨੂੰ ਨਹੀਂ ਲਗਦਾ, ਹੀ ਹੈਜ਼ ਲਰੰਟ ਐਨੀ ਲੈਸਨ। ਸਾਲਾ ਕਮੀਨਾਂ'।

ਮੈਂ ਸੋਚ ਰਿਹਾ ਸਾਂ ਕਿ ਸ਼ਮੀਮ ਨੂੰ ਸਾਰਾ ਕਿਸਾ ਖੋਹਲ ਕੇ ਦਸਣ ਵਿਚ ਏਨੀ ਦੇਰ ਕਿਉਂ ਲਗ ਰਹੀ ਹੈ, ਜਲਦੀ ਜਲਦੀ ਨਾਲ ਇਹ ਕਿਉਂ ਨਹੀਂ ਦਸ ਦਿੰਦੀ ਕਿ ਨਿਰਮਲ ਕਿਥੇ ਹੈ, ਕੋਈ ਪਤਾ ਠਿਕਾਣਾ ਤਾਂ ਕਿ ਮੈਂ ਉਸਦੀ ਖੈਰੀਅਤ ਜਾਣ ਸਕਾਂ, ਬੱਸ। ਖਾਣ ਪੀਣ ਵਲੋਂ ਥੋੜਾ ਜਿਹਾ ਫਾਰਗ ਹੋ ਕੇ ਉਹ ਫਿਰ ਤੋਂ ਆਪਣਾ ਗਲਾ ਸਾਫ ਕਰਦੀ ਹੈ ਜਿਵੇਂ ਰਾਗੀ ਢਾਡੀ ਕਰਦੇ ਹਨ। 'ਸ਼ਮੀਮ ਸਮੋਸੇ ਦੀ ਇਕ ਪਲੇਟ ਹੋਰ ਹੋ ਜਾਏ?' ਉਸਦੀ ਮੁਸਕਾਨ ਦਸ ਰਹੀ ਸੀ ਕਿ ਉਹ ਮੇਰਾ ਉਤਾਵਲਾਪਨ ਸ਼ਾਇਦ ਸਮਝ ਗਈ ਸੀ ਤੇ ਉਸ ਆਪਣੇ ਪਰਸ ਵਿਚੋਂ ਕਿੰਨੇ ਹੀ ਪੇਪਰ ਕਢ ਟੇਬਲ ਤੇ ਰਖ ਲਏ।

'ਅੱਛਾ ਜੋ ਵੀ ਅੰਮਾਂ ਤੇ ਨਿਰਮਲ ਨਾਲ ਮੇਰੀਆਂ ਗੱਲਾਂ ਹੋਈਆਂ ਮੈਂ ਸਾਰੀਆਂ ਉਵੇਂ ਦੀਆਂ ਉਵੇਂ ਲਿਖ ਰਖੀਆਂ ਨੇ, ਮੈਂ ਸੋਚਿਆ ਜੇ ਟਾਈਮ ਨਾਂ ਮਿਲਿਆ ਤਾਂ ਤੁਸੀਂ ਆਪੇ ਹੀ ਪੜ੍ਹ ਲਉਗੇ ਪਰ ਹੁਣ ਤਾਂ ਆਪਣੇ ਪਾਸ ਬਥੇਰਾ ਟਾਈਮ ਐ..... ਜੇ ਤੁਹਾਨੂੰ ਜਲਦੀ ਨਹੀਂ ਤਾਂ?'

'ਨਹੀਂ ਸ਼ਮੀਮ ਆਰਾਮ ਸੇ, ਮੇਰੇ ਪਾਸ ਤਾਂ ਵਕਤ ਹੀ ਵਕਤ ਹੈ' ਮੈ ਕਿਹਾ। ਕੁਛ ਲਿਖੇ ਦਾ ਸਹਾਰਾ ਲੈ ਕੇ ਤੇ ਕੁਛ ਤਾਜ਼ਾ, ਆਖਰਕਾਰ ਸ਼ਮੀਮ ਕਹਿਣਾ ਸ਼ੁਰੂ ਕਰਦੀ ਹੈ।

'ਔਨ ਥਰਸਡੇ, ਲੜਕੀਆਂ ਸਾਰੀਆਂ ਬਾਹਰ ਚਲੇ ਗਈਆਂ ਸਨ ਤੇ ਮੈਂ ਈ ਸਾਂ ਘਰ ਇਕੱਲੀ, ਆਈ ਹੈਡ ਏ ਬਿਟ ਆਫ ਦੈਟ ਵੋਮਿਨ ਸਪੈਸੀਫਿਕ ਹੈਡਿਕ, ਸੋ ਮੈਂ ਆਪਣੇ ਕਮਰੇ ਵਿਚ ਹੀ ਸੀ। ਅੰਮਾਂ ਨੂੰ ਮਿਲਣ ਉਹਦੇ ਚਮਚੇ ਆਏ ਸਨ, ਸ਼ਾਇਦ ਅੰਮਾਂ ਨੇ ਸਲਾਹ ਲਈ ਸਦੇ ਹੋਣਗੇ। ਗੱਲ ਨਿਰਮਲ ਦੀ ਚਲ ਰਹੀ ਸੀ ਮੈਨੂੰ ਸਭ ਸੁਣਾਈ ਦੇ ਰਿਹਾ ਸੀ, ਆਈ ਵਾਜ਼ ਹੌਰੀਫਾਈਡ ਯੂ ਨੋ, ਮੈਨੂੰ ਲਗਦਾ ਅੰਮਾ ਦਾ ਸੇਠ ਵੀ ਉਥੇ ਹੀ ਸੀ ਸ਼ਾਇਦ। ਅੰਮਾ ਕਹਿ ਰਹੀ ਸੀ ਕਿ 'ਨਿਰਮਲ ਔਰੋਂ ਜੈਸੀ ਨਹੀਂ, ਬੜਾ ਮੁਸ਼ਕਲ ਹੈ ਇਤਨੀ ਜਲਦੀ ਹਾਥ ਨਹੀਂ ਆਨੇ ਵਾਲੀ ਵੋ, ਮਿਤਲ ਪਚੀਸ ਹਜ਼ਾਰ ਦੇਨੇ ਕੇ ਲੀਏ ਤਯਾਰ ਹੈ, ਕਲ ਹੀ ਆਇਆ ਥਾਮੇਰੇ ਪਾਸ। ਲੇਕਿਨ..... ਵੋ ਲੜਕੀ ਆਰਾਮ ਸੇ ਮਾਨਨੇ ਵਾਲੀ ਨਹੀਂ ਹੈ, ਬਹੁਤ ਉੜਤੀ ਹੈ ਅਭੀ ਤੋ ਵੋ'।

'ਤੋ ਅੰਮਾਂ ਸਰਦਾਰ, ਹਮ ਉਸਕੇ ਪਰ ਹੀ ਕਾਟ ਦੇਤੇ ਹੈਂ, ਕਿਤਨਾ ਵਕਤ ਲਗਤਾ



ਹੈ, ਫਿਰ ਛੋੜ ਦੇਨਾਂ ਕਿਸੀ ਕੋਠੇ ਪਰ। ਸਾਰੀ ਉਮਰ ਕਮਾ ਕਰ ਦੇਗੀ, ਔਰ ਤੰਗ ਕਰੇਗੀ ਤੋ ਕਹੀਂ ਦੂਰ ਛੋੜ ਆਏਂਗੇ, ਸਾਲੀ ਕਾ ਪਤਾ ਠਿਕਾਣਾ ਹੀ ਨਹੀਂ ਚਲੇਗਾ'। ਕੋਈ ਚਮਚਾ ਅੰਮਾਂ ਨੂੰ ਖੁਸ਼ ਕਰਨ ਲਈ ਇਹ ਸਲਾਹ ਦੇ ਰਿਹਾ ਲਗਦਾ ਸੀ ਤੇ ਸ਼ਾਇਦ ਮੀਸਣਾ ਹਾਸਾ ਹਸ ਰਿਹਾ ਹੋਵੇਗਾ, ਜੋ ਉਸਦੀ ਸ਼ਰਾਰਤੀ ਆਵਾਜ਼ ਤੋ ਸਾਫ ਲਗ ਰਿਹਾ ਸੀ।

'ਅਰੇ ਬੇਵਕੂਫ ਕਭੀ ਤੋ ਦਿਮਾਗ ਸੇ ਕਾਮ ਲੇ ਲੀਆ ਕਰੋ, ਆਧੇ ਖਾਏ ਫਲ ਕੋ ਕੌਨ ਖਰੀਦੇਗਾ ..... ਹੂੰ ਤੁਮਾਰੀ ਬਾਤ ਭੀ ਠੀਕ ਹੈ ਅਗਰ ਸਮਝਾਨੇ ਸੇ ਮਾਨ ਜਾਏ ਤੋ ਬਿਹਤਰ, ਅੱਛਾ ਪੁਰਜ਼ਾ ਹੈ, ਹੂੰ ....ਮੇਰੇ ਦਿਮਾਗ ਮੇਂ ਹੈ ਏਕ ਸੇਠ ਹੈ ਜੋ ਇਸਕੋ ਪਸੰਦ ਕਰੇਗਾ, ਅੱਛਾ ਤੁਮ ਜਾਉ, ਇੰਨ ਸਭੀ ਕਾ ਯਹਾਂ ਮੇਲਾ ਲਗਾਨੇ ਕੀ ਜ਼ਰੂਰਤ ਨਹੀਂ, ਆਗੇ ਸੇ ਅਕੇਲੇ ਆਨਾਂ' ਉਸ ਵੱਡੇ ਚਮਚੇ ਨੂੰ ਕਿਹਾ ਹੋਏਗਾ ਸ਼ਾਇਦ।

ਇਹ ਸਾਰਾ ਕੁਝ ਦੁਹਰਾਉਂਦਿਆਂ ਸ਼ਮੀਮ ਜਿਹੀ ਦਲੇਰ ਕੁੜੀ ਨੇ ਵੀ ਅੱਖਾਂ ਭਰ ਲਈਆਂ ਸਨ। ਮੇਰੇ ਹੱਥ ਵਿਚ ਕਾਗਜ਼ ਦੇ ਟੁਕੜੇ ਥਮਾ, ਉਸ ਪਾਊਡਰ ਰੂਮ ਜਾਣਾ ਹੀ ਠੀਕ ਸਮਝਿਆ, ਇਹ ਕਹਿੰਦਿਆਂ ਕਿ'ਮੈਂ, ਤੁਹਾਡੀ ਪੰਜਾਬਣ ਤੋਂ ਸਿਖੀ ਪੰਜਾਬੀ ਵਿਚ ਹੀ, ਜਿਉਂ ਹੋਇਆਤਿਉਂ ਲਿਖ ਦਿਤਾ ਏ। ਮੈਨੂੰ ਉਹਦੇ ਵਾਂਗੂੰ ਕਸੀਦੇ ਤਾਂ ਨਹੀਂ ਲ਼ਿਖਣੇ ਆਉਂਦੇ। ਹਾਏ! ਕਿੰਨਾਂ ਪਿਆਰਾ ਲਿਖਦੀ ਸੀ ਉਹ'।

ਸੋਚਦਾਂ ਹਾਂ, ਕਹਾਣੀ ਬਿਲਕੁਲ ਫਿਲਮੀ ਬਣਦੀ ਜਾ ਰਹੀ ਹੈ ਨਿਰਮਲ ਨਾਲ ਕੀ ਹੋਇਆ ਜਾਨਣਲਈ ਮੇਰੇ ਜ਼ਿਹਨ ਨੂੰ ਕਿਹਨਾਂ ਕਿਹਨਾਂ ਰਾਹਾਂ ਤੋ ਗੁਜ਼ਰਨਾਂ ਹੋਏਗਾ। ਖੈਰ ਮੈਂ ਸ਼ਮੀਮ ਦਾ ਲਿਖਿਆ, ਤਰਤੀਬ ਵਾਈਜ਼ ਕਰ ਪੜਨਾਂ ਸ਼ੁਰੂ ਕਰਦਾ ਹਾਂ।

'ਅੰਮਾਂ ਰੂਥਲੈਸ ਐ ਇਹ ਮੈਂ ਜਾਣਦੀਆਂ ਪਹਿਲੇ ਹੀ, ਪਰ ਉਹਦੀ ਇਹ ਗੰਦਗੀ ਸੁਣਕੇ ਤਾਂ ਮੇਰਾ ਅੰਦਰ ਹੀ ਕੰਬ ਗਿਆ ਸੀ ਤੇ ਮੈਂ ਫੈਸਲਾ ਕਰ ਲਿਆ ਸੀ ਕਿ ਮੈਂ ਬਚਾਵਾਂਗੀ ਨਿਰਮਲ ਨੂੰ ਇਸ ਕੁਤੀਆ ਦੇ ਚੁੰਗਲ ਚੋਂ, ਭਾਵੇਂ ਮੇਰੀ ਜਾਨ ਹੀ ਕਿਉਂ ਨਾ ਚਲੀ ਜਾਵੇ। ਮੇਰਾ ਵੀ ਦਿਮਾਗ ਕੰਮ ਕਰ ਗਿਆ ਸੀ ਉਸ ਵਕਤ ਤੇ ਮੈਂ ਸੋਚਿਆ ਕਿ ਤਾਕਤ ਨਾਲੋਂ ਪਿਆਰ ਵਾਲਾ ਹੀ ਤਰੀਕਾ ਕਿਉਂ ਨਾ ਵਰਤ ਕੇ ਦੇਖ ਲਿਆ ਜਾਵੇ। ਮੈਂ ਸਿਧਾ ਅੰਮਾਂ ਦੇ ਕਮਰੇ ਵਿਚ ਚਲੇ ਗਈ ਤੇ ਕਿਹਾ, 'ਅੰਮੀ ਜਾਨ, ਮੈਨੇ ਆਪ ਕੀ ਸਾਰੀ ਬਾਤੇਂ ਸੁਨ ਲੀ ਹੈਂ, ਆਪ ਪਲੀਜ਼ ਮੇਰੀ ਏਕ ਬਾਤ ਸੁਨ ਲੀਜੇ'।

ਅੰਮੀ ਜਾਨ ਪਹਿਲਾਂ ਤਾਂ ਤੈਸ਼ ਵਿਚ ਆ ਗਈ, ਪਰ ਪਲ ਹੀ ਬਾਦ ਬੜੀ ਠੰਡਕ ਨਾਲ ਬੋਲੀ, 'ਹਾਂ ਬੋਲ ਕਿਹਾ ਕਹਿਨਾ ਹੈ ਤੁਝੇ'।

ਤੇ ਮੈਂ ਝਿਜਕਦਿਆਂ ਕਿਹਾ, 'ਅੰਮੀ ਜਾਨ, ਪਿਛਲੇ ਤੀਨ ਸਾਲ ਸੇ ਮੈਂ ਇਸ ਘਰ ਕਾ ਸਾਰਾ ਇੰਤਜ਼ਾਮ ਕਰ ਰਹੀ ਹੂੰ, ਔਰ ਮੁਝੇ ਪਤਾ ਹੈ ਕਿ ਆਪ ਮੇਰੇ ਸੇ ਖੁਸ਼ ਭੀ ਹੋ, ਕਿਉਂਕਿ ਮੈਨੇ ਆਪ ਕੋ ਸ਼ਿਕਾਇਤ ਕਾ ਕਭੀ ਮੌਕਾ ਹੀ ਨਹੀਂ ਦੀਆ ਹੈ'।

'ਬਸ ਯੇਹ ਹੀ ਬਾਤ ਕਹਿਨੀ ਹੈ ਤੁਝੇ?' ਮੇਰੀ ਗੱਲ ਨੂੰ ਬੇਧਿਆਨੀ ਨਾਲ ਸੁਣਦਿਆਂ ਉਸ ਕਿਹਾ।

'ਨਹੀਂ ਅੰਮੀ ਜਾਨ, ਮੈਂ ਨੇ ਆਪ ਸੇ ਬਹੁਤ ਕੁਛ ਸੀਖਾ ਹੈ , ਆਪ ਅਪਨੀ ਲੜਕੀਉਂ ਕੋ ਕਿਤਨਾ ਪਯਾਰ ਕਰਤੀ ਹੋ, ਹਮ ਸਭ ਜਾਨਤੀ ਹੈਂ'। ਮੈਂ ਇਕ ਦਮ ਮੂੰਹ ਖੋਹਲਣ ਤੋਂ ਡਰਦੀ ਵੀ ਸਾਂ।

'ਤੋ ਫਿਰ ਆਗੇ ਭੀ ਬੋਲੇਗੀ ਕਿਆ ਕਹਿਨਾ ਚਾਹਿਤੀ ਹੈ ਤੂ?' ਉਸਦੀ ਮੇਰੀਆਂ ਵਾਧੂ ਜਿਹੀਆਂ ਗੱਲਾਂ ਵਿਚ ਕੋਈ ਦਿਲਚਸਪਸੀ ਨਹੀਂ ਸੀ, ਇਹ ਮੈਂ ਵੀ ਜਾਣਦੀ ਸ਼ਾ।

'ਅੰਮੀ ਜਾਨ, ਆਪ ਨਿਰਮਲ ਬਾਰੇ ਸਹੀ ਫੈਸਲਾ ਨਹੀਂ ਲੇ ਰਹੇ ਹੋ, ਵੋ ਦੂਸਰੀ ਲੜਕੀਉਂ ਜੈਸੀ ਤੋ ਹੈ ਨਹੀਂ ਔਰ ਨਾ ਹੀ ਵੋ, ਔਰਾਂ ਕੀ ਤਰਹ ਯਹਾਂ ਪਰ ਆਈ ਹੈ। ਆਪ ਨੇ ਕਹਿ ਦੀਆ ਕਿ ਯੂੰ ਕਰ ਲੋ, ਤੋ ਕਿਆ ਮਾਨ ਜਾਏਗੀ ਵੋ? ਨਹੀਂ ਕਭੀ ਨਹੀਂ'।

'ਤੋ'

'ਪਹਿਲ਼ੀ ਬਾਤ ਤੋ ਯੇ ਹੈ ਨਿਰਮਲ ਬਹੁਤ ਕੀਮਤੀ ਹੀਰਾ ਹੈ ਜਿਸਕੋ ਆਪ ਕੌੜੀਉਂ ਕੇ ਦਾਮ ਬੇਚ ਦੇਨਾ ਚਾਹਤੋ ਹੋ। ਉਸਕਾ ਕਮ ਸੇ ਕਾਮ ਏਕ ਲਾਖ ਤੋ ਮਿਲਨਾ ਹੀ ਚਾਹੀਏ'। ਉਸਮੇਂ ਸੇ ਪਾਂਚ ਸਾਤ ਹਜ਼ਾਰ ਉਸਕੋ ਦੇ ਦੇਨਾਂ, ਵੋ ਭੀ ਖੁਸ਼ ਔਰ ਹਮ ਭੀ'। ਅੰਮਾਂ ਦੇ ਚਿਹਰੇ ਦਾ ਲਾਲ ਹੁੰਦਾ ਰੰਗ ਮੈਨੂੰ ਜ਼ਾਹਰਾ ਦਿਸ ਰਿਹਾ ਸੀ ਤੇ ਤੀਰ ਨਿਸ਼ਾਨੇ ਤੇ ਲਗਦਾ ਜਾ ਰਿਹਾ ਜਾਪਦਾ ਸੀ।

'ਔਰ ਦੂਸਰੇ ਆਪ ਕੋ 'ਅੰਮੀ ਜਾਨ' ਕਹਿਨੇ ਹੱਕ ਸਿਰਫ ਹਮਾਰਾ ਹੈ ਸਭੀ ਲੜਕੀਉਂ ਕਾ, ਔਰ ਵੋਹ ਜੋ ਗੁੰਡੇ ਹੈਂ ਨਾ ਆਪ ਕੇ,ਉਨਕੋ ਸਿਰਫ 'ਅੰਮਾਂ ਸਰਦਾਰ' ਕਹ ਕਰ ਬੁਲਾਨਾਂ ਚਾਹੀਏ, ਉਨਕੋ ਫਜੂਲ ਮਸ਼ਵਰੇ ਦੇਨੇ ਕਾ ਭੀ ਹੱਕ ਨਹੀਂ ਹੈ। ਆਪ ਉਨਕੇ ਸਰਦਾਰ ਹੋ। ਉਨਕਾ ਕਿਆ, ਸ਼ਰਾਬ ਪੀ ਲੀ, ਬਸ ਯੇ ਕਰ ਦੇਂਗੇ, ਵੋ ਕਰ ਦੇਂਗੇ, ਬਦਦਿਮਾਗ'।

.....'ਔਰ ਅੰਮੀ ਜਾਨ ਆਪ ਕੋ ਤੋ ਪਤਾ ਹੀ ਹੈ ਕਿ ਸਬ੍ਰਾ ਔਰ ਨਿਰਮਲ ਦੋਨੋਂ ਨੇ ਹੀ, ਮਿਤਲ ਕਾ ਕਾਮ ਛੋੜ ਦੀਆ ਹੈ, ਕਾਫੀ ਝਗੜਾ ਹੁਆ ਥਾ ਉਸਕੇ ਸਾਥ, ਵੋ ਇਨਕੀ ਸੈਲਰੀ ਨਹੀਂ ਦੇ ਰਹਾ ਥਾ ਦੋ ਤੀਨ ਮਹੀਨੇ ਸੇ। ਕਾਫੀ ਕਮੀਨਾਂ ਬਨੀਆ ਹੈ ਵੋ ਤੋ'।

ਅੰਮਾਂ ਬੜੀਆਂ ਸੋਚਾਂ ਵਿਚ ਪੈ ਗਈ ਜਾਪਦੀ ਸੀ ਤੇ ਫਿਰ ਇਕਦਮ ਬੋਲੀ, ਤਬੀ ਤੋ, ਅਬ ਸਮਝ ਮੇਂ ਸਾਫ ਆ ਰਹਾ ਹੈ। ਪਹਿਲੇ ਤੋ ਮਿਤਲ ਦਸ ਹਾਜ਼ਾਰ ਦੇ ਰਹਾ ਥਾ ਅਬ ਪੰਚੀਸ ਹਜ਼ਾਰ ਕਿਉਂ ਦੇ ਰਹਾ ਹੈ।.....ਹੂੰ।

'ਮੈਨੂੰ ਹੁਣ ਲੋਹਾ ਗਰਮ ਹੋ ਗਿਆ ਜਾਪਦਾ ਸੀ ਤੇ ਏਸੇ ਥੀਮ ਨੂੰ ਕੰਟੀਨਿਊ ਰਖਦਿਆਂ ਮੈਂ ਕਿਹਾ, ਮਿਤਲ ਤੇ ਨਿਰਮਲ ਕੀ ਤੋ ਇਕ ਪਲ ਵੀ ਨਹੀਂ ਬਨੇਗੀ'।

'ਬਾਤ ਤੋ ਤੇਰੀ ਮੇਂ ਦਮ ਹੈ ਸ਼ਮੀਮ,ਪਰ ਏਕ ਲਾਖ ..... ਅਰੇ ਏਕ ਲਾਖ ਕੌਨ ਦੇਗਾ, ਉਸਕਾ?'

'ਅੰਮੀ ਜਾਨ ਆਪ ਤੋ ਪਿਛਲੇ ਪਾਂਚ ਸਾਲ ਸੇ ਬਸ ਬੀਸ ਹਜ਼ਾਰ ਪੇ ਹੀ ਰੁਕੀ ਹੁਈ ਹੈਂ, ਉਸਕੇ ਬਾਹਰ ਸੋਚਤੀ ਹੀਨਹੀਂ। ਆਪਨੇ ਪਾਸ ਮਾਲ ਹੈ ਏ ਕਲਾਸ, ਖਰੀਦਾਰ ਮਿਲ



ਜਾਏਂਗੇ। ਬਹੁਤ ਹੈਂ, ਜ਼ਰੂਰਤਮੰਦ, ਅਮੀਰ ਸੇਠ, ਨਿਰਮਲ ਜੈਸੀ ਲੜਕੀ ਰੋਜ਼ ਤੋ ਨਹੀਂ ਮਿਲੇਗੀ'।

'ਅੱਛਾ ਲਗਾ, ਤੋ ਹਮਾਰੀ ਸ਼ਮੀਮ ਸੋਚਨੇ ਭੀ ਲਗੀ ਹੈ ਆਜਕਲ'।

'ਆਪ ਕੀ ਹੀ ਸੋਬਤ ਕਾ ਅਸਰ ਹੈ ਅੰਮੀ ਜਾਨ। ਵੈਸੇ ਭੀ ਮੈਂ ਆਪ ਕੋ ਬਤਾਨੇ ਹੀ ਵਾਲੀ ਥੀ ਕਿ ਵੋ ਤੋ ਔਰ ਆਗੇ ਪੜ੍ਹਨਾ ਚਾਹੀਤੀ ਹੈ, ਦੋ ਸਾਲ ਤੋ ਔਰ ਲਗ ਹੀ ਜਾਏਂਗੇ। ਜਿਤਨਾ ਮੈਂ ਜਾਨਤੀ ਹੂੰ, ਆਪ ਨੇ ਕਿਸੀ ਕੋ ਪੜ੍ਹਨੇ ਸੇ ਰੋਕਾ ਨਹੀਂ ਹੈ ਉਲਟਾ ਕਹਿਤੇ ਹੋ, ਪੜ੍ਹੋ'। ਮੈਨੂੰ ਪਤਾ ਸੀ ਕਿ ਇਹ ਅੰਮਾਂ ਦੀ ਦੁਖਦੀ ਰਗ ਸੀ ਉਹ ਜਵਾਨੀ ਵੇਲੇ ਚਾਹੁੰਦਿਆਂ ਹੋਇਆਂ ਵੀ ਖੁਦ, ਕੋਈ ਖਾਸ ਪੜ੍ਹ ਨਹੀਂ ਸੀ ਸਕੀ। ਮੈਨੂੰ ਲਗਾ ਕਿ ਮੇਰੀਆਂ ਗੱਲਾਂ ਦਾ ਥੋੜਾ ਬਹੁਤ ਅਸਰ ਜ਼ੂਰਰ ਹੋ ਗਿਆ ਲਗਦਾ ਸੀ ਕਿਉਂਕਿ ਹੁਣ ਉਸ ਦੇ ਚਿਹਰੇ ਤੇ ਹਲਕੀ ਜਿਹੀ ਮੁਸਕਾਣ ਸੀ ਮੇਰੇ ਨਾਲ ਗੱਲ ਕਰਦਿਆਂ।

'ਯੇ ਬਾਤੇਂ ਹਮਾਰੇ ਆਪਸ ਕੀ ਹੈਂ, ਯਾਦ ਰਖਨਾਂ ਕਿਸੀ ਸੇ ਕਹਿਨਾਂ ਨਹੀਂ' ਉਸਨੇ ਤਾੜਨਾਂ ਕਰਦਿਆਂ ਕਿਹਾ।

ਥੋੜੀ ਅਪਣਤ ਜਤਾਉਂਦਿਆਂ ਮੈਂ ਕਿਹਾ,'ਆਪਨੇ ਪਾਸ ਦੋ ਕਮਰੇ ਖਾਲੀ ਹੈਂ ਸਬ੍ਰਾ ਕੇ ਚਲੇ ਜਾਨੇ ਕੇ ਬਾਦ, ਮੈਂ ਨਿਰਮਲ ਕੇ ਸਾਥ ਸ਼ਿਫਟ ਹੋ ਗਈ ਹੂੰ'।

'ਅਛਾ ਠੀਕ ਹੈ, ਮੈਂ ਭੇਜ ਦੇਤੀ ਹੂੰ ਕਿਸੀ ਕੋ, ਦੋ ਤੀਨ ਦਿਨ ਮੇਂ, ।

ਸ਼ਮੀਮ ਨੇ ਅੰਮੀ ਜਾਨ ਨਾਲ ਹੋਏ ਵਾਰਤਾਲਾਪ ਦਾ ਹੂਬਹੂ ਨਕਸ਼ਾ ਖਿਚਕੇ ਰਖ ਦਿਤਾ ਸੀ ਤੇ ਮੇਰੀਆਂ ਅੱਖਾਂ ਸਾਹਮਣੇ 'ਅੰਮਾਂ' ਇਕ ਹੁਸ਼ਿਆਰ, ਵਿਗੜੀ ਤੇ ਤਾਕਾਤਵਰ ਔਰਤ ਦਾ ਨਕਸ਼ ਸਾਹਮਣੇ ਉਭਰ ਕੇ ਆਰਿਹਾ ਸੀ। ਸੋਚਦਾਂ ਸਾਂ ਕਿ ਕਿਵੇਂ ਇਕ ਔਰਤ ਹੀ ਔਰਤ ਨੂੰ ਵੇਚਣ ਦਾ ਕੰਮ ਕਰਦੀ ਹੈ।

ਏਨੇ ਨੂੰ ਕੇਅਰ ਫਰੀ ਐਟੀਟੂਇਡ ਵਾਲੀ ਝੂਮਦੀ ਸ਼ਮੀਮ ਪਰਤ ਆਈ ਸੀ ਤੇ ਉਸਦੀ ਕਹਾਣੀ ਸ਼ਾਇਦ ਅਜੇ ਖਤਮ ਨਹੀਂ ਸੀ ਹੋਈ, ਬਹਿਰੇ ਨੂੰ ਮੇਰੇ ਤੋਂ ਪੁਛੇ ਬਗੈਰ ਹੀ ਕਾਫੀ ਆਰਡਰ ਕਰ ਦਿਤਾ ਗਿਐ, 'ਅਰੇ ਬਹਿਰਾ, ਬਹਿਰਾ ਹੋ ਗਿਆ ਕਿਆ?ਇਧਰ ਆ, ਭਾਗੇ ਕਹਾਂ ਜਾ ਰਹਾ ਹੈ, ਕਾਫੀ ਕੇ ਸਾਥ ਦੋ ਪਲੇਟ ਗੁਲਾਬ ਜਾਮੁਨ ਭੀ, ਗਰਮ ਗਰਮ ਲਾਨਾ, ਅਬ ਜਾਉ, ਮੇਰੇ ਚਿਹਰੇ ਪੇ ਕੁਛ ਲਿਖਾ ਹੈ ਕਿਆ'।

'ਬੇਚਾਰਾ' ਮੈਂ ਕਹਿਣੋ ਨਾ ਰਹਿ ਸਕਿਆ।

ਸ਼ਮੀਮ ਨੇ ਫਿਰ ਤੋਂ ਕਹਾਣੀ ਨੂੰ ਅਰੰਭਿਆ, 'ਸ਼ਾਮ ਨੂੰ ਨਿਰਮਲ ਘਰ ਆਈ ਤਾਂ ਉਸਨੇ ਮੈਨੂੰ ਦਸਿਆ ਕਿ ਅਜ ਉਸ ਸਾਰਾ ਦਿਨ ਵੱਖ ਵੱਖ ਕਾਲਜਾਂ ਤੋਂ ਕੋਰਸ ਦਾ ਪਤਾ ਕਰਦਿਆਂ ਗੁਜ਼ਾਰਿਆ ਹੈ। ਮੈਨੂੰ ਪਤਾ ਨਹੀਂ ਸੀ ਲਗ ਰਿਹਾ ਕਿ ਨਿਰਮਲ ਨੂੰ ਕਿਵੇਂ ਤੇ ਕਦੋਂ ਦਸਾਂ? ਲ਼ੇਕਿਨ ਦਸਿਆਂ ਬਗੈਰ ਵੀ ਤਾਂ ਨਹੀਂ ਬਣਦਾ, ਗਿਲਝਾਂ ਉਸਦੇ ਸਿਰ ਤੇ ਮੰਡਲਾ ਰਹੀਆਂ ਸਨ।

ਮੈਂ ਸੋਚਿਆ ਚਲੋ ਬਾਹਿਰ ਜਾ ਕੇ ਸਹੀ ਮੌਕਾ ਦੇਖ ਦਸਾਂਗੀ ਤੇ ਮੈਂ ਉਸਨੂੰ ਕਿਹਾ 'ਚੱਲ ਉਠ ਨਿਰਮਲ ਬਾਜ਼ਾਰ ਵਲ ਚਲੀਏ, ਮੇਰਾ ਅਜ ਘਰਦਾ ਬਣਿਆਂ ਖਾਣ ਨੂੰ ਮਨ

ਨਹੀਂ' ਤੇ ਉਹ 'ਹਾਂ ਨਾਂ' ਕਰਦਿਆਂ ਮੇਰੇ ਨਾਲ ਤੁਰ ਪਈ।

ਉਸ ਤਿੰਨ ਕੁ ਕਹਾਣੀ ਵਾਂਗ ਲਿਖੇ ਕਾਗਜ਼ ਮੇਰੇ ਹੱਥ ਤੇ ਇਹ ਕਹਿੰਦਿਆਂ ਧਰ ਦਿਤੇ, 'ਲਉ ਆਪੇ ਪੜ੍ਹ ਲਉ ਮੇਰਾ ਇਹਨਾਂ ਨੂੰ ਫਿਰ ਤੋਂ ਪੜ੍ਹਨ ਨੂੰ ਜੀਅ ਨਹੀਂ ਕਰਦਾ'। ਤੇ ਮੈਂ ਬੜੇ ਹੀ ਗਹੁ ਨਾਲ ਪੜ੍ਹਨਾਂ ਸ਼ੁਰੂ ਕਰਦਾ ਹਾਂ ਜਿਵੇਂ ਸਕੂਲ ਵਿਚ ਪਾਠ ਪੜ੍ਹੀਦਾ ਹੈ।

'ਸ਼ਮੀਮ ਕੀ ਗਲ ਹੈ, ਬਈ ਅਜ ਬੜਾ ਅਜੀਬ ਜਿਹਾ ਬੀਹੇਵ ਕਰ ਰਹੀ ਐਂ?' ਉਸ ਮੇਰੇ ਚਿਹਰੇ ਤੇ ਆਉਂਦੇ ਜਾਂਦੇ ਉਤਾਰ ਚੜਾਅ ਦੇਖਦਿਆਂ ਸਵਾਲ ਕੀਤਾ ਤੇ ਅਸੀਂ ਹੌਲੀ ਹੌਲੀ ਤੁਰਦੀਆਂ ਪਾਰਕ ਦੀ ਇਕ ਨਵੇਕਲੀ ਜਿਹੀ ਗੁਠ ਵਿਚ ਜਾ ਕੇ ਬੈਠ ਗਈਆਂ।

ਮੈਂ ਉਸਨੂੰ ਇਕ ਦਮ ਸ਼ੌਕ ਨਹੀਂ ਦੇਣਾ ਚਾਹੁੰਦੀ ਸਾਂ ਇਸਲਈ ਥੋੜਾ ਘੁੰਮਾ ਫਿਰਾ ਕਹਿਣ ਦੀ ਕੋਸ਼ਸ਼ ਕਰ ਰਹੀ ਸਾਂ, 'ਅਛਾ ਨਿਰਮਲ, ਤੂੰ ਮੈਨੂੰ ਆਪਣੀ ਖਾਸ ਦੋਸਤ ਹੀ ਨਹੀਂ ਬਲਕੇ ਸਿਸਟਰ ਸਮਝਦੀ ਏਂ ਨਾਂ, ਦੈਂਨ ਲਿਸਨ ਟੂ ਵਟ ਆਈ ਸੇ, ਐਂਡ ਲਿਸਨ ਵੈਰੀ ਕੇਅਰਫੁਲੀ। ਆਈ ਡੌਂਟ ਨੋ ਵੇਅਰ ਟੂ ਸਟਾਰਟ'।

'ਸ਼ਮੀਮ, ਆਹ ਇੰਗਲਿਸ਼ ਨੂੰ ਫੇਰ ਮੂੰਹ ਮਾਰ ਲਈਂ, ਪਹਿਲਾਂ ਮੈਨੂੰ ਸਿਧਾ ਸਿਧਾ ਦਸ ਕੀ ਕਹਿਣਾ ਚਾਹੁੰਦੀ ਏਂ, ਪੰਜਾਬੀ ਸੂਟ ਕਰੂਗੀ ਤੈਨੂੰ'।

ਤੇ ਮੈਂ ਸਾਰਾ ਦਾ ਸਾਰਾ ਕਿੱਸਾ ਉਸਨੂੰ ਸੁਣਾ ਦਿਤਾ ਸੀ। ਉਸਨੂੰ ਬਹੁਤ ਗੱਸਾ ਆਇਆ ਸੀ ਆਪਣੀ ਲਾਚਾਰੀ ਤੇ ਇਸ ਕਰਕੇ ਵੀ ਕਿ ਉਹ ਤੁਹਾਨੂੰ ਸਭ ਕੁਝ ਕਿਉਂ ਨਹੀਂ ਦਸ ਸਕੀ। ਸ਼ਾਇਦ ਸਾਂਝੀ ਸੋਚ ਕੋਈ ਰਸਤਾ ਕਢ ਲੈਂਦੀ। ਬਹੁਤ ਘਬਰਾ ਗਈਆਂ ਸਾਂ ਅਸੀਂ ਦੋਨੋਂ ਹੀ। ਅੰਮਾਂ ਦਾ ਕੁਛ ਨਹੀਂ ਪਤਾ, ਕੀ ਕਰਦੇਵੇ। ਵੈਰੀ ਅਨਪਰੇਡਿਕਟੇਬਲ ਵੋਮਿਨ। ਰਜ ਕੇ ਕਮੀਨੀ ਹੈ ਤੇ ਕਮੀਨਾਂ ਬੰਦਾ ਖਤਰਨਾਕ ਹੁੰਦਾ ਹੈ। ਏਸ ਫੈਸਲੇ ਤੇ ਪਹੁੰਚਣ ਤੇ ਸਾਨੂੰ ਦੇਰ ਨਹੀਂ ਸੀ ਲਗੀ ਕਿ ਨਿਰਮਲ ਦਾ ਹੁਣ ਏਥੇ ਰਹਿਣਾਂ ਖਤਰੇ ਤੋਂ ਖਾਲੀ ਨਹੀਂ।

ਸਾਰੀ ਰਾਤ ਅਸਾਂ ਜਾਗਦਿਆਂ ਬਿਤਾਈ, ਕੰਨ ਬਿੜਕਾ ਲੈ ਰਹੇ ਸਨ, ਜ਼ਰਾ ਜਿੰਨੀ ਸਰਸਰਾਹਟ ਚੌਕਾ ਜਾਂਦੀ, ਉਸ ਮੇਰਾ ਹੱਥ ਆਪਣੇ ਹੱਥਾਂ ਵਿਚ ਲਈ ਰਖਿਆ ਸੀ। ਰਾਤ ਅਧੀਉਂ ਵਧ ਬੀਤ ਚੁਕੀ ਹੋਵੇਗੀ, ਉਹ ਹਨੇਰੇ ਵਿਚ ਬੈਠੀ ਖੁਦ ਨਾਲ ਗਲਾਂ ਕਰ ਰਹੀ ਸੀ, 'ਤਿੱਤਲੀ ਦੀ ਖੁਬਸੂਰਤੀ ਉਸ ਦੇ ਰੰਗ ਬਰੰਗੇ ਪਰ ਹੀ ਤਾਂ ਹੁੰਦੇ ਹਨ ਤੇ ਪਰ ਕਟ ਦਿਤੇ ਜਾਣ ਤਾਂ ਬਾਕੀ ਸਿਰਫ ਕੀੜਾ ਰਹਿ ਜਾਂਦਾ ਹੈ, ਬਦਸੂਰਤ ਜਿਹਾ ਤੇ ਉਸਦਾ ਉਡਣਾ ਸਦਾ ਲਈ ਆਲੋਪ ਹੋ ਜਾਂਦਾ ਹੈ।..... ਅੰਮਾਂ ਮੇਰੇ ਪਰ ਕਟਣ ਦੀ ਸਮਰਥਾ ਰਖਦੀ ਹੈ, ਮਿਤਲ ਵਰਗੇ ਕਿਸੇ ਹਲਕਾਏ ਕੁਤੇ ਨੂੰ ਅੰਦਰ ਵਾੜ ਦੇਵੇਗੀ ਤੇ ਇਸਤੋਂ ਅਗੇ ਸੋਚਦਿਆਂ ਉਸਦੀ ਚੀਖ ਨਿਕਲ ਗਈ ਤੇ ਫਿਰ ਉਸਨੂੰ ਬਹੁਤ ਜ਼ੋਰ ਦਾ ਕਾਬਾਂ ਛਿੜ ਗਿਆ ਤੇ ਫਿਰ ਉਸਦੇ ਮਥੇ ਵਿਚੋਂ ਸੇਕ ਲਗਣ ਲਗਾ ਤੇ ਫੇਰ ਉਹ ਬੌਂਦਲ ਕਿ ਮੇਰੀ ਝੋਲੀ ਵਿਚ ਆ ਪਈ, ਜਿਵੇਂ ਡਰਿਆ ਬੱਚਾ ਆਪਣੀ ਮਾਂ ਦੀ ਗੋਦ ਵਿਚ ਪਨਾਹ ਲੈਂਦਾ ਹੈ ਤੇ ਫਿਰ ਉਸ ਡੁਸਕੀਆਂ ਲੈ ਲੈ ਕੇ ਰੋਣਾ ਸ਼ੁਰੂ ਕਰ ਦਿਤਾ ਤੇ ਫਿਰ ਉਹ ਕੁਰਲਾ ਉਠੀ,'ਮੇਰੀ



ਸ਼ਮੀਮ, ਡਰ ਲਗਦੈ, ਕਿਤੇ ਤੈਨੂੰ ਹੀ ਮੁਸੀਬਤ ਵਿਚ ਨਾਂ ਪਾ ਦੇਵਾਂ ਪਰ ਮੇਰਾ ਤੇਰੇ ਸਿਵਾ ਹੋਰ ਕੋਈ ਚਾਰਾ ਹੀ ਨਹੀਂ, ਇਸ ਦਲਦਲ ਚੋਂ ਨਿਕਲਣ ਵਿਚ ਮੇਰੀ ਮਦਦ ਕਰ'।

.....ਦਿਲੀ ਨੂੰ ਜਿੰਨੀ ਜਲਦੀ ਛਡ ਦਿਤਾ ਜਾਵੇ ਓਨਾ ਹੀ ਬਿਹਤਰ ਹੈ, ਇਹ ਫੈਸਲਾ ਅਸੀਂ ਕਰ ਲਿਆ ਹੋਇਆ ਸੀ। ਇਸ ਲਈ ਦਿਨ ਚੜਦਿਆਂ ਹੀ, ਬਸ ਥੋੜਾ ਕੁ ਜਿੰਨਾ ਸਾਮਾਨ ਲ਼ੈ ਕੈ ਘਰੋਂ ਨਿਕਲ ਪਈਆਂ ਸਾਂ ਤੇ ਮੈਂ ਅਲਾਹ ਪਾਕ ਦਾ ਨਾਂ ਲੈ ਕੇ ਉਸ ਨੂੰ ਲੁਧਿਆਣੇ ਵਾਲੀ ਟਰੇਨ ਤੇ ਚੜਾ ਦਿਤਾ ਸੀ। ਬਹੁਤ ਰੋਈ ਸੀ ਉਹ ਮੇਰੇ ਗਲੇ ਲਗ ਕੇ। ਮੈਂ ਉਸ ਦਲੇਰ ਲੜਕੀ ਨੂੰ ਪਹਿਲੀ ਵਾਰ ਐਦਾਂ ਬੱਚਿਆਂ ਵਾਂਗ ਰੋਂਦਿਆਂ ਵੇਖਿਆ ਸੀ ਜੋ ਮੈਥੋਂ ਬਰਦਾਸ਼ਤ ਨਹੀਂ ਸੀ ਹੋਇਆ ਤੇ ਅਜ ਵੀ ਯਾਦ ਕਰ ਮੇਰਾ ਰੋਣ ਨਿਕਲ ਜਾਂਦਾ ਹੈ। ਬਹਤੁ ਭਾਵੁਕ ਜਿਹੇ ਮਾਹੌਲ ਵਿਚ ਤੋਰ ਆਈ ਸਾਂ ਉਸਨੂੰ ਮੈਂ।

'ਮੇਰੇ ਸਰਦਾਰ ਪ੍ਰਕਾਸ਼ ਬਹੁਤ ਅੱਛੇ ਨੇ ਤੇ ਭੋਲੇ ਵੀ। ਪ੍ਰਮਾਤਮਾ ਉਨ੍ਹਾਂ ਦੀ ਨਿਗੇਹਬਾਨੀ ਕਰੇ! ਵੈਸੇ ਅੜੀਏ,ਮੇਰੇ ਦਿਲ ਵਿਚ ਉਹਨਾਂ ਨਾਲ ਉਮਰ ਗੁਜ਼ਾਰਨ ਦੀ ਉਮੀਦ ਅਜੇ ਮਰੀ ਨਹੀਂ'। ਤੇ ਉਸਦੀਆਂ ਅੱਖੀਆਂ ਵਿਚੋਂ ਫਿਰ ਤੋਂ ਹੰਝੂਆਂ ਦੇ ਵਹਿਣ ਵਹਿ ਤੁਰੇ ਸਨ।

ਬਸ ਉਹ ਮੇਰੀ ਆਖਰੀ ਮਿਲਣੀ ਸੀ ਉਸ ਨਾਲ।

ਬਦੋਬਦੀ ਸ਼ਮੀਮ ਦੀਆਂ ਅੱਖਾਂ ਭਰ ਆਈਆਂ ਤੇ ਹੁਣ ਉਸ ਕੋਲੋਂ ਕੁਛ ਬੋਲਿਆ ਹੀ ਨਹੀਂ ਜਾ ਰਿਹੈ। ..... 'ਤੇ ਬਾਕੀ ਮੈਂ ਤੁਹਾਨੂੰ ਸਭ ਕੁਝ ਦਸ ਹੀ ਚੁਕੀ ਹਾਂ, ਐਹ ਇਕ ਵਾਰਿਸ ਸ਼ਾਹ ਦੀ ਹੀਰ ਦੀ ਕਿਤਾਬ ਹੈ ਕਿਸੇ ਦੀ ਅਮਾਨਤ ਤੇ ਇਕ ਜਲਦੀ ਵਿਚ ਲਿਖਿਆ ਖਤ ਹੈ ਤੁਹਾਡੇ ਨਾਮ। ਤਾਕੀਦ ਕਰ ਗਈ ਹੈ ਕਿ ਕਿਤੇ ਨਵਕਲੇ ਬਹਿ ਪੜੀਓ। ਤੁਹਾਨੂੰ ਮਿਲਣ ਨੂੰ ਬਹੁਤ ਤਾਂਘਦੀ ਗਈ ਹੈ, ਵਿਚਾਰੀ।

'ਸ਼ਮੀਮ, ਉਸ ਆਪਣੇ ਪਿੰਡ ਵਗੈਰਾ ਦਾ ਨਾਮ ਯਾ ਥਹੁ ਪਤਾ ਤਾਂ ਦਸਿਆ ਹੋਊ ਤੈਨੂੰ?'

'ਨਹੀਂ', ਕਹਿੰਦੀ ਸੀ, 'ਇਸ ਤਵਾਇਫ ਦੇ ਹਥ ਬੜੇ ਲੰਮੇਂ ਨੇ, ਜੇ ਉਹ ਆਈ ਤੇ ਆ ਗਈ ਤਾਂ ਲਭ ਕੇ ਹੀ ਛਡੇਗੀ ਤੇ ਉਹ ਵੀ ਤਾਕੀਦ ਕਰਦੀ ਗਈ ਹੈ ਕਿ ਤੁਸੀਂ ਆਪਣਾ ਖਿਆਲ ਰਖੀਉ, ਅੰਮਾਂ ਜ਼ਰੂਰ ਨਜ਼ਰ ਰਖੇਗੀ ਤੁਹਾਡੇ ਤੇ ਵੀ।

ਮੈਂ ਇਹ ਬਹੁਤ ਸਾਰਾ ਕੁਝ ਚੁਪ ਚਾਪ ਬੈਠ ਸੁਣ ਰਿਹਾ ਸਾਂ, ਸ਼ਮੀਮ ਨੇ ਆਪਣੀ ਗੱਲ ਜਾਰੀ ਰਖੀ।

'ਉਸ ਦਿਨ ਮੈਂ ਜਾਣ ਬੁਝ ਕੇ ਸਾਰਾ ਦਿਨ ਬਾਹਰ ਹੀ ਰਹੀ ਤਾਂ ਜੋ ਨਿਰਮਲ ਆਪਣੇ ਠਿਕਾਣੇ ਤੇ ਪਹੁੰਚ ਜਾਵੇ। ਦੂਜੇ ਦਿਨ ਮੈਂ ਆਪਣੇ ਅਗਲੇ ਟਾਈਮ ਤੇ ਜਿਸ ਤੇ ਮੈਂ ਰੋਜ਼ ਉਠਦੀ ਸਾਂ, ਉਠੀ ਤੇ ਆਪਣਾ ਨੌਰਮਲ ਪਰੋਗਰਾਮ ਜਾਰੀ ਰਖਿਆ। ਮੈਂ ਨਿਰਮਲ ਦੇ ਜਾਣ ਨੂੰ ਸਧਾਰਨ ਜਿਹੀ ਗੱਲ ਬਣਾ ਕੇ ਪੇਸ਼ ਕਰਨਾ ਚਾਹੁੰਦੀ ਸਾਂ ਕਿਉਂਕਿ ਮੈਂ ਜਾਣਦੀ ਹਾਂ ਕਿ ਜੇ ਅੰਮਾਂ ਕੀ ਬੱਚੀ ਨੂੰ ਜ਼ਰਾ ਜਿੰਨੀ ਵੀ ਭਿਣਖ ਲਗ ਗਈ ਕਿ ਮੈਂ ਨਿਰਮਲ ਦੀ ਮਦਦ ਕੀਤੀ ਹੈ ਤਾਂ ਉਹ ਮੈਨੂੰ ਬਖਸ਼ੇਗੀ ਨਹੀਂ। ਓਦਾਂ ਮੈਂ ਬਹੁਤਾ ਡਰਦੀ ਨਹੀਂ ਹੁੰਦੀ ਜੋ ਹੋਣਾ ਹੈ, ਓਹੀ ਹੋਣੈ, ਪਰ ਫਿਰ ਵੀ ਚਿਕੜ ਚ' ਹੱਥ ਮਾਰਨ ਦਾ ਕੀ

ਫਾਇਦਾ। ਇਹ ਮੈਂ ਨਹੀਂ ਕਿਹਾ ਤੁਹਾਡੀ ਮਲਿਕਾ ਨਿਰਮਲ ਅਕਸਰ ਕਿਹਾ ਕਰਦੀ ਸੀ'।

ਸ਼ਮੀਮ ਕਹਾਣੀ ਦਸਦਿਆਂ ਰੁਕ ਜਾਂਦੀ, ਕਿਸੇ ਡੂੰਘੀ ਸੋਚ ਵਿਚ ਡੁਬ ਜਾਂਦੀ, ਖੁਦ ਨੂੰ ਸਵਾਲ ਕਰਦੀ ਤੇ ਆਪ ਹੀ ਜਵਾਬ ਦੇ ਲੈਂਦੀ ਜਿਵੇਂ ਉਹ ਸਭ ਕਾਸੇ ਨੂੰ ਫਿਰ ਤੋਂ ਜੀਅ ਰਹੀ ਹੋਵੇ।

'ਜੇ ਉਸ ਦਿਨ ਉਹ ਤੁਹਾਡੇ ਪਾਸ ਜਾਕੇ ਰਹਿਣ ਲਗ ਜਾਂਦੀ ਤਾਂ ਅੰਮਾਂ ਕੀ ਕਰਦੀ? ..... ਨਹੀਂ ਨਹੀਂ ਹਲਕਾਇਆ ਕੁੱਤਾ,ਆਪਣਾ ਪਰਾਇਆ, ਜੂਹ ਹਦ ਬੰਦੀ ਨਹੀਂ ਦੇਖਦਾ ਹੁੰਦਾ, ਉਸਦਾ ਕਿਰਦਾਰ ਤਾਂ ਬਸ ਦੰਦ ਮਾਰ ਜ਼ਹਿਰ ਫੈਲਾਉਣ ਦਾ ਹੁੰਦੈ। ..... ਉਸਦਾ ਚਲੇ ਜਾਣਾ ਹੀ ਬਿਹਤਰ ਸੀ'।

ਅੰਮੀ ਜਾਨ ਨੇ ਰੋਜ਼ ਦੀ ਤਰਹ ਆਵਾਜ਼ ਲਗਾਈ, 'ਨਿਰਮਲ ..... ਨਿਰਮਲ ਬੇਟਾ ਕਹਾਂ ਹੋ ਯਹਾਂ ਆਉ ਤੁਮਸੇ ਏਕ ਜ਼ਰੂਰੀ ਬਾਤ ਕਰਨੀ ਏ'।

'ਅੰਮੀ ਜਾਨ ਨਿਰਮਲ ਤੋ ਨਹੀਂ ਹੇ ਯਹਾਂ ਪਰ ਵੋ ਤੋ ਕਲ ਚਲੇ ਗਈਂ' ਮੈਂ ਜਾਣ ਬੁਝ ਕੇ ਸੰਖੇਪ ਜਿਹਾ ਆਨਸਰ ਦਿਤਾ।

'ਸ਼ਮੀਮ ਬੇਟਾ, ਕਹਾਂ ਚਲੇ ਗਈ ਵੋ? ਤੁਮ ਜ਼ਰਾ ਇਧਰ ਆਉ' ..... 'ਹਾਂ ਤੋ ਕਹਾਂ ਗਈ ਹੈ ਨਿਰਮਲ?'

'ਅੰਮੀ ਜਾਨ ਵੋ ਤੋ ਕਲ ਹੀ ਪੰਜਾਬ ਕੋ ਗਈ ਹੈ ਛੁਟੀਆਂ ਕਾਟਨੇ, ਮੈਂ ਹੀ ਉਸੇ ਸਟੇਸ਼ਨ ਤਕ ਛੋੜਕੇ ਆਈ ਹੂੰ'।

'ਉਸੇ ਕਮ ਸੇ ਕਮ ਬਤਾ ਤੋ ਦੇਨਾ ਚਾਹੀਏ ਥਾ' ਅੰਮੀ ਜਾਨ ਦੀ ਆਵਾਜ਼ ਵਿਚ ਸੋਨੇ ਦੀ ਚਿੜੀਆ ਖੋ ਜਾਣ ਦਾ ਵੀ ਖਦਸ਼ਾ ਸੀ ਤੇ ਸ਼ਾਇਦ ਮੇਰੀਆਂ ਐਵੇਂ ਜਿਹੀ ਦੀ ਗੱਲਾਂ ਨਾਲ ਤਸੱਲੀ ਵੀ ਕਿ ਦੋ ਹਫਤੇ ਨੂੰ ਤਕ ਵਾਪਸ ਆ ਜਾਵੇਗੀ, ਚਿੜੀ ਵਿਚਾਰੀ ਦੀ ਉਡਾਨ ਹੁੰਦੀ ਹੀ ਕਿੰਨੀ ਹੈ।

ਜੀ, ਅੰਮੀ ਜਾਨ, ਬਤਾਨਾਂ ਤੋ ਚਾਹੀਏ ਪਰ ਆਪ ਨੇ ਉਸਕੋ ਕਬੀ ਰੋਕਾ ਭੀ ਤੋ ਨਹੀਂ, ਵੈਸੇ ਉਸਕੇ ਪਰੋਗਰਾਮ ਬੀ ਤੋ ਐਸੇ ਹੀ ਹੋਤੇ ਹੈਂ, ਬੈਠੇ ਬੈਠੇ ਕਹਿ ਦੀਆ ਚਲੋ ਫਲਾਂਅ ਜਗਾਹ ਚਲਤੇ ਹੈਂ, ਆਰਾਮ ਸੇ ਬੈਠੀ ਬੈਠੀ ਕਹਿਨੇ ਲਗੀ ਸ਼ਮੀਮ, ਮੁਝੇ ਸਟੇਸ਼ਨ ਤਕ ਛੋੜ ਦੇ, ਮੁਝੇ ਪੰਜਾਬ ਜਾਨਾ ਹੈ'। 'ਵੋ ਤੋ ਮੁਝੇ ਬੀ ਸਾਥ ਜਾਨੇ ਕੋ ਕਹਿ ਰਹੀ ਥੀ' ਦਰਅਸਲ ਐਸਾ ਉਸਨੇ ਕੁਝ ਵੀ ਨਹੀਂ ਕਿਹਾ ਸੀ ਇਹ ਸਾਰਾ ਮੈਂ ਆਪਣੇ ਕੋਲੋਂ ਹੀ ਜੋੜ ਸੁਣਾਈ ਜਾ ਰਹੀ ਸਾਂ।

'ਸ਼ਮੀਮ, ਵੋ ਵਾਪਸ ਆ ਜਾਏਗੀ ਨਾ? ਸਮਾਨ ਵਗੈਰਾ ਤੋ ਨਹੀਂ ਲੇਕਰ ਗਈ ਔਰ ਤੁਮਨੇਂ ਉਸੇ ਮਿਤਲ ਕੀ ਬਾਤ ਕੀ? ਵੋ ਤੋ ਪੇਸ਼ਗੀ ਭੀ ਦੇ ਗਯਾ ਹੈ ਸਾਲਾ ਬਾਨੀਆਂ'।

'ਅੰਮੀ ਜਾਨ, ਉਸਕੋ ਤੋ ਮਿਤਲ ਕੇ ਨਾਮ ਸੇ ਨਫਰਤ ਹੈ ਆਪ ਕੋ ਯੇਹ ਪੇਸ਼ਗੀ ਲੌਟਾ ਦੇਨੀ ਚਾਹੀਏ' ਮੂੰਹ ਵਿਚੋਂ ਲਫਜ਼ ਨਿਕਲਦਿਆ ਹੀ ਮੈਂ ਮਹਿਸੂਸ ਕਰ ਲਿਆ ਸੀ ਕਿ ਮੈਂ ਕੁਝ ਜ਼ਿਆਦਾ ਹੀ ਬੋਲ ਗਈ ਸਾਂ। ਅੰਮਾਂ ਸਿਰਫ ਆਰਡਰ ਦਿੰਦੀ ਹੈ ਸਲਾਹਾਂ ਨਹੀਂ ਸੁਣਦੀ।



'ਅੱਛਾ ਤੋ ਅਬ ਤੂ ਮੁਝੇ ਸਿਖਾਏਗੀ ਕਿ ਮੁਝੇ ਕਿਆ ਕਰਨਾ ਹੈ..... ਅਬੀ ਉੜਨੇ ਦੋ ਸਾਲੀ ਕੋ.....ਕਬ ਤਕ .....ਅਰੇ ਕਬ ਤਕ ਬਕਰੇ ਕੀ ਮਾਂ ਖੈਰ ਮਨਾਏਗੀ' ਤੇ ਉਸ ਮਹਿੰਗੀ ਸਿਗਰੇਟ ਦਾ ਲ਼ੰਬਾਂ ਸਾਰਾ ਕਸ਼ ਲਿਆ। ਧੂੰਆਂ ਮੇਰੀਆ ਅੱਖਾਂ ਸਾਹਵੇਂ ਕਾਲਾ ਗੁਬਾਰ ਬਣ ਲਹਿਰਾਉਣ ਲਗਾ ਸੀ, ਤੰਬਾਕੂ ਦੀ ਬੋਅ ਮੇਰੇ ਜ਼ਿਹਨ ਨੂੰ ਸੁੰਨ ਕਰੀ ਜਾ ਰਹੀ ਸੀ ਤੇ ਅੰਮਾਂ ਸਰਦਾਰ ਦੇ ਚੇਹਰੇ ਨੇ ਭਿਆਨਕ ਸ਼ਕਲ ਇਖਤਆਰ ਕਰ ਲਈ ਹੋਈ ਸੀ। ਅੱਲਾ ਰਹਿਮ ਕਰੀਂ! ਮੈਨੂੰ ਬਹੁਤ ਡਰ ਲਗ ਰਿਹੈ।

ਇਸਤੋਂ ਬਾਦ ਮੈਂ ਦੋ ਬਾਰ ਮਿਤਲ ਨੂੰ ਅੰਮਾਂ ਪਾਸ ਆਉਦਿਆਂ ਦੇਖਿਆ ਹੈ, ਲੇਕਿਨ ਕੀ ਗੱਲਾਂ ਹੋਈਆਂ ਮੈਨੂੰ ਨਹੀਂ ਪਤਾ।

ਹੁਣ ਤਕ ਅਸੀਂ ਰੈਸਟੋਰੈਂਟ ਵਿਚੋਂ ਉਠਲਾਗੇ ਲਗਦੇ ਪਾਰਕ ਵਿਚਜਾ ਬੈਠੇ ਸਾਂ ਜਿਥੇ ਕਦੇਦੋਵੇਂ ਸਹੇਲੀਆਂ ਬੈਠੀਆਂ ਸਨ।

'ਸ਼ਮੀਮ, ਸਬ੍ਰਾ ਬਿਕ ਗਈ ਜੈਸਾ ਤੁਮਨੇ ਕਹਾ, ਤੋ ਤੁਮ ਭੀ ਏਕ ਦਿਨ ਬਿਕ ਜਾਉਗੀ ਕਿਆ?' ਮੇਰਾ ਪੁਛਣਾ ਵਾਜਿਬ ਤਾਂ ਨਹੀਂ ਸੀ ਸ਼ਾਇਦ, ਫਿਰ ਵੀ ਮੈਂ ਪੁਛ ਹੀ ਲਿਆ।

'ਮੇਰੇ ਪਾਸ ਬਿਕਨੇ ਕੇ ਲੀਏ ਕੁਛ ਬਾਕੀ ਹੀ ਨਹੀਂ ਹੈ ਜੋ ਅੰਮਾ ਸਰਦਾਰ ਬੇਚ ਸਕੇ, ਮੈਂ ਦੋ ਹਫਤੇ ਮੇਂ ਯੂਸਫ ਜੋ ਇਸ ਰੌਕਸੀ ਕੇ ਮਾਲਕ ਕਾ ਸਭ ਸੇ ਛੋਟਾ ਬੇਟਾ ਹੈ, ਸੇ ਸ਼ਾਦੀ ਕਰ ਰਹੀ ਹੂੰ, ਸਭ ਕੁਝ ਤਹਿ ਹੋਚੁਕਾ ਹੈ ਅੰਮਾਂ ਕੋ ਉਸੀ ਦਿਨ ਬਤਾਊਂਗੀ'।

'ਤੋ ਤੁਮੇਂ ਅੰਮਾਂ ਸੇ ਡਰ ਨਹੀਂ ਲਗਤਾ?'

'ਲਗਤਾ ਭੀ ਹੈ ਔਰ ਨਹੀਂ ਭੀ, ਯੂਸਫ਼ ਕੇ ਚਾਰ ਭਾਈ ਔਰ ਹੈਂ ਔਰ ਸਭ ਸੇ ਬੜੇ ਹਨੀਫ ਕੀ ਮਰਜ਼ੀ ਕਿ ਬਿਨਾਂ ਇਸ ਏਰੀਏ ਮੇਂ ਕੁਛ ਨਹੀਂ ਹੋਤਾ'।

'ਯੂਸਫ ਭਾਈ ਕਰਤੇ ਕਿਆ ਹੈਂ?'

'ਅਭੀ ਤੋ ਪੜਤੇ ਹੈਂ ਐਲ ਐਲ ਬੀ ਕਾ ਫਾਈਨਲ ਸਾਲ ਹੈ ਉਨਕਾ'।

ਅਸੀਂ ਏਧਰ ਓਧਰ ਦੀਆਂ ਹੋਰ ਗੱਲਾਂ ਕੀਤੀਆਂ ਜਿਸ ਵਿਚ ਮੈਨੂੰ ਕੋਈ ਖਾਸ ਇੰਨਟਰੈਸਟ ਹੀ ਨਹੀਂ ਸੀ ਤੇ ਸ਼ਮੀਮ ਦਾ ਸ਼ੁਕਰੀਆ ਅਦਾ ਕਰ ਉਸਤੋਂ ਇਜਾਜ਼ਤ ਲ਼ੈ ਘਰ ਨੂੰ ਪਰਤ ਆਇਆ ਹਾਂ।

ਮੇਰੇ ਜ਼ਿਹਨ ਦਾ ਅਜਬ ਜਿਹਾ ਹਾਲ ਸੀ, ਇਕ ਹੀ ਦਿਨ ਵਿਚ ਐਨਾਂ ਕੁਝ ਹੋ ਗੁਜ਼ਰਿਆ ਹੈ ਤੇ ਬਹੁਤ ਕੁਝ ਜਾਣ ਗਿਆ ਹਾਂ ਤਵਾਇਫਾਂ ਦੇ ਧੰਦੇ ਬਾਰੇ। ਮੇਰੇ ਲਈ ਤਾਂ ਇਹਬਹੁਤ ਅਚੰਭਾ ਜਿਹਾ ਹੈ ਕਿ ਪੈਸੇ ਖਾਤਰ ਕੰਵਾਰੀਆਂ ਕੁੜੀਆਂ ਖੁਸ਼ੀ ਖੁਸ਼ੀ ਵਿਕਣ ਲਈ ਕਿਸਤਰਾਂ ਤਿਆਰ ਹੋ ਜਾਂਦੀਆਂ ਨੇ। ਗਰੀਬੀ ਕੀ ਕੀ ਕੁਰਬਾਨੀਆਂ ਮੰਗਦੀ ਹੈ। ਐਸੀਆਂ ਸਟੋਰੀਆਂ ਤਾਂ ਫਿਲਮਾਂ ਵਿਚ ਹੀ ਦੇਖੀਆਂ ਸਨ, ਅਜ ਮੇਰਾ ਹਕੀਕਤ ਨਾਲ ਵਾਸਤਾ ਪੈ ਰਿਹਾ ਸੀ। ਤੇ ਦੂਜੇ ਪਾਸੇ ਇਮਤਿਆਜ਼ਵਰਗੇ ਲੋਗ ਗਲਾਜ਼ਤ ਵਿਚ ਰਹਿੰਦਿਆਂ ਵੀ ਦੀਨ ਧਰਮ ਦੀ ਪਕਿਆਈ ਨੂੰ ਬਰਕਰਾਰ ਰਖਰਹੇ ਸਨ।

ਹੁਸੀਨਾਂ ਬੇਗਮ, ਉਰਫ ਅੰਮੀ ਜਾਨ, ਉਰਫ ਅੰਮਾਂਸਰਦਾਰ ਵਰਗੀਆਂ ਔਰਤਾਂ

ਕਿਵੇਂ ਕਾਮਯਾਬੀ ਨਾਲ ਇਹ ਧੰਧਾ, ਬਿਨਾ ਕਿਸੇ ਝਿਜਕ,ਕਿਸੇ ਡਰ ਸ਼ਰਮ ਦੇ ਨਾਲ ਕਰੀ ਜਾ ਰਹੀਆ ਹਨ। ਪੁਲੀਸ ਵਗੈਰਾ ਦਾ ਕੋਈ ਡਰ ਨਹੀਂ, ਪਰ ਡਰ ਹੋਵੇ ਵੀ ਕਿਉਂ, ਸਾਡੀ ਪੁਲੀਸ ਦਾ ਤਾਂ ਪਾਲਤੂ ਕੁਤਿਆਂ ਵਾਲਾ ਹਿਸਾਬ ਹੈ ਬੁਰਕੀ ਪਾਉਂਦੇ ਰਹੋ, ਡੱਬੂ ਬਾਹਰ ਭੌਂਕਦਾ ਰਹੇਗਾ। ਰਿਸ਼ਤਖੋਰੀਤੇ ਕਾਲਾ ਧਨ ਤਾਂ ਮੇਰੇ ਦੇਸ਼ ਦੇ ਡੀ ਐਨ ਏ ਵਿਚ ਹੈ। ਹਰ ਅਫਸਰ, ਹਰ ਮਹਿਕਮਾ ਰਿਸ਼ਤ ਲੈਂਦਾ ਹੈ ਤੇ ਹਰ ਕੋਈ ਹੀ ਵਿਕਾਊ ਹੈ, ਫਰਕ ਸਿਰਫ ਕੀਮਤ ਦਾ ਹੈ। ਢਾਂਚਾ ਹੀ ਗਲਤ ਹੈ, ਤਨਖਾਹਾਂ ਦਾ ਮਿਆਰ ਸਹੀ ਨਹੀਂ ਹੈ, ਕੱਲੀ ਤਨਖਾਹ ਤੇ ਰਹੋਗੇ ਤਾਂ ਭੁਖੇ ਮਰ ਜਾਵੋਗੇ। ਇਕ ਮਿਸਾਲ ਜ਼ਿਹਨ ਵਿਚ ਆਉਂਦੀ ਹੈ। ਅਕਾਉਂਟੈਂਟ ਖੁਦ ਕਲਾਇੰਟ ਨੂੰ ਇਨਕਮ ਟੈਕਸ ਵਿਚ ਫਸਾਉਂਦਾ ਹੈ ਤੇ ਖੁਦ ਹੀ ਅਫਸਰ ਦੀ ਸਲਾਹ ਨਾਲ ਰਿਸ਼ਵਤ ਦਾ ਮਿਆਰ ਤਹਿ ਵੀ ਕਰਦਾ ਹੈ ਤੇ ਫਿਰ ਆਪ ਹੀ ਬਚਣ ਦੇ ਤਰੀਕੇ ਦਸਦਾ ਹੈ। ਏਸ ਡਰਾਮੇ ਦੀ ਬਦੌਲਤ ਅਕਾਉਂਟੈਂਟ ਨੂੰ ਨਵਾਂ ਸਕੂਟਰ ਮਿਲ ਜਾਂਦਾ ਹੈ ਤੇ ਉਸਦੀ ਬੀਵੀ ਦਾ ਕਰੋਲ ਬਾਗ ਦੀਆਂ ਜਿਊਲਰੀ ਸ਼ੌਪਾਂ ਤੇ ਆਉਣ ਜਾਣ ਵੱਧ ਜਾਂਦਾ ਹੈ ਤੇ ਅਫਸਰ ਦੇ ਘਰ ਵੀ ਨਵੀਆ ਚੀਜ਼ਾਂ ਦਾ ਢੇਰ ਲਗ ਜਾਂਦਾ ਹੈ ਤੇ ਫਿਰ 'ਵਿਚਾਰੇ' ਕਲਾਇੰਟ ਨੂੰ ਵੀ ਕਾਲਾ ਧਨ ਨੂੰ ਚਿਟਾ ਕਰਨ ਦਾ ਮੌਕਾ ਦੇ ਦਿਤਾ ਜਾਂਦਾ ਹੈ। ਇਹ ਮੈਂ ਕਿਥੇ ਮੇਰੇ ਪਿਆਰੇ ਭਾਰਤ ਵਰਸ਼ ਦਾ ਨਕਸ਼ਾ ਖਿਚਣ ਲਗ ਪਿਆ ਹਾਂ।

ਅੰਮੀ ਜਾਨ ਵੀ ਆਪਣੇ ਕਾਰੋਬਾਰ ਵਿਚ ਮਾਹਿਰ ਹੈ। ਸਰਕਾਰੀ ਤੇ ਆਪਣੇ ਪਾਲਤੂ ਕੁਤਿਆ ਨੂੰ ਬੁਰਕੀ ਪਾਉਂਦੇ ਰਹਿਣਾ ਉਸ ਹੀ ਨਹੀਂ ਹਰ ਤਵਾਇਫ ਨੇ ਸਿਖਿਆ ਹੁੰਦਾ ਹੈ ਤੇ ਫਿਰ ਇਨਾਂ ਵਿਚਾਰੀਆ ਲੜਕੀਆਂ ਦੀ ਕੀ ਮਜਾਲ ਕਿ ਇਸ ਜ਼ਿਆਦਤੀ ਅਗੇ ਮੂੰਹ ਖੋਲ ਸਕਣ। ਪਰ ਖੋਹਲਣਾ, ਪਰ ਕਟਵਾਣਾ ਹੋ ਨਿਬੜਦਾ ਹੈ, ਮੈਨੂੰ ਤਾਂ ਇਹ ਸਾਰੀ ਜਬਰ ਦੀ ਹਕੂਮਤ ਜਾਪਦੀ ਹੈ। ਅੱਛਾ! ਖੁਦਾ ਤਾਂ ਦੇਖਦਾ ਹੀ ਹੋਏਗਾ।

ਖੈਰ ਮੇਰੀ ਇਹ ਦੁਨੀਆਂ ਨਹੀਂ ਸੀ, ਕੀ ਲੈਣਾ ਮੈਂ ਇਹਨਾਂ ਝੰਮੇਲਿਆਂ ਤੋਂ। ਜੇ ਚਹੁੰ ਸਵਾਲਾਂ ਦਾ ਜਵਾਬ ਮਿਲ ਗਿਆ ਸੀ ਤਾਂ ਚਾਲੀ ਹੋਰ ਪੈਦਾਹੋ ਗਏ ਸਨ। ਕੀ ਉਹ ਮੈਨੂੰ ਇਸ ਸਭ ਕਾਸੇ ਤੋਂ ਦੂਰ ਰਖਣਾ ਚਾਹੁੰਦੀ ਸੀ ਕਿ ਮੇਰੇ ਤੇ ਕੋਈ ਜੋਅਫ਼ ਨਾ ਆਵੇ ਜਾਂ ਫਿਰ ਉਸਨੂੰ ਮੇਰੀ ਹਿੰਮਤ ਤੇ ਇਤਬਾਰ ਹੀ ਨਹੀਂ ਸੀ ਤੇ ਉਹ ਮੇਰੀ ਸ਼ਰਾਫ਼ਤ ਨੂੰ ਮੇਰੀ ਕਮਜ਼ੋਰੀ ਸਮਝ ਬੈਠੀ ਸੀ। ਭੋਲੀ ਇਹ ਨਹੀਂ ਸਮਝੀ ਕਿ ਸ਼ਰੀਫ਼ ਆਦਮੀ ਨਕਾਰਾ ਨਹੀਂ ਹੁੰਦਾ ਤੇ ਜੇ ਉਹ ਮੈਨੂੰ ਆਪਣੀ ਇਸ ਤਕਲੀਫ ਬਾਰੇ ਦਸ ਦਿੰਦੀ ਤਾਂ ਮੈਂ ਕੋਈ ਨਾ ਕੋਈ ਹਲ ਜ਼ਰੂਰ ਢੂੰਡ ਲੈਂਦਾ, ਏਨਾਂ ਕੁ ਭਰੋਸਾ ਹੈ ਮੈਨੂੰ ਆਪਣੇਆਪ ਤੇ। ..... ਦੋਸਤੀ,ਮੌਸਮੀ ਨਹੀਂ ਹੁੰਦੀ, ਅੱਛਾਦੋਸਤ ਹਰ ਗਰਮੀ ਸਰਦੀ ਵੇਲੇ ਨਾਲ ਵਿਚਰਦਾ ਹੁੰਦਾ ਹੈ ਤੇ ਮੇਰੀਆਂ ਰਗਾਂ ਵਿਚ ਦੌੜਦੇ ਖੂਨ ਨੂੰ ਦੋਸਤੀ ਦਾ ਮੁਲ ਤਾਰਨਾ ਆਂਉਦਾ ਹੈ। ਮੇਰੀ ਪਿਆਰੀ ਨਿਰਮਲ! ਕਦੇ ਮੈਨੂੰ ਮੌਕਾ ਤਾਂ ਦੇਕੇ ਦੇਖਦੀਉਂ, ਮੈਂ ਜਾਨ ਲਾਕੇ ਵੀ ਦੋਸਤੀ ਦੇ ਪਲੜੇ ਤੇ ਖਰਾ ਉਤਰਦਾ।

ਦੂਜੇ ਹੀ ਪਲ ਸੋਚਦਾ ਹਾਂ ਕਿ ਮੈਨੂੰ ਇਸ ਚਿਕੜ ਚੋਂ ਦੂਰ ਰਖਣ ਹੀ ਉਸ ਸਭ ਕੁਝ



ਆਪਣੇ ਸਿਰ ਲੈ ਲਿਆ। ਕੱਲੀ ਲੜਕੀ ਸੀ, ਘਬਰਾ ਗਈ ਹੋਵੇਗੀ। ਫਿਰ ਵੀ ਉਸ ਦੀ ਹਿੰਮਤ ਦੀ ਦਾਦ ਹੈ ਕਿ ਦਲ ਦਲ ਵਿਚ ਵੀ ਉਹ ਆਪਣੇ ਆਪ ਨੂੰ ਨਿਰਮਲ ਰਖ ਸਕੀ ਤੇ ਬਦਲੀਆਂ ਹਵਾਵਾਂ ਦੇ ਰੁਖ ਉਸ ਵਕਤ ਤੇ ਪਹਿਚਾਣ ਲਏ। ਕਾਲਖ ਦੇ ਸ਼ਹਿਰ ਵਿਚੋਂ ਕੋਈ ਆਪਣਾ ਦਾਮਨ ਕੋਰਾ ਬਚਾ ਲਵੇ ਤਾਂ ਦਾਦ ਦੇਣੀ ਤਾਂ ਬਣਦੀ ਹੀ ਹੈ।

ਘਰ ਪਰਤਦਿਆਂ ਸਵਾਲ਼ ਡਾਰਾਂ ਬੰਨ ਬੰਨ ਤੁਰੇ ਆਰਹੇ ਹਨ ਤੇ ਉਸਦਾ ਲਿਖਿਆ ਖਤ ਮੈਂ ਬਗੈਰ ਖੋਹਲਿਆਂ ਉਸਦੇ ਹੀ ਸੂਟਕੇਸ ਤੇ ਰਖ ਦਿਤਾ ਹੈ, ਮੇਰਾ ਹਿਆਂ ਹੀ ਨਹੀਂ ਪੈ ਰਿਹਾ ਉਸਨੂੰ ਖੋਹਲਣ ਦਾ। ਮਨ ਡਰਦਾ ਵੀ ਹੈ ਕਿ ਇਹ ਸਦਾ ਲਈ ਬੇਦਾਵਾ ਹੀ ਨਾ ਹੋਵੇ ਤੇ ਉਸਤੋਂ ਵੀ ਵੱਡਾ ਡਰ ਹੈ ਨਿਰਮਲ ਦੇ ਨਾਮ ਨਾਲ 'ਤਵਾਇਫ' ਲਫਜ਼ ਜੁੜ ਜਾਣ ਦਾ। ਜੇ ਐਸਾ ਹੋਇਆ ਤਾਂ ਮੈਂ ਬਰਦਾਸ਼ਤ ਹੀ ਨਹੀਂ ਕਰ ਸਕਾਂਗਾ। ਮੇਰੇ ਤਾਂ ਸੁਪਨਿਆਂ ਦੀ ਮਲਿਕਾ ਹੈ ਉਹ। 'ਨਿਰਮਲ' ਮੇਰੇ ਲਈ ਨਿਰਮਲ ਹੈ, ਬਸ। ਰਾਤ ਸਾਰੀ ਉਸਲਵੱਟੇ ਲੈਂਦੇ ਦੀ ਲੰਘੀ, ਬੰਦ ਲਫਾਫਾ ਮੇਰੇਸਵਾਲਾਂ ਦਾ ਜਵਾਬ ਨਹੀਂ ਸੀ ਬਲਕਿ ਸਵਾਲਾਂ ਵਿਚੋਂ ਨਿਕਲੇ ਹੋਰ ਸਵਾਲਾਂ ਦੀ ਲੜੀ ਸੀ, ਕਦੇ ਨਾਂ ਖਤਮ ਹੋਣ ਵਾਲਾ ਸਿਲਸਿਲਾ।

ਸੁਬਾਹ ਹੋਈ, ਨਾਸ਼ਤਾ ਕਰ, ਪਰਮਾਤਮਾ ਦਾ ਨਾਮ ਲੈ ਕੇ ਲਿਫਾਫਾ ਫੜ, ਸਾਹਮਣਾ ਕਰਨ ਬੈਠ ਗਿਆ ਹਾਂ। ਮੇਰੇ ਅੰਦਰ ਕੰਬਣੀ ਜਿਹੀ ਛਿੜੀ ਹੋਈ ਹੈ। ਮਿਹਰਾਂ ਦਿਆ ਦਾਤਿਆ! ਭਰਮ ਬਣਾਈ ਰਖੀਂ।

ਮੇਰੀ ਜਾਨ, ਮੇਰੇ ਸਰਦਾਰ ਪ੍ਰਕਾਸ਼,

ਮੇਰੀ ਸਭ ਤੋਂ ਪਹਿਲੀ ਅਰਜ਼ ਇਹ ਹੈ ਕਿ ਇਸ ਖੱਤ ਤੇ ਮੇਰੇ ਹੋਠਾਂ ਦੀ ਛੋਹ ਦੀ ਛਾਪ ਲਗੀ ਹੋਈ ਹੈ, ਐਨ ਉਸੀ ਜਗਾਹ ਮੈਨੂੰ ਤੁਹਾਡੇ ਬੁਲਾਂ ਦੀ ਗਰਮੀ ਦੀ ਜ਼ਰੂਰਤ ਹੈ।

ਹਰ ਕੋਈ ਲੜਕੀ, ਕਿਸੇ ਇਕ ਨੂੰ ਪ੍ਰਮਾਤਮਾਂ ਤੋਂ ਵੀ ਵੱਡਾ ਦਰਜਾ ਦਿੰਦੀ ਹੈ ਤੇਸਮਰਪਣ ਕਰ ਦਿੰਦੀ ਹੈ ਆਪਣਾ ਆਪ ਤੇ ਆਪਣਾ ਸਭੋ ਕੁਛ। ਤੇ ਨਿਰਮਲ ਆਪਣੇ ਹੋਸ਼ ਹਵਾਸ ਵਿਚ, ਖੁਦ ਸਾਰੀ ਦੀ ਸਾਰੀ ਨੂੰ, ਤੁਹਾਡੇ ਹਵਾਲੇ ਕਰ ਕਰਦੀ ਹੈ। ਮੇਰੇ ਵਿਚ ਮੇਰਾ ਕੁਛ ਵੀ ਨਹੀਂ ਹੈ। ਓਦਾਂ ਪਿਆਰ ਵਿਚ ਹੋਸ਼ ਰਹਿੰਦਾ ਹੀ ਕਦੋਂ ਹੈ।

.....ਕਲ ਮੇਰੀ ਦੁਨੀਆਂ ਵਿਚ ਬਹੁਤ ਵੱਡਾ ਭੂਚਾਲ ਆਇਆ ਤੇ ਮੈਂ ਹਿੱਲ ਗਈ ਜੜ੍ਹੋਂ ਹੀ। ਪਿਆਰੀ ਅੰਮਾਂ ਜਾਨ ਨੇ ਆਪਣਾ ਅਸਲੀ ਰੰਗ ਦਿਖਾ ਹੀ ਦਿਤਾ, ਤੇ ਉਹ ਪੂਰੀ ਦੀ ਪੂਰੀ ਤਵਾਇਫ ਵਿਚ ਤਬਦੀਲ ਹੋਗਈ। ਸਥ੍ਰਾ ਦੇ ਪੈਸੇ ਵਟ ਚੁਕੀ ਹੈ, ਪਿਛਲੇ ਹਫਤੇ, ਤੇ ਹੁਣ ਮੈਨੂੰ ਵੇਚਣ ਦਾ ਪਰੋਗਰਾਮ ਉਲੀਕਣ ਵਿਚ ਲਗੀ ਹੋਈ ਹੈ। ਤੁਹਾਡੇ ਪਿਆਰੇ ਦੋਸਤ ਮਿਤਲ ਨੂੰ ਮੋਹਰਾ ਬਣਾ ਵਰਤੇਗੀ, ਉਸਦੇ ਹਥੀਂ ਚੜ ਚੁਕਾ ਹੈ, ਕਮੀਨਗੀ ਦੀਆਂ ਹੱਦਾਂ ਪਾਰ ਕਰ ਚੁਕਾ ਹੈ। ਬੇਹਯਾ ਨਹੀਂ ਜਾਣਦਾ, ਹਰ ਸ਼ੈਅ ਦੀ ਕੀਮਤ ਪੈਸੈ ਨਾਲ ਤਾਰੀ ਨਹੀਂ ਜਾਂਦੀ, ਦਿਲਾਂ ਦੇ ਸੌਦੇ ਸਿਰਫ ਦਿਲਾਂ ਨਾਲ ਹੀ ਕੀਤੇ ਜਾਂਦੇਨੇ।

ਹਿੰਮਤ ਬਹੁਤ ਹੈ ਮੇਰੇ ਵਿਚ, ਪਰ ਆਖਰ ਹਾਂ ਤਾਂ ਲੜਕੀ ਹੀ, ਘਬਰਾ ਜਾਂਦੀ ਆਂ।

ਹੁਣ ਇਸ ਚਿੱਕੜ ਵਿਚੋਂ ਬਚ ਨਿਕਲਣਾ ਬਹੁਤ ਜ਼ਰੂਰੀ ਹੋ ਗਿਐ, ਇਕ ਪਲ ਦੀ ਦੇਰੀ ਤੇ ਉਮਰ ਭਰ ਦਾ ਪਛਤਾਵਾ, ਇਹ ਖਤਰਾ ਮੈਂ ਅੱਖੋਂ ਉਹਲੇ ਨਹੀਂ ਕਰ ਸਕਦੀ ਸੀ। ਇਕ ਪਲ ਤੁਹਾਡੇ ਪਾਸ ਆਉਣ ਨੂੰ ਬਹੁਤ ਮਨ ਕੀਤਾ, ਸੋਚਿਆ ਆਪੇ ਸੰਭਾਲ ਲਉਗੇਤੇ ਦੂਜੇ ਹੀ ਪਲ ਤੁਹਾਡਾ, ਤੁਹਾਡੇ ਬੀਜੀ ਤੇ ਭਾਪਾ ਜੀ ਦਾ ਖਿਆਲ ਆਇਆ। ਕੀ ਜਵਾਬ ਦਿੰਦੇ ਤੁਸੀਂ ਉਹਨਾਂ ਨੂੰ। ਝੂਠ ਤੁਸੀਂ ਬੋਲ ਹੀ ਨਹੀਂ ਸਕਦੇ। ਕੀ ਕਹਿੰਦੇ ਕਿ ਤਿੰਨ ਸਾਲ ਕੋਠੇ ਤੇ ਰਹੀ ਹੈ ਤੁਹਾਡੀ ਨੂੰਹ? ਨਹੀਂ ਮੈਂ ਐਸਾ ਨਹੀਂ ਕਰ ਸਕਦੀ ਤੇ ਤੁਸੀਂ ਵੀ ਐਸਾ ਨਹੀਂ ਕਰ ਸਕਦੇ। ਦੂਜੇ ਹੀ ਪਲ ਇਹ ਖਿਆਲ ਵੀ ਆਉਂਦਾ ਹੈ ਕਿ ਮੈਂ ਤੁਹਾਡੇ ਨਾਲ ਬਹੁਤ ਜ਼ਿਆਦਤੀ ਕੀਤੀ ਹੈ, ਪਿਆਰ ਕਰਨ ਤੋਂ ਪਹਿਲਾਂ ਸੋਚਣਾ ਚਾਹੀਦਾ ਸੀ ਤੇ ਫਿਰ ਇਕ ਹੋਰ ਸੋਚ ਆ ਘੇਰਦੀ ਹੈ ਤੇ ਮੇਰੇ ਜਿਹਨ ਵਿਚ ਰੌਲਾ ਜਿਹਾ ਪੈਣ ਲਗਦਾ ਹੈ, ਜਿਵੇਂ ਕੋਈ ਕਹਿ ਰਿਹਾ ਹੋਵੇ 'ਝਲੀਏ !ਪਿਆਰ ਸੋਚਕੇ ਕਦੋਂ ਕੀਤਾ ਜਾਂਦਾ ਹੈ'।

ਆਪਣਾ ਥਹੁ ਪਤਾ ਜਾਣ ਬੁਝ ਨਹੀਂ ਦੇ ਜਾ ਰਹੀ ਕਿਸੇ ਨੂੰ ਵੀ, ਤੁਹਾਨੂੰ ਵੀ ਨਹੀਂ। ਗੰਦੀ ਸੋਚ ਵਾਲੀ ਤੇ ਜ਼ਿੱਦੀ ਔਰਤ ਹੈ ਅੰਮਾ, ਮੈਨੂੰ ਢੂੰਢਣ ਦੀ ਖਾਤਰ ਐਵੇਂ ਕਿਸੇ ਤੇ ਜਬਰ ਢਾਹੇ ਇਹ ਅੱਛਾ ਨਹੀਂ। ਸ਼ਮੀਮ ਨੂੰ ਤਾਕੀਦ ਕਰ ਚਲੀ ਆਂ ਕਿ ਤੁਹਾਡੇ ਬਾਰੇ ਕਿਸੇ ਪਾਸ ਗੱਲ ਨਾ ਕਰੇ।

ਨਿਰਮਲ ਵਿਚ ਜਦ ਤਕ ਜਾਨ ਹੈ 'ਨਿਰਮਲ' ਹੀ ਰਹੇਗੀ, ਤਹਾਡੇ ਲਈ, ਸਿਰਫ ਤੁਹਾਡੇ ਲਈ। ਫਿਕਰ ਨਾ ਕਰੀਉ, ਮੈਂ ਠੀਕ ਹਾਂ। ਆਪਣਾ ਖਿਆਲ ਰਖੀਉ, ਪੜ੍ਹਾਈ ਜਾਰੀ ਰਖੀਉ, ਅਸੀਂ ਜ਼ਰੂਰ ਮਿਲਾਂਗੇ। ਤੁਹਾਡੇ ਪਾਸ ਮੇਰਾ ਪਤਾ ਨਹੀਂ ਪਰ ਮੈਨੂੰ ਤਾਂ ਤੁਹਾਡਾ ਠਿਕਾਣਾ ਪਤਾ ਹੀ ਹੈ, ਲਭ ਲਾਂਗੀ ਮੈਂ ਆਪੇ ਹੀ।

ਨਿਰਮਲ ਮੇਰਾ ਜਮਾਂਦਰੂ ਨਾਮ ਨਹੀਂ ਹੈ,..... ਚਲੋ ਛਡੋ ਕੀ ਲੈਣਾਂ ਹੋਰ ਜਾਣਕੇ। ਮੇਰੇ ਬਾਰੇ ਵਿਚ ਜਾਨਣ ਦੀ ਅਜੇ ਤੁਹਾਡੀ ਵਾਰੀ ਨਹੀਂ ਆਈ। ਤੁਹਾਡੇ ਲਈ ਤਾਂ ਮੈਂ ਨਿਰਮਲ ਆਂ ਤੇ ਤੁਹਾਡੇ ਮੂੰਹੋਂ 'ਨਿਰਮਲ' ਸੁਣਨਾਂ ਮੈਨੂੰ ਚੰਗਾ ਲਗਦਾ ਹੈ।

ਇਕ ਗਿਲਾ ਹੈ ਤੁਹਾਡੇ ਤੇ, ਉਸ ਦਿਨ ਮੈਨੂੰ ਰੋਕਿਆ ਕਿਉਂ ਨਹੀਂ? ਹੋਸਕਦਾ ਸੀ ਮੈਂ ਜਾਂਦੀ ਹੀ ਨਾਂ, ਤੁਹਾਡੀਆਂ ਬਾਹਵਾਂ ਵਿਚ ਸਮੋਅ ਜਾਣ ਨੂੰ ਦਿਲ ਬਹੁਤ ਕਰਦਾ ਸੀ।

ਇਕ ਗੱਲ ਹੋਰ ਜੋ ਮੈਂ ਕਿੰਨੀ ਵਾਰ ਤੁਹਾਨੂੰ ਦਸਦਿਆਂ ਦਸਦਿਆਂ ਰਹਿ ਗਈ ਉਹ ਇਹ ਕਿ ਤਵਾਇਫ ਦੇ ਕੋਠੇ ਤੇ ਮੈਂ ਕਿਰਾਏਦਾਰ ਬਣ ਰਹੀ ਹਾਂ, ਉਸਦੀ ਖਰੀਦੀ ਹੋਈ ਕੋਈ ਸ਼ੈਅ ਬਣਕੇ ਨਹੀਂ। ਵਿਕਣ ਨਾਲੋਂ ਮਰਨਾ ਕਬੂਲ਼ ਕਰੇਗੀ ਤੁਹਾਡੀ ਨਿਰਮਲ। ਦੋਨੋਂ ਹੱਥ ਜੋੜ ਮੁਆਫੀ ਮੰਗਦੀ ਹਾਂ, ਸਾਰੀਆਂ ਹੀ ਗਲਤੀਆਂ ਦੀ, .....ਦੇਖੋ ਆਪਣਿਆਂ ਨਾਲ ਨਰਾਜ਼ ਨਹੀਂ ਹੋਈਦਾ।

.....ਦਰਵਾਜ਼ੇ ਬਾਹਰ ਸ਼ਾਇਦ ਕੋਈ ਹੈ,ਲਿਖਣਾ ਬੰਦ ਕਰਦੀ ਹਾਂ। ਭਰੋਸਾ ਰਖੀਉ, ਮਿਲਾਂਗੇ ਜ਼ਰੂਰ, ਇਸ ਜਨਮ ਵਿਚ ਹੀ।

ਸਦਾ ਲਈ, ਤੁਹਾਡੀ ਆਪਣੀ

ਨਿਰਮਲ



ਉਸਦਾ ਖੱਤ ਪੜਦਿਆਂ ਬਹੁਤ ਤਸੱਲੀ ਹੋਈ, ਜਿਥੇ ਵੀ ਹੈ ਕਮ ਸੇ ਕਮ ਸਲਾਮਤ ਤਾਂ ਹੈ ਤੇ ਉਸੇ ਹੀ ਪਲ ਉਦਾਸੀ ਨੇ ਆਣ ਘੇਰਿਆ ਹੈ, ਉਸਨੂੰ ਮਿਲਣ ਦੇ ਆਸਾਰ ਮਾੜੇ ਲਗ ਰਹੇ ਹਨ। ਐਉਂ ਲਗਦਾ ਹੈ ਜਿਵੇਂ ਦਿਲੀ ਖਾਲੀ ਹੋਗਈ ਹੋਵੇ, ਗਲੀਆਂ ਦੀ ਰੌਣਕ ਬਸ ਚੀਖ ਚਿਹਾੜੇ ਤੋਂ ਸਿਵਾ ਕੁਝ ਵੀ ਨਹੀਂ ਜਾਪਦੀ। ਹਰ ਪਾਸੇ ਸੱਖਣਾਪਨ ਮਹਿਸੂਸ ਹੁੰਦਾ ਹੈ, ਰੁਖੀਆਂ ਗਰਮੀਆਂ ਕਹਿਰ ਨਾਲ ਭਰੀਆਂ ਪਈਆਂ ਹਨ। ਬੇਦਿਲੀ ਲਾਚਾਰੀ ਬਣਦੀ ਜਾ ਰਹੀ ਹੈ ਤੇ ਦਿਨ ਬੜੀ ਹੀ ਤਕਲੀਫ ਦੇ ਗੁਜ਼ਰਨ ਲਗੇ ਹਨ, ਬਹੁਤ ਇੱਕਲਾ ਹੋ ਗਿਆ ਹਾਂ ਮੈਂ।..... ਦੋਸਤ ਸਾਰੇ ਆਪਣੀ ਜਗਾਹ, ਉਹ ਨਾ ਤਾਂ ਮੇਰੀ ਕਿਸਮਤ ਬਦਲ ਸਕਦੇ ਹਨ ਤੇ ਨਾ ਹੀ ਮੇਰੇ ਹਾਲਾਤ, ਰਸਤਾ ਤਾਂ ਮੈਨੰ ਖੁਦ ਨੂੰ ਹੀ ਲਭਣਾ ਪੈਣਾ ਹੈ।

ਹੁਣ ਦਿਲ ਮੰਨ ਚੁਕਾ ਹੈ ਕਿ ਉਹ ਪੰਜਾਬ ਚਲੀ ਗਈਹੈ ਤੇ ਸ਼ਾਇਦ ਵਾਪਸ ਦਿਲੀ ਨਹੀਂ ਆਵੇਗੀ, ਇਸ ਲਈ ਮੇਰਾ ਦਿਲ ਦਿਲੀ ਤੋਂ ਬਹੁਤ ਹੀ ਉਕਤਾ ਜਿਹਾ ਗਿਆ ਹੈ। ਇਹ ਦਿਲੀ ਮੇਰਾ ਬਹੁਤ ਕੁਝ ਵਿਗਾੜ ਚੁਕੀ ਹੈ।

ਮੈਂ, ਬੇਨਿਸ਼ਾਨਾ, ਬੇਮਾਅਨਾ ਹੀ ਇਕ ਗਰਦਿਸ਼ ਵਿਚ ਘੁੰਮੀ ਜਾਰਿਹਾ ਹਾਂ, ਇਹ ਚਕਰਵਿਊ ਮੇਰਾ ਖੁਦ ਦਾ ਸਹੇੜਿਆ ਹੋਇਆ ਹੈ, ਇਸ ਤਰਾਂ ਕਦੋਂ ਤਕ ਚਲੇਗਾ ਕੋਈ ਫੈਸਲਾ ਤਾਂ ਲੈਣਾ ਪਏਗਾ ਹੀ। ਬੜੀਆਂ ਸੋਚਾਂ ਬਾਦ ਇਸ ਨਤੀਜੇ ਤੇ ਪਹੁੰਚਾ ਹਾਂ ਕਿ ਪੜ੍ਹਾਈ ਨੂੰ ਹਰ ਹਾਲਤ ਜਾਰੀ ਰਖਿਆ ਜਾਵੇ ਤੇ ਜਿੰਨੀ ਜਲਦੀ ਹੋ ਸਕੇ ਪੜ੍ਹਾਈ ਖਤਮ ਕਰ ਦਿਲੀ ਨੂੰ ਅਲਵਿਦਾ ਕਹਿ ਦਿਤੀ ਜਾਵੇ।

———

ਕਾਲਜ ਜਾਣਾ ਫਿਰ ਤੋਂ ਸ਼ੁਰੂ ਕਰ ਦਿਤੈ। ਸੁਰਿੰਦਰ, ਇਕ ਵਡੇ ਪੋਲੀਸ ਅਫਸਰ ਦਾ ਬੇਟਾ ਮੇਰਾ ਹਮਜਮਾਤੀ ਬਣ ਗਿਆ ਹੈ ਤੇ ਪੰਜਾਬੀ ਹੋਣ ਕਰਕੇ ਸਾਡੀ ਜਾਣ ਪਹਿਚਾਣ ਅੱਛੀ ਖਾਸੀ ਦੋਸਤੀ ਵਿਚ ਤਬਦੀਲ ਹੋਗਈ ਹੈ। ਇਹ ਦੋਸਤੀ ਦਰਅਸਲ ਮੇਰੀ ਹੀ ਜ਼ਰੂਰਤ ਹੈ, ਬਹੁਤ ਇਕੱਲਾ ਮਹਿਸੂਸ ਕਰਨ ਲਗਾ ਹਾਂ ਅਜ ਕਲ। ਸੁਰਿੰਦਰ ਪੜ੍ਹਦਾ ਬੇਸ਼ਕ ਮੇਰੇ ਨਾਲ ਹੀ ਹੈ, ਪਰ ਸ਼ਹਿਰ ਦੇ ਬਿਲਕੁਲ ਦੂਜੇ ਪਾਸੇ ਰਾਮਜੱਸ ਕਾਲਜ ਵਿਚ ਪੜਦੀ ਅੰਜੁਮ ਜੋ ਰਾਜੌਰੀ ਗਾਰਡਨ ਲਾਗਿਉਂ ਆਉਂਦੀ ਹੈ, ਦਾ ਪਿਛਾ ਵੀ ਤਾਂ ਰੋਜ਼ ਕਰਨਾ ਹੁੰਦਾ ਹੈ। ਕੀ ਕੁਛ ਕਰਨਾ ਪੈਂਦਾ ਹੈ ਵਿਚਾਰੇ ਨੂੰ, ਘਰੋਂ ਵੈਸਪਾ ਤੇ ਆਉਂਦਾ ਹੈ ਤੇ ਉਹਨੂੰ ਮੇਰੇ ਘਰ ਤ੍ਰੀ ਨਗਰ ਸੁਭਾ ਸਵੇਰੇ ਖੜਾ ਕਰ ਜਾਂਦਾ ਹੈ, ਬੱਸ ਰਾਹੀਂ ਉਸ ਬੱਸ ਸਟੈਂਡ ਤੇ ਜਾ ਪਹੁੰਚਦਾ ਹੈ ਜਿਥੋਂ ਅੰਜੁਮ ਨੇ ਰੋਜ਼ ਬੱਸ ਲੈਣੀ ਹੁੰਦੀ ਹੈ। ਤੇ ਫਿਰ ਉਸੇ ਬੱਸ ਵਿਚ ਜਾ ਚੜਦਾ ਹੈ ਜਿਹਦੇ ਵਿਚ ਅੰਜੁਮ ਸਫਰ ਕਰਦੀ ਹੈ। ਸਾਰੇ ਸਫਰ ਵਿਚ ਦੋ ਚਾਰ ਵਾਰ ਸ਼ਰਮਾ ਦਿੰਦੀ ਹੈ ਉਹ, ਤੇ ਸੁਰਿੰਦਰ ਦਾ ਤਾਂ ਫਿਰ ਜ਼ਮੀਨ ਤੇ ਪੈਰ ਨਹੀਂ ਲਗਦਾ। ਸ਼ਾਮ ਨੂੰ ਫਿਰ ਕਿੱਸਾ ਦੁਹਰਾਇਆ ਜਾਂਦਾ ਹੈ। ਤਿਰਸ਼ੀ ਨਜ਼ਰ ਦਾ ਬਹੁਤ ਮੁਲ ਤਾਰਨਾ ਪੈਂਦਾ ਹੈ ਦੋਸਤੋ।

.....ਦਿਮਾਗ ਨੇ ਸੋਚ ਸੋਚ ਕੇ ਸੋਚਣਾ ਬੰਦ ਕਰ ਦਿਤਾ ਹੈ। ਸੁੰਨ ਮਸਾਨ ਜਿਹੀ ਮਹਿਸੂਸ ਹੁੰਦੀ ਹੈ ਹਰ ਪਾਸੇ। ਤੁਰਿਆ ਤੁਰਿਆ ਜਾਂਦਾ ਭੁਲਣ ਲਗ ਪਿਆ ਹਾਂ ਕਿ ਕਿਥੇ ਜਾਣਾ ਹੈ। ਅਜੇ ਪਰਸੋਂ ਹੀ ਤਾਂ ਗਲ ਹੈ, ਬੱਸ ਵਿਚ ਚੜ ਗਿਆ ਰੋਜ਼ ਮਰਾ ਦੀ ਤਰਾਹ। ਕੰਡਕਟਰ ਨੇ ਮੰਗਿਆ ਨਹੀ ਤੇ ਮੈਂ ਭਾੜਾ ਦਿਤਾ ਨਹੀਂ। ਸ਼ਾਮ ਨੂੰ ਯਾਦ ਆਇਆ ਤਾਂ ਬੜਾ ਬੁਰਾ ਲਗਾ ਤੇ ਅਗਲੇ ਦਿਨ ਕਲ ਦੇ ਵੀ ਪੈਸੇ ਦੇ ਦਿਤੇ। ਕੰਡਕਟਰ ਨੇ ਕਲ ਦੇ ਪੈਸੇ ਜੇਬ ਵਿਚ ਪਾ ਲਏ ਤੇ ਅਜ ਦਿਆਂ ਦੀ ਟਿਕਟ ਕਟ ਦਿਤੀ। ਬੱਸ ਵਿਚ ਖੜੇ ਹੋਰ ਮੁਸਾਫਿਰਾਂ ਮੇਰੇ ਨਾਲ ਅਜੀਬ ਨਜ਼ਰ ਨਾਲ ਜ਼ਰੂਰ ਦੇਖਿਆ, ਸ਼ਾਇਦ ਮੇਰੇ ਪਾਗਲਪਨ ਤੇ ਹਸਦੇ ਹੋਣਗੇ ਪਰ ਮੈਨੂੰ ਮੇਰੇ ਕੀਤੇ ਤੇ ਖੁਸ਼ੀ ਹੋਈ।

ਦਿਲ਼ੀ ਆਇਆਂ, ਦੋ ਸਾਲ ਤੋਂ ਉਪਰ ਹੋ ਗਏ ਹਨ, ਆਪਣੀਆਂ ਪਰਾਪਤੀਆਂ ਵਲ ਦੇਖਦਾ ਹਾਂ। ਮਿਤਲ ਨੂੰ ਮਿਤਰ ਬਣਾਇਆ ਸੀ ਉਹ ਮਿਤਰਮਾਰ ਨਿਕਲਿਆ, ਨਿਰਮਲ ਨਾਲ ਉਮਰ ਬਿਤਾਉਣ ਦੇ ਸੁਪਨੇ ਦੇਖੇ ਸਨ ਉਹ ਜਾਣੋਂ ਗਵਾਚ ਹੀ ਗਈ ਹੈ, ਕੋਈ ਥਹੁ ਪਤਾ ਹੀ ਨਹੀਂ। ਪੜ੍ਹਾਈ ਵਿਚ ਵਿਚਕਾਰੇ ਜਿਹੇ ਲਟਕ ਗਈ ਹੈ, ਅਕਾਊਨਟੈਂਸੀ ਦਾ ਕਿੱਤਾ ਬੇਇਰਾਦਾਗੀ ਜਿਹੀ ਨਾਲ ਅਪਨਾਇਆ ਸੀ ਬਸ ਉਹ ਵੀ ਡੰਗ ਟਪਾਊ ਬਣ ਕੇ ਰਹਿ ਗਿਆ ਹੈ। ਜੇ ਘਰੋਂ ਕਮਾਣ ਨਿਕਲਿਆ ਹਾਂ ਤਾਂ ਫਿਰ ਅਜੇ ਤਕ ਇਕ ਪੈਸਾ ਵੀ ਕਮਾ ਕੇ ਘਰ ਨਹੀਂ ਭੇਜਿਆ। ਸਦਾ ਮੂਹਰਲੀ ਕਤਾਰ ਵਿਚ ਖੜ੍ਹਣ ਵਾਲਾ ਬੰਦਾ ਸਰਕਦਾ ਸਰਕਦਾ ਫਾਡੀ ਬਣ ਗਿਆ ਹੈ। ਦਿਲੀ ਦਾ ਕੀ ਕਸੂਰ, ਮੈਂ ਹੀ ਦਿਲੀ ਦੇ ਮੁਕਾਬਲ ਨਹੀਂ ਹੋ ਸਕਿਆ। ਸੋਚਦਿਆਂ ਸੋਚਦਿਆਂ ਦਿਮਾਗ ਥਕ ਗਿਆ ਤੇ ਫਿਰ ਜਿਸਮ ਤੇ ਤਾਂ ਦਿਮਾਗ ਦਾ ਹੀ ਕਬਜ਼ਾ ਹੈ ਨਾ, ਸਰੀਰ ਵੀ ਥਕਿਆ ਟੁਟਿਆ ਮਹਿਸੂਸ ਕਰਦਾ ਹੈ। ਐਸਾ ਕਦ ਤਕ ਚਲੇਗਾ?

ਇਹਨਾਂ ਦਿਨਾਂ ਵਿਚ ਨਕਸਲਵਾਲ ਦੀ ਲਹਿਰ ਕਾਲਜਾਂ, ਯੁਨੀਵਰਸਿਟੀਆਂ ਵਿਚ ਸਿਰ ਉਠਾ ਰਹੀ ਸੀ ਤੇ ਟਾਵੇਂ ਟਾਵੇਂ ਸਿਰ ਕਢ ਲੜਕਿਆਂ ਦਾ ਰੁਝਾਨ ਏਧਰ ਨੂੰ ਹੋਣ  ਲਗਾ ਸੀ। ਸੁਰਿੰਦਰ ਪਿਛੇ ਰਹਿਣ ਵਾਲ਼ਿਆ ਵਿਚੋਂ ਨਹੀਂ ਤੇ ਹੁਣ ਉਹ ਵੀ ਇਹਨਾਂ ਮੀਟਿੰਗਾਂ ਵਿਚ ਆਣ ਜਾਣ ਲਗ ਪਿਆ ਸੀ। ਮੈਂ ਵੀ ਸੁਰਿੰਦਰ ਦੇ ਨਾਲ ਮੀਟਿੰਗਾਂ ਅਟੈਂਡ ਕਰਨੀਆਂ ਸ਼ੁਰੂ ਕਰ ਦਿਤੀਆ ਸਨ। ਕੰਗ-ਫੂ ਹੁੰਦਾ, ਬੜੀਆਂ ਜੋਸ਼ੀਲੀਆਂ ਗੱਲਾਂ ਹੁੰਦੀਆਂ, ਬੰਦ ਕਮਰੇ ਵਿਚ ਨਾਹਰੇਬਾਜ਼ੀ ਹੁੰਦੀ, 'ਹਮ ਭਾਰਤ ਸਰਕਾਰ ਕਾ ਤਖਤਾ ਪਲਟ ਦੇਂਗੇ, ਕਿਰਤੀ ਕਾ ਹੱਕ ਉਸੇ ਮਿਲਣਾ ਹੀ ਚਾਹੀਏ, ਰੀਸੋਰਜ਼ਸ ਪਰ ਸਭ ਕਾ ਬਰਾਬਰ ਕਾ ਹੱਕ ਹੈ ਅੱਪਰਚੂਨਿਟੀਜ਼ ਪਰ ਸਭ ਕਾ ਬਰਾਬਰ ਕਾ ਹੱਕ ਹੈ, ਅਮੀਰੋਂ ਸੇ ਛੀਨ ਕਰ ਗਰੀਬੋਂ ਮੇ ਬਾਂਟ ਦੇਂਗੇ, ਡਾਊਨ ਵਿਦ ਦਾ ਕੈਪਟਿਲਿਜ਼ਮ। ਹੱਕ ਯੂੰ ਹੀ ਨਹੀਂ ਮਿਲਾ ਕਰਤੇ, ਛੀਨਨੇ ਪੜਤੇ ਹੈਂ , ਕਾਮਰੇਡਜ਼, ਉਠੋ ਲੜ੍ਹਨੇ ਕਾ ਵਕਤ ਆ ਗਿਆ ਹੈ, ਵਗੈਰਾ ਵਗੈਰਾ। ਇਹ ਸਭ ਸੁਨਣ ਨੂੰ ਬਹੁਤ ਵਧੀਆ ਲਗਾ ਸੀ ਤੇ ਹੁਣ ਮੈਂ ਤੇ ਸੁਰਿੰਦਰ ਕਿਸੇ ਸੇਠ ਨੂੰ ਚਮਕਦੀ ਕਾਰ ਵਿਚ ਬੈਠਿਆਂ ਦੇਖ ਲੈਂਦੇ ਤਾਂ ਇਕ ਦਮ ਮਨ ਵਿਚਆਉਂਦਾ ਕਿ 'ਕਰਲਾ ਮਜ਼ੇ ਜਿੰਨੇ ਕਰਨੇ ਨੇ ਅਜ, ਕਲ, ਜਦੋਂਰਾਜ ਬਦਲਿਆ ਤਾਂ ਫਿਰ ਤਾਂ ਇਹ



ਝੂਟੇ ਸਭ ਦੇ ਸਾਂਝੇ ਹੀ ਹੋਣੇ ਨੇ' ਤੇ ਅਸੀਂ ਆਪਣੇ ਆਪ ਨੂੰ ਸੇਠ ਦੀ ਜਗਾਹ ਤੇ ਬੈਠਿਆਂਹੋਇਆ ਪਾਉਂਦੇ ਤੇ ਫਿਰ ਸੁਪਨਾ ਟੁਟ ਜਾਂਦਾ ਤੇ ਅਸੀਂ ਆਪਣੇ ਆਪ ਨੂੰ ਬਸ ਸਟੈਂਡ ਤੇ ਢੀਠਾਂ ਵਾਂਗ ਵੇਟ ਕਰਦਿਆਂ ਪਾਉਂਦੇ।

ਦੂਜੀ ਹੀ ਮੀਟਿੰਗ ਅਟੈਂਡ ਕਰਨ ਤੇ ਸਾਰਾ ਨਕਸ਼ਾ ਮੇਰੀਆਂ ਅੱਖਾਂ ਸਾਹਮਣੇ ਘੁੰਮਣ ਲਗਾ ਸੀ। ਐਤਕੀਂ ਨਾਹਰੇਬਾਜ਼ੀ ਵਖਰੀ ਸੀ, 'ਹੱਕ ਮੰਗੇ ਨਹੀਂ ਜਾਂਦੇ ਖੋਹੇ ਜਾਂਦੇ ਹਨ, ਅਸੀਂ ਆਪਣੇ ਹੱਕ ਲੈਕੇ ਹੀ ਰਹਾਂਗੇ, ਸਾਨੂੰ ਸਾਡੇ ਰਸਤੇ ਦਾ ਸਾਫ ਪਤਾ ਹੈ ਤੇ ਜਦੋਂ ਅਸੀਂ ਆਪਣੀ ਕਰਨੀ ਤੇ ਆ ਗਏ ਤਾਂ ਤੁਹਾਡੀਆਂ ਅੱਖਾਂ ਚੁੰਧਿਆ ਜਾਣਗੀਆਂ। ਅਸੀਂ ਬੱਸਾਂ ਸਾੜ ਦਿਆਂਗੇ, ਰੇਲ ਗੱਡੀ ਦੇ ਡਬਿਆਂ ਦੇ ਬਲਬ ਤੋੜ ਦਿਆਂਗੇ, ਪੱਖਿਆਂ ਦੀਆਂ ਤਾਰਾਂ ਕਟ ਦਿਆਂਗੇ ਤੇ ਫਲਾਣੇ ਦੀ ਜਾਇਦਾਦ ਖੋਹ ਕੇ ਫਲਾਣੇ ਨੂੰ ਦੇ ਦਿਆਂਗੇ, ਵਗੈਰਾ ਵਗੈਰਾ.....'। ਇਹ ਇਨਕਲਾਬ ਲਿਆਉਣ ਦਾ ਤਰੀਕਾ ਸੁਣ ਮੈਥੋਂ ਚੁਪ ਨਾਂ ਰਹਿ ਹੋਇਆ ਤੇ ਮੈਂ ਕਹਿ ਬੈਠਾ, ' ਕਾਮਰੇਡ ਸੁਸ਼ਾਂਤ ਜੀ, ਇਨਕਲਾਬ ਆਵੇ ਨਾਂ ਆਵੇ, ਬੱਸਾਂ ਸਾੜ ਦੇਣ ਨਾਲ ਤਕਲੀਫ ਤਾਂ ਜਨ ਸਧਾਰਨ ਨੂੰ ਹੀ ਹੋਵੇਗੀ, ਆਪਾਂ ਵਿਚਾਰਿਆ ਪਾਸ ਕਿਹੜੀ ਇੰਪਾਲਾ ਹੈ ਤੇ ਗਡੀ ਦੇ ਬਲਬ ਭੰਨ ਦਈਉ ਜਮ ਜਮ, ਪਰ ਹਨੇਰੇ ਵਿਚ ਤਾਂ ਆਮ ਜਨਤਾ ਨੂੰ ਹੀ ਬਿਠਾਉਗੇ। ਸੇਠ ਕਦੋਂ ਥਰਡ ਕਲਾਸ ਵਿਚ ਸਫਰ ਵਿਚ ਕਰਦਾ ਹੈ, ਉਹ ਖੁੱਡੇ ਤਾਂ ਤੇਰੇ ਮੇਰੇ ਵਰਗਿਆਂ ਲਈ ਹੁੰਦੇ ਨੇ'। ਮੇਰੀ ਇਹ ਗਲ ਕਾਮਰੇਡ ਸੁਸ਼ਾਂਤ ਸਹਾਏ ਜੀ ਨੂੰ ਰਾਸ ਨਹੀਂ ਆਈ ਸੀ ਤੇ ਉਹ ਮੈਨੂੰ ਘੁਰਕੀ ਲੈ ਕੇ ਪਏ ਜਿਵੇਂ ਮੇਰੇ ਕੋਲੋਂ ਉਹਨਾਂ ਦੀ ਪੂਛ ਤੇ ਪੈਰ ਰਖ ਗਿਆ ਹੋਵੇ। ਭਬਕ ਕੇ ਕਹਿਣ ਲਗੇ ਪਹਿਲ਼ੇ ਤਾਂ ਇਕ ਕਾਮਰੇਡ ਦੂਜੇ ਦਾ ਨਾਮ ਨਹੀਂ ਲਏਗਾ ਜਿਵੇਂ ਮੇਰਾ ਨਾਮ ਹੈ ਕਾਮਰੇਡ ਐਸ ਐਸ, ਦੂਜਾ ਇਨਕਲਾਬ ਦਾ ਅਸੂਲ ਹੀ ਇਹ ਹੈ ਕਿ ਕੁਰਬਾਨੀਆਂ ਦੇਣੀਆਂ ਪੈਂਦੀਆਂ ਹਨ, ਤਕਲੀਫ ਸਹਿਣੀ ਪੈਂਦੀ ਹੈ। ਮੁਆਫ ਕਰਨਾਂ ਕਾਮਰੇਡ ਪੀ ਐਸ ਇਨਕਲਾਬ ਲਈ ਜਿਗਰਾ ਚਾਹੀਦੈ, ਵੈਸੇ ਤੁਹਾਡੇ ਵਰਗੇ ਜਗਿਆਸੂ ਬੰਦੇ ਮੈਨੂੰ ਬਹੁਤ ਚੰਗੇ ਲਗਦੇ ਨੇ'। ਬੜਾ ਲੰਬਾਂ ਚੌੜਾ ਤੇ ਭਾਵਾਂ ਭਰਿਆ ਲ਼ੈਕਚਰ ਕੀਤਾ ਸੀ ਉਹਨਾਂ ਤੇ ਸਾਡੇ ਪੰਜਾਬੀਆਂ ਲਈ ਖਾਸ ਤੌਰ ਤੇ ਪੰਜਾਬੀ ਵਿਚ ਕੀਤਾ ਵਾਰਤਾਲਾਪ ਸਾਨੂੰ ਚੰਗਾ ਲਗਾ ਸੀ।

ਸੁਰਿੰਦਰ ਅਜ ਜ਼ਿਆਦਾ ਹੀ ਸੀਰੀਅਸ ਹੋਗਿਆ ਸੀ ਤੇ ਮੈਨੂੰ ਉਸ ਦਾ ਚਿਹਰਾ ਦੇਖ ਕੇ ਹਾਸਾ ਆ ਰਿਹਾ ਸੀ, 'ਪ੍ਰਕਾਸ਼, ਮੈਂ ਤਾਂ ਕੁਛ ਕਰ ਕੇ ਦਿਖਾਵਾਂਗਾ'।

'ਹਾਂ ਹਾਂ ਐਸ ਐਸ ਪੀ ਸਾਹਿਬ'।

'ਸੁਰਿੰਦਰ ਨੇ ਚਾਰ ਚੁਫੇਰਾ ਦੇਖਿਆ ਤੇ ਕਿਹਾ, ' ਐਸ ਐਸ ਪੀ ਸਾਹਿਬ?'

'ਹਾਂ ਕਾਮਰੇਡ ਸੁਰਿੰਦਰ ਸਿੰਘ ਪਨੂੰ ,ਐਸ ਐਸ ਪੀ'। ਤੇ ਸਾਡਾ ਦੋਹਾਂ ਦਾ ਹਾਸਾ ਨਿਕਲ ਗਿਆ ਇਸਤੋਂ ਬਾਦ ਸੁਰਿੰਦਰ ਐਸ ਐਸ ਪੀ ਹੀ ਬਣਿਆਂ ਰਿਹਾ ਤੇ ਮੈਂ ਫਿਰ ਕੋਈ ਮੀਟਿੰਗ ਅਟੈਂਡ ਨਹੀਂ ਕੀਤੀ।

ਘੜੀਸਦਿਆਂ, ਦਿਨ ਲੰਘ ਰਹੇ ਹਨ, ਤੇ ਦਿਨ, ਹਫਤਿਆਂ ਮਹੀਨਿਆਂ ਵਿਚ

ਬਦਲਦੇ ਜਾ ਰਹੇ ਹਨ। ਜ਼ਿੰਦਗੀ ਹੁਣ ਤਕ ਤਾਂ ਬਸ ਤੁਰੀ ਹੀ ਜਾ ਰਹੀ ਸੀ ਤੇ ਫਿਰ ਇਕ ਦਿਨ ਯੂਨੀਵਰਸਿਟੀ ਦੇ ਦਾਇਰੇ ਵਿਚ ਇਕ ਦੋ ਬਸਾਂ ਨੂੰ ਅੱਗ ਲਾਕੇ ਸਾੜਨ ਦੀ ਖਬਰ ਛਪੀ। ਕਾਮਰੇਡ ਐਸ ਐਸ ਪੀ ਹਾਦਸੇ ਦੇ ਆਸ ਪਾਸ ਨਾਂ ਹੋਵੇ ਐਸਾ ਹੋ ਨਹੀਂ ਸਕਦਾ। ਸੁਰਿੰਦਰ ਦੇਡੈਡੀ ਨੂੰ ਪਤਾ ਤਾਂ ਲਗ ਹੀ ਜਾਣਾ ਸੀ ਪੁਲੀਸ ਅਫਸਰ ਜੋ ਹੋਏ। ਅਜ ਸੁਰਿੰਦਰ ਦਾ ਚਿਹਰਾ ਉਤਰਿਆ ਹੋਇਆ ਸੀ, ' ਪ੍ਰਕਾਸ਼, ਯਾਰਾ, ਪਾਪਾ ਨੇ ਬੁਲਾਇਐ ਤੈਨੂੰ ਸਾਡੇ ਘਰ, ਕਹਿੰਦੇ ਕੋਈ ਜ਼ਰੂਰੀ ਗਲ ਕਰਨੀ ਐਂ। ਕੀ ਗੱਲ ਹੋ ਸਕਦੀ ਐ?'

'ਆਪਣੀਆਂ ਕਰਤੂਤਾਂ ਬਾਰੇ ਹੀ ਹੋਊ, ਕਿੰਨੀ ਵਾਰੀ ਤਾਂ ਮੈਂ ਤੈਨੂੰ ਕਹਿ ਚੁਕਾ, ਬਈ ਏਹ ਵਾਧੂ ਦੇ ਪੰਗੇ ਲੈਣਾ ਛਡ ਦੇ, ਪਰ ਤੇਰੇ ਤੇ ਤਾਂ ਐਹ ਨਕਸਲਵਾਦ ਦਾ ਭੂਤ ਚੜ੍ਹਿਆ ਰਹਿੰਦੈ, ਹਰ ਵਕਤ'। ਤੇ ਸ਼ਾਮ ਨੂੰ ਮੈਂ ਸੁਰਿੰਦਰ ਦੇ ਘਰ ਪਹੁੰਚ ਗਿਆ ਸਾਂ, ਏਨੇਂ ਨੂੰ ਇੰਨਸਪੈਕਟਰ ਅੰਕਲ, ਛੇ ਫੁਟ ਲੰਮੇਂ ਤਕੜੇ ਰੋਅਬ ਵਾਲੇ ਅੰਦਰ ਦਾਖਲ ਹੁੰਦਿਆਂ ਹੀ ਕਹਿਣ ਲਗਦੇ ਹਨ, 'ਬੇਟਾ ਪ੍ਰਕਾਸ਼ ਆਪਣੇ ਸਿਰ ਫਿਰੇ ਦੋਸਤ ਨੂੰ ਸਮਝਾ, ਇਹ ਮੇਰੀ ਵਰਦੀ ਲੁਹਾ ਕੇ ਹੀ ਹਟੇਗਾ'। ਉਨਾਂ ਦਸਿਆ ਕਿ ਪੁਲੀਸ ਦੇ ਕਾਗਜ਼ਾਂ ਵਿਚ ਸਾਡਾ ਦੋਹਾਂ ਦਾ ਨਾਮ ਵੀ ਦਰਜ ਹੈ। ਸਾਡੀ ਚੋਰੀ ਫੜੀ ਗਈ ਸੀ ਤੇ ਅਸੀਂ ਕਾਫੀ ਘਬਰਾ ਗਏ ਸਾਂ। ਡਰ ਗਿਆ ਸਾਂ ਇਸ ਲਈ ਮੈਂ ਸੱਚ ਸੱਚ ਬੋਲਣ ਵਿਚ ਹੀ ਭਲਾ ਸਮਝਦਿਆਂ ਕਿਹਾ, 'ਅੰਕਲ ਜੀ ਬਹੁਤ ਭਾਰੀ ਗਲਤੀ ਹੋ ਗਈ ਅਗੇ ਤੋਂ ਐਸਾ ਕਦੇ ਨਹੀਂ ਹੋਵੇਗਾ, ਐਤਕੀਂ ਪਲੀਜ਼ ਮੁਆਫ ਕਰ ਦਿਉ'।

'ਅਗੇ ਤੋਂ ਤਾਂ ਨਹੀਂ ਕਰੋਗੇ ਬੇਟਾ, ਉਹ ਤਾਂ ਠੀਕ ਹੈ ਪਰ ਅਜੇ ਤਾਂ ਆਹ ਮੁਸੀਬਤ ਹੀ ਸਿਰ ਤੇ ਹੈ ਤੇ ਇਸ ਕੇਸ ਦਾ ਇੰਨਚਾਰਜ ਵੀ ਮੈਂ ਈ ਆ ਤੇ ਐਹ ਫੋਟੋ ਤੋ ਤਾਂ ਸਾਫ ਜ਼ਾਹਰ ਹੁੰਦੈ ਕਿ ਤੁਸੀਂ ਓਸ ਗਰੁਪ ਨਾਲ ਸੰਬੰਧਤ ਓ ਜਿਸਨੇ ਬਸ ਨੂੰ ਅੱਗ ਲਾਈ ਏ'।

'ਪਰ ਅੰਕਲ ਜੀ ਅਸੀਂ ਤਾਂ ਉਥੇ ਬਾਦ ਵਿਚ ਆਏ, ਸਾਨੂੰ ਨਹੀਂ ਪਤਾ ਕਿਹਨੇ ਅੱਗ ਲਾਈ' ਤੇ ਮੈਂ ਸੁਰਿੰਦਰ ਨੂੰ ਬਚਾਉਣ ਲਈ ਝੂਠ ਬੋਲ ਗਿਆ ਸਾਂ ਤੇ ਇਹ ਅੰਕਲ ਵੀ ਜਾਣਦੇ ਸਨ। ਹਰ ਵਕਤ ਚਿਪਰ ਚਿਪਰ ਕਰਦੇ ਰਹਿਣ ਵਾਲੇ ਸੁਰਿੰਦਰ ਦੇ ਮੂੰਹ ਜਿਵੇਂ ਤੰਦੂਆ ਪੈ ਗਿਆ ਹੋਇਆ ਸੀ।

'ਇਕ ਅੱਧਾ ਦਿਨ ਤੁਹਾਨੂੰ ਵੀ ਜੇਲ ਵਿਚ ਡਕਦਾਂ ਫਿਰ ਜ਼ਰਾ ਅਕਲ ਆਊ, ਤਫਤੀਸ਼ ਤਾਂ ਕਰਨੀ ਹੀ ਪਊ'।

'ਅੰਕਲ ਜੀ ….. ਜੇਲ ਅੰਦਰ …..ਮੈਂ ਜੇਲ ਅੰਦਰ ….. ਪਰ ਮੈਂ….. ਲਫਜ਼ ਮੇਰੇ ਗਲੇ ਅੰਦਰ ਫਸ ਗਏ ਜਾਪਦੇ ਸਨ। ਇਹ ਕਿਹੜੇ ਪੰਗੇ ਵਿਚ ਪੈ ਗਿਆਂ। 'ਜੇਲ ਵਿਚ ਡਕਦਾਂ' ਮੈਂ ਆਪਣੇ ਦਿਮਾਗ ਵਿਚ ਕਿੰਨੀ ਵਾਰ ਦੁਹਰਾਇਆ ਸੀ। ਇਕ ਮਿੰਟ ਚੁਪ ਵਰਤੀ ਰਹੀ, ਐਉਂ ਲਗ ਰਿਹਾ ਸੀ ਜਿਵੇਂ ਖਾਮੋਸ਼ ਬੈਠਿਆਂ ਸਾਲ ਬੀਤ ਗਿਆ ਹੋਵੇ। ਏਨੇ ਨੂੰ ਸੁਰਿੰਦਰ ਦੇ ਮੰਮੀ ਤੇ ਮੇਰੇ ਅੰਟੀ ਜੀ, ਬਹੁਤ ਪਿਆਰ ਕਰਨ ਵਾਲੇ, ਜਿਵੇਂ ਦੁਨੀਆਂ ਦੀਆਂ ਸਾਰੀਆਂ ਮਾਵਾਂ ਹੁੰਦੀਆਂ ਨੇ, ਅੰਦਰ ਦਾਖਲ ਹੋਏ ਤੇ ਕਹਿਣ ਲਗੇ ਇੰਨਸਪੈਕਟਰ ਸਾਹਿਬ ਇਹ ਤੁਹਾਡਾ ਜੇਹਲਖਾਨਾ ਨਹੀਂ, ਮੇਰਾ ਘਰ ਹੈ, ਐਵੇਂ ਕਿਉਂ ਬੱਚਿਆਂ ਦਾ ਲਹੂ



ਸੁਕਾ ਰਹੇ ਹੋ, ਮੁਆਫੀ ਮੰਗ ਤਾਂ ਰਹੇ ਨੇ ਹੁਣ'।

'ਤੇਰਾ ਲਾਡਲਾ ਤਾਂ ਮੈਨੂੰ ਗੁੰਗਾ ਹੋਗਿਆ ਲਗਦੈ' ਉਨਾਂ ਥੋੜੀ ਨਰਮੀ ਨਾਲ ਕਿਹਾ। ਸੁਰਿੰਦਰ ਨੇ ਅਜੇ ਤਕ ਜਮੀਨਤੋਂ ਅੱਖ ਉਚੀ ਨਹੀਂ ਚੁਕੀ ਸੀ।

'ਐਥੇ ਇਹ ਗਲਤ ਬੰਦਿਆਂ ਦੀ ਕੰਪਨੀ ਕਰਨ ਲਗੇ ਨੇ,ਅਜ ਨਹੀਂ ਤਾਂ ਕਲ ਜੇਲ ਦੇ ਅੰਦਰ ਹੋਣਗੇ। ਮੇਰੀ ਸਲਾਹ ਤਾਂ ਇਹ ਹੈ ਕਿ ਤੁਸੀਂ ਦੋਨੋਂ ਇੰਗਲੈਂਡ ਚਲੇ ਜਾਵੋ, ਬਾਕੀ ਰਹਿੰਦੀ ਪੜ੍ਹਾਈ ਉਥੇ ਕਰ ਲਈਉ। ਕੌਂਟੀਨੈਂਟਲ ਟਰੈਵਲ ਵਾਲੇ ਮੇਰੇ ਖਾਸ ਮਿਤਰ ਨੇ, ਉਹ ਤੁਹਾਨੂੰ ਭੇਜ ਦੇਣਗੇ'।

'ਬੇਟਾ ਪ੍ਰਕਾਸ਼, ਮੈਂ ਤੇਰੇ ਮਾਂਬਾਪ ਨਾਲ ਗੱਲ ਕਰੂੰਗਾ, ਸੋਹਲਾਂ ਵਾਲੇ ਨੰਬਰਦਾਰ ਸਾਹਿਬ ਨੂੰ ਜਾਣਦਾ ਮੈਂ। ਜਲੰਧਰ ਤਿੰਨ ਸਾਲ ਕਟੇ ਮੈਂ, ਸਰਵਿਸ ਦੇ'।

ਸੁਰਿੰਦਰ ਨੇ ਚੋਰ ਅੱਖ ਨਾਲ ਮੇਰੇ ਵਲ ਦੇਖਿਆ ਉਹਦੇ ਵਿਚ ਇਹ ਰਾਹਤ ਦਾ ਅਹਿਸਾਸ ਵੀ ਛੁਪਿਆ ਹੋਇਆ ਸੀ, ਕਿ ਚਲੋ, ਬਲਾ ਟਲੀ ਫਿਲਹਾਲ ਲਈ, ਨਾਲ ਇਹ ਡਰ ਵੀ ਮੈਂ ਕਿਤੇ ਨਾਂਹ ਨਾਕਰ ਦੇਵਾਂ। ਮੇਰਾ ਦਿਮਾਗ ਘੁੰਮ ਗਿਆ ਸੀ, ਇਕ ਪਲ ਜੇਲ ਕੋਠੜੀ ਦੀਆਂ ਗੱਲਾਂਹੋ ਰਹੀਆਂ ਸਨ ਤੇ ਦੂਜੇ ਹੀ ਪਲ ਮੈਂ ਵਲੈਤ ਦੀਆਂ ਸੁਨਿਹਰੀ ਗਲੀਆਂ ਦੇ ਸੁਪਨੇ ਲੈ ਰਿਹਾ ਸਾਂ।

'ਨਹੀਂ ਅੰਕਲ ਜੀ ਮੈਂ ਭਾਪਾ ਜੀ ਨੂੰ ਸਮਝਾ ਲਵਾਂਗਾ, ਤੁਹਾਡਾ ਪਰੋਗਰਾਮ ਬਿਲਕੁਲ ਸਹੀ ਹੈ, ਅਸੀ ਜ਼ਰੂਰ ਜਾਵਾਂਗੇ, ਕਿਉਂ ਸੁਰਿੰਦਰ?'

'ਹਾਂ ਹਾਂ, ਡੈਫੀਨੈਟਲੀ, ਐਥੇ ਪਿਆ ਹੀ ਕੀ ਹੈ, ਪਾਪਾ। ਪ੍ਰਕਾਸ਼ ਤਾਂ ਸਦਾ ਹੀ ਮੈਨੂੰ ਰੋਕਦਾ ਰਿਹੈ, ਬਸ ਮੈਂ ਹੀ ਐਵੇਂ….. ਮੇਰੀ ਹੀ ਮਤ ਮਾਰੀ ਗਈ ਸੀ, ਇਨਕਲਾਬ ਇਜ਼ ਨੌਂਟ ਫਾਰ ਅਸ। ਆਈ ਵਿਲ ਵਰਕ ਵੈਰੀ ਹਾਰਡ'। ਇੰਗਲੈਂਡ ਦੇ ਨਾਮ ਤੇ ਹੀ ਉਹ ਇੰਗਲਿਸ਼ ਬੋਲਣ ਲਗ ਪਿਆ ਸੀ।

ਮੈਂ ਤੇ ਸੁਰਿੰਦਰ ਨੇਸਾਰੇ ਪਰੋਗਰਾਮ ਨੂੰ ਜਲਦੀ ਜਲਦੀ ਪੂਰਾ ਕਰਨ ਦਾ ਪਰੋਗਰਾਮ ਬਣਾ ਲਿਆ ਸੀ। ਬੜੇ ਆਰਗੇਨਾਈਜ਼ਡ ਹੋ ਗਏ ਸਾਂ, ਤੇਰੀ ਆਹ ਜੁੰਮੇਵਾਰੀ, ਐਹ ਮੈਂ ਕਰ ਲਵਾਂਗਾ। ਹਰ ਕੰਮ ਬੜੀ ਆਸਾਨੀ ਨਾਲ ਹੋਈ ਜਾ ਰਿਹਾ ਸੀ, ਛੋਟੇ ਦਫਤਰਾਂ ਵਿਚ ਤਾਂ ਅੰਕਲ ਜੀ ਦਾ ਨਾਮ ਹੀ ਕਾਫੀ ਸੀ ਤੇ ਕੰਮਫਟਾਪਟ ਹੋ ਜਾਂਦਾ। ਇੰਡੀਆ ਵਿਚ ਕੰਮ ਕਰਾਣ ਲਈ ਜਾਂ ਤਾਂ ਤੁਹਾਡੇ ਪਾਸ ਰਿਸ਼ਵਤ ਦੇਣ ਵਾਲੀ ਜੇਬ ਭਾਰੀ ਹੋਣੀ ਚਾਹੀਦੀ ਹੈ ਤੇ ਜਾਂ ਹੋਣੀ ਚਾਹੀਦੀ ਹੈ ਭਾਰੀ ਸਿਫਾਰਸ਼।

———

…..ਸਾਈਮਨ ਸਾਹਿਬ, ਹਰਿਆਨਾ ਬਾਡੀ ਬਿਲਡਰਜ਼ ਤੇ ਮਰਵਾਹਾ ਸਾਹਿਬ ਤੋਂ ਮੁਆਫੀ ਮੰਗੀ ਤੇ ਹਫਤੇ ਦੇ ਅੰਦਰ ਅੰਦਰ ਹੀ ਸਾਰਾ ਕੰਮ ਨਰੇਸ਼ ਜੀ ਦੇ ਹਵਾਲੇ ਕਰ ਦਿਲ਼ੀ ਨੂੰ ਬੇਦਾਵਾ ਦੇ ਦਿਤਾ। ਪੰਜਾਬ ਪਹੁੰਚਦਿਆਂ ਸਾਰਾ ਫੈਸਲਾ ਸੋਖੀ ਨੂੰ ਸੁਣਾ ਦਿਤਾ, ਸੋਚਦਾਂ ਸਾ ਕਹੇਗਾ ਭਾਜੀ ਨਾ ਜਾਵੋ, ਵਗੈਰਾ ਵਗੈਰਾ। ਪਰ ਉਸਦਾ ਜਵਾਬ ਮੇਰੇ ਕਿਆਸ ਦੇ ਬਿਲਕੁਲ ਹੀ ਉਲਟਾ ਸੀ।

'ਪਾਸ਼ੀ ਭਾਅ, ਪਹਿਲਾਂ ਤੁਸੀਂ ਜਾਵੋ ਵਲੈਤ ਤੇ ਫਿਰ ਸਾਲ ਕੁ ਬਾਦ ਮੈਨੂੰ ਵੀ ਸਦ ਲਈਉ, ਜਦ ਨੂੰ ਮੈਂ ਪਾਸਪੋਰਟ ਬਣਾਉਦਾਂ। ਟਿਕਟ ਦਾ ਫਿਕਰ ਨਾਂ ਕਰੀਉ, ਬਸ ਤੁਸੀਂ ਰਾਹਦਾਰੀ ਭੇਜ ਦੇਈਉ'।

.....ਬੀਜੀ ਨੂੰ ਮਨਾਉਣਾਕਾਫੀ ਮੁਸ਼ਕਲ ਸੀ ਬੜੀਆਂ ਇਮੋਸ਼ਨਲ ਗੱਲਾਂ ਕਰਦੇ ਨੇ । ਮੇਰੇ ਪੁਤਰ ਨੂੰ ਪਤਾ ਨਹੀਂ ਕਿਹੜਾ ਬਨਵਾਸ ਮਿਲਿਆ ਹੋਇਆ, ਵਿਚਾਰੇ ਨੇ ਮਾਂ ਦੇ ਹੱਥ ਦੀ ਪੱਕੀ ਹੀ ਨਹੀਂ ਖਾ ਕੇ ਦੇਖੀ। ਗੱਲ ਗੱਲ ਤੇ ਰੋ ਪੈਂਦੇ, ਐਥੇ ਵਾਹੀ ਕਰਲਾ, ਥਾਣੇਦਾਰ ਲਗਜਾ, ਪੜਾਉਣ ਲਗਜਾ, ਛਡ ਦਿਲੀ ਜੇ ਨਹੀਂ ਰਾਸ ਆਈ ਤਾਂ ਨਾ ਸਹੀ, ਜਲੰਧਰ ਲਗ ਜਾ ਪੜ੍ਹਨ, ਜੀਤਾ ਵੀ ਤਾਂ ਉਥੇ ਹੀ ਪੜਦੈ ਤੇ ਹੋਰ ਬਹੁਤ ਕੁਝ ਕਿਹਾ ਗਿਆ ਪਰ ਮੇਰੀ ਜ਼ਿਦ ਅਗੇ ਵਿਚਾਰੇ ਝੁਕ ਗਏ ਤੇ 29 ਦਸੰਬਰ 1969 ਦੀਸ਼ਾਮ ਮੈਂ ਤੇ ਸੁਰਿੰਦਰ ਹੀਥਰੋ ਅੱਡੇ ਤੇ ਆਣ ਪਹੁੰਚੇ ਸਾਂ। ਕੀ ਅਜਬ ਨਜ਼ਾਰਾ ਸੀ, ਬਾਹਰ ਚਾਰੋਂ ਪਾਸੇ ਸਨੋਅ ਹੀ ਸਨੋਅ ਪਈ ਹੋਈ ਸੀ ਤੇ ਹੋਰ ਲਗਾਤਾਰ ਪੈ ਰਹੀ ਸੀ, ਹਰ ਪਾਸੇ ਸਫੇਦ ਹੀ ਸਫੇਦ, ਜਿਵੇਂ ਰੂੰ ਵਿਛੀ ਹੋਵੇ। ਤੇ ਸੁਨਿਹਿਰੇ ਰੰਗ ਦੀਆਂ ਟਿਮਟਿਮਾਉਂਦੀਆਂ ਬੱਤੀਆਂ ਦੀ ਰੋਸ਼ਨੀ, ਰੋਸ਼ਨਾਈ ਦੇਣ ਦੀ ਅਧੂਰੀ ਜਿਹੀ ਕੋਸ਼ਸ਼ ਕਰ ਰਹੀ ਸੀ।

ਇੰਨੀ ਦਿਨੀ ਇਮੀਗਰੇਸ਼ਨ ਵਾਲੇ ਬਹੁਤਾ ਸਖਤ ਨਹੀਂ ਹੁੰਦੇ ਸਨ ਜੇ ਤੁਹਾਡੇ ਪਾਸ ਸਪੌਂਸਰਸ਼ਿਪ ਹੋਵੇ ਤਾਂ ਵੀਜ਼ਾ ਲਗ ਹੀ ਜਾਂਦਾ ਸੀ। ਇਮਗਿਰੇਸ਼ਨ ਕਲੀਅਰ ਕਰਦਿਆਂ ਸਾਨੂੰ ਕੋਈ ਪਰੇਸ਼ਾਨੀ ਨਹੀਂ ਸੀ ਹੋਈ, ਸ਼ਾਇਦ ਵਲੈਤ ਸਾਡਾ ਹੀ ਇੰਤਜ਼ਾਰ ਕਰ ਰਹੀ ਸੀ। ਵੇਟਿੰਗ ਹਾਲ ਵਿਚ ਘੁੰਮ ਰਹੇ ਸਾਂ, ਸਾਨੂੰ ਲੈਣ ਵਾਲੇ ਅਜੇ ਪਹੁੰਚੇ ਨਹੀਂ ਸਨ। ਵਲੈਤ ਵਿਚ ਪਹਿਲੀ ਵਾਰ ਸੁਰਿੰਦਰ ਤੇ ਮੈਂ ਇਕ ਇਕ ਕੱਪ ਚਾਹ ਦਾ ਖਰੀਦਿਆ, 'ਨਿਰਾ ਤੱਤਾ ਪਾਣੀ, ਏਨਾਂ ਅੰਗਰੇਜ਼ਾਂ ਸਾਲਿਆਂ ਨੂੰ ਤਾਂ ਚਾਹ ਵੀ ਨਹੀਂ ਬਣਾਉਂਣੀ ਆਉਂਦੀ,' ਸੁਰਿੰਦਰ ਦੇ ਪਹਿਲੇ ਬੋਲ ਸਨ ਇੰਗਲੈਂਡ ਬਾਰੇ।

ਖੈਰ ਅੱਧੇ ਕੁ ਘੰਟੇ ਦੀ ਵੇਟ ਤੋਂ ਬਾਅਦ ਸਾਨੂੰ ਦੋਹਾਂ ਨੂੰ, ਸਾਡੇ ਆਪਣੇ ਆਪਣੇ ਲੈਣ ਵਾਲੇ ਪੁਜ ਗਏ। ਸੁਰਿੰਦਰ ਚਲਾ ਗਿਆ ਤੇ ਮੈਨੂੰ ਮੇਰੇ ਅੰਕਲ, ਜਿਨਾਂ ਮੇਰੀ ਰਾਹਦਾਰੀ ਭੇਜੀ ਸੀ, ਨੇ ਮੈਨੂੰ ਵੈਨ ਦੇ ਪਿਛਲੇ ਪਾਸੇ ਬਿਠਾ ਦਿਤਾ ਤੇ ਆਪ ਉਹ ਡਰਾਈਵਰ ਦੇ ਨਾਲ ਦੀ ਸੀਟ ਤੇ ਬੈਠ ਗਏ। ਇੰਡੀਆ ਤੋਂ ਲਿਆਂਦੇ ਕਪੜਿਆਂ ਵਿਚ ਠੰਡ ਰੋਕਣ ਦੀ ਸਮਰਥਾ ਨਹੀਂ ਸੀ ਤੇ ਮੈਨੂੰ ਕੰਬਦਿਆਂ ਦੇਖ ਕੇ ਅੰਕਲ ਜੀ ਨੇ ਵੈਨ ਵਿਚ ਪਿਆ ਇਕ ਕੰਬਲ ਮੈਨੂੰ ਦੇ ਦਿਤਾ। ਵੈਨ ਦੀ ਹੀਟ ਮੋਹਰੇ ਬੈਠਿਆਂ ਨੂੰ ਜ਼ਰੂਰ ਲਗਦੀ ਹੋਵੇਗੀ ਪਰ ਪਿਛੇ ਤਕ ਪਹੁੰਚਦਿਆਂ ਉਹ ਠੰਡੀ ਸੀਤ ਹੋਈ ਜਾ ਰਹੀ ਸੀ ਤੇ ਅੰਕਲ ਜੀ ਥੋੜੇ ਥੋੜੇ ਵਕਤ ਬਾਦ ਮੈਨੂੰ ਇਨਾਂ ਜ਼ਰੂਰ ਪੁਛ ਲੈਂਦੇ, 'ਪਾਸ਼ ਔਰੈਟ ਆਂ? ਤੇਰੀ ਅੰਟੀ ਨੇ ਮੀਟ ਬਣਾ ਰਖਿਆ ਹੋਣਾ'। ਤੇ ਇਹ ਉਹਨਾਂ ਸਾਰੇ ਸਫਰ ਵਿਚ ਘਟ ਤੋਂ ਘਟ ਦਸ ਬਾਰਾਂ ਵਾਰ ਜ਼ਰੂਰ ਰਪੀਟ ਕੀਤਾ ਹੋਵੇਗਾ। ਮੇਰੇ ਗੁਡ ਓਲਡ ਅੰਕਲ ਜੀ। ਸਰਦੀ ਨਾਲ ਮੇਰੀ ਅਜੇ' 'ਹਾਂ ਜੀ , ਜੀ ਅੰਕਲ ਜੀ, ਹੀ ਨਿਕਲਦੀ ਸੀ।

ਹੁਣ ਮੈਂ ਕਹਾਣੀ ਨੂੰ ਛੜੱਪੇ ਤੇ ਛਲਾਂਗਾ ਨਾਲ ਅਗੇ ਵਧਾਉਣ ਲਗਾ ਹਾਂ,



ਦਰਅਸਲ ਮੇਰਾ ਮਕਸਦ ਤੁਹਾਨੂੰ ਐਥੇ ਤਕ ਪਹੁੰਚਾ ਦੇਣ ਤਕ ਸੀ। ਅਸਲੀ ਕਹਾਣੀ ਤਾਂ ਨਿਰਮਲ ਦੀ ਹੈ ਤੇ ਮੈਨੂੰ ਇਹ ਵੀ ਡਰਹੈ ਕਿ ਹੁਣ ਤਕ ਦਾ ਲਿਖਿਆ ਮੇਰੀ ਜੀਵਨ ਕਹਾਣੀ ਬਣਦੀ ਜਾ ਰਹੀ ਹੈ ਜਦੋਂ ਕਿ ਮੈਂ ਇਸ ਕਹਾਣੀ ਦਾ ਇਕ ਆਹਮ ਪਾਤਰ ਤਾਂ ਜ਼ਰੂਰ ਹੋ ਸਕਦਾ ਹਾਂ ਮੁਖ ਪਾਤਰ ਨਹੀਂ। ਅਸਲੀ ਕਹਾਣੀ ਤਾਂ ਹੈ ਹੀ ਨਿਰਮਲ ਦੀ। ਹਾਂ ਕਹਾਣੀ ਨੂੰ ਅਗੇ ਤੋਰਨ ਲਈ ਮੇਰੇ ਲਈ ਉਸਦਾ ਹਾਣ ਦਾ ਬਣਨਾ ਜ਼ਰੂਰੀ ਹੈ।

ਮੇਰਾ ਅਗਲਾਛੇ ਕੁ ਸਾਲ ਦਾ ਇੰਗਲੈਂਡ ਦਾ ਸਫਰ ਬੜਾ ਟੇਢਾ ਮੇਢਾ ਜਿਹਾ ਹੀ ਰਿਹਾ। ਇੰਡੀਆ ਵਿਚ ਜੋ ਵੀ ਕੰਮ ਕੀਤਾ, ਉਹ ਕਾਗ਼ਜ਼ ਕਲਮ ਵਾਲਾ ਸੀ ਤੇ ਐਥੇ ਆ ਕੇ ਹੱਥੀਂ ਤੇ ਕਾਫੀ ਭਾਰਾ ਕੰਮ ਕਰਨਾ ਪਿਆ। ਔਖੇ ਸੌਖੇ ਪੜਾਈ ਥੋੜੀ ਬਹੁਤ ਜਾਰੀ ਰਖੀ। ਬਹੁਤ ਪਾਪੜ ਵੇਲੇ। ਨਿਰਮਲ ਨੂੰ ਪੂਰੀ ਤਰਾਂ ਭੁਲਿਆ ਨਹੀਂ ਸਾਂ, ਹੁਣ ਵੀ ਜਦੋਂ ਉਸਦੀ ਯਾਦ ਆਉਂਦੀ ਤਾਂ ਇਕ ਝਰਨਾਹਟ ਜਿਹੀ ਫੈਲ਼ ਜਾਂਦੀ ਮੇਰੇ ਦਿਲੋ ਦਿਮਾਗ ਵਿਚ। ਉਹਨੂੰ ਮਿਲਣ ਦੀ ਆਸ ਤਕ ਅਜੇ ਪੂਰੀ ਤਰਾਂ ਖਤਮ ਨਹੀਂ ਸੀ ਹੋਈ, 'ਇੰਡੀਆ ਜਾਕੇ ਦਸ ਵੀਹ ਬੰਦੇ ਇੱਕਠੇ ਕਰਾਂਗਾ ਤੇ ਲੁਧਿਆਣੇ ਲਾਗੇ ਸਾਰੇ ਪਿੰਡਾਂ ਵਿਚ ਪਤਾ ਕਰਾਂਗਾ, ਫਰਿਆਦ ਪਹਾੜਾਂ ਚੋਂ ਨਹਿਰ ਕਢ ਲਿਆਇਆ ਸੀ ਤੇ ਮੈਂ ਉਹਨੂੰ ਲਭ ਵੀ ਨਹੀਂ ਸਕਦਾ। ਕੋਈ ਸੂਈ ਤਾਂ ਨਹੀਂ ਉਹ, ਜੋ ਗਵਾਚ ਜਾਵੇਗੀ। ਅਖਬਾਰਾਂ ਵਿਚ ਇਸ਼ਤਿਆਰ ਦੇ ਦਿਆਂਗਾ, ਇਨਾਮ ਰਖ ਦਿਆਂਗਾ,'ਗਵਾਚੇ ਦੀ ਤਲਾਸ਼', ਕਿਸੇ ਨਜੂਮੀ ਪਾਸ ਜਾਣਾ ਚਾਹੀਦੈ, ਕਿਸੇ ਦਰਵੇਸ਼ ਦੀ ਮਜਾਰ ਤੇ ਸੁਖਣਾ ਸੁਖਾਂਗਾ, ਪੁਛ ਪਵਾ ਲਵਾਂਗਾ' ਹਰ ਰੋਜ਼ ਅਟਕਲ ਪੱਚੂ ਖਿਆਲ ਦਿਮਾਗ ਵਿਚ ਦੌੜਦੇ। ਗੁਜ਼ਰਦੇ ਵਕਤ ਨਾਲ ਸਭ ਕੁਝ ਆਹਿਸਤਾ ਆਹਿਸਤਾ ਬਦਲਣ ਲਗਦਾ ਹੈ, ਜ਼ਿੰਦਗੀ ਚਲਦੀ ਹੀ ਰਹਿੰਦੀ ਹੈ, ਬਦਲਾਉ ਆਉਂਦੇ ਹੀ ਰਹਿੰਦੇ ਹਨ, ਨਿਰਮਲ ਦੀ ਯਾਦ ਹੌਲੀ ਹੌਲੀ ਦਿਮਾਗ ਦੀਆਂ ਪਿਛਲੀਆਂ ਸਤਾਵਾਂ ਵਲ ਤੁਰਦੀ ਜਾ ਰਹੀ ਹੈ। ਉਦਾਸ ਰਹਿਣਾ ਆਦਤ ਜਿਹੀ ਬਣ ਗਈ ਸੀ, ਕੋਈ ਖਾਸ ਮਿਤਰਤਾ, ਜਾਣ ਪਹਿਚਾਣ ਵੀ ਨਹੀਂ ਬਣਾ ਸਕਿਆ ਸਾਂ, ਬੜੀ ਬੇਸੁਆਦੀ ਜਿਹੀ ਲਗ ਰਹੀ ਸੀ ਇੰਗਲੈਂਡ ਦੀ ਜ਼ਿੰਦਗੀ ਮੈਨੂੰ।

ਮੇਰੀ ਜ਼ਿੰਦਗੀ ਵਿਚ ਤਰਾਂ ਤਰਾਂ ਦੇ ਪੜਾਅ ਆਏ ਹਨ, ਚਲਦਿਆਂ ਚਲਦਿਆਂ ਬਿਲਕੁਲ ਹੀ ਰਸਤਾ ਬਦਲ ਲੈਣਾ ਮੇਰਾ ਚਲਨ ਰਿਹਾ ਹੈ। ਇਕ ਦੌਰ ਹੁਣ ਇਹ ਵੀ ਆਇਆ ਹੈ ਕਿ ਨਿਰਮਲ ਨੂੰ ਭੁਲ ਜਾਣ ਦੇ ਅਜੀਬ ਅਜੀਬ ਉਪਰਾਲੇ ਕਰਨੇ ਸ਼ੁਰੂ ਕਰ ਦਿਤੇ ਹਨ ਮੈਂ। ਬਹੁਤ ਸਾਰੇ ਚਿਹਰੇ ਮੇਰੇ ਇਰਦ ਗਿਰਦ ਘੁੰਮਦੇ ਹਨ ਤੇ ਉਨਾਂ ਵਿਚੋਂ ਨਿਰਮਲ ਨੂੰ ਤਲਾਸ਼ ਕਰਨ ਦੀ ਅਧੂਰੀ ਜਿਹੀ ਕੋਸ਼ਸ਼ ਕਰਦਾ ਹਾਂ। ਰੰਗ ਬਰੰਗੀਆਂ ਤਿਤਲੀਆਂ ਦੇ ਪਿਛੇ ਭਜਣਾ, ਭੁਸ ਪੈ ਜਾਣ ਦੀ ਸ਼ਕਲ ਅਖਤਿਆਰ ਕਰਦਾ ਜਾ ਰਿਹਾ ਹੈ। ਦੂਜਿਆਂ ਨਾਲ ਝੂਠ ਬੋਲਣਾ ਇਕ ਪਾਸੇ ਰਿਹਾ, ਆਪਣੇ ਆਪ ਨਾਲ ਗਲਤ ਬਿਆਨੀ ਕਰਦਾ ਨਹੀਂ ਝਕਦਾ। ਮੈਂ ਖੁਸ਼ ਨਹੀਂ ਹਾਂ, ਮੈਂ ਭਟਕਦਾ ਜਾ ਰਿਹਾ ਹਾਂ।.....ਮੈਨੂੰ ਸੁਧਰਨਾਂ ਚਾਹੀਦੈ, ਆਖਿਰ ਕਿੰਨਿਆਂ ਦੇ ਦਿਲ ਤੋੜਾਂਗਾ। ਮੈਨੂੰ ਆਪਣੇ ਦਿਲ ਟੁਟਣ ਦਾ ਏਨਾਂ ਸਦਮਾਂ ਹੈ ਤਾਂ ਹੋਰਾਂ ਤੇ ਵੀ ਤਾਂ ਇਹੀ ਗੁਜ਼ਰਦੀ ਹੋਵੇਗੀ, ਉਹਨਾਂ ਦਾ ਮੇਰੇ ਤੇ

ਯਕੀਨ ਸੱਚਾ ਹੈ। ਤੇ ਮੈਂ 'ਫਰੇਬੀ, ਮਿਤਰਮਾਰ'।

.....ਸੁਰਿੰਦਰ ਨੂੰ ਪੂਰੇ ਤਿੰਨ ਸਾਲ ਬਾਦ ਮਿਲਿਆ ਹਾਂ, ਸਰਸਰੀ ਨਜ਼ਰੇ ਤਾਂ ਮੈਂ ਉਸਨੂੰ ਪਹਿਚਾਨ ਹੀ ਨਹੀਂ ਸਾਂ ਸਕਿਆ। ਉਹਦਾ ਤਾਂ ਹੁਲੀਆ ਹੀ ਬਦਲ ਗਿਆ ਸੀ, ਦਸਤਾਰ, ਗੁਫ਼ਤਾਰ ਸਭ ਬਦਲ ਗਿਆ ਸੀ, ਉਹਦਾ ਰੋਅਬ ਦਾਬ ਵਾਲਾ ਸਰਦਾਰੀ ਚਿਹਰਾ ਭੂਰੇ ਅੰਗਰੇਜ਼ ਵਿਚ ਬਦਲ ਗਿਆ ਹੋਇਆ ਸੀ।

'ਹੈਲੋ ਪ੍ਰਕਾਸ਼, ਯਾਰ ਤੂੰ ਤਾਂ ਬਦਲਿਆ ਹੀ ਨਹੀਂ ਐਥੇ ਆ ਕੇ ਵੀ, ਯੂ ਹੈਵ ਨੋਟ ਚੇਂਜਡ, ਹਉ ਆਰ ਯੂ? ਲੌਂਗ ਟਾਈਮ ਮੈਂਨ'। ਤੇ ਉਸ ਬੜੀ ਹੀ ਗਰਮਜੋਸ਼ੀ ਨਾਲ ਮੇਰੇ ਨਾਲ ਹੱਥ ਮਿਲਾਇਆ।

ਸੁਰਿੰਦਰ ਨਾਲ ਸਾਰਾ ਦਿਨ ਬਹੁਤ ਸਾਰੀਆਂ ਗੱਲਾਂ ਹੋਈਆਂ। ਅਸੀਂ ਹੁਣ ਇਕੋ ਜਗਾਹ ਕੰਮਕਰਦੇ ਸਾਂ ਮੈਂ ਇਸ ਕਪੜੇ ਦੀ ਸਿਲਾਈ ਦੀ ਫੈਕਟਰੀ ਵਿਚ ਕਟਰ ਦਾ ਹੈਲਪਰ ਲਗ ਗਿਆ ਤੇ ਸੁਰਿੰਦਰ ਤਾਂ ਪਹਿਲਾਂ ਹੀ ਡਰਾਈਵਰੀ ਦੀ ਜੌਬ ਕਰਦਾ ਸੀ। ਇਸਦਾ ਮਾਲਕ ਇੰਡੀਅਨ ਸੀ ਬਹੁਤ ਅੱਛਾ, ਖੁਲੇ ਸੁਭਾਅ ਵਾਲਾ, ਨਰ ਬੰਦਾ। ਬੱਸ ਮੈਨੂੰ ਰਸਤਾ ਮਿਲ ਗਿਆ ਸੀ, ਬਹੁਤ ਵਾਰ ਦਿਮਾਗ ਵਿਚ ਸੋਚਿਆ ਇਕ ਦਿਨ ਮੈਂ ਵੀ ਇਸ ਵਰਗਾ ਹੀ ਬਣਾਂਗਾ, ਮੇਰਾ ਵੀ ਆਪਣਾ ਕਾਰੋਬਾਰ ਹੋਵੇਗਾ।

ਵੇਲੇ ਕੁਵੇਲੇ ਜਦੋਂ ਸੁਰਿੰਦਰ ਨੇ ਦੂਰ ਦੁਰਾਡੇ ਡਲਿਵਰੀ ਕਰਨੀ ਹੁੰਦੀ ਤਾਂ ਉਹ ਮਾਲਕਾਂ ਤੋਂ ਇਜਾਜ਼ਤ ਲੈ ਕੈ ਮੈਨੂੰ ਵੀ ਨਾਲ ਲੈ ਜਾਂਦਾ, ਉਹਨੂੰ ਵੀ ਆਸਾਨ ਹੋ ਜਾਂਦਾ ਕਿਉਂਕਿ ਆਉਂਦਿਆਂ ਤਾਂ ਵੈਨ ਮੈਂ ਹੀ ਚਲਾ ਕੇ ਆਉਂਦਾ ਸਾਂ ਸੁਰਿੰਦਰ ਨੇ ਬੀਅਰ ਬੱਤਾ ਜੋ ਪੀਣਾ ਹੁੰਦਾ ਸੀ। ਮੈਂ ਅਜੇ ਤਕ ਪੱਕਾ ਵੈਸ਼ਨੂੰ ਹੀ ਸਾਂ,ਬੀਅਰ, ਸ਼ਰਾਬ, ਮਾਸ ਮੱਛੀ ਖਾਣ ਤੋਂ ਮੇਰਾ ਪਰਹੇਜ਼ ਅਜੇ ਕਾਇਮ ਸੀ।

.....ਅਜੇ ਬਹੁਤਾ ਸਮਾਂ ਨਹੀਂ ਸੀ ਗੁਜ਼ਰਿਆ ਕਿ ਸੁਰਿੰਦਰ ਦੀ ਕੰਪਨੀ ਦਾ ਅਸਰ ਮੇਰੇ ਤੇ ਵੀ ਹੋਣ ਲਗਾ ਸੀ, ਦੋਸਤ ਬਦਲ ਗਏ। ਸ਼ਰਾਬ, ਕਬਾਬ ਖੁਲ ਕੇ ਪੀਣ ਖਾਣ ਲਗ ਪਿਆਂ ਅਗਲੀ ਪਿਛਲੀ ਕਸਰ ਕਢਣ ਦਾ ਇਰਾਦਾ ਬਣਾ ਲਿਆ ਲਗਦਾ ਸੀ। ਰੋਟੀ ਮਿਲੇ ਨਾਂ ਮਿਲੇ, ਰੋਜ਼ਸ਼ਰਾਬ ਪੀਣਾ ਲਾਜ਼ਮੀ ਹੋ ਗਿਆ। ਹੋਰ ਨਵੇਂ ਮੁੰਡਿਆਂ ਨਾਲ ਦੋਸਤੀ ਹੋਈ,ਕਲੱਬਾਂ ਪੱਬਾਂ ਵਿਚ ਘੁੰਮਣਾ ਸ਼ੁਰੂ ਕਰ ਦਿਤਾ। ਬਾਕੀ ਸਾਰੇ ਦੋਸਤਾਂ ਪਾਸ ਗੋਰੀ ਚਮੜੀ ਦਾ ਸਾਥ ਸੀ ਤੇ ਮੈਂ ਅਜੇ ਇਕੱਲਾ ਹੀ ਸਾਂ। ਐਸਾ ਮੈਨੂੰ ਮੇਰੀ ਕਮਜ਼ੋਰੀ ਬਣ ਚੁਭਣ ਲਗਾ, ਓਦਾਂ ਚਿੱਟੀ ਚਮੜੀ ਵਾਲੀਆਂ ਨੂੰ ਗਰਲ ਫਰੈਂਡ ਬਣਾਉਣਾ ਕੋਈ ਬਹੁਤਾ ਮੁਸ਼ਕਲ ਕੰਮ ਨਹੀਂਸੀ, ਫਰੀ ਦੀ ਸ਼ਰਾਬ, ਫਰੀ ਦੇ ਕਬਾਬ ਤੇ ਨਾਲ ਲਗਦਾ 'ਆਈ ਲਵ ਯੂ', ਤੇ ਫਿਰ ਸਾਂਡਰਾ ਫਸੀ ਕੇ ਫਸੀ।

ਗਰੀਨਮੈਨ ਪੱਬ, ਲੇਟਨਸਟੋਨ, ਮੈਂ ਤੇ ਮੇਰੇ ਯਾਰ ਦੋਸਤ ਇਸ ਵਧੀਆ ਜਿਹੀ ਸ਼ਾਮ ਦਾ ਆਨੰਦ ਲੈ ਰਹੇ ਸਾਂ, ਦੋ ਦੋ ਪਾਇੰਟ ਬੀਅਰ ਦੇ ਅੰਦਰ ਜਾ ਚੁਕੇ ਸਨ, ਬਾਕੀ ਦੇ ਸਾਥੀ ਵੀ ਗੱਦਰੇ ਜਿਹੇ ਹੋ ਚੁਕੇ ਸਨ। ਇਕ ਕੋਨੇ ਵਿਚ ਬੈਠੇ ਸੈਡੀਂ ਤੇ ਐਲੀਸਨ (ਸੁਰਿੰਦਰ ਨੇ ਆਪਣਾਂ ਨਾਮ ਬਦਲ ਕੇ ਸੈਂਡੀ ਰਖ ਲਿਆ ਹੋਇਐ ਕਿਉਂਕਿ ਉਸਦੀ



ਇੰਗਲਿਸ਼ ਗਰਲ ਫਰੈਂਡ ਦੇ ਮੂੰਹ ਚੋਂ 'ਆਈ ਲਵ ਯੂ ਸੁਰਿੰਡਾਰ' ਆਸਾਨੀ ਨਾਲ ਨਹੀਂ ਨਿਕਲਦਾ), ਜੀਭਾਂ ਨਾਲ ਇਕ ਦੂਜੇ ਦਾ ਥੁੱਕ ਚੱਟ ਰਹੇ ਸਨ ਤੇ ਸਾਂਡਰਾ ਸੱਚੀਂ ਹੀ ਮੈਨੂੰ ਵਲੈਤੀ ਤਰੀਕੇ ਨਾਲ ਕਿੱਸ ਕਰਨਾ ਸਿਖਾ ਰਹੀ ਸੀ।ਦੂਜੇ ਨੂੰ ਇਹ ਸਿਖਿਆ ਲੈਂਦਿਆਂ ਦੇਖ, ਆਪਣੇ ਦੇਸੀ ਲੋਕਾਂ ਕੋਲੋਂ ਕਿਥੇ ਜ਼ਰ ਹੁੰਦੈ, ਉਨਾਂ ਨੂੰ ਤਾਂ ਹਰ ਵਲੈਤੀ ਲੜਕੀ ਚਾਲੂ ਹੀ ਨਜ਼ਰ ਆਉਂਦੀ ਹੈਤੇ ਚਿਟੇ ਰੰਗ ਦੀਆਂ ਲੜਕੀਆਂ ਨੂੰ ਉਹ ਅਕਸਰ 'ਮਾਲ' ਕਹਿ ਕੇ ਹੀ ਬੁਲਾਉਂਦੇ ਹਨ। ਕਿਸੇ ਨਾ ਕਿਸੇ ਕੋਲੋਂ ਬਰਦਾਸ਼ਤ ਨਹੀਂ ਹੋਇਆ ਹੋਵੇਗਾ ਤੇ ਅੰਕਲ ਜੀ ਪਾਸ ਜ਼ਰੂਰ ਭਾਨੀ ਮਾਰ ਦਿਤੀ ਹੋਵੇਗੀ, ਤਾਹੀਉਂ ਤਾਂ ਉਹ ਦੂਜੀ ਬਾਰ ਵਿਚ ਆਪਣੇ ਦੋਸਤ ਨਾਲ ਬੈਠੇ ਇਹ ਸਾਰਾ ਡਰਾਮਾ ਕਿ ਕਿਸਤਰਾਂ ਉਨਾਂ ਦਾ ਭਤੀਜਾ, ਜੋ ਇੰਗਲੈਂਡ ਪੜਨ ਲਿਖਣ ਲਈ ਆਇਆ ਸੀ, ਖਾਨਦਾਨ ਦੀ ਸ਼ਾਨੋ ਸ਼ੋਕਤ ਨੂੰ ਬੜਾਵਾ ਦੇਣ ਵਿਚ ਲਗਾ ਹੋਇਆ ਸੀ। ਸਾਰਾ ਸੀਨ ਉਹ ਇਸ ਤਰਾਂ ਨੋਟ ਕਰ ਰਹੇ ਸਨ ਜਿਵੇਂ ਕਿਸੇ ਨਾਟਕ ਦੇ ਨਿਰਦੇਸ਼ਕ ਹੋਣ।

ਹਫਤੇ ਬਾਦ ਮੇਰੀ ਦੁਨੀਆਂ ਵਿਚ ਬੰਬ ਫਟ ਗਿਆ, ਮੇਰੀ ਸੱਤੀਂ ਅਸਮਾਨੀ ਉਡਦੀ ਗੁੱਡੀ ਧੜੰਮ ਕਰਕੇ ਜ਼ਮੀਨ ਤੇ ਆਣ ਡਿੱਗੀ ਤੇ ਜਿਵੇਂ ਬੇਹੋਸ਼ੀ ਦੀ ਨੀਂਦ ਸੁਤੇ ਨੂੰ ਕਿਸੇ ਕਰੰਟ ਨੇ ਆਣ ਜਗਾਇਐ।

ਭਾਪਾ ਜੀ ਦਾ ਖੱਤ ਆਣ ਅਪੜਿਆ ਸੀ, ਬਹੁਤਾ ਨਹੀਂ ਲਿਖਦੇ ਹੁੰਦੇ, ਬਸ ਕੰਮ ਦੀ ਗਲ ਹੀ। ਲਿਖਿਆ ਸੀ, ਬਰਖੁਰਦਾਰ, ਖੁਸ਼ ਰਹੋ! ਤੁਸੀਂ ਮੇਰੇ ਸਾਊ, ਸਿਆਣੇ ਤੇ ਸਮਝਦਾਰ ਪੁਤਰ ਹੋ, ਹੁਣ ਜ਼ਿੰਮੇਵਾਰ ਬਣਨ ਦਾ ਵਕਤ ਆ ਗਿਆ ਹੈ। ਤੁਹਾਡੀ ਫੋਟੋ ਨੂੰ ਸਾਹਵੇਂ ਰਖ ਕੇ ਇਕ ਵਡੇ ਜ਼ਿਮੀਂਦਾਰ ਦੀ ਸੁਘੜ, ਸੁਸੀਲ ਲੜਕੀ ਨਾਲ ਤੁਹਾਡੀ ਮੰਗਣੀ ਤਹਿ ਕਰ ਦਿਤੀ ਗਈ ਹੈ, ਭਗਤ ਜੀ ( ਭਾਪਾ ਜੀ ਬੀਜੀ ਦੇ ਸਾਧੂ ਸੁਭਾਅ ਤੇ ਧਾਰਮਕ ਰੁਚੀਆਂ ਹੋਣ ਕਰਕੇ ਉਨਾਂ ਨੂੰ ਭਗਤ ਜੀ ਕਹਿ ਕੇ ਬੁਲਾਉਂਦੇ ਸਨ) ਨੇ ਪ੍ਰਮਾਤਮਾ ਦਾ ਸ਼ੁਕਰਾਨਾ ਕਰਨ ਲਈ ਆਖੰਡ ਪਾਠ ਵੀ ਕਰਵਾ ਦਿਤੇ ਹਨ, ਹੁਣ ਬੇਟਾ ਜੀ ਤੁਹਾਨੂੰ ਵਾਪਸ ਆ ਜਾਣਾ ਚਾਹੀਦਾ ਤਾਂ ਜੋ ਸ਼ਾਦੀ ਦੀ ਤਾਰੀਖ ਪੱਕੀ ਕੀਤੀ ਜਾ ਸਕੇ।

ਉਨਾਂ ਦੇ ਫੈਸਲੇ ਤੇ ਕਿੰਤੂ ਕਰ ਸਕਾਂ ਐਸੀ ਮੇਰੀ ਹਿੰਮਤ ਨਹੀਂ ਸੀ ਪਰੰਤੂ ਐਧਰ ਇਕ ਹੋਰ ਪੰਗਾ ਪੈ ਗਿਆ ਸੀ। ਸ਼ਰਾਬੀ ਹਾਲਤ ਵਿਚ ਫੈਕਟਰੀ ਦੀਆਂ ਪੱਕੀਆਂ ਪੌੜੀਆਂ ਵਿਚ ਫਿਸਲ ਕੇ ਗਿੱਟਾ ਤੁੜਾ ਲਿਆ। ਹਸਪਤਾਲ ਪਹੁੰਚਣ ਤੇ ਪਤਾ ਲਗਾ ਸ਼ਰਾਬ ਨੇ ਲਿਵਰ ਡੈਮਿਜ ਕਰ ਦਿਤਾ ਹੈ, ਕਿਡਨੀਆਂਆਪਣਾ ਫਰਜ਼ ਸਹੀ ਤਰਾਂ ਨਹੀਂ ਨਿਭਾ ਰਹੀਆਂ ਤੇ ਉਤੋਂ ਤਪਦਿਕ ਨੇ ਅੱਧਾ ਫੇਫੜਾ ਖਾ ਲਿਆ ਹੋਇਆ ਹੈ। ਪੂਰੇ ਪੰਜ ਮਹੀਨੇ ਵਿਪਸ ਕਰਾਸ ਹੌਸਪੀਟਲ ਵਿਚ ਗੁਜ਼ਾਰੇ। ਖੈਰ ਜਿਥੇ ਸ਼ਰਾਬ ਤੇ ਟੀ ਬੀ ਤੋਂ ਛੁਟਕਾਰਾ ਮਿਲ ਗਿਆ ਸੀ ਉਥੇ ਦਿਮਾਗ ਵੀ ਠਿਕਾਣੇ ਆ ਗਿਆ ਸੀ ਤੇ ਫਿਰ ਤੋਂ ਪਹਿਲੇ ਵਾਲਾ ਪ੍ਰਕਾਸ਼ ਮੁੜ ਆਇਆ ਸੀ। ਨਿਰਮਲ ਕਦੇ ਕਦੇ ਬਹੁਤ ਯਾਦ ਆਉਂਦੀ, ਓਦਾਂ ਦਿਮਾਗ ਹੁਣ ਸਮਝੌਤਾ ਕਰੀ ਬੈਠਾ ਸੀ ਕਿ ਉਹ ਬੀਤ ਗਏ ਦੀ ਕਹਾਣੀ ਸੀ, ਫਿਰ

ਵੀ ਕਦੇ ਕਦੇ ਉਮੀਦ ਜਾਗ ਬਹਿੰਦੀ ਸੀ।

.....ਹੋਣ ਵਾਲੀ ਘਰ ਵਾਲੀ ਨੂੰ ਮੁਆਫੀਆਂ ਮੰਗਦਾ, ਉਲਝਣਾ ਭਰਿਆ, ਇਸ਼ਾਰਿਆ ਵਿਚ ਲਿਖਿਆ, ਇਕ ਖਤ ਲਿਖਣਾ ਜ਼ਰੂਰੀ ਸਮਝਿਆ। ਡਰ ਵੀ ਸੀ ਤੇ ਝਿਜਕ ਵੀ,ਕਿ ਕੀ ਸੋਚੇਗੀ?

ਮੇਰੇ ਖਤ ਦਾ ਕੋਈ ਜਵਾਬ ਨਹੀਂ ਸੀ ਆਇਆ, ਬਾਅਦ ਵਿਚ ਪਤਾ ਲਗਾ ਜਦੋਂ ਉਹਨੇ ਬੜੀ ਹੀ ਸਰਲਤਾ ਨਾਲ ਕਹਿ ਦਿਤਾ ਸੀ, 'ਸਾਡੇ ਪੇਂਡੂਆਂ ਕੋਲ ਤੁਹਾਡੇ ਸ਼ਹਿਰੀਆਂ ਜਿੰਨੀਆਂ ਉਲਝਣਾ ਨਹੀਂ ਹੁੰਦੀਆਂ, ਤੁਸੀਂ ਤਾਂ ਸਿਧੀ ਗਲ ਹੀ ਨੂੰ ਐਂਵੇ ਘੁੰਮਾ ਫਿਰਾ ਕੇ ਕਰੀ ਜਾਂਦੇ ਹੋ'।

ਸੁਹਾਗ ਰਾਤ ਦੇ ਪਹਿਲੇ ਵਾਰਤਾਲਾਪ ਦਾ ਪ੍ਰਸੰਗ ਅੱਜ ਵੀ ਯਾਦ ਹੈ ਮੈਨੂੰ। ਮੇਰੀ ਨਵ ਵਿਆਹੀ ਦੇ ਪਹਿਲੇ ਲਫਜ ਜੋ ਉਸ ਮੈਨੂੰ ਕਹੇ ਉਹ ਕੁਛ ਇਸਤਰਾਂ ਸਨ, 'ਸਹੇਲੀਆਂ ਕਹਿੰਦੀਆਂ ਕਿ ਵਲੈਤੀ ਮੁੰਡੇ ਵਿਗੜੇ ਹੋਏ ਹੁੰਦੇ ਨੇ, ਮੇਰੇ ਨਾਲ ਵਾਅਦਾ ਕਰੋ ਤੁਸੀਂ ਹੁਣ ਕਦੇ ਬਾਹਰ ਨਹੀਂ ਦੇਖੋਗੇ', ਏਨੀ ਵਡੀ ਗਲ ਕਿੰਨੀ ਆਸਾਨੀ ਨਾਲ ਕਹਿ ਗਈ ਸੀ ਉਹ। ਚਾਰ ਲਫ਼ਜ਼ਾਂ ਵਿਚ ਉਸ ਮੇਰੇ ਸਾਰੇ ਪਿਛਲੇ ਗੁਨਾਹਾਂ ਨੂੰ ਵੀ ਬਖਸ਼ ਦਿਤਾ ਸੀ ਤੇ ਆਉਣ ਵਾਲੇ ਕਲ ਵਿਚ ਨਵੇਂ ਤੇ ਤਾਜ਼ੇ ਰੰਗਾਂ ਦੇ ਫੁਲ਼ ਬੀਜਣ ਦਾ ਵਾਅਦਾ ਵੀ ਲੈ ਲਿਆ ਸੀ। ਮੇਰਾ ਕਰਾਮਾਤਾਂ ਵਿਚ ਵਿਸ਼ਵਾਸ ਵਧਣ ਲਗਾ ਸੀ, ਸੋਚਦਾਂ, ਇਹ ਰੱਬ ਦੀ ਕਰਾਮਾਤ ਹੀ ਤਾਂ ਹੈ ਕਿ ਮੇਰੇ ਚਲਣ ਦੇ ਬੰਦੇ ਨੂੰ ਐਸਾ ਮਾਸੂਮ,ਸਖੀ ਦਿਲ ਤੇ ਪਿਆਰਾ ਜਿਹਾ ਸਾਥੀ ਮਿਲ ਰਿਹਾ ਸੀ ਤੇ ਮੈਂ ਕਿਸੇ ਤਰਾਂ ਵੀ ਉਸ ਦੇ ਕਾਬਲ ਹੀ ਨਹੀਂ ਸਾਂ। ਦਰਅਸਲ ਮੇਰੀ ਖੁਦਗਰਜ਼ੀ ਤੇ ਝੂਠ ਤੂਫਾਨ ਨੇ ਪਤਾ ਨਹੀਂ ਕਿੰਨਿਆਂ ਦੇ ਦਿਲ ਤੋੜੇ ਸਨ। ਓਦਾਂ ਹੁਣ ਮੇਰੇ ਧੁੰਧਲੇ ਹੋਏ ਜ਼ਿਹਨ ਦੇ ਸ਼ੀਸੇ ਤੋਂ ਗਰਦ ਉਠਣੀ ਸ਼ੁਰੂ ਹੋਗਈ ਸੀ, ਮੇਰਾ ਸੁੱਤਾ ਹੋਇਆ ਮੈਂ, ਫਿਰ ਤੋਂ ਜਾਗ ਪਿਆ ਤੇ ਭਲੇ ਬੁਰੇ ਦੀ ਪਹਿਚਾਣ ਫਿਰ ਤੋਂ ਹੋਣੀ ਸ਼ੁਰੂ ਹੋ ਗਈ ਸੀ।

.....ਜ਼ਿੰਦਗੀ ਦੇ ਅਗਲੇ ਵੀਹ ਸਾਲ ਬੜੀਆਂ ਮਿਹਨਤਾਂ, ਤਸ਼ੱਦਦਾਂ, ਖੁਸ਼ੀਆਂ, ਹਾਸੇ, ਗਮੀਆਂ, ਲਾਚਾਰੀਆਂ, ਕਾਮਯਾਬੀਆਂ ਤੇ ਨਾਕਾਮਯਾਬੀਆਂ ਵਿਚ ਗੁਜ਼ਰਗਏ, ਐਸਾ ਵੀ ਸਮਾਂ ਆਇਆ ਕਿ ਵਕਤੀ ਰੰਗੀਨੀਆਂ ਦੇ ਭੁਲਾਵੇਂ ਦੇ ਅਸਰ ਨੇ ਮੇਰੇ ਪੈਰਾਂ ਨੂੰ ਸਰਕਾਉਣ ਦੀ ਕੋਸ਼ਸ਼ ਕੀਤੀ ਪਰ ਮੇਰੀ ਸੁਲਝੀ ਹੋਈ ਜੀਵਨ ਸਾਥਣ ਦੇ ਸਾਥ ਦੀ ਮਜ਼ਬੂਤ ਬੁਨਿਆਦ ਨੇ ਮੈਨੂੰ ਡੋਲਣ ਤੋਂ ਬਚਾਈ ਰਖਿਆ। ਬਿਜਨਸਮੈਂਨ ਬਣ ਗਿਆ ਸਾਂ ਤੇ ਸੋਹਣਾ ਗੁਜ਼ਾਰਾ ਹੋਣ ਲਗ ਪਿਆ ਸੀ। ਪਰਮਾਤਮਾ ਨੇ ਚਾਰ ਹੀਰਿਆਂ ਵਰਗੇ ਬਰਖੁਰਦਾਰ ਬਚਿਆਂ ਦਾ ਬਾਪ ਵੀ ਬਣਾ ਦਿਤਾ ਹੋਇਆ ਸੀ। ਮਾਂ ਬਾਪ, ਭੈਣ ਭਾਈ, ਸਜਣ ਰਿਸ਼ਤੇਦਾਰਾਂ ਨੂੰ ਵੀ ਇੰਗਲੈਂਡ ਪਹੁੰਚਾ ਦਿਤਾ ਸੀ। ਸਭ ਦੇ ਸਭ ਆਪਣੇ ਆਪਣੇ ਘਰੀਂ ਸੈਟ ਹੋ ਗਏ ਸਨ। ਨਿਰਮਲ ਦੀ ਯਾਦ ਮਰੀ ਨਹੀਂ ਸੀ ਲੇਕਿਨ ਸ਼ਾਇਦ ਦਿਮਾਗ ਦੇ ਬਹੁਤ ਪਿਛਲੇ ਹਿਸੇ ਵਿਚ ਚਲੇ ਗਈ ਸੀ, ਕਦੇ ਕਦੇ ਉਹਨਾਂ ਗੁਜ਼ਰਆਂ ਰਸਤਿਆਂ ਤੇ ਚਲਣ ਨੂੰ ਫਿਰ ਮਨ ਕਰ ਆਉਂਦਾ ਪਰ ਹੁਣ ਫਾਇਦਾਨੁਕਸਾਨ ਤੇ ਸਹੀ ਗਲਤ ਦੀ



ਤੁਲਨਾਂ ਕਰਦੇ ਰਹਿਣਾ ਦਿਮਾਗ ਦੀ ਆਦਤ ਜਿਹੀ ਬਣ ਗਈ ਹੈ॥

———

ਹੁਣ ਇਸ ਤੋ ਬਾਅਦ ਸਾਰੀ ਦੀ ਸਾਰੀ, ਇੱਕੀ ਸਾਲ ਗਿਆਰਾਂ ਮਹੀਨੇ ਤੇ ਤਿੰਨ ਦਿਨਾਂ ਦੀ ਕਹਾਣੀ, ਨਿਰਮਲ ਦੀ ਹੈ। ਇਹ ਪੂਰਾ ਅਰਸਾ ਉਹ ਹੈ ਜਿਹੜਾ ਸਾਡੀ ਆਖਰੀ ਮੁਲਾਕਾਤ ਤੋਂ ਲੈਕੇ ਅਜ ਤਕ ਦਾ ਹੈ ਤੇ ਮੈਂ ਆਪਣੇ ਹਿਸੇ ਦੇ ਇਸ ਗੁਜ਼ਰੇ ਵਕਤ ਦਾ ਮੋਟਾ ਜਿਹਾ ਹਿਸਾਬ ਦੇ ਚੁਕਾ ਹਾਂ।

ਮੰਗਲਵਾਰ ਦਾ ਦਿਨ ਦੁਪਿਹਰ ਬਾਦ ਕੋਈ ਢਾਈ ਕੁ ਵਜੇ ਦਾ ਟਾਈਮ ਹੋਵੇਗਾ, ਸਾਡੀ ਫੈਕਟਰੀ, ਜਿਸਦਾ ਮੈਂ ਮਾਲਕ ਹਾਂ, ਦੀ ਮੈਨੇਜਰ ਲੜਕੀ ਨੇ ਫੋਨ ਉਠਾਇਆ ਤੇ ਕਿਹਾ, 'ਅੰਕਲ, ਕੋਈ ਲੇਡੀ ਤੁਹਾਡੇ ਨਾਲ ਗੱਲ ਕਰਨਾ ਮੰਗਦੀ ਐ'।

'ਕੌਣ, ਕੀ ਨਾਮ ਉਸਦਾ?'

'ਡਾਕਟਰ ਸਿਮਰਨ, ਆਈ ਥਿੰਕ'।

'ਅੱਛਾ, ਬੱਟ ਆਈ ਡੌਂਟ ਨੋਅ ਐਨੀ ਡਾਕਟਰ ਸਿਮਰਨ', ਮੈਂ ਆਪਣੇ ਆਪ ਨਾਲ ਹੀ ਗੱਲਾਂ ਕਰਦਾ ਸਿਧਾ ਆਫਿਸ ਜਾ ਕੇ ਦਰਵਾਜ਼ਾ ਬੰਦ ਕਰ ਲਿਆ।

'ਹੈਲੋ, ਕੈਨ ਆਈ ਹੈਲਪ ਯੂ?'

ਤੇ ਓਧਰੋਂ ਬੜੀ ਠੇਠ ਪੰਜਾਬੀ ਵਿਚ ਜਵਾਬ ਆਇਆ, 'ਸਤਿ ਸ੍ਰੀ ਅਕਾਲ, ਜੀ ਅੰਕਲ, ਮੈਂ ਡਾਕਟਰ ਸਿਮਰਨ ਆਹਲੂਵਾਲੀਆ, ਮੇਰੇ ਮੰਮਾਂ ਸ਼ਰਨਜੀਤ ਤੁਹਾਨੂੰ ਬਹੁਤ ਯਾਦ ਕਰਦੇ ਨੇ, ਰੀਈਲੀ, ਅੰਕਲ ਜੀ'।

'ਬੇਟਾ ਜੀ ਤੁਹਾਨੂੰ ਕੋਈ ਗਲਤੀ ਲਗੀ ਹੋਏਗੀ, ਮੈਂ ਤਾਂ ਕਿਸੇ ਵੀ ਸ਼ਰਨਜੀਤ ਨੂੰ ਨਹੀਂ ਜਾਣਦਾ' ਕਹਿ ਕੇ ਮੈਂ ਸੋਚੀਂ ਪੈ ਗਿਆ ਸਾਂ।

'ਤੁਹਾਡਾ ਨਾਮ ਪ੍ਰਕਾਸ਼ ਸੋਹਲ ਹੀ ਹੈ ਨਾਂ, ਅੰਕਲ ਜੀ'।

'ਜੀ.....ਨਾਮ ਤਾ ਮੇਰਾ ਹੀ ਹੈ ਪਰ ਮੇਰੀ ਤੁਹਾਡੀ ਮੰਮਾਂ ਨਾਲ ਕੋਈ ਵਾਕਫੀਅਤ, ਮੈਨੂੰ ਯਾਦ ਨਹੀਂ ਆ ਰਹੀ'।

ਉਸ ਨਿਰਾਸ਼ ਜਿਹੀ ਆਵਾਜ਼ ਨਾਲ, 'ਅੱਛਾ ਮੈਂ ਅੱਧੇ ਘੰਟੇ ਤਾਈਂ ਵਾਪਸ ਫੋਨ ਕਰਦੀ ਆਂ' ਕਹਿ ਫੋਨ ਰਖਦਿਤਾ ਤੇ ਮੈਂ ਸੋਚੀਂ ਪੈ ਗਿਆ ਸਾਂ ਕਿ ਕੌਣ ਹੋ ਸਕਦਾ ਹੈ, ਜੋ ਮੇਰਾ ਸਹੀ ਨਾਮ ਵੀ ਜਾਣਦਾ ਹੈ ਤੇ ਮੈਂ ਉਸਨੂੰ ਨਹੀਂ ਜਾਣਦਾ। ਗਲਤ ਨੰਬਰ ਵੀ ਨਹੀਂ ਹੋ ਸਕਦਾ, ਉਸਨੂੰ ਪੂਰਨ ਯਕੀਨ ਲਗਦਾ ਸੀ ਕਿ ਉਹ ਸਹੀ ਨੰਬਰ ਤੇ ਸਹੀ ਬੰਦੇ ਨਾਲ ਗਲ ਕਰ ਰਹੀ ਹੈ। ਅੱਧਾ ਘੰਟਾ ਗੁਜ਼ਰ ਗਿਆ ਤੇ ਮੈਂ ਆਪਣੇ ਕੰਮ ਵਿਚ ਮਸਰੂਫ ਹੋ ਗਿਆ ਸਾਂ। ਟੈਲੀਫੂਨ ਦੀ ਘੰਟੀ ਫਿਰ ਤੋਂ ਵਜੀ ਤੇ ਮੈਂ ਤੱਬਕ ਗਿਆ।

'ਅੰਕਲ, ਇਟਸ ਦ ਸੇਮ ਲੇਡੀ ਅਗੇਨ; ਸ਼ੀ ਵਾਂਟਸ ਯੂ'।

'ਸਤਿ ਸ੍ਰੀ ਅਕਾਲ, ਅੰਕਲ ਜੀ, ਮੈਂ ਡਾਕਟਰ ਸਿਮਰਨ ਆਹਲੂਵਾਲੀਆ, ਨਿਰਮਲ ਦੀ ਬੇਟੀ'। ਇਸ ਦਫਾ ਉਸਦੀ ਆਵਾਜ਼ ਵਿਚ ਠਹਿਰਾਉ ਸੀ ਕਿਉਂਕਿ ਉਹ ਜਾਣਦੀ

ਸੀ ਕਿ ਉਹ ਸਹੀ ਬੰਦੇ ਨਾਲ ਗੱਲ ਕਰ ਰਹੀ ਹੈ। ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ, ਪੂਰੇ ਦੇ ਪੂਰੇ ਜਿਸਮ ਵਿਚ ਇਕ ਝਰਨਾਹਟ, ਇਕ ਕੰਬਣੀ ਜਿਹੀ ਛਿੜ ਗਈ। ਲਫਜ਼ਾਂ ਅਤੇ ਜੁਬਾਨ ਵਿਚ ਫਾਸਲਾ ਵਧ ਗਿਆ ਲਗਦਾ ਸੀ, ਮਸਾਂ ਮਸਾਂ ਆਪਣੇ ਆਪ ਨੂੰ ਸੰਭਾਲ ਸਕਿਆ ਸਾਂ।

'ਨਿ..ਰ..ਮ..ਲ, ਨਿਰਮਲ, ਹਾਂ ਹਾਂ, ਬੇਟਾ ਜੀ ਪਹਿਚਾਣ ਲਿਆ, ਖੂਬ ਪਹਿਚਾਣ ਲਿਆ ਹੈ ਮੈਂ। ਨਿਰਮਲ ਠੀਕ ਹੈ? ਐਥੇ ਹੈ ਉਹ?.... ਕਿਥੇ ਰਹਿੰਦੀ ਹੈ?... ਕੈਸੀ ਹੈ ਨਿਰਮਲ? ਉਪਰੋਥਲ਼ੀ ਦੇ ਕਿੰਨੇ ਹੀ ਸਵਾਲ ਕਰ ਦਿਤੇ ਸਨ ਮੈਂ।

'ਅੰਕਲ ਜੀ ਅਸੀਂ ਹੇਜ਼ ਰਹਿੰਦੇ ਆਂ ਤਕਰਬਿਨ ਵੀਹ ਸਾਲ ਤੋਂ.....ਮੰਮਾਂ ਤੁਹਾਨੂੰ ਬਹੁਤ ਯਾਦ ਕਰਦੇ ਨੇ, ਬਸ ਆਲ ਦਾ ਟਾਈਮ ਸ਼ੀ ਰੀਮੈਂਬਰਜ਼ ਯੂ। ..... ਬਹੁਤਾ ਠੀਕ ਨਹੀਂ' ਕਹਿ, ਉਹ ਫੁਟ ਫੁਟ ਰੋਣ ਲਗ ਗਈ ਤੇ ਉਸ ਦੀਆਂ ਸਿਸਕੀਆਂ ਮੇਰੇ ਧੁਰ ਅੰਦਰ ਖੁਭਦੀਆਂ ਜਾ ਰਹੀਆਂ ਸਨ।

'ਬੇਟੇ ਹਿੰਮਤ ਰਖੋ, ਸਭ ਠੀਕ ਹੋ ਜਾਵੇਗਾ'।

'ਉਸ ਡੁਸਕਦਿਆ ਹੀ ਜਵਾਬ ਦਿਤਾ, 'ਨਹੀਂ ਅੰਕਲ ਮੰਮਾਂ ਬਿਲਕੁਲ ਹੀ ਠੀਕ ਨਹੀਂ, ਹਸਪਤਾਲ ਨਾ ਜਾਣ ਦੀ ਜ਼ਿਦ ਕਰਦੇ ਹਨ', ਕਹਿੰਦੇ ਰਹਿੰਦੇ ਹਨ 'ਆਪਣੇ ਸਰਦਾਰ ਪ੍ਰਕਾਸ਼ ਨੂੰ ਮਿਲ ਲਵਾਂ ਤਾਂ ਸਬਰ ਨਾਲ ਮਰ ਜਾਵਾਂਗੀ'..... 'ਤੇ ਮੈਂ ਤਹਾਨੂੰ ਤੇ ਮੰਮਾਂ ਨੂੰ ਮਿਲਾਣ ਦਾ ਵਾਅਦਾ ਕੀਤਾ ਹੋਇਐ, ਅੰਕਲ ਜੀ ਪਲੀਜ਼, ਬਸ ਇਕ ਵਾਰ, ਆਈ ਨੋ ਤੁਸੀਂ ਬਹੁਤ ਬਿਜ਼ੀ ਹੋਵੋਗੇ ਪਰ ਇਹ ਮੇਰੀ ਦੋਨੋਂ ਹਥ ਜੋੜ ਕੇ ਰਿਕੁਐਸਟ ਐ' ਤੇ ਉਹ ਫਿਰ ਤੋਂ ਹਟਕੋਰੇ ਭਰਨ ਲਗ ਗਈ, 'ਪਲੀਜ਼ ਸੇਵ ਮਾਈ ਮੰਮਾਂ , ਅੰਕਲ ਜੀ'।

'ਬੇਟਾ ਪਲ਼ੀਜ਼ ਆਪਣੇ ਆਪ ਨੂੰ ਸੰਭਾਲੋ, ਐਡਰੈਸ ਦਿਉ, ਮੈਂ ਬਸ ਦੋ ਘੰਟੇ ਵਿਚ ਆਇਆ'। ਓਦਾਂ ਹੁਣ ਮੇਰੇ ਹੱਥ ਪੈਰ ਬਿਲਕੁਲ ਠੰਡੇ ਪੈ ਗਏ ਸਨ ਤੇ ਜ਼ਿਹਨ ਵਿਚ ਵੀ ਅਜਬ ਜਿਹੀ ਸੁੰਨਸਾਨ ਫੈਲ ਗਈ ਸੀ।

ਸਿਮਰਨ ਨੇ ਆਪਣਾ ਐਡਰੈਸ ਦਿੰਦਿਆਂ ਕਿਹਾ,'ਨਹੀਂ ਅੰਕਲ ਜੀ ਅਜ ਨਹੀਂ, ਕਲ ਨੂੰ ਆਇਉ ਤੇ ਟਾਈਮ ਕਢਕੇ, ਸਾਰਾ ਦਿਨ ਤੁਹਾਨੂੰ ਮੰਮਾਂ ਨਾਲ ਗੁਜ਼ਾਰਨਾਂ ਹੋਏਗਾ, ਇਕ ਦਿਨ ਤਾਂ ਤੁਸੀਂ ਆਪਣੀ ਨਿਰਮਲ ਨੂੰ ਦੇ ਹੀ ਸਕਦੇ ਹੋ , ਉਸਨੇ ਤਾਂ ਵੀਹ ਸਾਲਾਂ ਤੋਂ ਤੁਹਾਡੀ ਰਾਹ ਦੇਖੀ ਹੈ'।

ਉਸਦਾ ਇਸ ਕਦਰ ਹੱਕ ਜਤਾਉਣ ਦਾ ਸੁਭਾਅ ਮੈਨੂੰ ਬਹੁਤ ਅੱਛਾ ਲਗਾ। ਬੇਟਾ ਨਿਰਮਲ ਨੂੰ ਕਹੀਂ ਜ਼ਰਾ ਟੌਹਰ ਸ਼ੋਹਰ ਕਢ ਕੇ ਰਖੇ, ਐਨੇ ਸਾਲਾਂ ਬਾਅਦਚ ਜੋ ਮਿਲਣਾਂ ਹੈ'। ਇਹ ਬਹੁਤ ਕੁਝ ਮੈਂ ਮਾਹੌਲ ਨੂੰ ਹਲਕਾ ਕਰਨ ਲਈ ਕਿਹਾ ਸੀ।

'ਜੀ, ਅੰਕਲ ਜੀ, ਬਿਲਕੁਲ ਜ਼ਰੂਰ, ਮੰਮਾਂ ਤੁਹਾਡੀ ਪਸੰਦ ਜਾਣਦੇ ਨੇ,' ਹੁਣ ਉਹਦੀ ਆਵਾਜ਼ ਵਿਚ ਉਤਸ਼ਾਹ ਸੀ ਤੇ ਉਸਦੇ ਇੰਨਾਂ ਬੋਲਾਂ ਨੇ ਅਜ ਤੋ ਬਾਈ ਕੁ ਸਾਲ ਪਹਿਲਾਂ ਮੇਰੀ ਨਿਰਮਲ ਨਾਲ ਹੋਈ ਵਾਰਤਾਲਾਪ ਨੂੰ ਤਾਜ਼ਾ ਕਰ ਦਿਤਾ ਸੀ।

ਮੈਨੂੰ ਯਾਦ ਹੈ ਜਨਵਰੀ ਦਾ ਠੰਡਾ ਜਿਹਾ ਦਿਨ, ਨਿਰਮਲ ਤੇ ਮੈਂ ਦੋ ਨੰਬਰ ਗਲੀ



ਦੇ ਢਾਬੇ ਦੇ ਬਾਹਰ ਬੈਂਚ ਤੇ ਬੈਠੈ ਗਰਮ ਗਰਮ ਚਾਹ ਦਾ ਆਨੰਦ ਮਾਣ ਰਹੇ ਸਾਂ ਤੇ ਬੈਠਿਆਂ ਬੈਠਿਆਂ ਉਸ ਗਮਲੇ ਵਿਚ ਲਾਏ ਸਤਵਰਗ ਦੇ ਫੁਲਾਂ ਨੂੰ ਬੜੇ ਗਹੁ ਨਾਲ ਵੇਖਦਿਆਂ ਮੈਨੂੰ ਪੁਛਿਆ, 'ਤੁਹਾਨੂੰ ਕਿਹੜੇ ਰੰਗ ਦੇ ਫੁਲਜ਼ਿਆਦਾ ਪਸੰਦ ਨੇ'।

'ਵੈਸੇ ਤਾਂ ਜੋਬਨ ਵੇਲੇ ਹਰ ਫੁਲ ਹੀ ਖੂਬਸੂਰਤ ਹੁੰਦਾ ਹੈ ਪਰ ਨਰਮੇ ਦੇ ਤਾਜ਼ੇ ਖਿੜੇ ਰੰਗ ਬਰੰਗੇ, ਖ਼ਾਸ ਕਰਕੇ ਹਲਕੇ ਪੀਲੇ ਰੰਗ ਦੇ ਫ਼ੁਲ ਮੈਨੂੰ ਬਹੁਤ ਸੋਹਣੇ ਲਗਦੇ ਨੇ। ਸੁਭਾ ਦੀ ਤਰੇਲ ਵਿਚ ਨਹਾਇਆ, ਉਨਾਂ ਦਾ ਪੀਲਾ ਜਿਸਮ ਹੋਰ ਵੀ ਸੁੰਦਰ ਲਗਦਾ ਐ, ਖਾਸ ਕਰ ਜਦੋਂ ਸਵੇਰ ਦੀਆਂ ਨਿਘੇ ਸੂਰਜ ਦੀਆਂ ਕਿਰਨਾਂ ਉਹਨਾਂ ਦਾ ਚੁੰਮਣ ਲ਼ੈਂਦੀਆਂ ਨੇ। ਪਲ ਪਲ ਚੜਦੇ ਦਿਨ ਦੀ ਤਪਸ਼ ਨਾਲ ਤਰੇਲ ਸੁਕ ਜਾਂਦੀ ਐ ਤੇ ਵਧਦੀ ਗਰਮੀ ਨਾਲ ਉਨਾਂ ਦਾ ਜਿਸਮ ਥੋੜਾ ਮੁਰਝਾ ਜਾਂਦਾ ਐ। ਮੈਨੂੰ ਇਹ ਭਰ ਜੋਬਨ ਦੀ ਨੁਹਾਰ ਤੋਂ ਹਲਕੀ ਮੁਰਝਾਹਟ ਦਾ ਸਫ਼ਰ ਬਹੁਤ ਸੋਹਣਾ ਲਗਦੈ'। ਗੱਲ ਗੱਲ ਤੇ ਜ਼ਿੰਦਗੀ ਦੀਆਂ ਡੂੰਘੀਆਂ ਫਿਲਾਸਫੀਆਂ ਵਿਚ ਉਲਝ ਜਾਣਾ ਸਾਡੀ ਦੋਹਾਂ ਦੀ ਆਦਤ ਦਾ ਬੜਾ ਆਹਮ ਹਿਸਾ ਸੀ।

'ਜ਼ੱਰੇ ਜ਼ੱਰੇ ਵਿਚ ਜ਼ਿੰਦਗੀ ਤਲਾਸ਼ ਲੈਣ ਦਾ ਹੁਨਰ ਕੋਈ ਤੁਹਾਥੋਂ ਸਿਖੇ' ਤੇ ਉਸ ਮੇਰਾ ਹੱਥ, ਆਪਣੇ ਨਰਮੇ ਦੇ ਫੁਲਾਂ ਵਰਗੇ ਨਾਜ਼ੁਕ ਹੱਥਾਂ ਵਿਚ ਲ਼ੈਂਦਿਆਂ ਕਿਹਾ ਸੀ।

.....ਦਿਮਾਗ ਘੁੰਮਣ ਘੇਰੀਆਂ ਵਿਚ ਘਿਰਿਆ ਹੋਇਆ ਸੀ, ਨਿਰਮਲ ਨੂੰ ਇਸ ਹਾਲਾਤ ਵਿਚ ਮਿਲਾਂਗਾ ਕਦੇ ਸੋਚਿਆ ਤਕ ਨਹੀਂ ਸੀ ।ਆਫਿਸ ਤੋਂ ਬਾਹਰ ਨਿਕਲਿਆ, ਤਾਂ ਮੈਨੂੰ ਆਪਣਾ ਆਪ ਚੋਰ ਚੋਰ ਲਗਾ। ਇਹ ਵੀ ਹੋ ਸਕਦਾ ਹੈ ਕਿ ਮੇਰੇ ਚਿਹਰੇ ਦੇ ਪਰਭਾਵ ਮੇਰੇ ਘਰ ਵਾਲੀ ਨੇ ਪੜ੍ਹ ਲਏ ਹੋਣ ਤੇ ਜਾਂ ਉਸ ਆਦਤਨ ਹੀ ਸਰਸਰੀ ਸਵਾਲ ਕੀਤਾ ਹੋਵੇ ਜਿਵੇਂ ਉਹ ਅਕਸਰ ਕਰਦੀ ਹੀ ਹੁੰਦੀ ਹੈ।

ਉਸ ਆਪਣੇ ਕੰਮ ਨੂੰ ਜਾਰੀ ਰਖਦਿਆਂ ਬੇਧਿਆਨੀ ਜਿਹੀ ਨਾਲ ਪੁਛਿਆ, 'ਕਿਹਦਾ ਫੋਨ ਸੀ?'

'ਬੈਂਕ ਤੋਂ' ਮੇਰੇ ਮੂੰਹੋਂ ਐਵੇਂ ਹੀ ਨਿਕਲ ਗਿਆ।

'ਅੱਛਾ, ਗੁਰਜੀਤ ਤਾਂ ਕਹਿੰਦੀ ਸੀ ਕਿਸੇ ਡਾਕਟਰ ਦਾ ਫੋਨ ਐ,' ਤੇ ਉਸਦੇ ਬੋਲ ਵਿਚ ਥੋੜਾ ਵਿਅੰਗ ਸੀ ਜਿਵੇਂ ਕਹਿ ਰਹੀ ਹੋਵੇ ਕਿਉਂ ਐਂਵੇ ਝੂਠ ਬੋਲੀ ਜਾ ਰਹੇ ਹੋ।

'ਕਿਉਂ ਡਾਕਟਰ ਬੈਂਕਰ ਨਹੀਂ ਹੋ ਸਕਦੇ, ਮੈਂ ਆਪਣੀ ਕਮਜ਼ੋਰੀ ਢਕਦਿਆਂ ਤੇ ਵਾਧੂ ਦਾ ਗੁੱਸਾ ਕਰਦਿਆਂ ਕਿਹਾ। ਚੋਰ ਚੋਰੀ ਛੁਪਾਉਣ ਲਈ ਅਕਸਰ ਬੰਦਾ ਉਚੀ ਬੋਲਦਾ ਹੁੰਦਾ ਹੈ। ਖਿਆਲਾਂ ਦੀ ਲੜੀ ਫਿਰ ਤੋਂ ਸ਼ੁਰੂ ਹੋ ਗਈ, ਦਿਮਾਗ ਫਿਰ ਤੋ ਉਥੇ ਜਾ ਪਹੁੰਚਾ ਜਿਥੇ ਬਾਈ ਸਾਲ ਪਹਿਲਾਂ ਛਡ ਕੇ ਆਇਆ ਸਾਂ। ਆਖਰੀ ਮੁਲਾਕਾਤ ਦਾ ਸਾਰੇ ਦਾ ਸਾਰਾ ਦਿਨ ਅੱਖਾਂ ਸਾਹਮਣੇ ਫਿਲਮ ਦੇ ਸੀਨ ਵਾਂਗੂੰ ਘੁੰਮਣ ਲਗਾ। ਦਰਅਸਲ ਇਹ ਕੋਈ ਨਵੀਂ ਗਲ ਵੀ ਨਹੀਂ ਸੀ ਉਸ ਦਿਨ ਨੂੰ ਤਾਂ ਮੈਂ ਬਾਰਾ ਬਾਰ ਜੀਵਿਆ ਹੈ।

ਘਰ ਵਾਲੀ ਪਾਸ ਝੂਠ ਬੋਲਣਾ ਤਾਂ ਉਸਦੇ ਸਾਥ ਦੀ ਸ਼ੁਰੂਆਤ ਵਿਚ ਹੀ ਛਡ ਦਿਤਾ ਸੀ, ਓਦਾਂ ਵੀ ਝੂਠ ਬੋਲ ਸਕਣ ਦੀ ਕਲਾ ਮੈਂ ਸਿਖੀ ਨਹੀਂ ਸੀ, ਲੇਕਿਨ ਅਜ ਤਾਂ

ਝੂਠ ਹੀ ਬੋਲ ਰਿਹਾ ਸਾਂ। ਸਾਰਾ ਦਿਨ ਬਾਹਰ ਰਹਿਣ ਦਾ ਪਰੋਗਰਾਮਤੇ ਉਹ ਵੀ ਪ੍ਰੇਮਕਾ ਨੂੰ ਮਿਲਣਾ, ਦਿਮਾਗ਼ ਜਸਟੀਫੀਕੇਸ਼ਨ ਨਹੀਂ ਸੀ ਦੇ ਰਿਹਾ, ਖੈਰ ਮਿਲਣਾ ਤਾਂ ਸੀ ਹੀ ਸੀ ਉਸਨੂੰ। ਘਰ ਵਾਲੀ ਨੂੰ ਏਨਾਂ ਕਹਿ ਕੇ, 'ਮੈਨੂੰ ਬਹੁਤ ਜ਼ਰੂਰੀ ਕੰਮ ਹੈ, ਸ਼ਾਮ ਨੂੰ ਜੇ ਦੇਰ ਹੋ ਗਈ ਤਾਂ ਫੈਕਟਰੀ ਬੰਦ ਕਰ ਘਰ ਚਲੀ ਜਾਵੀਂ ਤੇ ਮੇਰਾ ਇੰਤਜ਼ਾਰ ਨਾ ਕਰੀਂ', ਨਿਰਮਲ ਨੂੰ ਮਿਲਣ ਲਈ ਨਿਕਲ ਤੁਰਿਆ ਸਾਂ।

.....ਸਵੇਰ ਦੇ ਦਸ ਵਜੇ ਦੇ ਕਰੀਬ, ਚੌਦਾਂ ਨੰਬਰ ਦਰਵਾਜ਼ੇ ਤੇ ਜਾ ਦਸਤਕ ਦਿਤੀ। ਸਿਮਰਨ ਨੇ ਦਰਵਾਜ਼ਾ ਖੋਹਲਿਆ। ਬਸ ਪੂਰੀ ਦੀ ਪੂਰੀ ਆਪਣੀ ਮਾਂ ਦੀ ਸ਼ਕਲ, ਰੰਗ ਥੋੜਾ ਉਸਤੋਂ ਵੀ ਚਿੱਟਾ।

'ਮੈਂ ਪ੍ਰਕਾਸ਼ ਸੋਹਲ'

'ਨਹੀਂ ਅੰਕਲ ਜੀ, ਸਰਦਾਰ ਪ੍ਰਕਾਸ਼' ਤੇ ਉਸ ਦੋਨੋ ਹਥ ਜੋੜ, ਇਸ਼ਾਰੇ ਨਾਲ ਮੈਨੂੰ ਅੰਦਰ ਆਣ ਲਈ ਕਿਹਾ। ਉਸਦੀ ਖੁਸ਼ੀ ਦੀ ਗਵਾਹੀ ਉਸਦੀ ਮੁਸਕਾਨ ਦੇ ਰਹੀ ਸੀ। ਘਰ ਬਹੁਤ ਸਲੀਕੇ ਨਾਲ ਸਜਾਇਆ ਹੋਇਆ ਸੀ, ਸਾਦਗੀ ਦੀ ਵੀ ਆਪਣੀ ਹੀ ਸੌਫਿਸਟੀਕੇਸ਼ਨ ਹੁੰਦੀ ਹੈ ਤੇ ਇਹ ਮੈਨੂੰ ਉਸ ਘਰ ਦੇ ਮਾਹੌਲ ਚੋਂ ਹਰ ਪਾਸੇ ਜ਼ਾਹਰਾ ਨਜ਼ਰ ਆ ਰਿਹਾ ਸੀ। ਅੰਦਰ ਲਾਂਜ ਵਿਚ, ਹਲਕੇ ਪੀਲੇ ਰੰਗ ਦਾ ਸੂਟ ਪਹਿਨੇ,ਦੋਨੋ ਹਥ ਜੋੜ, ਨਿਰਮਲ ਨਾਮ ਦੀ ਪਰੀ, ਮੇਰਾ ਇੰਤਜ਼ਾਰ ਕਰ ਰਹੀ ਸੀ। ਉਸਦੇ ਹੱਥਾਂ ਨੇ ਅਗੇ ਵਧ ਕੇ ਮੇਰੇ ਹੱਥਾਂ ਨੂੰ ਛੋਹਿਆ ਤੇ ਤੇ ਫਿਰ ਇਹੀ ਹੱਥ ਗਲਵਕੜੀ ਬਣ ਗਏ। ਇਸ ਗਲਵਕੜੀ ਦਾ ਨਿਘ ਓਪਰਾ ਨਹੀਂ ਸੀ ਬਲਕਿ ਮੇਰੇ ਰੋਮ ਰੋਮ ਵਿਚ ਵਸਿਆ ਹੋਇਆ ਸੀ। ਜਦੋਂ ਵੀ ਮੈਂ ਉਸ ਨੂੰ ਯਾਦ ਕਰਦਾਂ ਮੈਨੂੰ ਆਪਣਾ ਆਪ ਨਿਘਾ ਜਿਹਾ ਲਗਣ ਲਗਦੈ ਤੇ ਇਕ ਮਹਿਕ ਜਿਹੀ ਮੇਰੇ ਚਾਰ ਚੁਫੇਰੇ ਫੈਲ ਜਾਂਦੀ ਹੈ। ਉਸਦੇ ਜ਼ਜ਼ਬੇ ਭਰੇ ਹੱਥਾਂ ਦੀ ਛੋਹ ਵਿਚ ਅਜ ਵੀ ਉਹੀ ਅਸਰ ਸੀ ਜੋ ਬਾਈ ਸਾਲ ਪਹਿਲਾਂ ਸੀਤੇ ਐਉਂ ਮਹਿਸੂਸ ਹੋ ਰਿਹਾ ਸੀ ਕਿ ਇਹ ਗਲਵਕੜੀ ਓਨੇਂ ਹੀ ਸਾਲਾਂ ਤੋਂ ਚਲੀ ਆ ਰਹੀ ਹੋਵੇ।

ਸਿਮਰਨ ਨੇ ਮੰਮਾਂ ਨੂੰ ਸਹਾਰਾ ਦਿਤਾ ਤੇ ਨਾਲੇ ਹਦਾਇਤ ਕਰਦਿਆਂ ਕਿਹਾ, 'ਮੰਮਾਂ, ਤੁਹਾਨੂੰ ਐਦਾਂ ਖੜੇ ਨਹੀਂ ਹੋਣਾ ਚਾਹੀਦਾ ਜੇ ਡਿਗ ਪੈਂਦੇ ਤਾਂ..... ਤੇ ਅਜ ਐਨੀ ਤਾਕਤ ਕਿਥੋਂ ਲੈ ਆਂਦੀ?ਅੱਛਾ,ਮੈਂ ਚਾਹ ਪਾਣੀ ਦਾ ਇੰਤਜ਼ਾਮ ਕਰਦੀਆਂ', ਕਹਿੰਦੀ ਉਹ ਕਿਚਨ ਵਲ ਚਲੇ ਗਈ।

ਫਿਰ ਸਾਡੇ ਦੋਹਾਂ ਦੀਆਂ ਅੱਖਾਂ ਵਿਚ ਵਰਿਆਂ ਦੇ ਦਬਾਏ ਹੋਏ ਵਹਿਣ ਵਹਿ ਤੁਰੇ। ਰਜ ਕੇ ਰੋਣ ਦਾ ਮੌਕਾ ਆ ਪਹੁੰਚਾ ਸੀ। ਜ਼ੁਬਾਨ ਚੁਪ ਸੀ ਤੇ ਨਜ਼ਰ ਨੇ ਸਵਾਲ ਕੀਤਾ, 'ਐਹ ਕਿਵੇਂ ਹੋ ਗਿਆ?'ਤੇ ਜਵਾਬ ਸਾਡੇ ਦੋਨਾਂ ਪਾਸ ਕੁਛ ਵੀ ਨਹੀਂ ਸੀ ਤੇ ਫਿਰ ਇਕ ਸ਼ੋਕ ਉਦਾਸੀ ਛਾ ਗਈ, ਦਿਮਾਗ ਸੁੰਨ ਹੋ ਗਏ ਜਾਪਦੇ ਸਨ। ਬਾਈਆਂ ਵਰਿਆਂ ਦਾ ਹਿਸਾਬ ਤੇ ਮੂੰਹ ਵਿਚੋਂ ਇਕ ਲਫਜ਼ ਨਿਕਲਣਾ ਵੀ ਮੁਹਾਲ ਹੋ ਗਿਆ। ਉਸਦੇ ਹੱਥ ਮੇਰਿਆਂ ਹੱਥਾਂ ਦੀ ਪਕੜ ਵਿਚ ਸਨ, ਉਤੇ ਉਸ ਗਰਮ ਗਰਮ ਹਝੂੰਆਂ ਦੀ ਝੜੀ ਲਾਈ ਹੋਈ ਸੀ। ਸਾਡੀਆਂ ਨਜ਼ਰਾਂ ਜ਼ਮੀਨ ਵਿਚ ਗਡੀਆਂ ਹੋਈਆਂ ਸਨ ਜਿਵੇਂ ਸਾਰੇ ਸਵਾਲਾਂ



ਦੇ ਜਵਾਬ ਉਥੇ ਲਿਖੇ ਧਰੇ ਹੋਣ ਤੇ ਜ਼ੁਬਾਨ ਨੂੰ ਤਾਂ ਜਿਵੇਂ ਗਲ ਕਰਨ ਦਾ ਢੰਗ ਹੀ ਭੁਲ ਗਿਆ ਹੋਵੇ।

ਬੜੀ ਹਿੰਮਤ ਕਰ ਮੈਂ ਮਾਹੋਲ ਨੂੰ ਸੰਭਾਲਣ ਚਾਹਿਆ, 'ਬੇਟਾ ਸਿਮਰਨ, 'ਤੂੰ ਡਾਕਟਰ ਹੈਂ, ਐਹ ਹੈ ਕੀ ਬੀਮਾਰੀ ਤੇਰੀ ਮੰਮਾਂ ਨੂੰ। ਬੇਟਾ ਜੀ, ਪਤਾ ਤਾਂ ਲਗੇ, ਰੋਇਆਂ ਤਾਂ ਹਲ ਨਹੀਂ ਲਭਣਾ।

'ਸਰਦਾਰ ਪ੍ਰਕਾਸ਼, ਸਾਰੀ ਉਮਰ ਹੱਲ ਲਭਦਿਆਂ ਹੀ ਤਾਂ ਬਿਤਾ ਦਿਤੀ, ਜੇ ਆਹ ਕਰੀਏ ਤਾਂ ਕੀ ਹੋਊ ਵਿਚ' ਨਿਰਮਲ ਨੇ ਵਿਚੋਂ ਬੋਲਦਿਆਂ ਕਿਹਾ।

ਸਿਮਰਨ ਨੇ ਸਹਾਰਾ ਦੇ ਕੇ ਮੰਮਾਂ ਨੂੰ ਬੈਡ ਤੇ ਬਿਠਾ ਦਿਤਾ ਤੇ ਮੈਂ ਪਾਸ ਪਈ ਚੇਅਰ ਨੂੰ ਲਾਗੇ ਕਰ ਉਸਦੇ ਪਾਸ ਬੈਠ ਗਿਆ। ਸਿਮਰਨ ਚਾਹ ਪਾਣੀ ਦਾ ਇੰਤਜ਼ਾਮ ਕਰਨਾ ਚਾਹੁੰਦੀ ਸੀ, ਮਹਿਮਾਨ ਦੀ ਖਾਤਰ ਨਿਵਾਜ਼ੀ ਜੋ ਕਰਨੀ ਹੋਈ ਪਰ ਮੈਂ ਓਸਦਾ ਹੱਥ ਪਕੜ, ਉਸਨੂੰ ਆਪਣੇ ਪਾਸ ਬਿਠਾਉਂਦਿਆਂ ਪੁਛਿਆ, 'ਬੇਟਾ ਸਿਮਰਨ, ਬਾਕੀ ਸਭ ਬਾਅਦ ਵਿਚ ਪਹਿਲਾਂ ਖੋਹਲ ਕੇ ਮੈਨੂੰ ਮੰਮਾਂ ਦੀ ਬੀਮਾਰੀ ਬਾਰੇ ਦਸ?' ਸਿਮਰਨ ਫਿਰ ਤੋਂ ਸਿਸਕੀਆਂ ਲੈ ਰੋਣ ਲਗੀ।

'ਬੇਟਾ, ਤੁਸੀਂ ਤਾਂ ਡਾਕਟਰ ਹੋ ਬੜਾ ਵਡਾ ਜਿਗਰਾ ਹੋਣਾ ਚਾਹੀਦਾ ਹੈ ਤੁਹਾਡਾ ਤਾਂ'।

'ਜਦੋਂ ਗੱਲ ਮੰਮਾਂ ਦੀ ਆਂ ਜਾਵੇ ਤਾਂ ਮੈਂ ਡਾਕਟਰ ਨਹੀਂ ਰਹਿ ਜਾਂਦੀ। ਅੰਕਲ ਜੀ, ਮੈਨੂੰ ਬਹੁਤ ਤੰਗ ਕਰਦੇ ਨੇ ਇਹ, ਕੈਂਸਰ ਦਾ ਪਤਾ ਬਸ ਮਹੀਨਾਂ ਪਹਿਲ਼ਾਂ ਹੀ ਲਗਾ ਤੇ ਉਹ ਵੀ ਓਦੋਂ ਜਦੋਂ ਨਾਮੁਰਾਦ ਕਾਫੀ ਫੈਲ ਚੁਕਿਆ ਸੀ ਖੱਬੇ ਪਾਸੇ। ਮੈਨੂੰ ਪਤਾ ਹੀ ਨਹੀਂ ਲਗਣ ਦਿਤਾ ਜੋ ਵੀ ਤਕਲੀਫ ਸੀ ਬਸ ਆਪ ਹੀ ਝਲਦੇ ਰਹੇ। ਪਤਾ ਨਹੀਂ ਕਿਉਂ ਆਪਨੀ ਬੇਟੀ ਜਿਹਨੂੰ ਆਪਣਾ ਦੋਸਤ ਕਹਿੰਦੇ ਨਹੀਂ ਥਕਦੇ, ਤਕਲੀਫ ਵੇਲੇ ਸਾਂਝ ਨਹੀਂ ਪਾ ਸਕੇ'।

'ਬੇਟਾ ਤੇਰੇ ਨਾਲ ਇਹ ਸਭਸ਼ੇਅਰ ਕਰਨਾ ਆਸਾਨ ਵੀ ਤਾਂ ਨਹੀਂ ਮੰਮਾਂ ਲਈ', ਇਹ ਸਾਰਾ ਕੁਝ ਮੈਥੋਂ ਸੁਣਿਆ ਨਹੀਂ ਸੀ ਜਾ ਰਿਹਾ, ਮੇਰੇ ਸਿਰ ਵਿਚ ਕੋਈ ਬੰਬ ਫਟਣ ਵਾਲਾ ਲਗਦਾ ਸੀ । ਘਰੋਂ ਇਹ ਸਭ ਸੋਚਕੇ ਨਹੀਂ ਸਾਂ ਤੁਰਿਆ ਤੇ ਐਥੇ ਤਾਂ ਨਿਰਮਲ ਦੀ ਐਨੀ ਖਤਰਨਾਕ ਬਿਮਾਰੀ ਦੀ ਖਬਰ ਨੇ ਮੇਰਾ ਸਭ ਕੁਝ ਉਥਲ ਪੁਥਲ ਕਰ ਦਿਤਾ ਸੀ। 'ਸਿਮਰਨ, ਡਾਕਟਰਜ਼ ਕੀ ਕਹਿੰਦੇ ਨੇ?'

'ਡਾਕਟਰਜ਼ ਨੇ ਸਲਾਹ ਦਿਤੀ ਸੀ ਕਿ ਲੈਫਟ ਬਰੈਸਟ ਨੂੰ ਰਿਮੂਵ ਕਰ ਦਿਤਾ ਜਾਵੇ ਤੇ ਨਾਲ ਨਾਲ ਕੀਮੀਓ ਥੇਰਪੀ ਵੀ ਸ਼ੁਰੂ ਕਰ ਦਿਤੀ ਜਾਵੇ। ਮੈਂ ਬਹੁਤ ਕੋਸ਼ਸ਼ ਕੀਤੀ, ਪਿਆਰ ਨਾਲ ਵੀ ਤੇ ਗੁੱਸੇ ਨਾਲ ਵੀ, ਬਸ ਮੰਨਦੇ ਹੀ ਨਹੀਂ'। ਤੇ ਉਸ ਫਿਰ ਤੋਂ ਅੱਖਾਂ ਭਰ ਲਈਆਂ। ਕਹਿੰਦੀ ਹਾਂ ਤਾਂ ਜਵਾਬ ਮਿਲਦਾ ਹੈ, 'ਮੈਂ ਟੁਕੜਿਆਂ ਵਿਚ ਨਹੀਂ ਮਰ ਸਕਦੀ, ਮਰਾਂਗੀ ਤਾਂ ਸਾਰੀ, ਸਾਰੀ ਦੀ ਸਾਰੀ', ਬਸ ਪ੍ਰਵਾਹ ਹੀ ਨਹੀਂ ਕਰਦੇ, ਮਰਨ ਤੋ ਇਹਨਾਂ ਨੂੰ ਡਰ ਈ ਨਹੀਂ ਲਗਦਾ'। ਤੇ ਨਿਰਮਲ ਫਿਰ ਡੁਸ ਡੁਸ ਕਰਕੇ ਰੋਣ ਲਗ ਪਈ,

'ਅੰਕਲ ਜੀ, ਤੁਸੀਂ ਦਸੋ ਭਲਾ ਇਹ ਕੈਸੀ ਜ਼ਿਦ ਹੋਈ। ..... ਹੁਣ ਫੈਲਾਉ ਬਹੁਤ ਹਿਸਿਆਂ ਵਿਚ ਹੋ ਚੁਕਾ ਹੈ, ਅਜ ਪਤਾ ਨਹੀਂ ਕਿਵੇਂ ਖੜੇ ਹੋ ਗਏ ਨੇ, ਨਹੀਂ ਤਾ ਹਰ ਵਕਤ ਨਰਸ ਨੂੰ ਹੀ ਸਹਾਰਾ ਦੇਣਾ ਪੈਂਦਾ ਹੈ'।

'ਕਹਿੰਦੇ ਨੇ, ਮੈਂ ਤਾਂ ਸਰਦਾਰ ਪ੍ਰਕਾਸ਼ ਨੂੰ ਮਿਲਣ ਦਾ ਵਾਅਦਾ ਕੀਤਾ ਹੋਇਐ ਤੇ ਇਹ ਵਾਅਦਾ ਨਿਭਾਉਣ ਤੋਂ ਪਹਿਲਾਂ ਤਾਂ ਮੌਤ ਵੀ ਮੇਰਾ ਕੁਝ ਨਹੀਂ ਵਿਗਾੜ ਸਕਦੀ। ਅਜੀਬ ਲੋਕ ਹੁੰਦੇ ਨੇ ਇਹ ਜੱਟ ਤੇ ਦੂਜੇ ਪੰਜਾਬੀ'।

ਸਿਮਰਨ ਦੀਆਂ ਮਨ ਨੂੰ ਛੂਹ ਜਾਣ ਵਾਲੀਆਂ ਗੱਲਾਂ ਸੁਣ ਮੇਰਾ ਆਪਣਾ ਦਿਲ ਭਰ ਆਇਆ, ਇਕ ਪਾਸੇ ਮਾਂ ਹੈ ਜੋ ਖੁਦ ਤਕਲੀਫ ਉਠਾ ਰਹੀ ਹੈ ਪਰ ਵਾਹ ਲਗਦਿਆਂ ਜ਼ਾਹਰ ਨਹੀਂ ਹੋਣ ਦਿੰਦੀ ਤਾਕੇ ਬੇਟੀ ਨੂੰ ਫਿਕਰਾਂ ਵਿਚ ਨਾਂ ਪਾਵੇ, ਪਰ ਕਮਲੀ ਇਹ ਨਹੀਂ ਜਾਣਦੀ ਕਿ ਉਸਦੇ ਐਸਾ ਕਰਨ ਨਾਲ ਬੇਟੀ ਦੀਆਂ ਪਰੇਸ਼ਾਨੀਆਂ ਹੋਰ ਵਧਦੀਆਂ ਹਨ। ਤੇ ਦੂਜੇ ਪਾਸੇ ਲਾਚਾਰ ਬੇਟੀ ਹੈ ਜੋ ਮਾਂ ਦਾ ਸਾਰਾ ਦੁਖ ਸਮਝਦਿਆਂ ਕੁਝ ਨਾਂ ਕਰ ਸਕਣ ਲਈ ਖੁਦ ਨੂੰ ਜ਼ੁੰਮੇਵਾਰ ਠਹਿਰਾ ਰਹੀ ਹੈ। ਕਿੰਨੀ ਹੀ ਦੇਰ ਫਿਰ ਖਾਮੋਸ਼ੀ ਦਾ ਵਾਤਾਵਰਣ ਬਣਿਆ ਰਿਹਾ।

'ਨਿਰਮਲ, ਐਹ ਤਾਂ ਤੂੰ ਅੱਛਾ ਨਹੀਂ ਕਰ ਰਹੀ, ਆਖਰ ਸਾਡੇ ਬੱਚਿਆਂ ਦਾ ਵੀ ਤਾਂ ਸਾਡੇ ਤੇ ਕੋਈ ਹੱਕ ਹੁੰਦਾ ਐ ਨਾ। ਤੇਰੇ ਪਾਸ ਸਿਮਰਨ ਦੀ ਮਾਂ ਨੂੰ ਛੀਨਣ ਦਾ ਕੋਈ ਹੱਕ ਨਹੀਂ, ਇਹ ਤਾਂ ਸਰਾ ਸਰ ਜ਼ਿਆਦਤੀ ਹੋਈ'। ਗੱਲ਼ਾਂ ਪਤਾ ਨਹੀਂ ਅਜੇ ਕਿੰਨੀਆਂ ਹੋਣੀਆਂ ਸਨ ਕਿ ਡਾਕਟਰ ਸਿਮਰਨ ਨੂੰ ਹਸਪਤਾਲ ਤੋਂ ਐਮਰਜੈਂਸੀ ਕਾਲ ਆ ਗਈ ਤੇ ਉਸ ਨੂੰ ਤੁਰੰਤ ਜਾਣਾ ਪਿਆ'।

'ਅੰਕਲ ਜੀ ਮੈਨੂੰ ਸ਼ਾਇਦ ਤਿੰਨ ਕੁ ਘੰਟੇ ਲਗ ਜਾਣ, ਤੁਸੀਂ ਜਾਈਉ ਨਾ, ਮੰਮਾਂ ਦਾ ਖਿਆਲ ਰਖੀਉ ਤੇ ਨਰਸ ਵੀ ਤੁਹਾਡੇ ਪਾਸ ਹੀ ਹੈ'।

'ਸਰਦਾਰ ਸਾਹਿਬ, ਪਹਿਲ਼ਾਂ ਮੈਨੂੰ ਆਪਣੇ ਬਾਰੇ ਦਸੋ ਕਿਵੇਂ ਗੁਜ਼ਰੀ ਏਨੇ ਸਾਲ? ਕਦੇ ਮੇਰੀ ਯਾਦ ਆਈ ਵੀ ਕਿ ਨਹੀਂ?'

ਪਹਿਲ਼ਾਂ ਤਾਂ ਮੇਰੀ ਇਹ ਦੁਬਿਧਾ ਦੂਰ ਕਰ ਕਿ ਮੈਂ ਤੈਨੂੰ ਨਿਰਮਲ ਕਹਾਂ ਯਾ ਸ਼ਰਨਜੀਤ?'

'ਓਦੋਂ ਬਹੁਤ ਫਰਕ ਪੈਂਦਾ ਸੀ ਨਿਰਮਲ ਬਣ ਰਹਿਣ ਵਿਚ, ਬੜੀ ਜਦੋਜਹਿਦ ਕਰਨੀ ਪਈ ਸੀ ਉਸ ਵਕਤ। ਇਹ ਨਾਮ ਮੈਂ ਐਵੇਂ ਹੀ ਨਹੀਂ ਰਖਿਆ ਸੀ, ਬਹੁਤ ਸੋਚ ਸਮਝ ਕੇ ਨਿਰਮਲ ਬਣ ਰਹਿਣ ਦਾ ਬੀੜਾ ਉਠਇਆ ਸੀ ਮੈਂ। ਅੰਮਾਂ ਕੋਲ ਆਉਣ ਵਾਲੀਆਂ ਸਭ ਲੜਕੀਆਂ ਨੂੰ ਅਕਸਰ ਇਕ ਨਵਾਂ ਨਾਮ ਦੇ ਹੀ ਦਿਤਾ ਜਾਂਦਾ। ਸ਼ਾਤੀ ਬਹਿਨ ਦਾ ਕੋਠੇ ਤੇ ਰਹਿਣਾ ਕੋਈ ਖਾਸ ਜਚਦਾ ਨਹੀਂ ਸੀ। ਮੇਰੀ ਭਾਵੇਂ ਐਸੀ ਕੋਈ ਮਜ਼ਬੂਰੀ ਨਹੀਂ ਸੀ ਪਰ ਫਿਰ ਵੀ ਮੈਂ ਸ਼ਰਨਜੀਤ ਨੂੰ ਐਸੇ ਮਾਹੌਲ ਵਿਚੋਂ ਬਾਹਰ ਰਖਣਾ ਹੀ ਠੀਕ ਸਮਝਿਆ ਸੀ ਉਸ ਵਕਤ। ਮੈਂ ਤਾਂ ਸਿਰਫ ਕਰਾਏਦਾਰ ਸਾਂ, ਦੂਜਿਆਂ ਵਾਗੂੰ ਅਗਾ ਪਿਛਾ ਤਿਆਗ ਕੇ ਪਨਾਂਹਗੀਰ ਨਹੀਂ ਬਣੀ ਸਾਂ। ਹੁਣ ਕਿਸੇ ਨਾਮ ਨਾਲ ਪੁਕਾਰ



ਲਵੋ ਬਹੁਤਾ ਫਰਕ ਨਹੀਂ ਪੈਂਦਾ, 'ਨਿਰਮਲ' ਨਾਮ ਆਪਣੇ ਲਈ ਮੈਂ ਖੁਦ ਚੁਣਿਆ ਸੀ ਤੇ ਮੇਰੇ ਲਈ ਚੈਲੈਂਜ ਸੀ ਕਿ ਮੈਂ ਖਰੀ ਉਤਰਾਂ।..... ਵੈਸੇ ਤਾਂ ਤੁਹਾਡੇ ਬਾਰੇ ਚ' ਮੈਨੂੰ ਪਤਾ ਲਗਦਾ ਰਿਹਾ ਹੈ, ਬੇਟੀ ਖਬਰ ਲਿਆ ਦਿੰਦੀ ਰਹੀ ਹੈ, ਫਿਰ ਵੀ ਤੁਹਾਡੇ ਮੂੰਹੋਂ ਸੁਨਣ ਨੂੰ ਜੀਅ ਕਰਦਾ ਹੈ'।

ਨਿਰਮਲ, ਸਚ ਪੁਛਦੀਏਂ ਤਾਂ ਬਸ ਐਵੇਂ ਹੀ ਜ਼ਿੰਦਗੀ ਦੇ ਝੰਮੇਲਿਆਂ, ਜਦੋ ਜਹਿਦ ਤੇ ਨਠ ਭਜ ਵਿਚ ਵਕਤ ਗੁਜ਼ਰ ਗਿਐ, ਕਿਦਾਂ ਉਮਰ ਬੀਤ ਗਈ, ਬਹੁਤਾ ਪਤਾ ਹੀ ਨਹੀਂ ਚਲਿਆ। ਇਕ ਖਾਸ ਵਜਾ ਇਹ ਵੀ ਕਿ ਘਰ ਵਾਲੀ ਬਹੁਤ ਹੀ ਅੱਛੀ ਮਿਲੀ ਐ, ਮਾਂ ਬਾਪ ਦੀ ਆਗਿਆਕਾਰ ਧੀ, ਭੈਣਾਂ ਭਰਾਵਾਂ ਦੀ ਹਰ ਵਕਤ ਖੁਸ਼ਹਾਲੀ ਤੇ ਖੈਰੀਅਤ ਮੰਗਣ ਵਾਲੀ ਭੈਣ, ਆਪਣੇ ਬਚਿਆਂ ਦੀ ਜ਼ੁੰਮੇਵਾਰ ਮਾਂ ਬਣ ਕੇ ਦਿਖਾਇਆ ਹੈ ਓਸਨੇ। ਉਸਨੂੰ ਰਿਸ਼ਤੇਦਾਰੀ ਵਿਚ ਚਲਣ ਦਾ ਚੱਜ ਤੇ ਮਿਲਵਰਤਣ ਦਾ ਸਲੀਕਾ ਵੀ ਖੂਬ ਆਉਂਦਾ ਐ। ਮੇਰੀ ਜੀਵਨ ਸਾਥਣ ਬਣੀ, ਦੁਖ ਸੁਖ ਵਿਚ ਖੁਲੇ ਦਿਲ ਨਾਲ ਸਾਥ ਦਿਤਾ ਹੈ ਓਸਨੇ। ਕਦੇ ਚਲਦਿਆਂ ਰਸਤਾ ਭਟਕ ਗਿਆ ਤਾਂ ਸਿਧਾ ਰਸਤਾ ਦਸਣ ਤੇ ਮੇਰੀਆਂ ਗਲਤੀਆਂ ਨੂੰ ਸੁਭਾਵਕ ਹੀ ਮਾਫ ਕਰ ਦੇਣ ਦਾ ਵਲ ਹੈ ਉਸਦੇ ਪਾਸ। ਮੈਨੂੰ ਚਾਰ ਬੱਚਿਆਂ ਦਾ ਬਾਪ ਵੀ ਬਣਾਇਆ। ਅਸਲੀਅਤ ਤਾਂ ਇਹ ਹੈ ਕਿ ਮੇਰਾ ਘਰ ਚਲਿਆ ਹੀ ਉਸਦੀ ਬਦੌਲਤ ਹੈ। ਮੈਂ ਤਾਂ ਕਦੇ ਦਾ ਬਿਖਰ ਕੇ ਤੀਲਾ ਤੀਲਾ ਹੋ ਗਿਆ ਹੁੰਦਾ ਜੇ ਉਹ ਸੰਭਾਲਣ ਵਾਲੀ ਨਾ ਹੁੰਦੀ। ਅੱਛਾ, ਤੂੰ ਆਪਣੀ ਦਸ ਕਿਵੇਂ ਗੁਜ਼ਾਰੇ ਨੇ ਇਹ ਬਾਈ ਸਾਲ?..... ਯਾਦ ਹੈ ਕਲ ਮਿਲਣ ਦਾ ਵਾਅਦਾ ਅਜ ਤੋਂ ਬਾਈ ਸਾਲ ਪਹਿਲਾਂ ਕੀਤਾ ਸੀ ਤੂੰ'। ਨਰਸ ਨੇ ਨਿਰਮਲ ਲਈ ਜੂਸ ਤੇ ਦਵਾਈਆਂ ਦਾ ਢੇਰ ਲਿਆ ਦਿਤਾ ਸੀ ਤੇ ਅਸੀਂ ਦੋਹਾਂ ਨੇ ਸਹਾਰਾ ਦੇਕੇ ਉਸਨੂੰ ਢੋਹ ਲਾਕੇ ਬੈਡ ਤੇ ਬਿਠਾ ਦਿਤਾ, ਬਸ ਏਨੇ ਵਿਚ ਹੀ ਸਾਹੋ ਸਾਹੀ ਹੋ ਗਈ ਸੀ ਨਿਰਮਲ।

'ਅਜੇ ਤਾਂ ਮੈਂ ਤੁਹਾਡੇ ਪਾਸੋਂ ਬਹੁਤ ਕੁਝ ਜਾਨਣਾ ਬਾਕੀ ਹੈ, ਤੁਹਾਡੀ ਮੈਨੂੰ ਸਵਾਲ ਪੁਛਣ ਦੀ ਅਜੇ ਵਾਰੀ ਨਹੀਂ ਆਈ' ਤੇ ਏਨਾ ਕਹਿ ਕੇ ਉਹ ਬੁਲੀਆਂ ਵਿਚ ਮੁਸਕਰਾਉਣ ਲਗੀ ਸ਼ਾਇਦ ਇਹ ਜਵਾਬ ਉਹ ਮੈਨੂੰ ਪਹਿਲਾਂ ਵੀ ਦੇ ਚੁਕੀ ਸੀ ਕਿੰਨੀ ਵਾਰ।

'ਇਕ ਹਿਰਖ ਜ਼ਰੂਰ ਰਿਹਾ ਤੇਰੇ ਤੇ, ਸਾਰੀ ਉਮਰ ਤੂੰ ਆਪ ਹੀ ਸਵਾਲ ਕਰਦੀ ਰਹੀ ਤੇ ਆਪ ਹੀ ਜਵਾਬ ਦਿੰਦੀ ਰਹੀ, ਕਦੇ ਮੈਨੂੰ ਮੌਕਾ ਹੀ ਨਹੀਂ ਦੇ ਸਕੀ। ਸਦਾ ਤੇਜ਼ੀ ਦੇ ਫੈਸਲੇ। ਕਿਤੇ ਤੂੰ ਮੇਰੀ ਸ਼ਰਾਫਤ ਨੂੰ ਮੇਰੀ ਬੁਜ਼ਦਿਲੀ ਤਾਂ ਸਮਝ ਨਹੀਂ ਬੈਠੀਓਂ? ਬਸ ਐਸੇ ਹੀ ਬੀਸੀਓਂ ਸਵਾਲ ਘੁੰਮਦੇ ਰਹੇ ਨੇ ਪਿਛਲੇ ਵੀਹ ਸਾਲਾਂ ਤੋਂ ਮੇਰੇ ਜ਼ਿਹਨ ਵਿਚ ਤੇ ਹੁਣ ਤੈਨੂੰ ਇਸ ਸਭ ਕਾਸੇ ਦਾ ਜਵਾਬ ਦੇਣਾ ਹੋਏਗਾ'।

'ਸਾਰੀ ਕਹਾਣੀ ਤੁਹਾਡੀ ਹੀ ਤਾਂ ਹੈ, ਮੈਂ ਚਾਹਵਾਂ ਵੀ ਤਾਂ ਇਸ ਨੂੰ ਸੰਖੇਪ ਵਿਚ ਨਹੀਂ ਦਸ ਸਕਦੀ, ਇਸਲਈ ਤੁਹਾਡੀ ਇਜਾਜ਼ਤ ਨਾਲ ਮੈਂ ਇਹ ਸਫਰ ਕਿਸ਼ਤਾਂ ਵਿਚ ਪੂਰਿਆਂ ਕਰਾਂਗੀ। ਤੁਹਾਨੂੰ ਮਿਲਣ ਦਾ ਬਹਾਨਾ ਵੀ ਤਾਂ ਚਾਹੀਦਾ ਐ'।

ਮੈਂ ਪਤਾ ਨਹੀਂ ਕਿਥੋਂ ਐਨਾਂ ਨਧੜਕ ਹੋਗਿਆ ਸਾਂਤੇ ਮੈਂ ਇਕ ਦਮ ਕਹਿ ਉਠਿਆ

ਸਾਂ, ਮੈਨੂੰ ਮਿਲਣ ਲਈ ਤੈਨੂੰ ਕਿਸੇ ਬਹਾਨੇ ਦੀ ਜ਼ਰੂਰਤ ਨਹੀਂ, ਰੋਜ਼ ਆਵਾਂਗਾ ਮੈਂ, ਤੇਰੇ ਪਾਸ'।

'ਫਿਰ ਤਾਂ ਮੈਨੂੰ ਬਿਮਾਰ ਹੀ ਰਹਿਣਾ ਚਾਹੀਦਾ ਹੈ, ਖੂਬ ਸੇਵਾ ਹੁੰਦੀ ਹੈ ਤੇਕਹਿਣਾ ਵੀ ਮੰਨਿਆਂ ਜਾਂਦੈ ਤੇ ਵਾਹ ਲਗਦਿਆਂ ਹਰ ਇਛਾ ਵੀ ਤਾਂ ਪੂਰੀ ਹੋ ਜਾਂਦੀ ਏ'।

'ਹੁਣ ਤੂੰ ਲਭ ਗਈ ਏਂ ਤੈਨੰ ਗੁਆਉਣ ਦੀ ਗਲਤੀ ਮੈਂ ਦੁਬਾਰਾ ਨਹੀਂ ਕਰ ਸਕਦਾ, ਮੈਂ ਤੈਨੂੰ ਜ਼ਰੂਰ ਮਿਲਾਂਗਾ ਪਰ ਤੈਨੂੰ ਵੀ ਮੇਰੇ ਨਾਲ ਦੋ ਵਾਅਦੇ ਕਰਨੇ ਹੋਣਗੇ'।

'ਤੁਹਾਡੀ ਨਿਰਮਲ ਮੰਨਦੀ ਹੈ ਕਿ ਵਜਾ ਕੁਝ ਵੀ ਕਿਉਂ ਨਾ ਹੋਵੇ, ਉਹ ਆਪਣੇ ਕੀਤੇ ਵਾਅਦਿਆਂ ਤੇ ਖਰੀ ਨਹੀਂ ਉਤਰ ਸਕੀ। ਪਰ ਅਜ ਉਹ ਵਾਅਦਾ ਕਰਦੀ ਹੈ ਕਿ ਜੋ ਵੀ ਉਹ ਵਾਅਦਾ ਕਰੇਗੀ, ਉਸ ਨੂੰ ਨਿਬਾਏਗੀ ਭਾਵੇਂ ਉਸ ਨੂੰ ਜਾਨ ਹੀ ਦੇਣੀ ਪਏ'। ਤੇ ਉਸ ਮੇਰੇ ਹੱਥਾਂ ਨੂੰ ਆਪਣੇ ਨਰਮ ਹੱਥਾਂ ਵਿਚ ਲੈ ਘੁਟ ਲਿਆ।

ਵਾਤਾਵਰਣ ਵਿਚ ਭਾਵੁਕਤਾ ਚਾਰ ਚੁਫੇਰੇ ਫੈਲ ਗਈ, ਇਕ ਗਰਮ ਹੰਝੂ ਮੇਰੀ ਅੱਖ ਚੋਂ ਨਿਕਲ ਉਹਦੇ ਸੋਹਲ ਹੱਥ ਦੀ ਤਲੀ ਤੇ ਆਣ ਡਿਗਾ, ਫਿਰ ਕੀ ਸੀ ਹੰਝੂਆਂ ਦੀ ਝੜੀ ਲਗ ਗਈ, ਜ਼ੁਬਾਨ ਫਿਰ ਤੋਂ ਗੁੰਗੀ ਹੋ ਗਈ, ਸਧਾਰਨ ਸ਼ਬਦ ਹਿਚਕੀਆਂ, ਹਟਕੋਰਿਆਂ ਵਿਚ ਬਦਲ ਗਏ।

'ਨਿਰਮਲ ਸਭ ਤੋਂ ਪਹਿਲੀ ਗੱਲ, ਸਾਨੂੰ ਇਜਾਜ਼ਤ ਦੇ ਤਾ ਕੇ ਅਸੀਂ ਤੇਰਾ ਪੂਰਾ ਇਲਾਜ ਕਰਵਾ ਸਕੀਏ, ਮਿਹਰਬਾਨੀ ਕਰਕੇ, ਸਾਨੂੰ ਆਪਣੀ ਵਾਹ ਲਾ ਲੈਣ ਦੇ, ਪਰਮਾਤਮਾਂ ਐਨਾਂ ਵੀ ਕਰੋਪ ਨਹੀਂ ਹੋ ਸਕਦਾ। ਕੀ ਪਤਾ ਕਦੋਂ ਕੀਤੀ ਫਰਿਯਾਦਸੁਣ ਲਈ ਜਾਵੇ। ਤੇ ਦੂਜਾ, ਮੈਨੂੰ ਤੇਰੇ ਬਾਰੇ, ਤੇਰੇ ਬੀਤੇ ਕਲ ਬਾਰੇ ਜਾਨਣ ਦਾ ਪੂਰਾ ਹੱਕ ਐ, ਮੈਂ ਜਾਨਣਾ ਚਾਹੁੰਦਾਂ ਕਿ ਉਹ ਕਿਹੜੀ ਮਜ਼ਬੂਰੀ ਸੀ ਕਿ ਤੂੰ ਗਵਾਚੇ ਰਹਿਣਾ ਪਸੰਦ ਕੀਤਾ। ਮੈਂ ਤੇਰੇ ਪਾਸੋਂ ਕਦੇ ਕੁਛ ਵੀ ਲੁਕਾਇਆ ਨਹੀਂ ਸੀ ਪਰ ਤੂੰ ਤਾਂ ਮੈਨੂੰ ਆਪਣਾ ਸਹੀ ਨਾਮ ਤੱਕ ਨਾ ਦਸ ਸਕੀ। ਕੀ ਮੇਰੀ ਦੋਸਤੀ ਨੂੰ ਇਹ ਵੀ ਹੱਕ ਹਾਸਲ ਨਹੀਂ ਸੀ। ਸੈਂਕੜੋਂ ਸਵਾਲ ਵਰਿਆਂ ਤੋਂ ਮੇਰੇ ਜ਼ਿਹਨ ਵਿਚ ਘੁੰਮਦੇ ਰਹੇ ਹਨ ਤੇ' .....।

'ਤੁਸੀਂ ਮਿਲ ਗਏ ਹੋ, ਫਿਰ ਤੋਂ ਜੀਣ ਨੂੰ ਮਨ ਜਿਹਾ ਕਰਨ ਲਗੈ, ਤੁਹਾਡੇ ਕਹਿਣੇ ਤੋਂ ਮੈਂ ਕਦੋਂ ਮੁਨਕਰ ਹੋਈ ਆਂ.....ਪਰ ਹੁਣ ਠੀਕ ਹੋਣ ਨੂੰ ਕੁਛ ਬਚਿਆ ਹੀ ਨਹੀਂ ਤੇ ਐਵੇਂ ਮੇਰਾ ਚੀਰ ਫਾੜ ਕਿਉਂ ਕਰਾਉਂਦੇ ਓ। ਤੇ ਬਾਕੀ ਰਹੀ ਹੱਕ ਦੀ ਗੱਲ, ਇਹ ਕੋਈ ਨਵੀਂ ਗੱਲ ਨਹੀਂ ਮੈਂ ਤਾਂ ਆਪਣੇ ਸਭ ਹੱਕ ਤੁਹਾਨੂੰ ਉਸ ਦਿਨ ਜਮਨਾਂ ਦੇ ਕਿਨਾਰੇ ਦੇ ਦਿਤੇ ਸਨ, ਮੇਰੀ ਦੁਨੀਆਂ ਤਾਂ ਤੁਹਾਡੇ ਸਾਹਾਂ ਦੀ ਮਹਿਕ ਵਿਚ ਵਸਦੀ ਏ, ਤੇ ਮੇਰੇ ਲਈ ਇਸਦੀ ਤਾਜ਼ਗੀ ਵਿਚ ਅਜ ਵੀ ਕੋਈ ਫਰਕ ਨਹੀਂ ਪਿਆ। ਜਿਸਮਾਂ ਦੇ ਮੇਲ ਦੁਨਿਆਵੀ ਗੱਲਾਂ ਨੇ, ਜਜ਼ਬਿਆਂ ਦਾ ਮਿਲਾਪ ਮੇਰੇ ਲਈ ਬਹੁਤ ਮਾਅਨੇ ਰਖਦਾ ਐ ਤੇ ਬਹੁਤ ਪਹਿਲਾਂ ਹੀ ਇਕ 'ਸਰਦਾਰ ਪ੍ਰਕਾਸ਼' ਨੂੰ ਇਹ 'ਨਿਰਮਲ' ਆਪਣਾ ਸਭ ਕੁਝ ਮੰਨ ਚੁਕੀ ਐ' ।

'.....ਬਦਸਤੂਰ ਡਾਇਰੀ ਲਿਖਦੀ ਰਹੀ ਹਾਂ, ਬਹੁਤ ਸਾਰੇ ਬੀਤੇ ਦਾ ਹਿਸਾਬ ਕਿਤਾਬ



ਜਮਾਂ ਹੈ ਇਹਨਾਂ ਵਿਚ। ਇਹ ਸਾਰਾ ਤੁਹਾਡੀ ਹੀ ਮਲਕੀਅਤ ਹੈਪਰ ਮੇਰੇ ਜਿਉਦਿਆਂ ਤੁਸੀਂ ਇਹ ਸਭ ਕੁਝ ਨਾ ਪੜ੍ਹੀਉ। ਮੈਂ ਤੁਹਾਡੇ ਬਹੁਤ ਸਾਰੇ ਸਵਾਲਾਂ ਦਾ ਜਵਾਬ ਦੇਨਹੀਂ ਸਕਾਂਗੀ ਤੇ ਮਰਨ ਤੋਂ ਪਹਿਲ਼ਾਂ ਤੁਹਾਡੀਆਂ ਨਜ਼ਰਾਂ ਵਿਚ ਗਿਰਨਾ ਮੈਨੂੰ ਬਿਲਕੁਲ ਹੀ ਗੰਵਾਰਾ ਨਹੀਂ। .....ਮੇਰਾ ਰੱਬ, ਮੇਰੇ ਨਾਲ ਜ਼ਿਆਦਾ ਕਰਕੇ ਨਾਰਾਜ਼ ਹੀ ਰਿਹੈ ਤੇ ਮੈਂ ਭਾਣਾ ਮੰਨਦੀ ਮੰਨਦੀ ਥੱਕ ਗਈ ਆਂ'।

ਨਿਰਮਲ ਦੇ ਚਿਹਰੇ ਤੇ ਥਕਾਵਟ ਸਾਫ ਨਜ਼ਰ ਆ ਰਹੀ ਸੀ, 'ਅੱਛਾ ਹੁਣ ਤੂੰ ਥੋੜਾ ਆਰਾਮ ਕਰ ਲ਼ੈ, ਬਾਕੀ ਦੀਆਂ ਗੱਲਾਂ ਬਾਦ ਵਿਚ ਕਰਾਂਗੇ'ਤੇ ਮੇਰੇ ਹੱਥ, ਕਦੇ ਓਸਦੇ ਮੱਥੇ ਤੇ ਕਦੇ ਕੁੰਡਲੇ ਵਾਲਾਂ ਨੂੰ ਪਾਲੋਸ ਰਹੇ ਸਨ।

'ਹਾਂ ਮੈਂ ਆਰਾਮ ਕਰ ਲਵਾਂ ਗੀ ਜੇ ਤੁਸੀਂ ਕਲ ਨੂੰ ਆਉਣ ਦਾ ਵਾਅਦਾ ਕਰੋਗੇ ਤਾਂ, ਤੇ ਨਾਲੇ ਕਲ ਤੁਸੀਂ ਆਪਣੀ ਹਮਸਫਰ ਨੂੰ ਨਾਲ ਲੈ ਕੈ ਆਵੋਗੇ'।

'ਇਹ ਕੀ ਕਹਿ ਰਹੀ ਐਂ? ਨਿਰਮਲ, ਇਹ ਕਿਵੇਂ ਹੋ ਸਕਦੈ? ਕੀ ਕਹਾਂਗਾ ਮੈਂ?

'ਤੁਸੀਂਝੂਠ ਨਹੀਂ ਬੋਲ ਸਕੋਗੇ ਤਾਂ ਫਿਰ ਕਹਿਣਾ ਕੀ, ਜੋ ਮੈਂ ਹਾਂ ਸੋ ਦਸ ਦਈਉ'।

'ਮੈਂ ਵਾਇਦਾ ਨਹੀਂ ਕਰਦਾ ਕਿ ਉਹ ਜ਼ਰੂਰ ਆਵੇਗੀ। ..... ਉਹ ਤੇਰੇ ਵਰਗੀ ਸਾਹਿਤਕ ਰੁਚੀਆਂ ਵਾਲ਼ੀ ਸ਼ਹਿਰਨ ਨਹੀਂ ਬਲਕਿ ਧਾਰਮਿਕ ਵਿਚਾਰਾਂ ਵਾਲੀ, ਸਾਦਾ ਜਿਹੀ ਘਰੇਲੂ ਧਰਮ ਪਤਨੀ ਐ। ਖੈਰ ਮੈਂ ਪੁਛ ਜ਼ਰੂਰ ਲਵਾਂਗਾ। ਹਾਂ, ਏਨਾਂ ਮੇਰਾ ਵਾਅਦਾ ਜ਼ਰੂਰ ਰਿਹਾ'।

ਨਿਰਮਲ ਸੌਂ ਗਈ, ਥੱਕ ਗਈ ਸੀ ਗੱਲਾਂ ਕਰਦਿਆਂ ਸ਼ਾਇਦ। ਮੈਂ, ਉਸਦੇ ਸਿਰਹਾਣੇ ਬੈਠਾ ਉਸਨੂੰ ਨਿਹਾਰਦਾ ਰਿਹਾ ਤੇ ਇਹੀ ਸੋਚਦਾ ਰਿਹਾ ਕਿ ਕੀ ਕਿਸਮਤ ਲੈ ਕੇ ਆਈ ਸੀ ਇਹ ਲੜਕੀ।

ਚਾਰ ਵਜਦਿਆਂ ਹੀ,ਨਿਰਮਲ ਜਿਵੇਂ ਅਬੜਵਾਹੇ ਉਠ ਪਈ ਹੋਵੇ। ਉਸ ਸਿਮਰਨ ਨੂੰ ਆਵਾਜ਼ ਦਿਤੀ, 'ਸਿਮਰਨ ਬੇਟਾ, ਤੇਰੇ ਅੰਕਲ ਜੀ ਦੀ ਚਾਹ ਦਾ ਵੇਲਾ ਹੋ ਗਿਐ'। ਮੇਰੇ ਚਾਰ ਵਜੇ ਦੀ ਚਾਹ ਦੇ ਅਮਲ, ਜੋ ਮੈਂ ਅਜ ਤਕ ਵੀ ਬਰਕਰਾਰ ਰਖਿਆ, ਨੂੰ ਨਹੀਂ ਸੀ ਭੁਲੀ ਉਹ।

ਵਿਚਾਰੀ ਸਿਮਰਨ ਨੂੰ ਕਿੰਨਾਂ ਕੰਮ ਕਰਨਾ ਪੈ ਰਿਹੈ, ਅਜੇ ਹਸਪਤਾਲ ਤੋਂ ਆਕੇ ਖੜੀ ਹੀ ਹੋਈ ਹੈ ਕਿ ਘਰ ਦੇ ਕੰਮ ਸ਼ੁਰੂ, ਪਰ ਮੈਂ ਉਸਦੇ ਚਿਹਰੇ ਤੇ ਜ਼ਰਾ ਵੀ ਸ਼ਿਕਨ ਨਹੀਂ ਦੇਖੀ ਸੀ। 'ਸਿਮਰਨ, ਮੈਨੂੰ ਦਸੋ, ਬੇਟਾ, ਮੈਂ ਕੋਈ ਮਦਦ ਕਰਾਂ?'

'ਨਹੀਂ ਅੰਕਲ ਜੀ ਤੁਸੀਂ ਮੰਮਾਂ ਪਾਸ ਬੈਠੋ, ਐਸ ਉਮਰ ਵਿਚ ਥੱਕੀਦਾ ਥੋੜੇ ਹੈ'। ਮੈਨੂੰ ਨਿਰਮਲ ਦੇ ਬਾਈ ਸਾਲ ਪਹਿਲ਼ਾਂ ਕਹੇ ਇਹੀ ਡਾਇਲਾਗ ਇਕਦਮ ਯਾਦ ਆ ਗਏ। ਕਦੋਂ ਥਕਦੀ ਹੁੰਦੀ ਸੀ ਉਹ, ਹਿਰਨੀ ਵਾਗੂੰ ਚੁੰਗੀਆਂ ਭਰਦੀ।

'ਆਉ, ਤੁਸੀਂ ਮੇਰੇ ਪਾਸ ਬੈਠੋ, ਮੈਨੂੰ ਉਨਾਂ ਦਿਨਾਂ ਬਾਰੇ ਦਸੋ, ਜਦੋਂ ਤੁਸੀਂ ਇੰਗਲੈਂਡ ਆਉਣ ਦਾ ਫੈਸਲਾ ਕੀਤਾ ਸੀ?'

ਏਨੇ ਨੂੰ ਸਿਮਰਨ ਚਾਹ , ਬਿਸਕੁਟ ਤੇ ਸਮੋਸੇ ਵਗੈਰਾ ਲ਼ੈ ਕੇ ਆ ਗਈ ਸੀ. ' ਅੱਛਾ

ਅੰਕਲ ਜੀ ਹੁਣ ਸਾਰਾ ਖੋਹਲ ਕੇ ਦਸੋ ਕਿ ਐਥੇ ਆਨ ਦਾ ਫੈਸਲਾ ਕਿਵੇਂ ਤੇ ਕਿਉਂ ਲਿਆ?ਅਸੀਂ ਜਦੋਂ ਵੀ ਤੁਹਾਡੀਆਂ ਗਲਾਂ ਸ਼ੁਰੂ ਕਰਦੇ ਆਂ ਤਾਂ ਪਹਿਲਾ ਸਵਾਲ ਇਹੀ ਹੁੰਦਾ ਐ, ਸਾਡੀ ਜ਼ੁਬਾਨ ਤੇ'। ਤੇ ਉਹ ਚੇਅਰ ਖਿਚ ਕੇ ਸਾਡੇ ਪਾਸ ਹੀ ਆਣ ਬੈਠੀ।

'ਨਿਰਮਲ, ਉਹ ਮੇਰੀ ਜ਼ਿੰਦਗੀ ਦੇ ਬਹੁਤ ਆਹਮ ਦਿਨ ਸਨ, ਮੈਨੂੰ ਸਾਰੇ ਦਾ ਸਾਰਾ ਕਿਸਾ, ਬਸ ਕਲ ਵਾਗੂੰ ਹੀ ਯਾਦ ਹੈ। ਨਟਰਾਜ ਸਿਨਮੇ ਵਾਲੀ ਸ਼ਾਮ ਤਾਂ ਭੁਲਦੀ ਹੀ ਨਹੀਂ ਤੇ ਉਹ ਫਿਲਮ 'ਦੋ ਬਦਨ' ਤਾਂ ਮੈਂ ਉਸਤੋਂ ਬਾਦ ਵੀ ਸ਼ਾਇਦ ਦਰਜਨ ਵਾਰ ਦੇਖ ਚੁਕਾ ਹਾਂ ਤੇ ਹਰ ਵਾਰ ਤੂੰ ਮੇਰੇ ਨਾਲ ਹੀ ਹੁੰਦੀ ਹੈਂ। ਉਹ ਲਮਹੇਂ ਮੇਰੇ ਜ਼ਿੰਦਗੀ ਦਾ ਮੀਲ ਪੱਥਰ ਬਣ ਕੇ ਰਹਿ ਗਏ ਨੇ। ਤੈਨੂੰ ਪਤਾ ਹੀ ਹੈ ਕਿ ਉਹਨੀ ਦਿਨੀ ਲੜਕੀ ਦੇ ਹੱਥ ਤਕ ਨੂੰ ਛੂਹ ਲੈਣਾ ਬੜੀ ਵਡੀ ਗਲ ਮੰਨੀ ਜਾਂਦੀ ਸੀ ਤੇ ਅਸੀਂ ਤਾਂ ਸ਼ਰੇ ਆਮ ਇਕ ਦੂਜੇ ਨੂੰ ਗਲਵਕੜੀ ਵਿਚ ਲੈ ਲਿਆ ਸੀ ਤੇ ਤੇਰੇ ਬਲਦੇ ਹੋਠਾਂ ਦੀ ਤਪਸ਼ ਮੇਰੇ ਬੁਲਾਂ ਤੋਂ ਹੁੰਦੀ ਹੋਈ, ਯਕੀਨਨ ਮੇਰੀ ਰੂਹ ਤਕ ਪਹੁੰਚ ਗਈ ਸੀ। ਮੈਨੂੰ ਪਤਾ ਹੀ ਨਹੀਂ ਸੀ ਲਗਾ ਕਿ ਕਿਹੜੇ ਵੇਲੇ ਅਸਮਾਨੀਂ ਉਡਣ ਲਗਾ ਸਾਂ ਮੈਂ। ਜ਼ਿਹਨ ਤੇ ਬਹੁਤ ਜ਼ੋਰ ਦੇਣ ਬਾਅਦ ਯਾਦ ਆਇਆ ਜਦੋਂ ਤੂੰ ਸ਼ਾਇਦ ਦੋ ਵਾਰੀ ਕਿਹਾ ਹੋਏਗਾ ਕਿ 'ਅੱਛਾ, ਮੈਂ ਹੁਣ ਚਲੀ ਆਂ' ਤੇ ਮੈਂ ਕਿਉਂ ਗੁੰਗਾ ਹੋ ਗਿਆ ਸਾਂ ਮੈਂ ਨਹੀਂ ਜਾਣਦਾ। ਮੇਰੀ ਜ਼ੁਬਾਨ ਨੇ ਤੈਨੂੰ ਰੁਕਣ ਲਈ ਨਹੀਂਸੀ ਕਿਹਾ ਜਦ ਕਿ ਦਿਲ ਮੇਰੇ ਬਹੁਤ ਚਾਹੁੰਦਾ ਸੀ ਕਿ ਤੂੰ ਅਜੇ ਨਾ ਜਾਵੇਂ, ਤੂੰ ਕਦੇ ਵੀ ਨਾਂ ਜਾਵੇਂ, ਬਸ ਐਸੀ ਜਕੋ ਤਕੀ ਵਿਚ ਹੀ ਸਾਂ ਕਿ ਐਨੇ ਨੂੰ ਸਕੂਟਰ ਵਾਲਾ ਆਣ ਖੜਾ ਹੋਇਆ, ਉਸ ਪੁਛਿਆ, ਕਹਾਂ ਜਾਨਾ ਹੈ? ਤੇ ਤੇਰਾ ਜਵਾਬ ਸੀ, ਚਾਂਦਨੀ ਚੌਕ'। ਮੇਰੇ ਦੇਖਦਿਆਂ ਹੀ ਉਹ ਤੈਨੂੰ ਲੈ ਕੇ ਔਹ ਗਿਆ, ਔਹ ਗਿਆ ਤੇ ਮੈਂ ਦੇਖਦਾ ਹੀ ਰਹਿ ਗਿਆ। ਤੈਨੂੰ ਉਚੀ ਉਚੀ ਚੀਖਾਂ ਮਾਰ ਬੁਲਾਉਣਾ ਵੀ ਚਾਹਿਆ ਪਰ ਬਹੁਤ ਦੇਰ ਹੋ ਚੁਕੀ ਸੀ। ਮੇਰੀ ਜ਼ਿੰਦਗੀ ਦਾ ਇਹ ਇਕ ਦੁਖਾਂਤ ਰਿਹਾ ਐ ਕਿ ਮੈਂ ਸਦਾ ਹੀ ਦੇਰ ਕਰ ਦਿੰਦਾ ਰਿਹਾਂ ਤੇ ਇਕ ਪਲ ਦਾ ਖੁੰਝਿਆ ਸਾਰੀ ਉਮਰ ਲਈ ਖੁੰਝ ਗਿਆ। ਤੇਰੇ ਚਲੇ ਜਾਣ ਤੋਂ ਬਾਦ ਐਦਾਂ ਲਗਣ ਲਗ ਪਿਆ ਸੀ ਜਿਵੇਂ ਬਹੁਤ ਕੁਛ ਅਧੂਰਾ ਰਹਿ ਗਿਆ ਹੋਵੇ। ਮੈਂ ਅਧੂਰਾ ਰਹਿ ਗਿਆ ਹੋਵਾਂ। ਅਸੀਂ ਅਧੂਰੇ ਰਹਿ ਗਏ ਹੋਈਏ। ਤੈਨੂੰ ਰੋਕ ਕਿਉਂ ਨਾਂ ਸਕਿਆ? ਸ਼ਾਇਦ ਆਦਰਸ਼ਵਾਦ ਦਾ ਨਵਾਂ ਨਵਾਂ ਭੂਤ ਸਵਾਰ ਸੀ ਮੇਰੇ ਸਿਰ ਤੇ ਉਨੀ ਦਿਨੀਂ ਜਾਂ ਫਿਰ ਮੈਨੂੰ ਮੇਰਾ ਜ਼ਾਬਤਾ ਕਮਜ਼ੋਰ ਲਗਾ ਹੋਏਗਾ। ਇਕ ਛੱਤ ਥਲੇ ਦੋ ਜਵਾਨ ਜਿਸਮਾਂ ਦੇ ਫਿਸਲ ਜਾਣ ਦਾ ਡਰ। ਤੈਨੂੰ ਨਾ ਰੋਕ ਸਕਣ ਦਾ ਸੰਤਾਪ ਮੈਂ ਸਾਰੀ ਉਮਰ ਭੋਗਿਐ। .....ਤੇ ਹੁਣ,ਸ਼ਾਦੀ ਹੋ ਗਈ, ਬੱਚੇ ਹੋ ਗਏ, ਨਵੀਆਂ ਜ਼ਿੰਮੇਵਾਰੀਆਂ ਦਾ ਬੋਝ, ਉਲਝ ਕੇ ਰਹਿ ਗਿਆ ਹਾਂ ਮੈਂ, ਇਸ ਰੋਜ਼ ਮਰਹਾ ਦੇ ਝੰਮੇਲਿਆਂ ਵਿਚ'।

'.....ਮਨ ਕਰੇ ਥ੍ਰੀ ਵੀਲਰ ਲੈ ਕੇ ਤੇਰੇ ਘਰ ਪਹੁੰਚ ਜਾਂਵਾ, ਪਰ ਪਤੇ ਤੋਂ ਬਗੈਰ ਤੈਨੂੰ ਕਿਥੇ ਤਲਾਸ਼ਦਾ। ਦਿਲ ਨੂੰ ਬਹੁਤ ਢਾਰਸ ਦਿਤੀ। ਤੇਰੇ ਚਲੇ ਜਾਣ ਬਾਦ, ਤੇਰੇ ਨਾਲ ਤੇ ਆਪਣੇ ਆਪ ਨਾਲ ਬਹੁਤ ਗੱਲਾਂ ਕੀਤੀਆਂ, 'ਸਬ ਕੁਝ ਠੀਕ ਹੈ, ਅਗਲੇ ਹਫਤੇ ਤਾ ਮਿਲੇਂਗੀ ਹੀ, ਗਲਤੀ ਬਖਸ਼ਾ ਲਵਾਂਗਾ, ਪਤਾ ਪੁਛਾਂਗਾ, ਤੇਰਾ ਘਰ ਘਾਟ, ਪਤਾ



ਠਿਕਾਣਾ ਤੇ ਸਬ ਕਾਸੇ ਬਾਰੇ ਜਾਨਣਾ ਮੇਰਾ ਹੱਕ ਹੈ, ਤੂੰ ਹੁਣ ਮੈਨੂੰ ਇਹ ਕਹਿ ਕੇ ਟਾਲ ਨਹੀਂ ਸਕਦੀ ਕਿ ਮੇਰੀ ਅਜੇ ਵਾਰੀ ਨਹੀਂ ਆਈ ਹੈ। ਤੇਰੇ ਮਾਂ ਬਾਪ ਨੂੰ ਮਿਲਾਂਗਾ ਤੇ ਤੇਰਾ ਹੱਥ ਮੰਗਾਂਗਾ, ਡਰ ਨਾਂ ਮੈਨੂੰ ਵਡਿਆਂ ਦਾ ਅਦਬ ਕਰਨਾ ਆਉਂਦਾ ਹੈ'। ਉਸ ਰਾਤ, ਪਤਾ ਨਹੀਂ ਕਿਧਰ ਘੁੰਮਦਾ ਫਿਰਦਾ ਘਰ ਪਹੁੰਚਾ ਸਾਂ। ਮਕਾਨ ਮਾਲਕਣ ਨੂੰ ਪਤਾ ਨਹੀਂ ਕੀ ਕਹਿ ਕੇ ਗਈ ਸੈਂ, ਉਸ ਖਾਸ ਪਕਵਾਨ ਤਿਆਰ ਕੀਤੇ, ਵਖਰਾ ਕਮਰਾ ਸਜਾ ਕੇ ਰਖਿਆ ਸੀ ਤੇਰੇ ਲਈ। ਮੈਨੂੰ ਇੱਕਲਿਆਂ ਘਰ ਪਰਤਿਆ ਦੇਖ, ਖਫਾ ਵੀ ਹੋਈ ਸੀ ਤੇ ਉਦਾਸ ਵੀ। ਓਦੋਂ ਉਹ ਮੈਨੂੰ ਵਡੀ ਭੈਣ ਵੀ ਲਗੀ ਸੀ ਤੇ ਮਾਂ ਜੇਹੀ ਵੀ'।

'ਮਾਂ ਦੀ ਬੜੀ ਯਾਦ ਆ ਰਹੀ ਸੀ, ਸੋਚਿਆ ਪੰਜਾਬ ਗੇੜਾ ਲਾ ਆਵਾਂ, ਸੋਖੀ ਨੂੰ ਮਿਲਿਆਂ ਵੀ ਬਹੁਤ ਅਰਸਾ ਹੋ ਗਿਆ ਹੋਇਆ ਸੀ । ਬੜੀਆਂ ਸਕੀਮਾਂ, 'ਤੈਨੂੰ ਆਹ ਕਹਿਣਾ, ਤੈਨੂੰ ਓਹ ਕਹਿਣਾ' ਦੇ ਫੈਸਲੇ ਕਰ ਕੇ ਮੁੜਿਆ ਸਾਂ ਪੰਜਾਬ ਤੋਂ। ਮੁਕਦੀ ਗੱਲ ਬਹੁਤ ਖੁਸ਼ ਸਾਂ ਮੈਂ ਓਨੀ ਦਿਨੀ'।

ਫਿਰ ਤੋਂ ਮੰਗਲਵਾਰ ਆ ਗਿਆ ਸੀ, ਮੈਂ ਬਹੁਤ ਸੋਹਣਾ ਲਗਣ ਦੀ ਕੋਸ਼ਸ਼ ਕੀਤੀ, ਤੈਨੂੰ ਮਿਲਣਾ ਜੋ ਸੀ। ਤੇਰੀ ਪਸੰਦ ਦੀ ਹਲਕੇ ਅਸਮਾਨੀ ਰੰਗ ਦੀ ਸ਼ਰਟ, ਬਲੈਕ ਟਰਾਉਜ਼ਰ ਤੇ ਤੋਹਫੇ ਵਜੋਂ ਤੇਰੀ ਦਿਤੀ ਬੈਲਟ, ਬੜੇ ਚਾਅ ਨਾਲ ਪਹਿਨੀ ਸੀ ਮੈਂ। ਬਹੁਤ ਟੌਹਰ ਸੀ ਮੇਰਾ ਉਸ ਦਿਨ, ਕਿਸੇ ਫਿਲਮ ਦੇ ਹੀਰੋ ਤੋਂ ਘਟ ਨਹੀਂ ਲਗ ਰਿਹਾ ਸਾਂ। ਮਿਤਲ ਨੂੰ ਅਸਤੀਫਾ ਦੇਣ ਦਾ ਮਨ ਬਣਾ ਕੇ ਹੀ ਘਰੋਂ ਤੁਰਿਆ ਸਾਂ। ਫੈਕਟਰੀ ਦੇ ਅੰਦਰ ਵੜਦਿਆਂ ਹੀ ਪਤਾ ਲਗਾ ਕਿ ਮਿਤਲ ਨੇ ਆਪਣੀ ਕਮੀਨਗੀ ਦਿਖਾ ਦਿਤੀ ਹੋਈ ਸੀ ਤੇ ਵਿਚਾਰੀਆਂ ਲੜਕੀਆਂ ਨੂੰ ਪਰੇਸ਼ਾਨ ਕਰਨ ਨੂੰ ਮਰਦਾਨਗੀ ਸਮਝ ਬੈਠਾ ਸੀ । ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ, ਬੈਠਿਆਂ ਬੈਠਿਆਂ ਐਹ ਕੀ ਹੋ ਗਿਆ, ਕਿਥੇ ਲਭਾਂਗਾ ਤੈਨੂੰ। ਕਦੇ ਗੁਸਾ ਆਉਂਦਾ , ਕਦੇ ਤੇਹ ਤੇ ਕਦੇ ਤਰਸ।

.....ਤੇਰੀ ਤਾਲਾਸ਼ ਵਿਚ ਨਿਕਲ ਤੁਰਿਆ ਸਾਂ ਤੇ ਲਭਦਿਆਂ ਕਰਦਿਆਂ ਆਖਰ ਉਹ ਜਗਾਹ ਲਭ ਹੀ ਲਈ ਜੀ ਬੀ ਰੋਡ ਤੇ ਜਿਥੇ ਬਹੁਤ ਪਹਿਲਾਂ ਇਕਵਾਰ ਤੈਨੂੰ ਤੇ ਮਿਤਲ ਨੂੰ ਛਡ ਕੇ ਮੈਂ ਮਰਵਾਹਾ ਸਾਹਿਬ ਦੇ ਪਾਸੋਂ ਮਾਲ ਲੈਣ ਚਲਾ ਗਿਆ ਸਾਂ। ਉਪਰ ਮੂੰਹ ਚੁਕ ਖੜਾ ਏਧਰ ਓਧਰ ਦੇਖਦਾ ਰਿਹਾ, ਕੀ ਪਤਾ ਤੂੰ ਕਿਥੇ ਰਹਿੰਦੀ ਸੈਂ, ਨਿਰਾਸ ਘਰ ਪਰਤ ਆਇਆ।

ਸਾਈਮਨ ਸਾਹਿਬ ਨੂੰ ਸਾਰਾ ਕਿਸਾ ਕਹਿ ਸੁਣਾਇਆ ਤੇ ਦੂਜੇ ਦਿਨ ਉਹ ਵੀ ਮੇਰੇ ਨਾਲ ਖਜਲ ਖੁਆਰ ਹੁੰਦੇ ਰਹੇ। ਆਖਰ ਤੇਰਾ ਪਤਾ ਚਲ ਗਿਆ, ਸ਼ਮੀਮ ਮਿਲੀ, ਸਬ੍ਰਾ ਹੁਣ ਤਕ ਕਿਸੇ ਸੇਠ ਦਾ ਖਰੀਦਿਆ ਮਾਲ ਬਣ ਚੁਕੀ ਸੀਤੇ ਤੂੰ ..... ਤੂੰ ਸਭ ਕੁਝ ਪਿਛੇ ਛਡ ਨਠ ਗਈ ਸੈਂ, ਪੰਜਾਬ ਨੂੰ। ਇਕ ਪਲ ਵੀ ਪਿਛਾਂਹ ਮੁੜ ਕੇ ਨਾ ਦੇਖਿਆ। ਮੇਰਾ ਦਿਲ ਹੀ ਨਹੀਂ, ਸਭ ਕੁਝ ਹੀ ਟੁਟ ਗਿਆ ਸੀ ਉਸ ਦਿਨ। ਦਿੱਲੀ ਤੋਂ ਮਨ ਕਾਹਲਾ ਪੈ ਗਿਆ ਸੀ। ਕੀ ਕਰਨਾ ਮੈਂ ਇਥੇ ਹੁਣ? ਮਿਤਲ ਦੀ ਮੁਆਫੀ ਤੇ ਥੁਕ ਦਿਤਾ ਸੀ ਮੈਂ,..... ਬੱਚ ਗਿਆ, ਪੰਜਾਬ ਹੁੰਦਾ ਤਾਂ ਸ਼ਾਇਦ ਲੱਤ ਬਾਂਹ ਤੁੜਵਾ ਲੈਂਦਾ, ਸਾਲਾ'।

ਸਿਮਰਨ ਇਹ ਸਭ ਕੁਝ ਬੜੇ ਹੀ ਧਿਆਨ ਨਾਲ ਸੁਣ ਰਹੀ ਸੀ ਤੇ ਇਕ ਸਵਾਲ ਜੋ ਉਸਨੂੰ ਸਤਾ ਰਿਹਾ ਹੋਵੇਗਾ ਉਸ ਪੁਛ ਹੀ ਲਿਆ, 'ਮੰਮਾਂ, ਤੁਸੀਂ ਅੰਕਲ ਜੀ ਨੂੰ ਬਹੁਤ ਪਿਆਰ ਕਰਦੇ ਸੀ ਤੇ ਸਟਿਲ ਕਰਦੇ ਹੋ, ਦਿਸ ਮਚ ਆਈ ਨੋਅ ਫਾਰ ਸਰਟੇਨ, ਬੱਟ ਦੈਨ ਵਾਈ ਡਿਡ ਯੂ ਨੌਟ ਗਿਵ ਹਿੰਮ ਯੂਅਰ ਐਡਰੈਸ? ਤੁਸੀਂ ਆਪਣਾ ਐਡਰੈਸ ਕਿਉਂ ਨਹੀਂ ਦਿਤਾ?ਹਉ ਵਾਜ਼ ਹੀ ਸੁਪੋਜ਼ਡ ਟੂ ਫਾਂਈਡ ਯੂ? ਇਹ ਤੁਸੀਂ ਚੰਗਾ ਨਹੀਂ ਕੀਤਾ, ਮੰਮਾਂ। ਹੋ ਸਕਦਾ, ਐਜ਼ ਅੰਕਲ ਜੀ ਸੈਡ, ਥਿੰਗਜ਼ ਵੁਡ ਬਿਨ ਡਿਫਰੈਂਟ। ਤੁਸੀਂ ਤਾਂ ਉਹਨਾ ਨੂੰ ਚਾਂਸ ਹੀ ਨਹੀਂ ਦਿਤਾ। ਅੰਕਲ ਜੀ, ਆਈ ਰੀਈਲੀ ਫੀਲ ਫਾਰ ਯੂਵ'।

ਨਿਰਮਲ ਨੇ ਲੰਮਾ ਸਾਹ ਲਿਆ, ਸ਼ਾਇਦ ਉਹ ਉਹਨਾਂ ਦਿਨਾਂ ਵਿਚ ਗੁਆਚ ਗਈ ਹੋਈ ਸੀ। 'ਹਾਂ ਬੇਟਾ ਤੂੰ ਵੀ ਸਹੀ ਹੈਂ ਤੇ ਇਹ ਵੀ ਗਲਤ ਨਹੀਂ ਤੇ ਗਲਤ ਸ਼ਾਇਦ ਮੈਂ ਵੀ ਨਹੀਂ ਸੀ, ਹਾਲਾਤ ਹੀ ਐਸੇ ਬਣੇ, ਪਰ ਉਹ ਸਟੋਰੀ ਫਿਰ ਕਦੇ, ਅਜੇ ਤਾਂ ਆਪਾਂ ਤੇਰੇ ਅੰਕਲ ਜੀ ਦੀ ਹੱਡ ਬੀਤੀ ਸੁਨਣੀ ਬਾਕੀ ਹੈ'।

'ਤੂੰ ਠੀਕ ਹੀ ਕਹਿੰਦੀ ਏਂ ਬੇਟਾ, ਇਟ ਡਜ਼ ਸੀਮਜ਼ ਐਂਡ ਨਉ, ਬਟ ਉਨਾ ਦਿਨਾਂ ਵਿਚ, ਇਟ ਵਾਜ਼ ਜਸਟ ਏ ਲਾਫ, ਨਿਰਮਲ ਕਿਹੜਾ ਭਜੀ ਜਾਰਹੀ ਹੈ ਆਪੇ ਕਿਸੇ ਦਿਨ ਦਸ ਦੇਵੇਗੀ, ਆਪਣਾ ਅਤਾ ਪਤਾ। ਸੱਚ ਤਾਂ ਇਹ ਹੈ ਬੇਟਾ, ਸਾਡੇ ਪਾਸ ਹੋਰ ਗੱਲਾਂ ਈ ਐਨੀਆਂ ਸਨ ਕਿ ਸਾਨੂੰਵਿਹਲ ਹੀ ਨਹੀਂ ਸੀ। ਸਾਡੀ ਡੇਟਿੰਗ ਐਸੀ ਹੀ ਸੀ, ਆਈ ਰੀਮੈਂਬਰ ਕਿ ਫਾਰ ਥ੍ਰੀ ਵੀਕਸ, ਸੌਲਿਡ, ਆਲ ਵੂਈ ਡਿਸਕਸਡ ਵਾਜ਼, ਇਜ਼ ਦੇਅਰ ਏ ਗੌਡ, ਕੀ ਪ੍ਰਮਾਤਮਾਂ ਹੈ। ਇਸਲਈ ਮੰਮਾ ਨੂੰ ਬਲੇਮ ਦੇਣਾਂ ਸਹੀ ਨਹੀਂ, ਇਟ ਜਸਟ ਹੈਪਨਡ ਦੈਟ ਵੇ।

'ਅੱਛਾ ਹੁਣ ਬਹੁਤ ਹੋ ਗਿਆ ਤੁਹਾਡਾ ਦੋਹਾਂ ਦਾ ਵਿਚਾਰ ਵਟਾਂਦਰਾ, ਅਗੇ ਦਸੋ ਤੁਸੀਂ ਕੀ ਹੋਇਆ?'

'ਪੰਜਾਬ ਤੋਂ ਵਾਪਸ ਮੁੜਨ ਬਾਅਦ ਦਾ ਮਹੀਨਾ ਖੰਡ ਬੇਚੈਨੀ, ਬੇਬਸੀ ਤੇ ਲਾਚਾਰੀ ਵਿਚ ਗੁਜ਼ਰ ਗਿਆ। ਹਰ ਵਕਤ ਭਾਰਾ ਭਾਰਾ ਸਿਰ ਲੈ ਕੇ ਬੇਵਜਾ ਹੀ ਐਧਰ ਓਧਰ ਘੁੰਮਦਾ ਫਿਰਦਾ ਰਿਹਾ। ਸੁਰਿੰਦਰ ਤੈਨੂੰ ਯਾਦ ਹੀ ਹੋਵੇਗਾ?'

'ਹਾਂ, ਉਹ ਥਾਣੇਦਾਰ ਦਾ ਬੱਚਾ ਜੋ ਆਪਣੇ ਆਪ ਨੂੰ ਥਾਣੇਦਾਰ ਹੀ ਸਮਝਦਾ ਸੀ, ਕਿਸੇ ਲੜਕੀ ਦੇ ਮਗਰ ਵੀ ਖੂਬ ਗੇੜੇ ਲਾਉਂਦਾ ਹੁੰਦਾ ਸੀ। ਅਸੀਂ ਰਲ ਕੇ ਉਹਦਾ ਮਜ਼ਾਕ ਬਣਾਉਂਦੀਆਂ, ਪਰ ਤੁਹਾਡੀ ਤਾਂ ਖੂਬ ਦੋਸਤੀ ਸੀ ਉਸ ਨਾਲ'।

'ਸੁਰਿੰਦਰ ਨਾਲ ਮੇਰਾ ਆਨਾ ਜਾਣਾ ਬਹੁਤ ਵਧ ਗਿਆ ਸੀ ਇਨੀ ਦਿਨੀ, ਫਜ਼ੂਲ਼ ਕੰਮਾਂ ਵਲ ਧਿਆਨ ਖਿਚਿਆ ਗਿਆ, ਦਰਅਸਲ ਇਹ ਮੇਰੇ, ਤੇਰੀ ਯਾਦ ਤੋਂ ਪਲ ਦੋ ਪਲ ਲਈ ਖਿਸਕਣ ਦੇ ਨਾ ਕਾਮਯਾਬ ਉਪਰਾਲੇ ਸਨ। ਸਾਡੀਆਂ ਕਾਰਸਤਾਨੀਆਂ ਦਾ ਰੰਗ ਖਤਰਨਾਕ ਬਣਦਾ ਭਾਂਪ ਗਏ ਸਨ ਸੁਰਿੰਦਰ ਦੇ ਇੰਨਸਪੈਕਟਰ ਪਾਪਾ ਤੇ ਸਾਡਾ ਦਿਮਾਗ ਠਿਕਾਣੇ ਲਿਆਉਣ ਵਿਚ ਉਹਨਾਂ ਨੂੰ ਜ਼ਿਆਦਾ ਦੇਰ ਨਹੀਂ ਸੀ ਲਗੀ॥ ਇੰਗਲੈਂਡ ਚਲੇ ਜਾਣ ਦਾ ਮਸ਼ਵਰਾ ਬੜਾ ਭਾਇਆ ਸੀ, ਹੁਣ ਦਿਮਾਗ ਵਿਚ ਇੰਗਲੈਂਡ



ਹੀ ਇੰਗਲੈਂਡ ਘੁੰਮਣ ਲਗਾ। ਵੈਸੇ ਵੀ ਮੇਰੀ ਹਾਲਤ ਹੁਣਇਕ ਹਰੇ ਜਵਾਰੀਏ ਵਾਲੀ ਹੀ ਸੀ। ਜਦੋਂ ਬੰਦਾ ਹਾਰ ਜਾਂਦਾ ਹੈ ਤਾਂ ਬਸ ਫਿਰ ਉਹ ਅੱਕੀਂ ਪਲਾਹੀਂ ਹੱਥ ਮਾਰਨਾ ਸ਼ੁਰੂ ਕਰ ਦਿੰਦਾ ਹੈ। ਇਤਫਾਕ ਨਾਲ ਸੋਖੀ ਮੈਨੂੰ ਮਿਲਣ ਆਇਆ ਹੋਇਆ ਸੀ ਤੇ ਮੈਂ ਆਪਣੀ ਸਾਰੀ ਕਹਾਣੀ ਉਸ ਨੂੰ ਇਕੋ ਸਾਹੇ ਕਹਿ ਮਾਰੀ'।

'ਭਾਬੀ ਐਸਾ ਨਹੀਂ ਕਰ ਸਕਦੀ,' ਉਸ ਬਿਨਾਂ ਝਿਜਕ ਤੇਰੇ ਬਾਰੇ ਵਿਚ ਕਹਿ ਦਿਤਾ ਸੀ।

ਤੈਨੂੰ ਯਾਦ ਹੀ ਹੋਵੇਗਾ ਕਿ ਉਹ ਤੇਰੇ ਪਾਸ ਉਲਾਂਭਾ ਲੈ ਕੈ ਆਇਆ ਸੀ ਕਿ ਮੈਂ ਉਸਨੂੰ ਕਿਤੇ ਨਹੀਂ ਲੈਕੇ ਜਾਂਦਾ, ਤੇ ਤੂੰ ਤੇ ਸਬ੍ਹਾ ਨੇ ਕਿੰਨੇ ਪਿਆਰ ਨਾਲ ਉਸਨੂੰ ਦਿਲੀ ਘੁਮਾਇਆ ਸੀ ਸਾਰਾ ਦਿਨ। ਤੁਸੀਂ ਸੀਸ ਗੰਜ ਗਏ, ਜਾਮਾ ਮਸਜਿਦ ਦੇਖੀ ਤੇ ਫਿਰ ਬਹੁਤਾ ਦਿਨ ਲਾਲ ਕਿਲੇ ਦੇ ਗਾਰਡਨ ਵਿਚ ਬਿਤਾਇਆ ਸੀ। ਸ਼ੁਰੂ ਤੋਂ ਆਖਰ ਤਕ ਜਾਣ ਲਿਆ ਸੀ ਤੈਂ ਮੇਰੇ ਬਾਰੇ, ਮੇਰੇ ਘਰ, ਮੇਰੇ ਭੈਣਾਂ ਭਾਈਆਂ ਤੇ ਪਿੰਡ ਠਿਕਾਣੇ ਬਾਰੇ। ਸੋਖੀ ਦਾ ਉਸ ਦਿਨ ਤੋਂ ਇਕ ਨਵਾ ਰਿਸ਼ਤਾ ਸ਼ੁਰੂਹੋ ਗਿਆ ਸੀ ਤੇਰੇ ਨਾਲ , ਇਕ ਦੇਉਰ ਭਾਬੀ ਦਾ ਰਿਸ਼ਤਾ ਤੇ ਫਿਰ ਜਦੋਂ ਵੀ ਕਦੇ ਤੇਰਾ ਨਾਮ ਆਉਂਦਾ, 'ਭਾਬੀ' ਨਾਮ ਦੇ ਨਾਲ ਬਦੋਬਦੀ ਆਣ ਜੁੜਦਾ।

'ਸਾਦਗੀ ਦਾ ਵੀ ਆਪਣਾ ਹੀ ਮਿਜ਼ਾਜ਼ ਹੈ, ਸਾਦਗੀ ਜ਼ਿੰਦਗੀ ਵਿਚ ਠਹਿਰਾਉ ਪੈਦਾ ਕਰਦੀ ਹੈ। ਸੋਖੀ ਦੀ ਇਕ ਗੱਲ ਮੈਨੂੰ ਅਗੇ ਵੀ ਕਈ ਵਾਰੀ ਯਾਦ ਆਈ ਸੀ, ਮੈਂ ਭਾਵੇਂ ਬੀਜੀ ਭਾਪਾ ਜੀ ਨੂੰ ਤੇਰੇ ਬਾਰੇ ਵਿਚ ਕਹਿਣ ਤੋਂ ਝਿਜਕ ਰਿਹਾ ਸਾਂ ਪਰ ਉਸ ਬੜੇ ਹੀ ਠਰੰਮੇ ਨਾਲ ਕਿਹਾ ਸੀ, 'ਵਡੇ ਭਾਈ, ਫਿਕਰ ਨਾ ਕਰ ਮੈਂ ਮਨਾਲੂੰਗਾ ਬੀਜੀ ਨੂੰ ਤੇ ਰਹੀ ਭਾਪਾ ਜੀ ਗੱਲ ਉਹ ਤਾਂ ਬਹੁਤ ਸੁਲਝੇ ਹੋਏ ਬੰਦੇ ਨੇ, ਉਹਨਾਂ ਨੂੰ ਬੰਦਿਆਂ ਦੀ ਪਹਿਚਾਣ ਐ, ਉਹ ਕਿਥੇ ਜੰਮਿਆਂ, ਕਿਹਦੇ ਜੰਮਿਆਂ, ਨਹੀਂ ਪਰਖਦੇ'।

'ਜਦੋਂ ਉਸ ਤੇਰਾ ਸੂਟ ਕੇਸ ਦੇਖਿਆ ਤਾਂ ਬਹੁਤ ਖਫਾ ਹੋਇਆ ਸੀ ਉਹ ਮੇਰੇ ਤੇ, 'ਵਡੇ ਭਾਈ ਕਦੇ ਕਦੇ ਤਾਂ ਤੁਹਾਡਾ ਦਿਮਾਗ ਹੀ ਕੰਮ ਨਹੀਂ ਕਰਦਾ ਲਗਦਾ ਮੈਨੂੰ'। ਹੋਰ ਭਾਬੀ ਭਲਾ ਅਸ਼ਟਾਮ ਲਿਖਾ ਕੇ ਲਿਆਉਂਦੀ, ਜੇ ਉਹ ਤੁਹਾਡੇ ਪਾਸ ਆਈ ਸੀ ਤਾਂ ਕੋਈ ਤਾਂ ਗਲ ਹੋਊ, ਤੁਸੀਂ ਜਾਣ ਹੀ ਕਿਉਂ ਦਿਤਾ। ਐਹ ਤੁਸੀਂ ਚੰਗਾ ਨਹੀਂ ਕੀਤਾ ਤੇ ਉਸ ਦੀਆਂ ਭਰੀਆਂ ਹੋਈਆਂ ਅੱਖਾਂ ਅਜ ਵੀ ਯਾਦ ਨੇ ਮੈਨੂੰ'। ਬਹੁਤ ਸਾਲ ਪਹਿਲਾਂ ਦੇ ਬੀਤੇ ਨੂੰ ਦੁਹਰਾਉਦਿਆਂ ਮੈਂ ਗੁਆਚ ਹੀ ਗਿਆ ਸਾਂ ਤੇ ਨਿਰਮਲ ਦੇ ਹੱਥ ਵਿਚਲੇ ਸਫੇਦ ਰੁਮਾਲ ਨੂੰ ਹੰਝੂਆਂ ਦੀ ਸੈਲਾਬ ਚੜਦੀ ਜਾ ਰਹੀ ਸੀ।

'ਮੇਰੇ ਤੋਂ ਕਿਤੇ ਵਧ ਸਾਹਸੀ ਤੇ ਆਸ਼ਾਵਾਦੀ ਬੰਦਾ ਸੀ ਉਹ। 'ਭਾਅ ਭਾਬੀ ਕਿਤੇ ਉਡ ਤਾਂ ਨਹੀਂ ਗਈ, ਹੋਊ ਤਾਂ ਪੰਜਾਬ ਚ' ਹੀ ਕਿਤੇ' ਤੇ ਫਿਰ ਮੈਂ ਉਸਦਾ ਚੇਹਰਾਖਿੜਦਾ ਦੇਖਿਆ ਸੀ, ਤੇਰੇ ਨਾਲ ਕੀਤੀਆਂ ਗੱਲਾਂ ਯਾਦ ਕਰਕੇ ਉਹ ਅਚਾਨਕ ਖੁਸ਼ ਹੋ ਉਠਿਆ ਸੀ। ਹਾਂ..... ਭਾਬੀ ਨੇ ਕਿਹਾ ਸੀ ਉਹਦੇ ਪਿੰਡ ਤੋਂ ਲੁਧਿਆਣੇ ਨੂੰ ਚਾਲੀ, ਪੰਜਤਾਲੀ ਮਿੰਟ ਹੀ ਲਗਦੇ ਸਨ। ਬਸ ਫੇਰ ਕੀ ਸੀ ਸਕੀਮਾਂ ਬਣਨੀਆਂ ਸ਼ੁਰੂ ਹੋ ਗਈਆਂ, ਕਿੰਨੇ ਕੁ

ਪਿੰਡ ਹੋਣਗੇ ਜਿਹੜੇ ਚਾਲੀ ਮਿੰਟ ਤੋਂ ਇਕ ਘੰਟੇ ਦੀ ਦੂਰੀ ਤੇ ਹੋਣਗੇ, ਫਿਰ ਸਵਾਲ ਸਕੂਟਰ ਤੇ ਜਾਂ ਸਾਈਕਲ ਤੇ ਜਾਂ ਬਿਲਕੁਲ ਪੈਦਲ ਹੀ। ਤੇ ਅਸੀਂ ਕੁਲ ਮਿਲਾ ਕੇ ਬਾਈ ਪਿੰਡਾਂ ਦਾ ਦੌਰਾ ਕੀਤਾ ਸੀ ਤੈਨੂੰ ਭਾਲਦਿਆਂ। ਸਭ ਤੋਂ ਵਡੀ ਪਰੇਸ਼ਾਨੀ ਇਹ ਆਈ ਕਿ ਕੋਈ ਵੀ ਤੈਨੂੰ ਨਿਰਮਲ ਦੇ ਨਾਮ ਨਾਲ ਨਹੀਂ ਜਾਣਦਾ ਸੀ ਤੇ ਤੇਰੇ ਸਹੀ ਨਾਮ ਦਾ ਸਾਨੂੰ ਪਤਾ ਹੀ ਨਹੀਂ ਸੀ। ਕਿਸੇ ਕਿਸੇ ਪਿੰਡ ਵਿਚ ਮੁਹਤਬਰ ਇਨਸਾਨ ਮਿਲ ਜਾਂਦਾ ਤਾਂ ਸਾਡੇ ਨਾਲ ਹਮਦਰਦੀ ਜਤਾਉਂਦਾ, ਆਮ ਤੌਰ ਤੇ ਪਿੰਡਾਂ ਦੇ ਬਾਹਰ ਵਾਰ ਫਜ਼ੂਲ਼ ਕਿਸਮ ਦੇ, ਫਜ਼ੂਲ ਵਿਚਾਰਾਂ ਵਾਲੇ ਵਿਹਲੜ ਬੈਠੇ ਹੁੰਦੇ, ਹਾਸੇ ਮਜ਼ਾਕ ਦਾ ਖਟਿਆ ਖਾਣ ਵਾਲੇ, ਸਧਾਰਨ ਗੱਲ ਵੀ ਟਿੱਚਰ ਨਾਲ ਕਰਦੇ।

ਕੋਈ ਕਹਿੰਦਾ,' ਹੱਛਾ ਬਾਈ ਤਾਂ ਲੜਕੀ ਦਿਲੀ ਪੜ੍ਹ ਕੇ ਆਈ ਐ ਤੇ ਆਹ ਪਾੜ੍ਹੇ ਪਿਛਾ ਕਰਦੇ ਆਏ ਆ ਸਾਡੇ ਪਿੰਡ'। 'ਬਈ ਆਸ਼ਕੀ ਦੀ ਮਿਸਾਲ ਹੋ ਤੁਸੀਂ,' 'ਹੱਛਾ, ਬੀਬੀ ਦਾ ਨਾਮ ਕੀ ਦਸਿਆ?' 'ਨਾਮ ਨਹੀਂ ਰਖਿਆ ਅਜੇ ਭਾਈਆ', ਕੋਈ ਜਾਣ ਬੁਝ ਕੇ ਭਾਈਏ ਨੂੰ ਬਹਿਰਾ ਦੱਸਦਾ। 'ਬਹਿਜੋ ਲੱਭ ਦਿਨੇ ਆਂ,ਸਾਨੂੰ ਕੀ ਮਿਲੂ?' ਤੇ ਪਤਾ ਨਹੀਂ ਕਿੰਨਾਬਕੜਵਾਹ ਸੁਨਣਾ ਪਿਆ ਸੀ। ਬਹੁਤ ਗੁੱਸਾ ਆ ਰਿਹਾ ਸੀ, ਸੋਖੀ ਵਿਚ ਬੰਦੇ ਦਾ ਗੱਲ ਘੁਟ ਕੇ ਮਾਰਨ ਦੀ ਹਿੰਮਤ ਸੀ ਪਰ ਮੇਰੀ ਖਾਤਰ ਸਭ ਸੁਣੀ ਜਾ ਰਿਹਾ ਸੀ। ਮੇਰਾ ਵੀ ਖੂਨ ਖੌਲਣ ਲਗਾ, 'ਓ ਛਡ ਯਾਰਾ ਕਿਹੜੇ ਚੱਕਰਾਂ ਵਿਚ ਪਏ ਆਂ, ਅਜੇ ਪਰਮਾਤਮਾ ਨੂੰ ਮਨਜ਼ੂਰ ਹੀ ਨਹੀਂ' ਮੇਰੀ ਨਿਰਾਸ਼ਾ ਕੁਰਲਾ ਉਠੀ ਸੀ।

'ਵਡੇ ਭਾਈ ਪਰਮਾਤਮਾਂ ਵਿਚ ਕਿਥੋਂ ਆ ਗਿਆ, ਕਸੂਰ ਤਾਂ ਤੁਹਾਡਾ ਹੀ ਹੈ, ਤੁਸੀਂ ਜਾਣ ਹੀ ਕਿਉਂ ਦਿਤਾ'।

ਇਕ ਅਜੀਬ ਜਿਹੀ ਘਟਨਾ ਵਾਪਰੀ ਯਾਦ ਹੈ ਮੈਨੂੰ। ਇਸ ਪਿੰਡ ਦੇ ਬਾਹਰਵਾਰ ਸਰਪੰਚ ਦੀ ਹਵੇਲੀ ਸੀ ਤੇ ਅਸੀਂ ਉਸਦਾ ਦਰਵਾਜ਼ਾ ਖੜਕਾ ਕੇ ਅੰਦਰ ਚਲੇ ਗਏ। ਸੋਹਣੇ ਸਾਫ ਤਖਤਪੋਸ਼ ਨੁਮਾ ਮੰਜੇ ਤੇ ਬੈਠਾ ਇਕ ਸਮਝਦਾਰ ਜਿਹਾ ਬੰਦਾ ਅਖਬਾਰ ਪੜ ਰਿਹਾ ਸੀ। ਉਸ ਸਾਨੂੰ ਪਾਣੀ ਪੁਛਿਆ ਤੇ ਨਾਲ ਆਉਣ ਦਾ ਕਾਰਨ ਵੀ। ਮੈਂ ਸਾਫ ਸਾਫ ਦਸਿਆ ਕਿ ਮੇਰੀ ਹੋਣ ਵਾਲੀ ਮੰਗੇਤਰ ਜਿਸਦਾ ਨਾਮ ਨਿਰਮਲ ਹੈ ਤੇ ਮੇਰੇ ਨਾਲ ਹੀ ਪੜ੍ਹਦੀ ਹੈ, ਦੀ ਤਾਲਸ਼ ਵਿਚ ਅਸੀਂ ਨਿਕਲੇ ਹਾਂ। ਉਸਦਾ ਦਿਤਾ ਐਡਰੈਸ ਮੇਰੇ ਪਾਸੋਂ ਗੁੰਮ ਗਿਆ ਹੈ। ਇੰਨੇ ਨੂੰ ਇਕ ਪੈਂਤੀ ਚਾਲੀ ਸਾਲ ਦੀ ਔਰਤ ਬੜੇ ਹੀ ਸਲੀਕੇ ਨਾਲ ਆ ਸਾਹਮਣੇ ਪਈ ਕੁਰਸੀ ਤੇ ਬੈਠ ਗਈ। ਤੇ ਬਗੈਰ ਕਿਸੇ ਨੂੰ ਸੰਬੋਧਨ ਕਰਦਿਆਂ ਕਹਿਣ ਲਗੀ, 'ਆਪਣੀ ਗੁੱਡੀ ਵੀ ਤਾਂ ਦਿਲੀ ਹੀ ਪੜਦੀ.....ਤੇ ਸਰਪੰਚ ਨੇ ਉਸਦੀ ਗੱਲ ਨੂੰ ਵਿਚੋਂ ਕਟਦਿਆਂ ਕਿਹਾ, ' ਨਹੀਂ ਅਸੀਂ ਕਿਸੇ ਨਿਰਮਲ ਨੂੰ ਨਹੀਂ ਜਾਣਦੇ' ਤੇ ਏਦੂੰ ਵਧ ਹੋਰ ਗੱਲ ਹੋ ਹੀ ਨਹੀਂ ਸੀ ਸਕੀ। ਅਸੀਂ ਵਡੇ ਗੇਟੋਂ ਬਾਹਰ ਨਿਕਲੇ ਤਾਂ ਸੋਖੀ ਬੋਲਿਆ, 'ਭਾਅ ਐਥੇ ਕੁਝ ਦਾਲ ਵਿਚ ਕਾਲਾ ਲਗਦੈ ਮੈਨੂੰ'।

'ਸੰਤੋਖ ਸਿਆਂ, ਲਗਾ ਤਾਂਮੈਨੂੰ ਵੀ ਹੈ ਪਰ ਆਪਾਂ ਕਰ ਹੀ ਕੀ ਸਕਦੇ ਜੇ ਅਗਲਾ ਦਸਣਾ ਹੀ ਨਾ ਚਾਹੇ। ਮਰੇ ਤੇ ਮੁਕਰ ਗਏ ਦਾ ਤੁਸੀਂ ਕੀ ਕਰੋਗੇ, ਕਿਸੇ ਤੇ ਜ਼ੋਰ ਥੋੜੀ



ਆ। ਓਦਾਂ ਐਹ ਆਪਣਾ ਦਸਵਾਂ ਪਿੰਡ ਆ ਜਿਥੇ ਆਪਾਂ ਨੂੰ ਸ਼ੱਕ ਪਿਆ।.....ਚਲ ਯਾਰ ਛਡ ਕੇ ਦੇਖ, ਹੁਣ ਆਪਾਂ ਕਲ ਤੋਂ ਨਹੀਂ ਜਾਣਾ ਕਿਤੇ ਵੀ। ਸਭ ਕੁਝ ਮਾਲਕ ਦੀ ਰਜ਼ਾ ਵਿਚ ਹੁੰਦੈ, ਜਦੋਂ ਨਜ਼ਰ ਸੁਵੱਲੀ ਹੋਈ, ਆਪੇ ਢੌਅ ਢੁਕ ਜਾਣੇ ਨੇ। ਤੇਰੀ ਭਾਬੀ ਪਾਸ ਤਾਂ ਮੇਰਾ ਨਾਮ ਪਤਾ ਹੈਗਾ, ਉਹ ਵੀ ਟਰਾਈ ਕਰੂਗੀ ਹੀ' ਮੈਂ ਆਸ ਤੇ ਨਿਹੋਰੇ ਨਾਲ ਕਿਹਾ।..... ਅਸੂਲ, ਅਸੀਂ ਖੂਬਜਾਣਦੇ ਸਾਂ ਕਿ ਮਰਦ ਰੋਂਦੇ ਨਹੀਂ ਹੁੰਦੇ ਪਰ ਉਸ ਵਕਤ ਮਾਹੌਲ ਹੀ ਕੁਛ ਐਸਾ ਬਣ ਗਿਆ ਹੋਇਆ ਸੀ ਕਿ ਸਾਡੇ ਦੋਹਾਂ ਦੀਆਂ ਅੱਖਾਂ ਵਿਚ ਰੋਕਦਿਆਂ ਰੋਕਦਿਆਂ ਸਿਲ ਆ ਗਈ ਸੀ।

ਖਾਮੋਸ਼ੀ ਦਾ ਵੀ ਆਪਣਾ ਹੀ ਆਲਮ ਹੁੰਦਾ ਹੈ, ਐਧਰ ਓਧਰ ਦੀਆਂ ਗਲਾਂ ਨਾਲ ਮਨ ਕਦੋਂ ਰੀਝਦਾ ਹੈ। ਘਰ ਪਰਤਦਿਆਂ, ਕਦੇ ਇਕ ਪਲ ਵੀ ਚੁਪ ਨਾਂ ਰਹਿਣ ਵਾਲਾ ਸੰਤੋਖ, ਸਾਰੇ ਰਸਤੇ ਇਕ ਲ਼ਫਜ਼ ਤਕ ਨਹੀਂ ਕੂਇਆ ਸੀ ਤੇ ਮੈਂ ਕਿਸੇ ਆਪਣੀ ਦੁਨੀਆਂ ਵਿਚ ਉਲਝਿਆ ਰਿਹਾ ਸਾਂ। ਦਿਲ ਮੰਨਣ ਨੂੰ ਤਿਆਰ ਨਹੀਂ ਸੀ ਪਰ ਦਿਮਾਗ ਵਿਚ ਤੇਰੇ ਮਿਲਣ ਦੀ ਆਸ ਹੌਲੀ ਹੌਲੀ ਮਧਮ ਪੈਂਦੀ ਜਾ ਰਹੀ ਸੀ, ਤੂੰ ਨਹੀਂ ਮਿਲੇਂਗੀ, ਕਦੇ ਵੀ ਨਹੀਂ, ਸੋਚਕੇ ਦਿਲ ਨੂੰ ਹੌਲ ਪੈਣ ਲਗਦਾ, ਵਾਹਿਗੁਰੂ ਵਾਹਿਗੁਰੂ ਜਪਦਾ, ਅਰਦਾਸਾਂ ਕਰਦਾ, 'ਦਾਤਿਆ ਮੇਰਾ ਸਹਾਈ ਬਣ! ਤੇਰੇ ਘਰ ਘਾਟਾ ਹੀ ਕੀ ਹੈ ਰਹਿਮਤਾਂ ਦਾ। ਬੇਬਸੀ ਲਾਚਾਰੀ ਬਣਦੀ ਜਾ ਰਹੀ ਸੀ। 'ਨਿਰਮਲ ਨਹੀਂ ਮਿਲੇਗੀ' ਬੱਸ ਵਿਚ ਬੈਠਾ ਮੈਂ ਜਿਵੇਂ ਬੜਬੜਾ ਉਠਿਆ ਸਾਂਤੇ ਮੈਨੂੰ ਇਹ ਵੀ ਨਹੀਂ ਪਤਾ ਕਿ ਇਹ ਮੈਂ ਖੁਦ ਨੂੰ, ਸੋਖੀ ਨੂੰ ਜਾਂ ਜ਼ਮਾਨੇ ਨੂੰ ਕਹਿ ਰਿਹਾ ਸਾਂ।

ਐਸੀ ਹੀ ਅਬੜਵਾਹੀ ਸੋਖੀ ਦੇ ਮੂੰਹੋਂ ਨਿਕਲ ਸਾਰੀ ਫਿਜ਼ਾ ਵਿਚ ਫੈਲ਼ ਗਈ ਸੀ, 'ਭਾਬੀ ਗਵਾਚ ਨਹੀਂ ਸਕਦੀ, ਮੈਂ ਲਭ ਕੇ ਰਹੂੰ ।

ਨਿਰਮਲ ਨੇ ਹੁਣ ਉਚੀ ਉਚੀ ਰੋਣਾ ਸ਼ੁਰੂ ਕਰ ਦਿਤਾ ਸੀ, 'ਬਸ ਹੋਰ ਨਹੀਂ..... ਹੁਣ ਹੋਰ ਨਹੀਂ ਸੁਣਿਆ ਜਾਂਦਾ ਮੈਥੋਂ। ਮੈਂ ਤੁਹਾਨੂੰ ਕਿੰਨੀ ਤਕਲੀਫ ਦਿਤੀ, ਭਾਬੀ ਵੀ ਨਾਂ ਬਣ ਸਕੀ। ਉਸਦੇ ਮੂੰਹੋਂ ਭਾਬੀ ਅਖਵਾਉਣਾ, ਸਵਰਗਾਂ ਦੀ ਸੈਰ ਕਰਨੀ ਸੀ ਮੇਰੇ ਲਈ..... ਫੇਰ ਉਹ ਹੋ ਹੀ ਨਹੀਂ ਸਕਿਆ ਤੇ ਹੁਣ ਇਹ ਆਲਮ ਹੈ ਕਿ.....'।

'ਨਿਰਮਲ, ਕਹਾਣੀਆਂ ਤਾਂ ਕਹਾਣੀਆਂ ਹੀ ਹੁੰਦੀਆਂ ਨੇ। ਕੀ ਰੋਣਾ ਹੁਣ, ਜੋ ਹੋ ਗਿਐ ਉਹਨੂੰ ਬਦਲ ਤਾਂ ਨਹੀਂ ਸਕਦੇ ਆਪਾਂ। ਅਗਰ ਕੁਝ ਕਰ ਸਕਦੀਏਂ ਤਾਂ ਜੀਣ ਦਾ ਵਾਅਦਾ ਕਰ ਮੇਰੇ ਨਾਲ'। 'ਅੱਛਾ ਬੇਟਾ ਸਿਮਰਨ, ਕਾਫੀ ਦੇਰ ਹੋ ਗਈ, ਹੁਣ ਮੈਂ ਚਲਦਾਂ, ਆਪਣੀ ਮੰਮਾਂ ਦਾ ਖਿਆਲ ਰਖੀਂ , ਮੈਂ ਕਲ ਨੂੰ ਫੇਰ ਆ ਜਾਵਾਂਗਾ'।

'ਅੰਕਲ ਜੀ, ਗਿਆਰਾਂ ਵਜੇ ਇਕ ਸਪੈਸ਼ਲਿਸਟ ਆ ਰਿਹਾ ਮੰਮਾਂ ਨੂੰ ਦੇਖਣ, ਤਦ ਤਕ ਪਲੀਜ਼ ਤੁਸੀਂ ਪਹੁੰਚ ਜਾਈਉ'।

———

ਦਿਮਾਗ ਵਿਚ ਹਜ਼ਾਰਾਂ ਕਹਾਣੀਆਂ ਲੈ ਘਰ ਪਰਤ ਆਇਆ ਹਾਂ। ਦਰਅਸਲ ਨਿਰਮਲ ਨੂੰ ਇਸ ਹਾਲਤ ਵਿਚ ਦੇਖ ਕੇ ਮੇਰਾ ਵਜੂਦ ਹੀ ਕੰਬ ਗਿਆ ਹੈ। ਕਿਦਾਂ ਸਹਾਰ

ਰਹੀ ਹੈ ਓਹ ਐਨੀ ਤਕਲੀਫ। ਸਾਨੂੰ ਸਾਰਿਆਂ ਨੂੰ ਚਲਦਿਆਂ ਰਖਣ ਲਈ, ਸਹਿਨਸ਼ਕਤੀ ਦਾ ਕਿੱਡਾ ਵਡਾ ਮਖੌਟਾ ਪਹਿਨ ਰਖਿਆ ਹੈ ਉਸਨੇ। ਅੰਦਰ ਉਹਦੇ ਕੀ ਚਲ ਰਿਹਾ ਹੋਵੇਗਾ? ਰਬ ਆਪਣੇ ਬੰਦਿਆਂ ਨੂੰ ਐਨਾ ਦੁਖੀ ਕਿਉਂ ਕਰਦਾ ਹੈ, ਕਿਹੜਾ ਇਮਤਿਹਾਨ ਹੈ ਇਹ। ਮੇਰਾ ਤਾਂ ਰੱਬ ਦੇ ਨਾਂ ਤਕ ਤੋਂ ਹੀ ਮਨ ਊਭ ਗਿਆ ਹੈ। .....ਤੇ ਇਕ ਕਸ਼ਮਕਸ਼ ਵੀ ਹੈ; ਅਧਖੜ ਉਮਰ ਤੇ ਇਹ ਪਿਆਰ ਮੁਹੱਬਤ ਦੇ ਮਾਮਲੇ। ਲੇਕਿਨ ਨਿਰਮਲ ਨੂੰ ਜੇ ਕਦੇ ਮੇਰੀ ਜ਼ਰੂਰਤ ਸੀ ਤਾਂ ਉਹ ਅਜ ਹੈ। ਇਨਸਾਨੀ ਫਰਜ਼ ਵੀ ਇਹੀ ਮੰਗ ਕਰਦਾ ਹੈ ਕਿ ਮੈਂ ਉਸਦੀ ਹਿੰਮਤ ਬਣਾ। ਕੋਈ ਕਸਰ ਨਹੀਂ ਛਡਾਂਗਾ ਮੈਂ ਉਸਦੇ ਇਲਾਜ ਵਿਚ।.....ਪਿਛਲੇ ਵੀਹ ਕੁ ਸਾਲਾਂ ਤੋਂ ਇਕ ਆਦਰਸ਼ ਪਤੀ ਬਨਣ ਦੀ ਕੋਸ਼ਸ਼ ਕਰਦਾ ਰਿਹਾ ਹਾਂਤੇ ਜਿੰਦਰ ਨੇ ਵੀ ਮੇਰਾ ਸਹੀ ਸੱਚਾ ਜੀਵਨ ਸਾਥੀ ਬਣ ਕੇ ਸਾਥ ਦਿਤਾ ਹੈ। ਮਿਨੀ ਕੁਤਕਤਾਰੀਆਂ ਤੋਂ ਸਿਵਾ ਕਦੇ ਕੋਈ ਖਾਸ ਝੂਠ ਬੋਲਿਆ ਹੀ ਨਹੀਂ ਤੇ ਜੇ ਬੋਲਣ ਦੀ ਕੋਸ਼ਸ਼ ਕੀਤੀ ਵੀ ਤਾਂ ਕਦੇ ਖਾਸ ਕਾਮਯਾਬ ਹੋਇਆ ਵੀ ਨਹੀਂ। ਉਹਨੂੰ ਮੇਰੀ ਚਾਲ ਨੂੰ ਮਾਪਣਾ ਆਉਂਦਾ ਹੈ। .....ਇਕ ਖਵਾਹਿਸ਼ ਹੈ, ਦੋਸਤ ਦੀ ਮੌਕੇ ਸਿਰ ਮਦਦ ਕਰਨ ਦੀ, ਇਕ ਅਹਿਸਾਸ ਹੈ ਸੱਚੇ, ਜ਼ਿੰਮੇਵਾਰਪਤੀ ਦਾ ਫਰਜ਼ ਨਿਭਾਉਣ ਦਾ। ਕੋਤਾਹੀ ਕਿਸੇ ਪਾਸੇ ਵੀ ਨਹੀਂ ਕਰ ਸਕਦਾ।

ਘਰ ਵਾਲੀ ਦਾ ਸਰਸਰੀ ਸਵਾਲ ਜੋ ਉਹ ਹਰ ਰੋਜ਼ ਕਰਦੀ ਹੈ, 'ਕਿਵੇਂ ਰਹੀ ਤੁਹਾਡੀ ਮੀਟਿੰਗ ਬੈਂਕ ਮੈਨੇਜਰ ਨਾਲ?' ਮੈਨੂੰ ਲਗਾ ਜਿਵੇਂ 'ਬੈਂਕ ਮੈਨੇਜਰ'ਦਾ ਲਫਜ਼ ਉਸ ਥੋੜਾ ਘਰੋੜਕੇ ਕਿਹਾ ਹੋਵੇ ਜਾਂ ਸ਼ਾਇਦ ਮੇਰਾ ਆਪਣਾ ਹੀ ਚੋਰ ਥਿੜਕ ਰਿਹਾ ਸੀ, 'ਹਾਂ ..... ਠੀਕ ਸੀ, ਬਹੁਤ ਵਧੀਆ',ਉਸਦੀਆਂ ਨਜ਼ਰਾਂ ਤੋਂ ਬਚਦਿਆਂ, ਮੈਂ ਕਿਹਾ।

'ਤੁਹਾਡਾ ਉਤਰਿਆ ਚਿਹਰਾ ਤਾਂ ਇਹ ਨਹੀਂ ਕਹਿ ਰਿਹਾ। ਕੀ ਹੋਇਐ? ਕੁਛ ਦਸੋਗੇ ਵੀ?'

'ਜਿੰਦਰ ਮੈਨੂੰ ਅੱਧਾ ਕੁ ਘੰਟਾ ਦੇ, ਮੈਂ ਤੇਰੇ ਨਾਲ ਇਕ ਬਹੁਤ ਜ਼ਰੂਰੀ ਗੱਲ ਕਰਨੀ ਏਂ'। ਮੇਰੀਆਂ ਬੁਝਾਰਤਾਂ ਪਾਣ ਵਾਲੀ ਆਦਤ ਤੋਂ ਉਹ ਭਲੀ ਭਾਂਤ ਜਾਣੂ ਸੀ, ਅਸਲੀ ਗੱਲ ਕੋਈ ਖਾਸ ਹੁੰਦੀ ਨਹੀਂ ਤੇ ਮੈਂ ਐਵੇਂ ਕਿੰਨਾਂ ਚਿਰ ਕਹਾਣੀ ਬੰਨਣ ਵਿਚ ਲਗਾ ਦਿੰਦਾ ਹਾਂ।

'ਅੱਛਾ, ਠੀਕ' ਤੇ ਉਹ ਆਪਣਾ ਖਾਣਾ ਬਣਾਉਣ ਵਿਚ ਰੁਝੀ ਰਹੀ।

ਮੈਂ ਫੈਸਲਾ ਕਰਨ ਦੇ ਬਿਲਕੁਲ ਅਸਮਰਥ ਸਾਂ, ਜੇਸਚ ਦਸ ਦਿਆਂ ਤਾਂ ਕੀ ਹੋਵੇਗਾ ਤੇ ਜੇ ਕੋਈ ਕਹਾਣੀ ਘੜ ਕੇ ਦਸ ਦਿਆਂ ਤਾਂ ਕੀ ਹੋਵੇਗਾ? ਨਿਰਮਲ ਦੀ ਜ਼ਿਦ, 'ਭੈਣ ਜੀ ਨਾਲ ਲੈ ਕੇ ਆਵਾਂ' ਤੇ ਉਹਨੂੰ ਦਿਤਾ ਵਾਅਦਾ।

.....ਖ਼ੈਰ, ਮੈਂ ਸਾਰੇ ਦੀ ਸਾਰੀ ਕਹਾਣੀ ਜਿੰਦਰ ਨੂੰ ਦਸ ਦਿਤੀ ਹੈ ਤੇ ਮੇਰੀ ਹੈਰਾਨੀ ਦੀ ਉਸ ਵਕਤ ਹੱਦ ਨਾ ਰਹੀ ਜਦੋਂ ਉਸਨੇ ਸਾਰਾ ਕੁਝ ਸੁਣ, ਸੋਚ ਵਿਚਾਰ ਕੇ ਬੜੇ ਠਰੰਮੇ ਨਾਲ ਕਿਹਾ, 'ਇਹ ਤਾਂ ਚੰਗਾ ਨਹੀਂ ਹੋਇਆ, ਮੈਂ ਜ਼ਰੂਰ ਚਲਾਂਗੀ ਤੁਹਾਡੇ ਨਾਲ ਕਲ ਨੂੰ'।



ਰਾਤ ਉਧੇੜ ਬੁਣ ਵਿਚ ਗੁਜ਼ਰ ਗਈ। ਐਨਾ ਕੁਛਇਕ ਦਮ ਹੋਈ ਜਾ ਰਿਹਾ ਸੀ, ਪਤਾ ਹੀ ਨਹੀਂ ਲਗਦਾ, ਕੀ ਕਰਾਂ, ਕਿਧਰ ਨੂੰ ਜਾਵਾਂ? ਸੁਨਾਮੀ, ਰਸਤੇ ਵਿਚ ਕੀ ਆਉਂਦਾ ਹੈ, ਨਹੀਂ ਦੇਖਦੀ। ਬਹੁਤ ਸਾਰੀਆ ਸੋਚਾਂ ਕੁਚਲੀਆਂ ਜਾਦੀਆਂ ਨੇ ਇਹਨਾਂ ਹਾਲਾਤਾਂ ਵਿਚ।

ਅਗਲੇ ਦਿਨ ਫੈਕਟਰੀ ਦੀ ਚਾਬੀ ਮੈਨੇਜਰ ਪਾਸ ਸੌਂਪ, ਅਸੀਂ ਦੋਵੇਂ ਮੀਆਂ ਬੀਵੀ ਨੇ ਪੂਰੇ ਗਿਆਰਾਂ ਵਜੇ ਨਿਰਮਲ ਦੇ ਘਰ ਦਾ ਜਾ ਦਰਵਾਜ਼ਾ ਖੜਕਾਇਆ। ਸਿਮਰਨ ਸਾਡਾ ਹੀ ਰਾਹ ਦੇਖ ਰਹੀ ਸੀ, 'ਅੰਟੀ ਜੀ, ਥੈਂਕਸ, ਬਹੁਤ ਵਧੀਆ ਕੀਤਾ ਤੁਸੀਂ ਆ ਕੇ। ਆਉ ਤੁਹਾਨੂੰ ਮੰਮਾ ਪਾਸ ਲੈ ਚਲਾਂ, ਬਹੁਤ ਖੁਸ਼ ਹੋਣਗੇ ਤੁਹਾਨੂੰ ਮਿਲ ਕੇ'

ਮੈਂ ਲ਼ਾਂਜ ਵਿਚ ਹੀ ਰੁਕ ਜਾਣਾ ਵਾਜਬ ਸਮਝਿਆ। ਇਹ ਕੀ ਹੋ ਰਿਹਾ ਹੈ, ਕੀ ਇਹ ਪਹਿਲਾਂ ਹੀ ਇਕ ਦੂਜੇ ਨੂੰ ਜਾਣਦੀਆਂ ਹਨ। ਜਿੰਦਰ ਨੇ ਸਿਮਰਨ ਨੂੰ ਗਲਵਕੜੀ ਵਿਚ ਲੈ ਲ਼ਿਆ ਸੀ, ਪਹਿਲੀ ਮਿਲਣੀ ਤੇ ਐਸਾ ਤਾਂ ਅਕਸਰ ਨਹੀਂ ਹੁੰਦਾ ਤੇ ਉਹ ਬਗੈਰ ਕਿਸੇ ਤਕੱਲੁਫ ਦੇ ਸਿਧੀ ਨਿਰਮਲ ਦੇ ਕਮਰੇ ਵਲ ਚਲੇ ਗਈ। ਨਹੀਂ, ਇਹ ਮੇਰਾ ਵਹਿਮੀ ਸੁਭਾ ਹੀ ਹੈ ਸ਼ਾਇਦ। ਜਿੰਦਰ ਤੇ ਨਿਰਮਲ ਇਕ ਦੂਜੇ ਨੂੰ ਐਉਂ ਮਿਲੀਆਂ ਜਿਵੇਂ ਪਹਿਲਾਂ ਹੀ ਇਕ ਦੂਜੇ ਨੂੰ ਜਾਣਦੀਆਂ ਹੋਣ। ਸ਼ਾਇਦ ਉਨਾਂ ਦਾ ਕੁਛ ਇਕ ਸਾਂਝਾ ਜੋ ਸੀ। ਦੋਹਾਂ ਦੀਆਂ ਗੱਲਾਂ ਤੇਜ਼ ਰਫਤਾਰ ਨਾਲ ਜਾਰੀ ਸਨ ਜਿਵੇਂ ਜਲਦੀ ਜਲਦੀ ਕਿਤੇ ਪਹੁੰਚਣਾ ਹੋਵੇ।

ਇੰਨੇ ਨੂੰ ਕੰਸਲਟੈਂਟ ਆ ਗਿਆ ਹੋਇਆ ਸੀ ਤੇ ਮੈਂ ਤੇ ਸਿਮਰਨ ਉਸ ਨਾਲ ਮਸ਼ਵਰੇ ਲਈ ਨਾਲ ਲਗਦੀ ਲਾਂਜ ਵਿਚ ਜਾ ਬੈਠੇ। ਮੇਰਾ ਪਹਿਲਾ ਸਵਾਲ ਹੀ ਇਹ ਸੀ ਕਿ ਨਿਰਮਲ ਨੂੰ ਕਿਸ ਤਰਾਂ ਬਚਾਇਆਜਾ ਸਕਦੈ, ਆਖਰ ਕੋਈ ਤਾਂ ਇਲਾਜ ਹੋਵੇਗਾ?

'ਅੰਕਲ ਜੀ, ਸਭ ਤੋਂ ਪਹਿਲ਼ਾਂ ਤਾਂ ਮੰਮਾਂ ਨੂੰ ਮਨਾਉਣਾ ਪਉ, ਜ਼ਰਾ ਜਿੰਨਾ ਵੀ ਗਲ ਸੁਣਦੇ ਹੁੰਦੇ ਤਾਂ ਸ਼ਾਇਦ ਬਿਮਾਰੀ ਤੇ ਥੋੜਾ ਬਹੁਤ ਕਾਬੂ ਪਾ ਲਿਆ ਹੁੰਦਾ, ਹੁਣ ਤਕ। ਬਟ ਸ਼ੀ ਇਜ਼ ਸੋ ਸਟੱਬਰਨ, ਇਟਸ ਨੌਟ ਟਰੂ। ਇਲਾਜ ਲਈ ਮੰਨਦੇ ਹੀ ਨਹੀਂ। ਡਾਕਟਰ, ਜ਼ਿੰਦਗੀ, ਸ਼ਾਇਦ ਬਚਾ ਸਕਦਾ ਹੋਵੇ ਪਰ ਜੀਣ ਦੀ ਆਸ ਨਹੀਂ ਦੇ ਸਕਦਾ ਤੇ ਜਿਥੇ ਜੀਣ ਖਾਹਿਸ਼ ਹੀ ਮਰ ਜਾਵੇ ਤਾਂ ਡਾਕਟਰ ਵਿਚਾਰਾ ਕੀ ਕਰੇ'।

'ਭੇਟਾ, ਭਾਵੁਕ ਹੋਣ ਨਾਲੋਂ ਕੋਈ ਡਾਕਟਰੀ ਇਲਾਜ ਲਭੋ, ਮਨਾਉਣ ਦਾ ਮੇਰਾ ਜ਼ਿੰਮਾ ਰਿਹਾ'।

ਡਾਕਟਰ ਵਿਲੀਅਮਸਨ, ਨਿਰਮਲ ਵਿਚ ਆਇਆ ਬਦਲਾਅ, ਦੇਖਕੇ ਕਾਫੀ ਖੁਸ਼ ਸੀ। ਕਾਫੀ ਮਸ਼ਵਰੇ ਬਾਅਦ ਫੈਸਲਾ ਹੋਇਆ ਕਿ ਸ਼ਰਨਜੀਤ(ਨਿਰਮਲ) ਨੂੰ ਨਿਊਯਾਰਕ ਦੇ ਉਘੇ ਕੈਂਸਰ ਸਪੈਸ਼ਲਿਸਟ ਪਾਸ ਦਿਖਾਇਆ ਜਾਵੇ ਤੇ ਇਹ ਸਾਰਾ ਇੰਤਜ਼ਾਮ ਇਕ ਅੱਧੇ ਦਿਨ ਵਿਚ ਹੀ ਕਰਨਾ ਹੋਏਗਾ। ਮੈਂ ਤੇ ਸਿਮਰਨ ਉਸਦੇ ਨਾਲ ਜਾਵਾਂਗੇ ਉਹਦੀ ਦੇਖ ਭਾਲ ਲਈ।

'ਅੰਕਲ ਜੀ, ਮੈਂ ਦੋ ਦਿਨ ਵਿਚ ਸਾਰਾ ਇੰਤਜ਼ਾਮ ਕਰ ਲਵਾਂਗੀ, ਲ਼ੇਕਿਨ ਪਹਿਲਾਂ

ਮੰਮਾਂ ਨੂੰ ਪੁਛ ਲੈਣਾ ਜ਼ਰੂਰੀ ਐ, ਬਹੁਤ ਜ਼ਿਦੀ ਹੋ ਗਏ ਨੇ, ਮੇਰੀ ਗਲ ਤਾਂ ਉਕਾ ਹੀ ਨਹੀਂ ਸੁਣਦੇ, ਬਸ ਇਕੋ ਈ ਰੱਟ, ਬਥੇਰਾ ਜੀਅ ਲਿਆ ਮੈਂ’।

‘ਅਛਾ ਬੇਟਾ ਜੀ ਤੁਸੀਂ ਹੌਂਸਲਾ ਨਾਂ ਛਡੋ, ਮਾਲਿਕ ਭਲੀ ਕਰੇਗਾ। ਚਲੋ ਚਲ ਕੇ ਦੇਖੀਏ ਤਾਂ ਸਹੀ ਭੈਣਾਂ ਕੀ ਚੁਗਲੀਆਂ ਕਰਨ ਲਗੀਆਂ ਨੇ’ ਮੈਂ ਗਲ ਬਦਲਦਿਆਂ ਕਿਹਾ।

ਬਾਹਰ ਨਿਕਲੇ ਤਾਂ ਇਕ ਅਜੀਬ ਦ੍ਰਿਸ਼ ਅਖਾਂ ਸਾਹਮਣੇ ਆਇਆ। ਜਿੰਦਰ ਨੇ ਨਿਰਮਲ ਦੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈਕੇ ਬੜੇ ਪਿਆਰ ਤੇ ਅਪਣਤ ਨਾਲ ਘੁਟਿਆ ਹੋਇਆ ਸੀ, ਡੁਲਕਦੇ ਨੈਣ ਹੱਥਾਂ ਨੂੰ ਸਿਲਿਆਂ ਕਰੀ ਜਾ ਰਹੇ ਸਨ। ਐਉਂ ਲਗਦਾ ਸੀ ਜਿਵੇਂ ਦੋਹਾਂ ਦੀ ਮੁਦਤਾਂ ਦੀ ਪਹਿਚਾਣ ਹੋਵੇ, ਤੇ ਹੋਵੇ ਵੀ ਕਿਉਂ ਨਾ, ਦੋਹਾਂ ਵਿਚ ਕੁਛ ਇਕ ਤਾਂ ਸਾਂਝਾ ਜ਼ਰੂਰ ਸੀ।

ਸਾਨੂੰ ਆਉਂਦਿਆਂ ਦੇਖ ਜਿੰਦਰ ਨੇ ਆਪਣੇ ਆਪ ਨੂੰ ਸੰਭਾਲਿਆ ਤੇ ਸਿਧਾ ਮੈਨੂੰ ਮੁਖ਼ਾਤਬ ਕਰਕੇ ਕਿਹਾ, ‘ਤੁਸੀਂ ਹੋਰ ਦੁਨੀਆਂ ਲਈ ਐਨਾਂ ਕੁਝ ਕਰਦੇ ਫਿਰਦੇ ਹੋ, ਭੈਣ ਜੀ ਨੂੰ ਬਚਾ ਨਹੀਂ ਸਕਦੇ? ਕੋਈ ਤਾਂ ਇਲਾਜ ਹੋਊ? ਉਸਦੀ ਆਵਾਜ਼ ਵਿਚ ਜਿਥੇ ਨਿਹੋਰਾ ਸੀ ਉਥੇ ਤਰਲਾ ਵੀ ਸੀ ਤੇ ਮੇਰੇ ਤੇ ਇਕ ਵਿਸ਼ਵਾਸ ਵੀ। ਜਿੰਦਰ ਨੇ ਮੇਰਾ, ਹਿੰਮਤੀ ਤੇ ਕਦੇ ਹਾਰ ਨੇ ਮੰਨਣ ਦੇ ਜਜ਼ਬੇ ਵਾਲੇ ਇਨਸਾਨ ਦਾ ਅਕਸ ਆਪਣੇ ਦਿਮਾਗ ਵਿਚ ਬਣਾ ਰਖਿਆ ਹੋਇਆ ਹੈ ਤੇ ਉਸਨੂੰ ਯਕੀਨ ਹੈ ਕਿ ਨਾਮੁਰਾਦ ਕੈਂਸਰ ਨਾਲ ਵੀ ਲੜਿਆ ਜਾ ਸਕਦਾ ਹੈ। ..... ਵਾਹ ਭੋਲਾਪਨ, ਵਾਹ ਸਾਦਗੀ, ਵਾਹ ਵਿਸ਼ਵਾਸ! ਜਿੰਦਰ ਦੇ ਭੋਲੇ ਸੱਚ ਨੇ ਸਭ ਦਾ ਦਿਲ ਜਿੱਤ ਲਿਆ ਸੀ ਤੇ ਮੈਨੂੰ ਐਉਂ ਲਗਣ ਲਗਾ ਜਿਵੇਂ ਸਾਰੇ ਰਲ ਮਿਲ ਕੇ ਇਕ ਪਰਿਵਾਰ ਬਣ ਗਏ ਹੋਈਏ।

‘ਅੰਟੀ ਜੀ, ਮੰਮਾਂ ਮੰਨਣ ਤਾਂ ਹੀ ਨਾ, ਮੇਰੀ ਤਾਂ ਇਹ ਗੱਲ ਈ ਨਹੀਂ ਸੁਣਦੇ ਤੇ ਅੰਕਲ ਜੀ ਵੀ ਕਿੰਨੀ ਵਾਰ ਕਹਿ ਚੁਕੇ ਨੇ, ਤੁਸੀਂ ਪੁਛ ਕੇ ਦੇਖ ਲਵੋ’।

‘ਭੈਣ ਜੀ, ਸਾਨੂੰ ਜਵਾਬ ਨਹੀਂ ਚਾਹੀਦਾ, ਤੁਸੀਂ ਬਸ ਚੁਪ ਚਾਪ ਰਹੋ, ਅਸੀਂ ਇਲਾਜ ਕਰਵਾ ਲੈਣਾ ਹੈ ਟੌਂਪ ਦਾ। ਬਥੇਰੇ ਜਾਣਦੇ ਨੇ ਏਨਾ ਨੂੰ, ਹੋਰ ਏਨਾਕੀਤਾ ਵੀ ਕੀ ਹੈ ਸਾਰੀ ਉਮਰ’।

ਵਾਤਾਵਰਣ ਵਿਚ ਥੋੜੀ ਸੁਖਾਲ ਆ ਗਈ ਹੋਈ ਸੀ, ਇਕ ਆਸ ਕਿਰਨ ਸਾਡੇ ਆਸ ਪਾਸ ਮੰਡਰਾਉਣ ਲਗੀ ਸੀ ।

ਸਰਦਾਰ ਸਾਹਿਬ, ਜਿਵੇਂ ਭੈਣ ਜੀ ਕਹਿੰਦੇ ਨੇ, ਠੀਕ ਹੈ, ਮੈਂ ਜੀਵਾਂਗੀ ਹੁਣ। ਤੁਹਾਡਾ ਤੇ ਸਿਮਰਨ ਦਾ ਜਿਥੇ ਜੀ ਚਾਹੇ ਲੈ ਜਾਈਉ ਪਰ ਮੇਰਾ ਬਹੁਤਾ ਚੀਰ ਫਾੜ ਨਾ ਕਰੀਉ’।

.....ਮੇਰੀਆਂ ਅੱਖਾਂ ਟੱਡੀਆਂ ਹੀ ਰਹਿ ਗਈਆਂ ਸਨ ਜਦੋਂ ਪੀਲੇ ਰੰਗ ਦੇ ਦੁਪੱਟੇ ਨੂੰ, ਜਿਹੜਾ ਕਦੇ ਮੈਨੂੰ ਬਹੁਤ ਪਸੰਦ ਸੀ, ਨਿਰਮਲ ਤੇ ਲਿਆ ਦੇਖਿਆ। ਮੈਨੂੰ ਮੇਰੀਆਂ ਅੱਖਾਂ



ਤੇ ਇਤਬਾਰ ਹੀ ਨਹੀਂ ਸੀ ਆ ਰਿਹਾ ਤੇ ਦੁਪਟੇ ਦੀ ਸਾਰੀ ਦੀ ਸਾਰੀ ਸਟੋਰੀ ਮੇਰੇ ਜ਼ਿਹਨ ਵਿਚ ਘੁੰਮਣ ਲਗੀ। ਮੈਨੂੰ ਨਿਰਮਲ ਤੇ ਲਿਆ ਪੀਲੇ ਰੰਗ ਦਾ ਇਹ ਦੁਪੱਟਾ ਬਹੁਤ ਸੋਹਣਾ ਲਗਦਾ ਹੁੰਦਾ ਸੀ ਤੇ ਮੇਰੀ ਆਖਰੀ ਮੁਲਾਕਾਤ ਦੇ ਵਕਤ, ਉਹ ਆਨੇ ਬਹਾਨੇ, ਇਸ ਦੁਪੱਟੇ ਨੂੰ ਮੇਰੇ ਕਮਰੇ ਵਿਚ ਛਡ ਗਈ ਸੀ। ਮੈਂ ਇਸ ਨੂੰ ਬਹਤ ਸਾਂਭ ਸਾਂਭ ਕੇ ਰਖਿਆ ਸੀ, ਇਸ ਦੁਪੱਟੇ ਨੇ ਉਹਦੇ ਅੰਗ ਅੰਗ ਨਾਲ ਅਠਖੇਲੀਆਂ ਕੀਤੀਆਂ ਹੋਈਆਂ ਸਨ ਤੇ ਮੈਨੂੰ ਉਸ ਵਿਚੋਂ ਨਿਰਮਲ ਦੀ ਮਹਿਕ ਸਰਸ਼ਾਰ ਕਰ ਜਾਂਦੀ। ਉਸਨੂੰ ਛੂਹਦਿਆਂ ਹੀ ਮੈਂ ਜੀਅ ਉਠਦਾ, ਮੇਰੇ ਜਿਸਮ ਵਿਚ ਇਕ ਅਨੋਖਾ ਜਿਹਾ ਨਿਘ ਮਹਿਸੂਸ ਹੋਣ ਲਗਦਾ। ਕਿਸੇ ਨਾ ਕਿਸੇ ਤਰਾਂ ਮੈਂ ਇਸਨੂੰ ਲੁਕਾ ਛੁਪਾ ਕੇ ਆਪਣੇ ਨਾਲ ਇੰਗਲੈਂਡ ਲਿਆਉਣ ਵਿਚ ਕਾਮਯਾਬ ਹੋ ਗਿਆ ਸਾਂ। ਸਾਲਾਂ ਬੱਧੀਮੇਰੇ ਕਪੜਿਆਂ ਦੀਆਂ ਉਲਝੀਆਂ ਤੈਹਾਂ ਨੇ ਇਸ ਦਾ ਸਾਥ ਦਿਤਾ ਸੀ ਤੇ ਮੈਨੂੰ ਤਸੱਲੀ ਸੀ ਕਿ ਮੈਂ ਨਿਰਮਲ ਦੀ ਮਹਿਕ ਸਾਂਭ ਰਖੀ ਹੈ। ਇਕ ਦਿਨ ਦੁਪੱਟਾ, ਅਚਾਨਕ ਆਪਣੀ ਜਗਾਹ ਤੋਂ ਗਾਇਬ ਹੋ ਗਿਆ। ਮੈਂ ਏਧਰ ਓਧਰ ਤੇ ਚੋਰੀ ਚੋਰੀ ਉਸਨੂੰ ਤਲਾਸ਼ ਕਰ ਰਿਹਾ ਸਾ ਕਿ ਸੁਕੇ ਅੰਬਰੀਂ ਬਿਜਲੀ ਗਿਰਨ ਦੀ ਆਵਾਜ਼ ਆਈ, ‘ਦੁਪੱਟਾ ਲੱਭ ਰਹੇ ਹੋ? ਬੂ ਮਾਰਨ ਲਗਾ ਸੀ, ਮੈਂ ਡਸਟਬਿਨ ਵਿਚ ਸਿਟ ਦਿਤਾ ਪਿਛਲੇ ਹਫਤੇ।

ਮੈਂ ਕਰ ਹੀ ਕੀ ਸਕਦਾ ਸਾਂ,ਮੈਨੂੰ ਜਿੰਦਰ ਦੇ ਦਿਮਾਗ ਤੇ ਤਰਸ ਆਇਆ ਤੇ ਆਪਣੀ ਬਦਕਿਸਮਤੀ ਤੇ ਰੰਜਿਸ਼ ਵੀ। ਆਖਰ ਕੀ ਮਿਲਿਆ ਹੋਵੇਗਾ ਉਸ ਨੂੰ ਐਸਾ ਕਰਕੇ। ਦੂਜੇ ਹੀ ਪਲ ਇਕ ਖਿਆਲ ਹੋਰ ਮੇਰੇ ਜ਼ਿਹਨ ਤੇ ਆ ਹਾਵੀ ਹੁੰਦਾ ਹੈ, ਉਹ ਇਹ ਕਿ ਸੌਂਕਣ ਦਾ ਦੁਪੱਟਾ, ਕੋਈ ਵੀ ਔਰਤ ਕਿਉਂ ਬਰਦਾਸ਼ਤ ਕਰੇ? ਮੇਰੀ ਬੇਚਾਰਗੀ ਬਸ ਇਕ ਹੌਕਾ ਬਣ ਕੇ ਹੀ ਰਹਿ ਗਈ ਸੀ।

ਵਰ੍ਹੇ ਬੀਤ ਗਏ, ਗੱਲ ਆਈ ਹੋ ਗਈਤੇ ਅਜ ਉਸ ਦੁਪਟੇ ਨੂੰ ਨਿਰਮਲ ਤੇ ਓੜਿਆ ਦੇਖ, ਦਿਮਾਗ ਚਕਰਾ ਗਿਆ ਸੀ ਮੇਰਾ। ਮੇਰੀ ਪਤਲੀ ਹਾਲਾਤ ਨੂੰ ਦੇਖ, ਦੋਵੇਂ ਬੁੱਲਾਂ ਹੀ ਬੁੱਲਾਂ ਵਿਚ ਮੁਸਕਰਾ ਤੇ ਅੱਖਾਂ ਨਾਲ ਹੱਸ ਰਹੀਆਂ ਸਨ। ਮੇਰੇ ਪਾਸੋਂ ਕੁਝਵੀ ਕਿਹਾ ਨਾ ਗਿਆ।

‘ਮੈਂ ਕਮਲੀ ਰਮਲੀ ਸਹੀ ਤੇ ਤਹਾਡੇ ਜਿੰਨਾ ਗਿਆਨ ਗੋਸ਼ਟ ਵੀ ਮੈਨੂੰ ਨਹੀਂ ਆਂਉਦਾ ਪਰ ਇਕ ਛੋਟਾ ਜਿਹਾ ਦਿਲ ਮੇਰੇ ਵਿਚ ਵੀ ਤਾਂ ਹੈ। ਕੋਈ ਚੀਜ਼ ਤੁਹਾਨੂੰ ਐਨੀ ਪਸੰਦ ਹੋਵੇ ਤੇ ਮੈਂ ਉਸਦੀ ਸੰਭਾਲ ਹੀ ਨਾ ਕਰਾਂ, ਐਸਾ ਹੋ ਨਹੀਂ ਸਕਦਾ। ਸਭ ਕੁਝ ਦਿਤਾ ਐ ਮੈਨੂੰ, ਤੁਸੀਂ, ਪਰ ਇਹ ਵੀ ਸਚ ਐ ਕਿ ਤੁਹਾਡੇ ਦਿਲ ਦੇ ਕਿਸੇ ਇਕ ਕੋਨੇ ਵਿਚ ਨਿਰਮਲ ਵੀ ਰਹਿੰਦੀ ਹੈ ਤੇ ਇਹ ਉਸਦਾ ਹੱਕ ਵੀ ਹੈ। ਯਾਦਾਂ ਨੂੰ ਜੋਰਾ ਜਰਬੀ ਤਾਂ ਨਹੀਂ ਮਿਟਾਇਆ ਜਾ ਸਕਦਾ’। ਜਿੰਦਰ ਨੇ ਜਜ਼ਬਾਤੀ ਹੁੰਦਿਆਂ ਕਿਹਾ।

‘ਜਿੰਦਰ, ਅਜ ਕੀ ਹੋ ਰਿਹੈ, ਤੂੰ ਐਨੀਆਂ ਡੂੰਘੀਆਂ ਗੱਲਾਂ ਵੀ ਕਰ ਲੈਂਦੀ ਏਂ?’ ਉਸਦੀ ਦੀ ਇਕ ਇਕ ਗੱਲ਼ ਵਿਚ ਫਲਸਫਾ ਸੀ ਤੇ ਮੈਂ ਸਾਰੀ ਉਮਰ, ਉਸਦੀ ਸੋਚ ਸੀਮਾਂ ਨੂੰ ਆਟੇ ਦਾਲ ਤੋਂਵਧਕਦੇ ਵੀ ਨਹੀਂ ਸੀ ਸਮਝਿਆ।

'ਬਾਕੀ ਗੱਲਾਂ ਨੂੰ ਛਡੋ, ਨਿਰਮਲ ਭੈਣ ਜੀ ਆਪਣੇ ਤੋਂ ਬਾਹਰੇ ਨਹੀਂ, ਜਿੰਨੀ ਵੀ ਜਲਦੀ ਹੋ ਸਕੇ ਤੁਸੀਂ ਇਹਨਾਂ ਨੂੰ ਨਿਊਯਾਰਕ ਲੈ ਜਾਵੋ, ਇਲਾਜ਼ ਵਿਚ ਕਸਰ ਨਹੀਂ ਰਹਿਣੀ ਚਾਹਿਦੀ। ਠੀਕ ਹੋਣ ਤੇ ਮੈਂ ਇਹਨਾਂ ਨੂੰ ਆਪਣੇ ਘਰ ਇਨਵਾਈਟ ਕਰ ਲਿਆ ਐ'।

ਨਿਰਮਲ ਬਹੁਤ ਖੁਸ਼ ਸੀ, ਉਸ ਜਿੰਦਰ ਦਾ ਹੱਥ ਆਪਣੇ ਹੱਥਾਂ ਵਿਚ ਲੈਂਦਿਆਂ ਕਿਹਾ, 'ਜਿੰਦਰ, ਮੇਰੀ ਛੋਟੀ ਭੈਣ, ਮੈਂ ਤੁਹਾਡਾ ਕਿਹਾ ਕਦੇ ਨਹੀਂ ਮੋੜਾਂਗੀ ਪਰ ਤੁਹਾਨੂੰ ਵੀ ਮੇਰੇ ਨਾਲ ਇਕ ਵਾਇਦਾ ਕਰਨਾ ਹੋਏਗਾ'।

ਹੱਥਾਂ ਦੀ ਪਕੜ ਮਜ਼ਬੂਤ ਹੋਈ, ਨਜ਼ਰਾਂ ਹਾਮੀ ਭਰੀ, ਗਰਦਨਾਂ ਦੇ ਝੁਕਾਅ ਨੇ ਵਾਇਦੇ ਕਰ ਲਏ ਤਾਂ ਫਿਰ ਲਫਜ਼ਾਂ ਦੀ ਜ਼ਰੂਰਤ ਹੀ ਕਦੋਂ ਰਹਿ ਜਾਂਦੀ ਹੈ। ਜਿੰਦਰ ਤੇ ਨਿਰਮਲ ਦੀ ਜਾਣ ਪਹਿਚਾਣ ਦੋਸਤੀ ਵਿਚ ਬਦਲ ਗਈ ਤੇ ਇਹ ਸਾਰਾ ਕੁਝ ਮੇਰੇ ਸਾਹਮਣੇ ਹੋ ਰਿਹਾ ਸੀ।..... ਬੜੇ ਡਰ ਤੇ ਘਬਰਾਹਟ ਨਾਲ ਘਰੋਂ ਤੁਰਿਆ ਸਾਂ।

'ਦਸੋ ਤਾਂ ਸਹੀ ਜੋ ਮੇਰੇ ਵੱਸ ਵਿਚ ਹੋਇਆ ਜ਼ਰੂਰ ਕਰਾਂਗੀ'। ਜਿੰਦਰ ਨੇ ਨਿਰਮਲ ਦੀ ਹਰ ਸ਼ਰਤ ਮੰਨਣ ਦੀ ਹਾਮੀ ਭਰਦਿਆਂ ਕਿਹਾ ਸੀ।

'ਆਪਣੇ ਸਰਦਾਰ ਸਾਹਿਬ ਨੂੰ ਕਹਿਣਾ ਕਿ ਮੇਰੇ ਜਾਣ ਬਾਦ ਇਕ ਕਹਾਣੀ ਲਿਖਣ, ਇਕ ਲੰਬੀ ਕਹਾਣੀ, ਇਕ ਕਿਤਾਬ ਤੇ ਉਸਦਾ ਨਾਮ ਵੀ ਮੈਂ ਤਜ਼ਵੀਜ ਕੀਤਾ ਹੋਇਆ ਹੈ'

ਓਹਨਾਂ ਦੋਹਾਂ ਦੀਆਂ ਗੱਲਾਂ ਵਿਚ ਨਾ ਚਾਹੁੰਦਿਆਂ ਹੋਇਆ ਵੀ ਮੈਂ ਦਖਲ ਦੇਣੋ ਨਾ ਰਹਿ ਸਕਿਆ ਤੇ ਵਿਚੋਂ ਹੀ ਬੋਲ ਉਠਿਆ, ਨਿਰਮਲ ਮੇਰੇ ਦਿਮਾਗ ਵਿਚ ਐਨੀ ਪਹੁੰਚ ਕਿਥੇ, ਕੀ ਲਿਖਾਂਗਾ ਕਹਾਣੀਆਂ ਮੈਂ, ਕਿੱਸਾ ਜੋੜਨਾ ਤਾਂ ਬੜੇ ਡੂੰਘੇ ਬੰਦਿਆਂ ਦਾ ਕੰਮ ਹੁੰਦਾ ਹੈ ਇਹ ਕਲਾ ਸਭ ਦੇ ਵਸ ਦਾ ਰੋਗ ਨਹੀਂ। ਤੈਂ ਪੜਿਆ ਹੀ ਹੋਣੈ, ਵਾਰਿਸ ਵਰਗੇ ਦਨਾਅ ਵੀ ਕਹਿ ਗਏ ਨੇ, 'ਕਿੱਸਾ ਜੋੜਨਾਂ ਜਿਗਰ ਦਾ ਖੂਨ ਪੀਣਾ'।

'ਮੈਂ ਤੁਹਾਡੀ ਗੱਲ ਤੋਂ ਬਿਲਕੁਲ ਮੁਨਕਰ ਨਹੀਂ, ਕਿੱਸਾ ਜੋੜਨਾਂ ਵਾਕਈ ਜਿਗਰ ਦੇ ਖੂਨ ਪੀਣ ਦੇ ਬਰਾਬਰ ਹੋਏਗਾ, ਪਰ ਆਪਣੇ ਪਾਸ ਤਾਂ ਸੱਚੀ ਕਹਾਣੀ ਹੈ, ਸਾਡੇ ਖੁਦ ਤੇ ਬੀਤੀ ਹੋਈ ਕਹਾਣੀ ਤੇ ਸੱਚ ਦੇ ਲਾਗੇ ਰਹਿ ਕੇ ਲਿਖੋਗੇ ਸਭ ਆਪਣੇ ਆਪ ਹੀ ਹੁੰਦਾ ਜਾਵੇਗਾ। ਸੱਚੀ ਬੀਤੀ ਨੂੰ ਰਹੱਸਮਈ ਬਨਾਉਣ ਦੀ ਜ਼ਰੂਰਤ ਨਹੀਂ ਹੁੰਦੀ'।

ਸੋਚਦਾਂ..... ਨਿਰਮਲ ਸਹੀ ਹੀ ਤਾਂ ਕਹਿ ਰਹੀ ਹੈ, ਹਰ ਜ਼ਿੰਦਗੀ ਆਪਣੇ ਆਪ ਵਿਚ ਇਕ ਕਹਾਣੀ ਹੀ ਤਾਂ ਹੈ। ਜੋ ਰੋਜ਼, ਹਰ ਪਲ ਵਾਪਰਦਾ ਹੈ ਕਿਸੇ ਕਹਾਣੀ ਤੋਂ ਕਮ ਤਾਂ ਨਹੀਂ। ਸੱਚ ਵਿਚ ਜਾਨ ਹੁੰਦੀ ਹੈ!

ਨਿਰਮਲ ਆਪਣੇ ਆਪ ਨੂੰ ਸੰਭਾਲਦੀ ਹੋਈ ਉਠੀ, ਹੁਣ ਉਸਨੇ ਬਿਸਤਰ ਤੋਂ ਖੁਦ ਉਠਣ ਦਾ ਸਾਹਸ ਕਰਨਾ ਸ਼ੁਰੂ ਕਰ ਦਿਤਾ ਸੀ। ਤਿੰਨ ਡਾਇਰੀਆਂ ਤੇ ਇਕ ਨੋਟ ਬੁਕ ਉਸ ਵਾਡਰੋਬ ਵਿਚੋਂ ਨਿਕਾਲ ਜਿੰਦਰ ਦੇ ਹਵਾਲੇ ਕਰਦਿਆਂ ਕਿਹਾ, 'ਇਹਨਾਂ ਵਿਚ ਮੇਰੇ ਉਨਾਂ ਦਿਨਾਂ ਦਾ ਹਿਸਾਬ ਹੈ ਜਦੋਂ ਮੈਂ ਜਵਾਨੀ ਦੀ ਦਹਿਲੀਜ਼ ਤੇ ਅਜੇ ਪੈਰ ਹੀ ਰਖਿਆ



ਸੀ,ਜਦੋਂ ਮੇਰੇ ਖੰਭਾਂ ਨੇ ਖੁਲੇ ਅਸਮਾਨਾਂ ਵਿਚ ਉਡਣਦੀ ਜ਼ੋਰ ਅਜ਼ਮਾਈ ਕਰਨੀ ਸ਼ੁਰੂ ਕੀਤੀ ਸੀ, ਜਦੋਂ ਮਨ ਦਾ ਹਿਰਨ ਆਲੇ ਦੁਆਲੇ ਤੋਂ ਬੇਖਬਰਖੁਲੀਆਂ ਜੂਹਾਂ ਵਿਚ ਚੁੰਗੀਆਂ ਭਰਨ ਲਗਾ ਸੀ ਤੇ ਇਹਨਾਂ ਵਿਚ ਮੇਰੇ ਉਹ ਹਾਦਸੇ ਵੀ ਦਰਜ ਹਨ ਜਦੋਂ ਮੇਰੀ, ਰੰਗਲੇ ਅਸਮਾਨਾਂ ਵਿਚ ਉਡਦੀ ਗੁੱਡੀ, ਧੜੰਮ ਕਰਕੇ ਜ਼ਮੀਨ ਤੇ ਆ ਡਿੱਗੀ ਸੀ ਤੇ ਜਦੋਂ ਮੇਰੇ ਫੁਲ ਬਣ ਮਹਿਕਣ ਦੀ ਰੀਝ ਨੂੰ ਹੀ ਜੜਾਂ ਤੋਂ ਪੁਟ, ਕੂੜੇ ਕਰਕਟ ਦੇ ਢੇਰ ਤੇ ਸਿਟ ਦਿਤਾ ਗਿਆ ਤੇ ਜਦੋਂ ਮੈਂ ਆਪਣੇ ਮਨ ਦੇ ਕਿਆਸੇ ਹੋਏ ਹਮਸਫਰ ਨਾਲ ਮੇਲ ਦੀ ਆਸ ਨੂੰ, ਆਪਣੇ ਹੀ ਹੱਥਾਂ ਨਾਲ ਡੂੰਘੀ ਕਬਰ ਖੋਦ ਕੇ ਖੁਦ ਹੀ ਦਫਨਾ ਦਿਤਾ ਸੀ। ਇਹਨਾਂ ਵਿਚ ਇਕ ਆਵਾਜ਼ ਦਾ ਸਫ਼ਰ ਹੈ ਜੋ ਸਦਾ ਹੀ ਬੇਜ਼ੁਬਾਨ ਰਹੀ'।

ਇਕ ਹਉਕਾ ਮੇਰੇ ਕੰਨਾਂ ਨੂੰ ਸੁਣਾਈ ਦਿਤਾ, ਅੱਖਾਂ ਦੇ ਸੈਲਾਬ ਨੇ ਵਾਤਾਵਰਣ ਨੂੰ ਧੁੰਦਲਾ ਕਰ ਦਿਤਾ ਹੋਇਆ ਸੀ। ਦਿਮਾਗ ਦੌੜ ਦੌੜ ਪਤਾ ਨਹੀਂ ਕਿਥੇ ਪਹੁੰਚ ਗਏ ਸਨ। ਕਈ ਸਵਾਲ, ਜਿਹਨਾਂ ਦਾ ਜਵਾਬ ਢੂੰਡਦਿਆਂ ਉਮਰ ਦਾ ਬਹੁਤ ਸਾਰਾ ਹਿਸਾ ਗੁਜ਼ਰ ਗਿਆ, ਫਿਰ ਤੋਂ ਮੇਰੇ ਜ਼ਿਹਨ ਵਿਚ ਅੰਗੜਾਈਆਂ ਲੈਣ ਲਗੇ ਸਨ। ਸੋਚ ਕਹਿ ਰਹੀ ਸੀ ਕਿ ਇਸ ਸਭ ਕਾਸੇ ਦਾ ਜਵਾਬ, ਸ਼ਾਇਦ ਇਨਾਂ ਡਾਇਰੀ ਦੇ ਪੰਨਿਆਂ ਤੇ ਉਲੀਕਿਆ ਹੋਵੇਗਾ ਤੇ ਸ਼ਾਇਦ, ਉਹਨਾਂ ਜਵਾਬਾਂ ਵਿਚੋਂ ਹੀ ਹੋਰ ਨਵੇਂ ਸਵਾਲ ਦਿਮਾਗ ਦੇ ਬੂਹੇ ਤੇ ਆ ਦਸਤਕ ਦੇਣਗੇ।..... ਆਖਰ ਕੀ ਕੀ ਲਿਖ ਦਿਤਾ ਹੋਵੇਗਾ ਇਸ ਬੇਮੁਹਾਰ ਲੜਕੀ ਨੇ, ਉਤਸੁਕਤਾ ਬੇਚੈਨੀ ਬਨਣ ਲਗੀ।.....ਨਿਰਮਲ ਦੀਆਂ ਡਾਇਰੀਆਂ ਵਲ ਉਠੀ ਮੇਰੀ ਸਰਸਰੀ ਨਜ਼ਰ ਵੀ ਮੈਨੂੰ ਉਸਦੀ ਜ਼ਿੰਦਗੀ ਵਿਚ ਟਰੈਸਪਾਸ ਲਗ ਰਹੀ ਸੀ।

ਚਾਰ ਕੁ ਵਜੇ ਦੇ ਕਰੀਬ ਅਸੀਂ ਵਾਪਸ ਘਰ ਪਹੁੰਚੇ। ਇਹ ਵੀ ਸ਼ਾਇਦ ਪਹਿਲ਼ੀ ਵਾਰ ਹੀ ਹੋਇਆ ਸੀ ਕਿ ਡੇਢ ਕੁ ਘੰਟੇ ਦੇ ਸਫਰ ਦਰਮਿਆਨ ਜਿੰਦਰ ਤੇ ਮੈਂ ਬਿਲਕੁਲ ਖਾਮੋਸ਼ ਰਹੇ। ਘਰ ਵੜਦਿਆਂ ਹੀ ਜਿੰਦਰ ਨੇ ਵੱਡਾ ਸਾਰਾ ਹਉਕਾ ਲਿਆ ਤੇ ਆਖਣ ਲਗੀ, 'ਨਿਰਮਲ ਭੈਣ ਜੀ ਬਹੁਤ ਅੱਛੇ ਨੇ, ਐਸੇ ਇਨਸਾਨ ਰੋਜ਼ ਨਹੀਂ ਮਿਲਦੇ। ਰੱਬ ਨੇ ਉਹਨਾਂ ਨਾਲ ਬਹੁਤ ਅਨਿਆਂ ਕੀਤਾ ਏ। ਹਰ ਜ਼ਿੰਦਗੀ ਨੂੰ ਜੀਵਨ ਸਾਥ ਦੀ ਜ਼ਰੂਰਤ ਹੁੰਦੀ ਐ ਤੇ ਹਰ ਔਰਤ ਨੂੰ ਮਰਦ ਦਾ ਸਾਥ ਚਾਹੀਦਾ ਹੁੰਦੈ। ਇਹ ਇਕੱਲਾ ਜਵਾਨੀ ਦਾ ਹੀ ਮਸਲਾ ਨਹੀਂ ਸਗੋਂ ਬੁਢਾਪੇ ਵਿਚ ਤਾਂ ਇਹ ਜ਼ਰੂਰਤ ਹੋਰ ਵੀ ਵਧ ਜਾਂਦੀ ਐ'। ਉਹ ਸ਼ਾਇਦ ਇਹ ਗੱਲ਼ਾਂ ਆਪਣੇ ਆਪ ਨਾਲ ਹੀ ਕਰ ਰਹੀ ਸੀ ਤੇ ਮੇਰੇ ਹੁੰਗਾਰੇ ਦੀ ਉਸਨੂੰ ਕੋਈ ਜ਼ਰੂਰਤ ਮਹਿਸੂਸ ਨਹੀਂ ਹੋਈ ਸੀ। 'ਅੱਛਾ ਸੁਣੋ, ਕਿਥੇ ਚਲੇ ਗਏ?' ਉਸ ਆਵਾਜ਼ ਨੂੰ ਜ਼ਰਾ ਜਿੰਨਾਂ ਉਚਿਆਂ ਕਰਦਿਆਂ ਕਿਹਾ, 'ਤੁਸੀਂ ਪਿਛੇ ਕੰਮ ਦਾ ਫਿਕਰ ਨਾਂ ਕਰੀਉ, ਭੈਣ ਜੀ ਨੂੰ ਲੈਕੇ ਨਿਊਯਾਰਕ ਚਲੇ ਜਾਵੋ, ਆਪਾਂ ਨੂੰ ਉਹਨਾਂ ਨੂੰ ਬਚਾਉਣ ਦੀ ਪੂਰੀ ਕੋਸ਼ਸ਼ ਕਰਨੀ ਚਾਹੀਦੀ ਐ।

.....ਥੋੜੀ ਹੀ ਦੇਰ ਬਾਦ ਸਿਮਰਨ ਦਾ ਫੋਨ ਆ ਗਿਆ, 'ਅੰਕਲ ਜੀ, ਮੰਮਾਂ ਇਜ਼ ਸੋ ਹੈਪੀ, ਬਹੁਤ ਖੁਸ਼ ਨੇ ਉਹ ਐਂਡ ਆਈ ਹੈਵ ਮੇਡ ਆਲ ਦ ਪਰੋਗਰਾਮ। ਤੁਹਾਡੇ ਪਾਸ

ਸਿਰਫ ਦੋ ਦਿਨ ਹਨ ਵਿਚ, ਸੋ ਪਲੀਜ਼ ਗੈਟ ਰੈਡੀ,ਆਪਣਾ ਸਾਰਾ ਪ੍ਰਬੰਧ ਕਰ ਲਈਉ'।

.....ਡਾਇਰੀਆਂ ਤੇ ਨੋਟ ਬੁਕ ਦੇ ਨਾਲ ਪੀਲੇ ਰੰਗ ਦਾ ਦੁੱਪਟਾ ਵੀ ਵਾਪਸ ਪਰਤ ਆਇਆ ਸੀ ਤੇ ਜਿੰਦਰ ਨੇ ਉਨਾਂ ਸਭ ਨੂੰ ਇਸ ਤਰਾਂ ਲਪੇਟ ਕੇ ਸੰਭਾਲ ਲਿਆ ਸੀ ਜਿਵੇ ਕਿਸੇ ਧਾਰਮਿਕ ਗਰੰਥ ਨੂੰ ਸੰਭਾਲੀਦਾ ਹੈ। ਅਗਲੇ ਦੋ ਦਿਨ ਜਿੰਦਰ ਤੇ ਮੈਂ ਵਾਰੋ ਵਾਰੀ ਨਿਰਮਲ ਨੂੰ ਮਿਲਣ ਜਾਂਦੇ ਰਹੇ। ਗੱਲਾਂ ਹੁੰਦੀਆਂ ਰਹੀਆਂ। ਕਹਾਣੀ ਚਲਦੀ ਰਹੀ.....

———

ਹੁਣ ਤਕ ਦੀ ਮੇਰੀ ਜ਼ਿੰਦਗੀ ਵਿਚ ਬਾਈ ਵਰਿਆਂ ਬਾਦ ਕੁਝ ਨਾਂ ਕੁਝ ਮਹੱਤਵ ਪੂਰਨ ਬੀਤਿਆ ਹੈ। ਮੈਨੂੰ ਐਸਾ ਹੀ ਲਗਦਾ ਹੈ, ਹੈ ਸ਼ਾਇਦ ਇਹ ਮੇਰਾ ਵਹਿਮ ਹੀ । ਇਹ ਵਾਕਿਆ ੧੯੯੦ ਦਾ ਹੈ ਤੇ ੨੦੧੨ ਤਕ ਪੂਰੇ ਬਾਈ ਸਾਲ ਗੁਜ਼ਰ ਗਏ ਹਨ, ਮੇਰੀ ਜਕੋ ਤਕੀ ਤੇ ਅਜ ਕੱਲ ਕਰਦਿਆਂ ਇੰਨਾਂ ਅਰਸਾ ਲੰਘ ਗਿਐ। ਜਿੰਦਰ ਨੇ, ਨਿਰਮਲ ਨਾਲ ਕੀਤੇ, ਵਾਅਦੇ ਨੂੰ ਕਿੰਨੀ ਵਾਰ ਯਾਦ ਵੀ ਕਰਵਾਇਆ ਪਰ ਮੇਰਾ ਹਿਆਂ ਹੀ ਨਹੀਂ ਪੈਂਦਾ ਲ਼ਿਖਣ ਨੂੰ। ਲਿਖਣ ਕਲਾ ਹਰ ਬੰਦੇ ਦਾ ਕੰਮ ਨਹੀਂ, ਇਹਨੂੰ ਆਉਦਿਆਂ ਉਮਰਾਂ ਬੀਤ ਜਾਂਦੀਆਂ ਹਨ। ਜਿੰਦਰ ਨੇ ਅਜ ਫਿਰ ਯਾਦ ਕਰਵਾਇਆ ਲੇਕਿਨ ਮੈਂ ਭੁਲ਼ਿਆ ਹੀ ਕਦੋਂ ਸਾਂ।

'ਹੁਣ ਤਾਂ ਬਾਈਵਾਂ ਵਰਾ ਆਣ ਢੁਕਿਐ, ਕਦੋਂ ਲਿਖਣਾਂ ਸ਼ੁਰੂ ਕਰ ਰਹੇ ਹੋ? ਕਮ ਸੇ ਕਮ ਡਾਇਰੀਆਂ ਤਾਂ ਪੜ੍ਹ ਲੈਣੀਆਂ ਚਾਹੀਦੀਆਂ ਨੇ, ਕਿੰਨੀ ਅਪਣੱਤ ਨਾਲ ਸੌਂਪੀਆਂ ਸਨ ਓਸਨੇ। ਨਹੀਂ ਤਾਂ ਭਲਾ ਕੌਣ ਕਹੇਗਾ ਮੇਰੀਆਂ ਡਾਇਰੀਆਂ ਪੜ੍ਹੋ ਤੇ ਤੁਸੀਂ ਬਾਈਆਂ ਸਾਲਾਂ ਵਿਚ ਹਿੰਮਤ ਹੀ ਪੈਦਾ ਨਹੀਂ ਕਰ ਸਕੇ'।

'ਜਿੰਦਰ ਤੂੰ ਸੱਚ ਹੀ ਕਹਿਨੀ ਏਂ, ਮੈਂ ਸੱਚੀਂ ਡਰ ਹੀ ਤਾਂ ਰਿਹਾ ਹਾਂ, ਮੁਮਕਿਨ ਹੈ ਕਿ ਮੈਂ ਇਸ ਸਭ ਕਾਸੇ ਦਾ ਸਾਹਮਣਾ ਹੀ ਨਾ ਕਰ ਪਾਵਾਂ। ਤੇ ਇਕ ਡਰ ਹੋਰ ਵੀ ਹੈ ਕਿ ਇਹ ਕਹਾਣੀ ਨਿਰਮਲ ਦੀ ਨਾਂ ਰਹਿ ਕਿ ਕਿਤੇ ਮੇਰੀ ਜੀਵਨ ਕਹਾਣੀ ਨਾਂ ਬਣ ਜਾਵੇ। ਮੇਰੇ ਪਾਸ ਆਪਣੇ ਬਾਰੇ ਵਿਚ ਬਹੁਤਾ ਕੁਝ ਕਹਿਣ ਨੂੰ ਹੈ ਵੀ ਨਹੀਂ'।

'ਫਿਰ ਨਿਰਮਲ ਦੀ ਗੱਲ ਹੀ ਕਿਉਂ ਨਹੀਂ ਮੰਨ ਲੈਂਦੇ, ਸੱਚ ਦਾ ਆਪਣਾ ਹੀ ਸਵਾਦ ਹੁੰਦਾ ਐ, ਫਿਰ ਮਿਲਾਵਟ ਕਿਉਂ ਕਰਨੀ। ਜੋ ਸਚ ਨੂੰ ਪਸੰਦ ਕਰਦਾ ਹੋਏਗਾ ਉਹ ਤਾਂ ਚਾਹੇਗਾ ਹੀ ਨਹੀਂ ਕਿ ਮਨਘੜਤ ਕਿਰਦਾਰ, ਵਕਤੀ ਰੌਚਕਤਾ ਲਈ ਖੜੇ ਕਰ ਦਿਤੇ ਜਾਣ'। ਤੇ ਏਨਾ ਕਹਿ ਉਹ ਮੇਰੇ ਲਈ ਚਾਹ ਦਾ ਕੱਪ ਬਨਾਣ ਲਈ ਕਿਚਨ ਵਲ ਚਲੇ ਗਈ। ਮੈਂ ਆਪਣੀਆਂ ਹੀ ਡੂੰਘੀਆਂ ਸੋਚਾਂ ਵਿਚ ਫਿਰ ਤੋਂ ਗਵਾਚ ਗਿਆ, ਮੇਰੇ ਹੀ ਅੰਦਰ ਇਕ ਆਵਾਜ਼ ਮੈਨੂੰ ਉਤਸਾਹਤ ਕਰ ਰਹੀ ਸੀ ਜਿਵੇਂ ਕਹਿ ਰਹੀ ਹੋਵੇ, ਹਿੰਮਤ ਕਰ, ਕਿਸ਼ਤੀ ਨੂੰ ਠੇਲ ਦੇ, ਪਾਰ ਲਗਾਉਣ ਵਾਲਾ ਖੁਦ ਮਦਦ ਕਰੇਗਾ। ਜੋ ਠਿਲ ਪੈਂਦੇ ਹਨ ਉਹ ਪਾਰ ਹੋ ਹੀ ਜਾਂਦੇ ਹਨ। ਜੋ ਝਿਜਕਦਾ ਰਹਿ ਜਾਂਦਾ ਹੈ ਉਹ ਕੰਢਿਉਂ ਉਰਵਾਰ ਹੀ ਖੜਾ ਤਕਦਾ ਰਹਿ ਜਾਂਦਾ ਹੈ। 'ਅਰਜੁਨ ਹਾਂਕ ਗਡੇਰਨਾਂ ਭਲੀ ਕਰੇਂਗੇ ਰਾਮ'। ਜੀਂਦੇ



ਜੀਅ ਨਿਰਮਲ ਨਾਲ ਕੀਤਾ ਵਾਇਦਾ ਵੀ ਤਾਂ ਨਿਭਾਣਾ ਹੈ। ਤੇ ਦੂਜੈ ਹੀ ਪਲ ਇਕ ਡਰ ਮੈਨੂੰ ਆ ਘੇਰਦਾ ਹੈ, ਗੱਡੇ ਮੁਰਦੇ ਉਖੇੜ ਰਿਹਾ ਹੈਂ, ਸੋਹਣੀਆਂ ਚਲਦੀਆਂ ਜਿੰਦਗੀਆਂ ਵਿਚ ਖਲਲ ਪਾ, ਕੀ ਹਾਸਲ ਹੋਏਗਾ? ਏਨੇ ਨੂੰ ਜਿੰਦਰ ਦੀ ਕਿਚਨ ਵਲੋਂ ਪੂਰੇ ਵੇਗ ਵਿਚ ਆਈ ਆਵਾਜ਼ ਸੁਣਦੀ ਹੈ ਤੇ ਉਹ ਓਥੋਂ ਹੀ ਬੋਲਣਾ ਸ਼ੁਰੂ ਕਰ ਦੇਂਦੀ ਹੈ, 'ਮਸਲਾ ਹੀ ਹੱਲ ਹੋ ਗਿਆ ਫਿਰ ਤਾਂ, ਉਨਾਂ ਡਾਇਰੀਆਂ ਨੂੰ ਜਿਵੇਂ ਲਿਖੀਆਂ ਹਨ ਬਸ ਹੂ ਬਹੂ ਲਿਖ ਦਿਉ। ਜਿਹਨੇ ਜੋ ਕਢਣਾ ਹੋਇਆ ਕਢ ਲਏਗਾ, ਚਾਹਨਾਂ ਦੀ ਗੱਲ ਹੁੰਦੀ ਹੈ। ਦਰਿਆ ਦੇ ਕਿਨਾਰੇ ਖੜਿਆਂ ਤਾਂ ਪਿਆਸ ਨਹੀਂ ਮਿਟ ਜਾਂਦੀ, ਜਿਸਨੂੰ ਜਿੰਨੀ ਪਿਆਸ ਹੋਵੇਗੀ ਉਨੀ ਕੁ ਉਹ ਚੂਲੀ ਭਰ ਲਏਗਾ'।

.....ਤੇ ਫਿਰ ਇਹ ਫੈਸਲਾ ਲੈ ਹੀ ਲਿਆ ਗਿਆ। 14 ਅਪਰੈਲ 2012, ਮੈਂ, ਨਿਰਮਲ ਦੀ ਡਾਇਰੀ ਨੂੰ ਪੜਨਾ ਸ਼ੁਰੂ ਕਰ ਰਿਹਾ ਹਾਂ।ਬਿਨਾ ਕੁਝ ਕਿਹਾਂ ਤੇ ਬਿਨਾ ਜਵਾਬ ਤਲਬੀ ਦੇ ਲਿਖਣਾ, ਮੇਰੇ ਲਈ ਬਹੁਤ ਕਠਨ ਹੈ। ਕਿਉਂਕਿ ਇਹ ਸਹਿਜੇ ਹੀ ਹੈ ਕਿ ਇਨਸਾਨ ਜੋ ਪੜ੍ਹਦਾ ਹੈ ਇਕ ਰੀਐਕਸ਼ਨ ਬਦੋ ਬਦੀ ਉਸ ਵਿਚ ਪੈਦਾ ਹੁੰਦਾ ਹੈ ਪਰ ਮੈਂ ਨਿਰਮਲ ਦੀ ਹਰ ਗੱਲ ਨੂੰ ਨਿਰਮਲ ਦੇ ਮੂੰਹੋਂ ਹੀ ਕਹਿਣ ਦੀ ਕੋਸ਼ਸ਼ ਕਰਨ ਲਗਾ ਹਾਂ।ਮੇਰੀ ਇਹ ਵੀ ਕੋਸ਼ਸ਼ ਰਹੇਗੀ ਕਿ ਬਰਦਾਸ਼ਤ ਕਰਾਂ ਪਰ ਫਿਰ ਵੀ ਜਿਥੇ ਕਿਤੇ ਮੇਰੇ ਪਾਸੋਂ ਰਿਹਾ ਨਾ ਗਿਆ, ਮੈਂ ਆਪਣੇ ਲਫਜ਼ਾਂ ਨੂੰ ਇਟਾਲਿਕਵਿਚ ਲਿਖ ਦਿਆਂਗਾ।

ਬਦਸਤੂਰ ਡਾਇਰੀ ਲਿਖਣਾ ਨਿਰਮਲ ਨੇ ਦਿਲੀ ਜਾ ਕੇ ਹੀ ਸ਼ੁਰੂ ਕੀਤਾ, ਪਹਿਲਾ ਜੋ ਕੁਝ ਲਿਖਿਆ ਹੈ ਉਹ ਅਲਗ ਅਲਗ ਕਾਗਜ਼ਾਂ ਦੇ ਪੰਨਿਆਂ ਤੇ ਦਰਜ ਹੈ । ਇਹਨਾਂ ਤੇ ਕੋਈ ਡੇਟ ਵਗੈਰਾ ਵੀ ਨਹੀਂ ਹੈ ਇਸਲਈ, ਮੈਨੂੰ ਜਿਵੇਂ ਇਹਨਾਂ ਦੀ ਤਰਕੀਬ ਲਗੀ, ਓਦਾਂ ਮੈਂ ਇਹਨੂੰ ਦਰਜ ਕਰ ਦਿਤਾ ਹੈ। ਕਈ ਕੁਝ ਐਸਾ ਵੀ ਲਿਖਿਆ ਹੈ ਜਿਸਦਾ ਹਥਲੀ ਕਹਾਣੀ ਨਾਲ ਕੋਈ ਖਾਸ ਤਾਲੁਕ ਨਹੀਂ, ਉਹ ਵੀ ਮੈਂਸ਼ਾਮਲ ਨਹੀਂਕੀਤਾ।

## ਨਿਰਮਲ ਦੀ ਕਹਾਣੀ, ਨਿਰਮਲ ਦੀ ਜ਼ੁਬਾਨੀ

ਦਸਵੀਂ ਦੇ ਇਮਤਿਹਾਨ ਪੂਰੇ ਹੋ ਗਏ ਹਨ, ਬਹੁਤ ਮਿਹਨਤ ਕੀਤੀ ਹੈ ਐਤਕੀਂ। ਸਾਡੇ ਪਿੰਡ ਵਾਲੇ ਸਕੂਲ ਦੀ ਕੰਧ ਤੇ ਇਹ ਮੋਟਾ ਕਰਕੇ ਲਿਖਿਆ ਹੋਇਆ ਹੁੰਦਾ ਸੀ, 'ਮਿਹਨਤ ਦਾ ਫ਼ਲ ਮਿਠਾ ਹੁੰਦਾ ਹੈ' ਤੇ ਮੈਂ ਇਹ ਕਦੇ ਵੀ ਨਹੀਂ ਭੁਲੀ। ਬਹੁਤ ਅੱਛੇ ਮਾਰਕਸ ਆਉਣ ਦੀ ਉਮੀਦ ਹੈ। ਅਠਵੀਂ ਤੇ ਨੌਵੀਂ ਦੋਹਾਂ ਵਿਚੋਂ ਫਸਟ ਆਈ ਸਾਂ, ਭਾਪਾ ਜੀ ਬਹੁਤ ਖੁਸ਼ ਹੋਏ ਸਨ, ਇਨਾਮ ਵਿਚ ਮਿਲੀ ਕਿਤਾਬ ਨੂੰ ਬੜਾ ਸਾਂਭ ਸਾਂਭ ਕੇ ਰਖਿਆ ਹੈ ਉਹਨਾਂ। ਮੇਰੇ ਜ਼ਿਮੀਦਾਰ ਭਾਪਾ ਜੀ ਨੂੰ ਲਿਟਰੇਚਰਪੜਨ ਦਾ ਬੜਾ ਸ਼ੌਕ ਹੈ, ਘਰ ਕਿਤਾਬਾਂ ਨਾਲ ਭਰਿਆ ਪਿਆ ਹੈ।

.....ਸਹੇਲੀਆਂ ਨਾਲ ਗੁਰਦਵਾਰੇ ਪਹੁੰਚੀ ਹਾਂ, ਸੁਖਣਾ ਸੁਖਦੀਆਂ ਹਨ, ਪ੍ਰਮਾਤਮਾ ਪਾਸ ਕਰ ਦਈਂ, ਪ੍ਰਮਾਤਮਾ ਅਛੇ ਮਾਰਕਸ ਦਿਵਾਵੀਂ। ਮੈਨੂੰ ਇਹ ਗਲ ਕੁਝ ਲੇਟ ਲਗਦੀ

ਹੈ। ਪ੍ਰਥਨਾਂ ਇਮਤਿਹਾਨਾਂ ਤੋਂ ਪਹਿਲਾਂ ਹੋਣੀ ਚਾਹੀਦੀ ਸੀ ਤਾਂ ਕੋਈ ਫਾਇਦਾ ਵੀ ਹੁੰਦਾ, ਹੁਣ ਤਾਂ ਜੋ ਲਿਖਿਆ ਗਿਆ, ਸੋ ਲਿਖਿਆ ਗਿਆ। ਫਿਰ ਵੀ ਪੰਜ ਰੁਪਏ ਦੀ ਸੁਖਣਾ ਮੈਂ ਵੀ ਸੁਖ ਲਈ ਹੈ।

ਇਮਤਿਹਾਨਾਂ ਤੋਂ ਬਾਦ ਦਾ ਵਕਤ ਕਿੰਨਾਂ ਬੋਰ ਜਿਹਾ ਲਗਦਾ ਹੈ। ਇੰਟਰ ਸਕੂਲ ਡੀਬੇਟ,ਕੇਹਾ ਜਬਰਦਸਤ ਟੌਪਿਕ ਚੁਣਿਆਂ ਗਿਆ ਇਸ ਵਾਰੀ, 'ਪੰਜਾਬੀ ਸਭਿਆਚਾਰ ਵਿਚ ਔਰਤ ਦਾ ਦਰਜਾ'। ਸਾਡੇ ਸਕੂਲ ਦੀ ਟੀਮ ਦੀ ਕੈਪਟਨ ਵੀ ਐਸ ਸਾਲ ਮੈਂ ਹੀ ਬਣੀ ਆਂ। ਸਹੇਲੀਆਂ ਨਾਲ ਰਲਕੇ ਖੂਬ ਤਿਆਰੀਕਰ ਲਈ ਹੈ, ਮੌਕ ਪਰੈਕਟੈਸ ਵੀ ਕਰ ਲਈ। ਕਿੰਨੀ ਕੁ ਵਾਰ ਦੁਹਰਾਉਗੇ, ਹੁਣ ਤਾਂ ਫਿਲਮੀ ਡਾਇਲਾਗ ਵਾਗੂੰ ਸਭ ਯਾਦ ਕਰ ਲਿਆ ਹੈ ਮੈਂ।

.....ਬਹਿਜਾ ਬਹਿਜਾ ਕਰਵਾ ਤੀ ਨੀ ਕੁੜੀਓ,ਇਕ ਹੋਰ ਟਰਾਫੀ ਜਿਤ ਲਿਆਂਦੀ। ਹੈਡ ਮਿਸਟਰਸ ਨੇ ਹੱਥ ਮਿਲਾਇਆ ਅਜ, ਬਹੁਤ ਅੱਛਾ ਲਗਿਐ।

## ਘਰ ਪਹੁੰਚਣ ਤੇ ਡਾਇਲਾਗਜ਼ ਦੀ ਵੰਨਗੀ:

ਭਾਪਾ ਜੀ: ਮੈਨੂੰ ਗਲਵਕੜੀ ਵਿਚ ਲੈ ਤੇ ਮੇਰੇ ਗਲ ਵਿਚ ਲਟਕਦੇ ਮੈਡਲ ਨੂੰ ਬੜੇ ਗਹੁ ਨਾਲ ਦੇਖਦੇ, 'ਸ਼ਾਬਾਸ਼ ਬੇਟਾ, ਵੈਰੀ ਪਰਾਊਡ ਆਫ ਯੂ, ਬੋਲਣ ਹੀ ਨਹੀਂ ਦਿਤਾ ਹੋਣਾ ਕਿਸੇ ਨੂੰ, ਬਹੁਤ ਹੋਣਹਾਰ ਬੇਟੀ ਐ ਮੇਰੀ, ਮੇਰਾ ਨਾਮ ਉਚਾ ਕਰੂ'। 'ਸ਼ਰਨ, ਬੇਟਾ ਸ਼ਹਿਰ ਚਲੀਏ, ਜ਼ਰਾ ਖਾਈਏ ਪੀਈਏ, ਆਵਾਰਾਗਰਦੀ ਕਰ ਕੇ ਆਈਏ, ਪਾਰਟੀ ਤਾਂ ਹੋਣੀ ਚਾਹੀਦੀ ਹੀ ਐ'। ਬੀਜੀ ਨੂੰ ਵਾਜ ਮਾਰਦੇ ਹਨ, 'ਗੁਰਮੀਤ, ਦੇਖ ਤੇਰੀ ਬੇਟੀ ਮੈਡਲ ਜਿਤ ਕੇ ਲਿਆਈ ਆ, ਕੋਈ ਪਾਰਟੀ ਸ਼ਾਰਟੀ ਹੋ ਜੇ'ਤੇ ਮਲਕ ਦੇਣੀ ਜਾਕੇ, ਪਿਛੋਂ ਦੀ, ਬੜੇ ਪਿਆਰ ਨਾਲ, ਬੀਜੀ ਦੇ ਲੱਕ ਦੁਆਲੇ ਜਾ ਬਾਹਵਾਂ ਪਾਉਂਦੇ ਹਨ।

ਬੀਜੀ: ਕੁਛ ਸੰਗ ਕਰੋ, ਹੁਣ ਤੁਸੀਂ ਜਵਾਨ ਨਹੀਂ, ਬਰਾਬਰ ਦੀ ਜਵਾਨ ਧੀ ਸਿਰਹਾਣੇ ਖੜੀ ਐ। ਐਹ ਮੈਡਲਾਂਦਾ ਸੱਸ ਕੀ ਕਰੂ, ਰੋਟੀ ਪਕਾਣੀ ਤਾਂ ਇਹਨੂੰ ਆਉਦੀ ਨਹੀਂ, ਇਹਨੂੰ ਕਹੋ ਕਦੇ ਦਸ ਮਿੰਟ ਕਿਚਨ ਵਿਚ ਵੀ ਲਾ ਦਿਆ ਕਰੇ, ਚੁਲਾ ਚੌਂਕਾ ਆਉ ਤਾਂ ਰਖੂ ਕੋਈ ਇਹਨੂੰ,।

'ਭਾਪਾ ਜੀ: ਗੁਰਮੀਤ, ਬਥੇਰਾ ਵਕਤ ਪਿਆ ਅਜੇ ਆਲੂ ਵੜੀਆਂ ਸਿਖਣ ਦਾ, ਐਸ਼ ਕਰ ਲੈਣ ਦੇ ਚਾਰ ਦਿਨ'। ਤੇ ਉਹਨਾਂ ਮਲਕ ਦੇਣੀ ਵੀਹ ਰੁਪਏ ਦਾ ਨੌਟ ਮੇਰੀ ਮੁਠੀ ਵਿਚ ਰਖ, ਅੱਖ ਇਸ਼ਾਰਾ ਕੀਤਾ।

ਬੀਜੀ: 'ਸ਼ਰਨਜੀਤ, ਆਪਣੀ ਡੀਬੇਟ ਵਿਚ ਇਹ ਵੀ ਸ਼ਾਮਲ ਕਰ ਲੈਣਾ ਸੀ ਕਿ ਕਿਵੇਂ ਪੰਜਾਬ ਦੀ ਬੀਏ ਪਾਸ ਲੜਕੀ ਨੂੰ ਵਿਆਹ ਤੋਂ ਬਾਦ, ਸਾਰੀ ਉਮਰ ਗੋਹਾ ਕੂੜਾ ਕਰਦਿਆਂ ਹੀ ਗੁਜ਼ਾਰ ਦੇਣੀ ਪਈਂਦੀ ਐ, ਤੁਹਾਡਾ ਪੰਜਾਬੀ ਮਰਦ ਪਰਧਾਨ ਸਮਾਜ ਉਹਨੂੰ ਮੌਕੇ ਹੀ ਕਦੋਂ ਦਿੰਦਾ ਐ'।



ਮੈਂ: ਬੀਜੀ, ਤੁਸੀਂ ਗੋਹਾ ਕੂੜਾ ਤਾਂ ਕਰਦੇ ਨਹੀਂ, ਭਾਪਾ ਜੀ ਨੌਕਰ ਰਖੇ ਹੋਏ ਨੇ। ਨਾਲੇ, ਮੌਕੇ ਤਾਂ ਬੰਦਾ ਖੁਦ ਤਲਾਸ਼ਦਾ ਹੈ ਤੇ ਮੌਕੇ ਖੁਦ ਪੈਦਾ ਕੀਤੇ ਜਾਂਦੇ ਹਨ। ਤੁਸੀਂ ਚਾਹੁੰਦੇ ਤਾਂ ਆਰਾਮ ਨਾਲ ਟੀਚਰ ਲਗ ਸਕਦੇ ਸੀ ਤੇ ਹੁਣ ਵੀ ਤੁਸੀਂ ਭਾਪਾ ਜੀ ਦੀ ਕਿੰਨੀ ਮਦਦ ਕਰਦੇ ਓ। ਖੇਤੀ ਦਾ ਕਿੱਤਾ ਮਾੜਾ ਨਹੀਂ, ਤੁਹਾਡਾ ਆਪਣਾ ਕੰਮਐ ਤੇ ਭਾਪਾ ਜੀ ਦਾ ਆਪਣਾ'।

ਬੀਜੀ: ਰਤਾ ਕੁ ਪਿਆਰ ਨਾਲ, 'ਬਾਪ ਵਾਗੂੰ ਕਹਾਣੀਆਂ ਦਾ ਖਟਿਆਂ ਖਾਣਾ ਛਡ ਤੇ ਕਲ ਤੋਂ ਕਿਚਨ ਵਿਚ ਮੇਰੀ ਮਦਦ ਕਰਿਆ ਕਰ, ਦੇਖ ਤੇਰਾ ਭਰਾ, ਪੜ੍ਹਦਾ ਵੀ ਆ ਵਿਚਾਰਾ ਤੇ ਖੂਹ ਤੇ ਵੀ ਕੰਮਵਿਚ ਵੀ ਬਰਾਬਰ ਦਾ ਹੱਥ ਵਟਾਉਂਦੈ'।

ਭਾਪਾ ਜੀ ਨੂੰ ਜ਼ਰਾ ਕੁ ਪਰਾਂ ਲਿਜਾਕੇ, 'ਪਿਆਰੇ ਭਾਪਾ ਜੀ, ਮੇਰੇ ਪਾਸ ਕਿੰਨਾ ਈ ਟਾਈਮ ਆ ਹੁਣ, ਪਲੀਜ਼ ਪਲੀਜ਼, ਕੈਨ ਆਈ ਜਾਇਨ ਗਿੱਧਾ ਗਰੁਪ। ਭਾਪਾ ਜੀ ਮੇਰੀਆਂ ਸਾਰੀਆਂ ਸਹੇਲੀਆਂ ਜਾਇਨ ਕਰ ਰਹੀਆਂ, ਪਲੀਜ਼'।

'ਓ ਕੇ ਬੇਟਾ, ਪਰ ਆਪਣੀ ਬੀਜੀ ਨੂੰ ਨਾਂ ਦਸੀਂ ਅਜੇ, ਮੈਂ ਗੱਲ ਕਰੂੰਗਾ ਬਾਦ ਵਿਚ, ਅੱਛਾ ਜਿਹਾ ਮੌਕਾ ਦੇਖਕੇ'।

.....ਗਿੱਧਾ ਗਰੁਪ ਜਾਇਨ ਕਰ ਲਿਐ, ਬੀਜੀਨੇਪਹਿਲਾਂ ਪਹਿਲ ਮਾੜਾ ਮੋਟਾ ਅਬਜੈਕਸ਼ਨ ਕੀਤਾ ਸੀ ਪਰ ਹੁਣ ਤਾਂ ਆਪ ਸਿਖਾਉਂਦੇ ਹਨ, ਗਿਧੇ ਵਿਚ ਟੌਪ ਤੇ ਰਹੇ ਹਨ ਆਪਣੇ ਜ਼ਮਾਨੇ ਵਿਚ। ਸਲਾਨਾ ਫੰਕਸ਼ਨ ਵਿਚ ਬਹਿਜਾ ਬਹਿਜਾ ਕਰਵਾ ਦਿਤੀ, ਬੀਜੀ ਨਜ਼ਰਾਂ ਉਤਾਰਨ ਵਿਚ ਲਗੇ ਰਹਿੰਦੇ ਹਨ।

ਭਾਪਾ ਜੀ, ਬੀਜੀ ਨੂੰ ਕਿੰਨਾਂ ਪਿਆਰ ਕਰਦੇ ਹਨ,ਸੰਦੂਕਾਂ ਓਹਲੇ ਭਲਾ ਕੀ ਕਰਦੇ ਹੌਣਗੇ? ਨਵੀਂ ਨਵੀਂ ਜਵਾਨੀ ਆਈ ਲਗਦੀ ਹੈ। ਬੀਜੀ ਦਸਦੇ ਨੇ ਉਹਨਾਂ ਦੀ ਉਮਰ ਸਿਰਫ ਸੋਲਾਂ ਸਾਲ ਦੀ ਸੀ ਜਦੋਂ ਉਹਨਾਂ ਦਾ ਵਿਆਹ ਹੋ ਗਿਆ ਸੀ। ਤਾਇਆ ਜੀ ਨਾਲ ਭਾਪਾ ਜੀ ਦੀ ਬਹੁਤ ਬਣਦੀ ਹੈ, ਚਾਚੇ ਤਾਏ ਦੇ ਪੁਤ ਭਰਾ ਜੋ ਹੋਏ ਤੇ ਥੋੜਾ ਬੁਹਤ ਸ਼ਰਾਬ ਦਾਰੂ ਵੀ ਤਾਂ ਸਾਝਾਂ ਜਿਹਾ ਹੈ। ਤਾਇਆ ਜੀ ਸ਼ਰਾਬ ਪੀ ਕੇ ਬੜੇ ਡਰਾਮੇ ਕਰਦੇ ਹਨ, ਪਿੰਡ ਦੇ ਸਰਪੰਚ ਨੂੰ ਏਦਾਂ ਥੋੜੀ ਸੋਂਹਦਾ ਹੈ, ਦਿਨੇ ਫੈਸਲੇ ਤੇ ਰਾਤ ਨੂੰ ਸ਼ਰਾਬਾਂ।

ਸਰਪੰਚ ਦਾ ਮੁੰਡਾ ਲਫੰਗਾ ਵੀ ਤੇ ਭੈਂਗਾ ਵੀ, ਮੈਨੂੰ ਜ਼ਰਾ ਵੀ ਚੰਗਾ ਨਹੀਂ ਲਗਦਾ। ਊਠ ਵਾਗੂੰ ਵਧ ਕੇ ਕਿਥੇ ਗਿਐ। ਊਤ ਜਿਹਾ, ਬਿਟਰ ਬਿਟਰ ਮੇਰੀਆਂ ਛਾਤੀਆਂ ਵਲ ਦੇਖਦਾ ਰਹਿੰਦਾ ਹੈ। ਮੈਨੂੰ ਬਹੁਤ ਸੰਗ ਆਈ, ਮੈਂ ਬੀਜੀ ਨੂੰ ਦਸਿਆਂ, ਉਲਟਾ ਡਾਂਟ ਮੈਨੂੰ ਪਈ, 'ਕਪੜੇ ਤੰਗ ਕਿਉਂ ਪਾਉਂਦੀ ਏਂ, ਵਡਾ ਦੁਪੱਟਾ ਸਿਰ ਤੇ ਰਖਿਆ ਕਰ, ਕੋਈ ਨਹੀਂ, ਤੇਰਾ ਭਰਾ ਹੈ, ਵਗੈਰਾ ਵਗੈਰਾ'।

.....ਰਿਜ਼ਲਟ ਆ ਗਏ, ਮਾਂ ਫੂਲੀ ਨਹੀਂ ਸਮਾ ਰਹੀ , ਬਾਈ ਸਤਬੀਰ ਦੀ ਫਸਟ ਡਿਵੀਜਨ ਤੇ ਛੋਟੀ ਭੈਣ ਸ਼ਰਨਜੀਤ ਸਕੂਲ ਚੌਂ ਟੌਪ ਤੇ। ਭਾਪਾ ਜੀਕਹਿੰਦੇ ਹਨ, ਬੱਚੇ

ਮੇਰੇ ਤੇ ਗਏ ਨੇ, ਗੁਰਮੀਤ ਤੇਰੇ ਤੇ ਜਾਂਦੇ ਤਾਂ ਖਿਚ ਧੂ ਕਰਕੇ ਪਾਸ ਹੀ ਹੋਣਾਂ ਸੀ। ਚਲੋ ਸ਼ਹਿਰ ਚਲ ਕੇ ਜਸ਼ਨ ਕਰਦੇ ਆਂ'। ਤੇ ਬੀਜੀ ਦੇ ਪਿਆਰ ਭਰੇ ਨਿਹੋਰੇ, ਤੁਸੀਂ ਤਾਂ ਇਹਨੂੰ ਸਿਰ ਤੇ ਚੜ੍ਹਾ ਕੇ ਰਖਿਐ।

.....ਚੰਗਾ ਗੁਜ਼ਾਰਾ ਹੋਈ ਜਾਂਦੈ, ਬਾਰਾਂ ਕਿੱਲੇ ਜ਼ਮੀਨ ਥੋੜ੍ਹੀ ਤਾਂ ਨਹੀਂ, ਥੋੜ੍ਹੀ ਠੇਕੇ ਤੇ ਵੀ ਨਾਲ ਰਲਾ ਲੈਂਦੇ ਹਨ, ਮੇਰੇ ਭਾਪਾ ਜੀ। ਪੜ੍ਹੇ ਲਿਖੇ ਦਾ ਇਹੀ ਫਾਇਦਾ ਹੁੰਦਾ ਹੈ, ਮਾਡਰਨ ਤਰੀਕਿਆਂ ਨਾਲ ਖੇਤੀ ਕਰਦੇ ਹਨ। ਪਿੰਡ ਵਾਲੇ ਪਹਿਲਾਂ ਪਹਿਲ਼ਾਂ ਤਾਂ ਕਹਿੰਦੇ ਹੁੰਦੇ ਸਨ ਕਿ ਗੁਰਨਾਮ ਪੜ੍ਹ ਲਿਖ ਕੇ ਵੀ ਪਸ਼ੂਆਂ ਦੀਆਂ ਪੂਛਾਂ ਕਿਉਂ ਮਰੋੜਦਾ ਫਿਰਦਾ ਹੈ ਪਰ ਹੁਣ ਜ਼ਿਆਦਾ ਤਰ ਇਹ ਹੀ ਸੁਨਣ ਨੂੰ ਮਿਲਦਾ ਹੈ ਬਈ ਕਮਾਲ ਕਰ ਤੀ, ਤਿੰਨ ਤਿੰਨ ਫਸਲਾਂ।

ਕਾਮਿਆਂਨੂੰ ਖੂਹ ਤੇ ਜਗਾਹ ਬਣਾ ਦਿਤੀ ਹੈ, ਆਪਣੇ ਟੱਬਰਾਂ ਸਮੇਤ ਖੂਹ ਤੇ ਹੀ ਰਹਿੰਦੇ ਨੇ। ਮੈਂ ਉਹਨਾਂ ਦੇ ਬਚਿਆਂ ਨੂੰ ਰੈਗੂਲਰ ਪੜ੍ਹਾਣਾ ਸ਼ੁਰੂ ਕਰ ਦਿਤਾ ਹੋਇਐ, ਬੀਜੀ ਕਹਿੰਦੇ ਹਨ ਅਸੀਸਾਂ ਦੇਣਗੇ, ਲੋਕ । ਲਾਈ ਅੱਛੀ ਗਲ ਹੈ। ਪਰ ਮੈਂ ਅਸੀਸਾਂ ਦੀ ਆਸ ਕਰਕੇ ਨਹੀਂ ਪੜ੍ਹਾਉਂਦੀ, ਮੈਨੂੰ ਤਾਂ ਬੱਸ ਪੜ੍ਹਾਣਾ ਚੰਗਾ ਲਗਦਾ ਹੈ। ਬੱਚੇ ਤੇ ਉਹਨਾਂ ਦੇ ਮਾਂ ਬਾਪ ਮੇਰੀ ਬਹੁਤ ਇਜ਼ਤ ਕਰਦੇ ਨੇ, ਤੇ ਮੇਰੇ ਲਈ ਤਾਂ ਬਸ ਏਨਾ ਹੀ ਬਹੁਤ ਹੈ।

..... ਸਤਾਰਵਾਂ ਸਾਲ ਆ ਚੜ੍ਹਿਐ, ਰੂਪ ਰੰਗ ਨਿਖਰਦਾ ਜਾ ਰਿਹਾ ਹੈ ਮਜਾਜਣ ਦਾ, ਆਪਣੀ ਹੀ ਨਜ਼ਰ ਲਗ ਜਾਣ ਤੋਂ ਡਰ ਲਗਣ ਲਗੈ। ਹਰ ਵਕਤ ਸ਼ੀਸ਼ੇ ਮੂਹਰੇ ਖੜ੍ਹੇ ਰਹਿਣ ਨੂੰ ਜੀਅ ਕਰਦੈ। ਸਹੇਲੀਆਂ ਦੇ ਮਗਰ ਲਗ, ਰਸਾਲਿਆਂ ਵਲ ਦੇਖ, ਨਵੇਂ ਨਮੂਨਿਆ ਦੇ ਵਾਲ ਬਨਾਣੇ ਸਿਖ ਲਏ ਨੇ। ਲਿਬਾਸ ਪਹਿਲਾਂ ਨਾਲੋਂ ਵੀ ਤੰਗ ਹੋ ਗਿਆ ਜਾਪਦਾ। ਬੀਜੀ,'ਕਿਥੇ ਗਈ, ਕਿਉਂ ਗਈ,ਕਦੋਂ ਆਵੇਂਗੀ,ਕਿਥੋਂ ਆਈ', ਦਾ ਹਿਸਾਬ ਪੁਛਦੇ ਰਹਿੰਦੇ ਹਨ। ਰਤਾ ਰਤਾ ਗੱਪ ਸ਼ੱਪ, ਹਲਕਾ ਹਲਕਾ, ਸਹਿੰਦਾ ਸਹਿੰਦਾ ਝੂਠ ਸੱਚ ਦਾ ਮਿਸ਼ਰਣ ਕਰਨਾ ਵੀ ਆਉਂਦਾ ਜਾ ਰਿਹਾ ਹੈ। ਸਾਰਾ ਤਾਂ ਨਹੀਂ ਦਸ ਸਕਦੀ ਪਰ ਅਜ ਕਲ ਜੀਅ ਕਰਦਾ ਕਿ ਕੋਈ ਮਿੱਠੀਆਂ ਮਿੱਠੀਆਂ ਗੱਲਾਂ ਕਰੇ ਤੇ ਕਹੇ, ' ਤੂੰ ਬਹੁਤ ਸੋਹਣੀ ਲਗਨੀ ਏਂ'।

ਸਰਪੰਚ ਦਾ ਫ਼ਜ਼ੂਲ ਕਿਸਮ ਦਾ ਲੜਕਾ,ਫਜ਼ੂਲ ਕਿਸਮ ਦੀਆਂ ਸ਼ਰਾਰਤਾਂ ਕਰਦਾ ਰਹਿੰਦਾ ਹੈ, ਮੈਨੂੰ ਹੁਣ ਉਹਦੇ ਤੇ ਤਰਸ ਆਉਂਦਾ ਹੈ ਨਫਰਤ ਨਹੀਂ, ਜਿੰਨਾਂ ਰੱਬ ਨੇ ਦਿਮਾਗ ਦਿਤਾ, ਓਨਾ ਹੀ ਸੋਚੇਗਾ ਨਾਂ, ਵਿਚਾਰਾ!

.....ਮੇਰੇ ਲਈ ਰਿਸ਼ਤੇ ਆਉਂਣ ਲਗ ਪਏ ਹਨ, ਬੀਜੀ ਭਾਪਾ ਜੀ ਨੂੰ ਕਹਿੰਦੇ ਹੀ ਰਹਿੰਦੇ ਹਨ ਤੇ ਭਾਪਾ ਜੀ ਮੇਰਾ ਪੱਖ ਰਖਦਿਆਂ ਓਪਰਾ ਜਿਹਾ ਗੁੱਸਾ ਦਿਖਾਉਂਦੇ ਹਨ, 'ਕਲ ਦੀ ਬੱਚੀ ਹੈ ਅਜੇ, ਪੜ੍ਹਾਈ ਤਾਂ ਪੂਰੀ ਕਰ ਲੈਣ ਦੇ, ਫੇਰ ਕਰ ਲਈਂ ਚਾਅ ਪੂਰੇ, ਵਗੈਰਾ ਵਗੈਰਾ'। ਬੀਜੀ ਬੁੜ ਬੁੜ ਕਰਦੇ ਰਹਿੰਦੇ ਹਨ, 'ਤੁਹਾਨੂੰ ਤਾਂ ਫਿਕਰ ਹੀ ਕੋਈ ਨਹੀਂ, ਧੀ ਨੂੰ ਧੀ ਬਣਾ ਕੇ ਰਖਣਾ ਸਿਖੋ, ਤੁਸੀਂ ਤਾਂ ਤਿੰਨੇ ਬੱਸ ਬਚੇ ਹੀ ਹੋ। ਭਾਪਾ ਜੀ ਮੁਸਕਰਾਉਂਦੇ ਹਨ , ਪਿਆਰ ਨਾਲ ਤਕਣੀ ਤਕਦੇ ਹਨ, ਬੀਜੀ ਸ਼ਾਂਤ ਹੋ ਜਾਂਦੇ ਹਨ।



..... ਵਰ੍ਹਾ ਲੰਘਦਿਆਂ ਪਤਾ ਹੀ ਨਹੀਂ ਚਲਿਆ, ਫਿਰ ਤੋਂ ਇਮਤਿਹਾਨ, ਫਿਰ ਤੋਂ ਟੌਪ ਮਾਰਕਸ, ਫਿਰ ਤੋਂ ਭਾਪਾ ਜੀ ਬੀਜੀ ਵਲੋਂ ਸ਼ਲਾਘਾ। ਨਵਾਂ ਫਿਕਰ, ਬੇਟੀ ਨੂੰ ਅਗੇ ਪੜ੍ਹਾਉਣ ਦਾ, ਬੇਟਾ ਹੁੰਦਾ ਤਾਂ ਇਹ ਸਵਾਲ ਨਹੀਂ ਉਠਣਾ ਸੀ। ਅਜੇ ਦੋ ਦਿਨ ਪਹਿਲਾਂ ਔਰਤ ਦੇ ਬਰਾਬਰ ਹਕੂਕਾਂ ਦੀ ਗੱਲ ਚਲਕੇ ਹਟੀ ਹੈ। ਫਿਰ ਤੋਂ, ਕਿਸੇ ਸਟੇਜ ਤੋਂ ਤਰੱਕੀ ਦੀਆ ਸਪੀਚਾਂ ਹੋਣਗੀਆਂ, ਫਿਰ ਤੋਂ ਤਾੜੀਆਂ ਨਾਲ ਹਾਲ ਗੂੰਜਣਗੇ। ਤੇ ਅਸਲੀਅਤ, ਕੁਝ ਨਹੀਂ ਬਦਲੇਗਾ, 'ਬੇਟੀ ਬਹੁਤ ਪੜ੍ਹ ਲਿਆ, ਬਗਾਨੇ ਘਰ ਦੀ ਅਮਾਨਤ ਹੈ', ਵਗੈਰਾ ਵਗੈਰਾ। .....ਸ਼ਰਨਜੀਤ ਇਹ ਕਿਹੜੇ ਵਹਿਣਾ ਵਿਚ ਵਹਿ ਗਈ, ਕੁੜੀਏ ਅਜੇ ਤਾਂ ਤੇਰੇ ਨਚਣ ਟਪਣ, ਖ਼ਰੂਦ ਕਰਨ ਦੇ ਦਿਨ ਹਨ।

ਭਾਪਾ ਜੀ ਕਹਿੰਦੇ ਹਨ; ਐਨੀ ਹੁਸ਼ਿਆਰ ਬੇਟੀ ਨੂੰ ਉਚੀ ਤਾਲ਼ੀਮ ਤੋਂ ਵਾਜਿਆਂ ਨਹੀਂ ਰਖਿਆ ਜਾ ਸਕਦਾ ਤੇ ਬੀਜੀ ਦਾ ਫਿਕਰ ਵੀ ਵਾਜਬ ਹੈ; ਬਹੁਤ ਪੜ੍ਹ ਲਿਆ, ਧੀ ਆਪਣੇ ਘਰ ਜਾਵੇ, ਅਸਲ਼ੀ ਘਰ ਤਾਂ ਉਹੀ ਹੈ।

ਜ਼ਿੰਦਗੀ ਐਨੀ ਵਧੀਆ ਕਿਵੇਂ ਹੋ ਸਕਦੀ ਹੈ। ਮੇਰਾ ਬਹੁਤਾ ਸਮਾਂ ਹਸਦਿਆਂ, ਨਚਦਿਆਂ, ਟੱਪਦਿਆਂ ਤੇ ਛੇੜਛਾੜ ਵਿਚ ਹੀ ਲ਼ੰਘ ਜਾਂਦਾ ਹੈ। ਸਤਬੀਰ ਬਾਈ, ਮੇਰੀ ਪਿਆਰੀ ਜਹੀ ਸਹੇਲ਼ੀ ਨਰਿੰਦਰ ਨੂੰ ਬਹੁਤ ਪਸੰਦ ਕਰਦੇ ਨੇ, ਇਹ ਮੈਨੂੰ ਪਤਾ ਹੈ। ਲੜਕੀਆਂ ਸ਼ਰਮਾਉਂਦੀਆਂ ਹੁੰਦੀਆਂ ਹਨ ਪਰ ਏਥੇ ਤਾਂ ਮੇਰੇ ਵਡੇ ਭਾਈ ਲੜਕੀਆਂ ਤੋਂ ਵੀ ਵਧ ਸ਼ਰਮਾਉਂਦੇ ਨੇ। ਉਤਾਂਹ ਮੂੰਹ ਨਹੀਂ ਚੁਕਦੇ, ਖੜ੍ਹਿਆਂ ਦਾ ਰੰਗ ਗੁਲਾਬੀ ਹੋਣ ਲਗਦੈ, ਬੜਾ ਮਜ਼ਾ ਵੀ ਆਉਂਦਾ ਤੇ ਤਰਸ ਵੀ। ਸੁਨੇਹੇ ਪਹੁੰਚਾਣ ਦਾ ਕੰਮਮੇਰੇ ਜ਼ੁੰਮੇ ਹੈ, 'ਜਾ ਮੈਂ ਨਹੀਂ ਕਰਦੀ, ਬੀਜੀ ਨੂੰ ਦਸਣ ਲਗੀ ਆਂ ਮੈਂ" ਤੇ ਹੋਰ ਕਿੰਨੀ ਹੀ ਬਲ਼ੈਕ ਮੇਲ, ਬਹੁਤ ਚੰਗਾ ਲਗਦਾ ਹੈ ਮੈਨੂੰ। ਸਭ ਦੀ ਲਾਡਲੀ ਆਂ, ਸਿਰੇ ਚੜ੍ਹਾ ਰਖਿਆ ਐ ਮੈਨੂੰ।

ਭਾਪਾ ਜੀ ਤਾਂ ਬੀਜੀ ਨਾਲ ਨਵੇਂ ਵਿਆਹੇ ਜੋੜੇ ਵਾਂਗ ਹੀ ਕਰਦੇ ਹਨ, ਅਜੇ ਵੀ ਅੱਖ ਮਟੱਕਾ ਚਲਦਾ ਰਹਿੰਦਾ ਹੈ। ਮੈਂ ਨਹੀਂ ਕਹਿੰਦੀ, ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀਵਾਲੇ ਵੀ ਤਾਂ ਇਹ ਹੀ ਕਹਿੰਦੇ ਹਨ ਕਿ ਚੰਗੇ ਸਿਹਤਮੰਦ ਜੀਵਨ ਲਈ, ਢੇਰਾਂ ਹਾਸੇ, ਰੌਲ਼ਾ ਰੱਪਾਂ ਤੇ ਬੇਸ਼ੁਮਾਰ ਪਿਆਰ ਲਾਜ਼ਮੀ ਹੁੰਦਾ ਹੈ ਤੇ ਭਾਪਾ ਜੀ ਤਾਂ ਸਰਦਾਰ ਸਾਹਿਬ ਦੇ ਕਾਇਲ ਹਨ।

ਰੱਬ ਨੂੰ ਮੰਨਣ ਲਗ ਪਈ ਆਂ ਸ਼ਾਇਦ,ਬਾਕੀ ਸਹੇਲੀਆਂ ਨਾਲ ਪਿਛਲੇ ਸਾਲ ਦੀ ਸੁਖੀ ਪੰਜ ਰੁਪਏ ਦੀ ਸੁਖ ਪੂਰੀ ਕਰ ਆਈ ਆਂ ਗੁਰਦਵਾਰੇ ਜਾਕੇ। ਪਤਾ ਨਹੀਂ ਕਿਉਂ ਅਜੀਬ ਜਿਹੀ ਤਸੱਲ਼ੀ ਹੋਈ ਹੈ।

ਸਰਪੰਚ ਤਾਇਆ ਜੀ ਦੇ ਘਰ ਪਰਾਉਣੇ ਆਏ ਹਨ ਦਿਲੀਉਂ, ਮੀਆਂ ਬੀਵੀ ਤੇ ਦੋ ਬੱਚੇ। ਤਾਈ ਜੀ ਨਾਲ ਰਤਾ ਕੁ ਹੱਥ ਵਟਾ ਆਵਾਂ, ਫਰਜ਼ ਬਣਦਾ ਹੈ, ਨਾਲੇ ਪਰਾਉਣੇ ਦੇਖ ਆਵਾਂ, ਦਿਲ਼ੀ ਦੇ ਪਰਾਉਣੇ ਪਤਾ ਨਹੀਂ ਕਿਦਾਂ ਦੇ ਹੁੰਦੇ ਹਨ। 'ਬਚੋਂ ਕੋ ਦਿਹਾਤ ਦਿਖਾਨੇ ਲਾਏ ਹੈਂ,ਸਰਪੰਚ ਜੀ ਹਮਾਰੇ ਖਾਸ ਮਿਤਰ ਹੈਂ, ..... ਮੇਰਾ ਨਾਮ ਰਾਕੇਸ਼ ਕੁਮਾਰ ਬਾਂਸਲ ਔਰ ਯੇ ਮੇਰੀ ਧਰਮ ਪਤਨੀ ਕਮਲੇਸ਼ ਬਾਂਸਲ,..... ਪ੍ਰੀਆ ਔਰ ਸ਼ਰਾਰਤੀ

ਬੇਟਾ ਬੌਬੀ .....ਔਰ ਆਪ?'

'ਜੀ ਮੈਂ ਸ਼ਰਨਜੀਤ, ਸ਼ਰਨਜੀਤ ਆਹਲੂਵਾਲ਼ੀਆ',

'ਯੂਅਰ ਨੇਮ ਇਜ਼ ਲਾਈਕ ਪਟੇਟੋ', ਤੇ ਬਚੇ ਖੁਸ਼ ਹੋ ਜਾਂਦੇ ਹਨ ਮਾਂ ਝਿੜਕਦੀ ਹੈ, 'ਨਹੀਂ ਬੇਟਾ ਅੰਟੀ ਸ਼ਰਨ'। ਬਚਿਆਂ ਨਾਲ ਖੂਬ ਘੁਲ ਮਿਲ ਗਈ ਆਂ, 'ਵੱਟ ਇਜ਼ ਦਿਸ, ਵੱਟ ਇਜ਼ ਦੈਟ, ਅੰਟੀ' ਥੋੜੀ ਹਿੰਦੀ ਤੇ ਜ਼ਿਆਦਾ ਇੰਗਲਿਸ਼ ਬੋਲਦੇ ਹਨ। ਸਾਰਾ ਦਿਨ ਮੇਰੇ ਨਾਲ ਹੀ ਘੁੰਮਦੇ ਫਿਰਦੇ ਰਹਿੰਦੇ ਹਨ, ਮੇਰਾ ਕਾਲਜ ਵੀ ਦੇਖ ਆਏ ਹਨ। ਸਾਰੇ ਪਰਿਵਾਰ ਮੈਂਬਰ ਖੂਹ ਤੇ ਘੁੰਮਣਾ ਜ਼ਿਆਦਾ ਪਸੰਦ ਕਰਦੇ ਹਨ। ਬਚਿਆਂ ਨਾਲ ਇੰਗਲਿਸ਼ ਵਿਚ ਗੱਲ ਕਰਨਾਂ ਅੱਛਾ ਲਗਦਾ ਹੈ। ਕਮਲੇਸ਼ ਬਹਿਨ ਜੀ ਨਾਲ ਦੋਸਤਾਨਾ ਪੈ ਗਿਆ ਹੈ, ਹੈਰਾਨ ਹਨ ਕਿ ਪੇਂਡੂ ਲੋਕ ਵੀ ਸਭਿਅਕ ਹੋ ਸਕਦੇ ਹਨ। ਦਿੱਲੀ ਦੀਆਂ ਖੂਬ ਗੱਲਾਂ ਸੁਣਾਉਂਦੇ ਹਨ। ਰਾਕੇਸ਼ ਜੀ ਨੂੰ ਤਾਂ ਖਾਣ ਪੀਣ ਤੋਂ ਵਿਹਲ ਨਹੀਂ ਮਿਲਦਾ, ਮੱਕੀ ਦੀ ਰੋਟੀ, ਸਰ੍ਹੋਂ ਦਾ ਸਾਗ, ਲੂਣ ਲਾ ਕੇਲਵੀਆਂ ਤਰਾਂ, ਮੇਥਿਆਂ ਵਾਲੇ ਪਰਾਉਂਠੇ, ਤਾਜ਼ੀ ਨਿਕਲਦੀ ਰਹੁ,ਤਾਜ਼ਾ ਚੋਇਆ ਕੱਚਾ ਦੁੱਧ,ਤੱਤਾ ਤੱਤਾ ਗੁੜ ਤੇ ਹੋਰ ਕਿੰਨਾਂ ਕੁਝ। ਕਹਿੰਦੇ ਹਨ ਹਫਤੇ ਅੰਦਰ ਉਹਨਾਂ ਸਭ ਦਾ ਟੇਸਟ ਕਰਕੇ ਜਾਣਾ ਹੈ। ਭਾਪਾ ਜੀ, ਬੀਜੀ ਨਾਲ ਕਾਫੀ ਗੱਲਾਂ ਹੋਈਆਂ ਹਨ, ਤਾਇਆ ਜੀ, ਬਾਂਸਲ ਪਰਿਵਾਰ ਤੇ ਸਾਡੇ ਆਹਲੂਵਾਲ਼ੀਆ ਪਰਿਵਾਰਾਂ ਵਿਚ ਦੋਸਤੀ ਪੈ ਗਈ ਹੈ, ਗੂੜੀ ਦੋਸਤੀ। ਮੇਰੀ ਪੜ੍ਹਾਈ ਦੀ ਗਲ ਚਲੀ, ਬੜਾ ਉਤਸ਼ਾਹ ਮਿਲਿਆ ਹੈ ਕਮਲੇਸ਼ ਤੇ ਖਾਸ ਕਰ ਰਾਕੇਸ਼ ਭਾਈ ਸਾਹਿਬ ਤੋਂ, 'ਬੇਟੀਉਂ ਕੋ ਆਗੇ ਪੜ੍ਹਾਨਾ ਦੇਸ਼ ਕੀ ਤਰੱਕੀ ਕੇ ਲੀਏ ਲਾਜ਼ਮੀ ਹੈ, ਹਮਾਰੇ ਪਾਸ ਭੇਜ ਦੀਜੀਏ, ਦਿੱਲੀ ਕੀ ਪੜ੍ਹਾਈ ਬਹੁਤ ਅੱਛੀ ਹੈ, ਕੁਛ ਅੱਛਾ ਬਣ ਕੇ ਨਿਕਲੇਗੀ, ਹਮਾਰੇ ਪਾਸ ਕਮਰਾ ਹੈ, ਕਿਰਾਏ ਪੇ ਰਹਿ ਲੇ'। ਰਾਕੇਸ਼ ਜੀ ਦੀਆਂ ਗੱਲਾਂ ਮੈਨੂੰ ਬਹੁਤ ਸੋਹਣੀਆਂ ਲਗੀਆਂ ਹਨ, 'ਅਗਰ ਦੇਸ਼ ਕੋ ਤਰੱਕੀ ਕਰਨੀ ਹੈ ਤੋ ਔਰਤ ਕੀ ਤਰੱਕੀ ਬਹੁਤ ਹੀ ਜ਼ਰੂਰੀ ਹੈ, ਤਬੀ ਤੋ ਵੋਹ ਆਗੇ ਬੜ ਕਰ ਆਪਨਾ ਯੋਗਦਾਨ ਦੇ ਸਕੇਗੀ, ਪੜ੍ਹੀ ਲਿਖੀ ਮਾਂ, ਸਮਝਦਾਰ ਬੱਚੇ', ਮੈਂ ਸ਼ਾਇਦ ਆਪਣੇ ਆਪ ਨਾਲ ਗੱਲਾਂ ਕਰ ਰਹੀ ਸਾਂ, ਦਿੱਲੀ ਦੇ ਸੁਪਨੇ ਆਉਣ ਲਗ ਪਏ ਹਨ, ਵਾਹ ਨੀ ਕੁੜੀਏ, ਪਿੰਡ ਅਜੇ ਬੱਝਾ ਨਹੀਂ .....।

ਦਿੱਲ਼ੀ ਦਾ ਤਾਂ ਸੁਪਨਾ ਹੀ ਸੀ ਪਰ ਐਥੇ ਬਾਈ ਜੀ ਵਾਲੇ ਲੋਕਲ ਕਾਲਜ ਵਿਚ ਦਾਖਲਾ ਲੈ ਲ਼ਿਆ ਹੈ ਇਕ ਸ਼ਰਤ ਬਾਈ ਜੀ ਦੀ ਹੈ, 'ਇਹ ਆਪਣੇ ਸਾਈਕਲ ਤੇ ਜਾਵੇ ਮੈਂ ਬਿਠਾ ਕੇ ਨਹੀਂ ਲਿਜਾਵਾਂਗਾ','ਹਾਂ, ਹਾਂ ਪਰਾਏਵੇਸੀ ਵਿਚ ਫਰਕ ਪੈਂਦਾ ਹੋਏਗਾ, ਮੈਂ ਕਿਉਂ ਕਿਸੇ ਦੇ ਪਿਛੇ ਬੈਠਾਂ'। ਬਾਈ ਜੀ ਦੇ ਕੰਨ ਵਿਚ ਹਲਕਾ ਜਿਹਾ ਹੀ ਕਹਿਣਾ ਪਿਆ ਹੈ, ਜੇ ਨਰਿੰਦਰ ਕਹੇ ਤਾਂ.....?

(ਇਸਤੋਂ *ਅਗਲੇ ਵਰਕੇ ਤੇ ਰਾਕੇਸ਼ ਕੁਮਾਰ ਬਾਂਸਲ ਦਾ ਐਡਰੈਸ ਹੈ ਤੇ ਬਾਕੀ ਦਾ ਅੱਧਾ ਪੇਜ਼ ਬੇਰਹਿਮੀ ਨਾਲ ਫਾੜਿਆ ਲਗਦਾ ਹੈ, ਓਸਤੋਂ ਅਗਲਾ ਪੇਜ਼ ਖਾਲੀ ਪਿਆ ਹੈ ਤੇ ਫਿਰ ਉਸ ਲਿਖਣਾਂ ਸ਼ੁਰੂ ਕੀਤਾ ਹੈ।)*



## ਮੇਰੇ ਰੱਬ ਦੇ ਨਾਮ ਖੱਤ

ਲਿਖਦਿਆਂ ਮੇਰੇ ਹੱਥ ਕੰਬ ਰਹੇ ਹਨ, ਤੈਥੋਂ ਡਰ ਕੇ ਨਹੀਂ ਬਲਕਿ ਗੁੱਸੇ ਨਾਲ। ਮੇਰਾ ਸਾਰਾ ਵਜੂਦ ਹੀ ਕੰਬ ਗਿਆ ਹੈ ਤੇਰੀ ਕਰੋਪਦਿਲੀ ਨਾਲ, ਜਿਹਨੂੰ ਤੂੰ ਕਿਸਮਤ ਦਾ ਨਾਮ ਦਿੰਨਾਂ ਏਂ। ਮੇਰੀ ਆਤਮਾ, ਧਾਹੀਂ ਰੋ ਰਹੀ ਹੈ। ਮੈਨੂੰ ਇਹ ਵੀ ਨਹੀਂ ਪਤਾ ਕਿ ਇਹ ਕਿਹਨੂੰ, ਕੀ ਸੁਨਾਓਣਾ ਚਾਹੁੰਦੀ ਹੈ। ਤੂੰ ਤਾਂ ਬੋਲਾ ਹੈਂ ਤੇਰਿਆਂ ਕੰਨਾਂ ਵਿਚ ਤਾਂ ਖਬਰੇ ਪਿਘਲ਼ਿਆ ਸਿਕਾ ਪਇਆ ਹੋਇਆ ਹੈ, ਤੂੰ ਕਿਸੇ ਦੀ ਫਰਿਆਦ ਕੀ ਸੁਣੇਗਾ।

ਜਦੋਂ ਦੀ ਸੁਰਤ ਸੰਭਾਲੀ, ਬੀਜੀ ਤੋਂ ਸਿਰਫ ਇਹ ਹੀ ਸੁਣਿਆ ਸੀ ਤੇਰੇ ਬਾਰੇ, ਕਿ ਤੂੰ ਦਿਆਲੂ ਹੈ, ਉਦਾਰਵਾਨ ਹੈਂ,ਸਭ ਦੀ ਸੁਣਦਾ ਹੈਂ, ਸਾਰੀ ਦੁਨੀਆਂ ਤੇਰੀ ਉਦਾਰ ਦਿਲੀ ਤੇ ਰਹਿਮੋ ਕਰਮ ਤੇ ਹੀ ਚਲਦੀ ਹੈ। ਜੋ ਹੁੰਦਾ ਹੈ ਤੇਰੀ ਰਜ਼ਾ ਵਿਚ ਹੀ ਹੁੰਦਾ ਹੈ। ਕਰਨ ਕਰਉਣ ਵਾਲਾ ਤੂੰ ਖੁਦ ਹੀ ਹੈਂ, ਬੰਦਾ ਕਦੇ ਵੀ ਮੁਸੀਬਤ ਵਿਚ ਆਇਆ, ਤੈਨੂੰ ਯਾਦ ਕੀਤਾ, ਡੁਬਦੇ ਬੇੜੇ ਤੈਂ ਹੀ ਤਾਰੇ ਨੇ। ਰੁਤਾਂ ਤੇਰੀਆਂ, ਮੌਸਮ ਤੇਰੇ, ਬਹਾਰਾਂ ਤੇਰੀਆਂ, ਨਵੀਆਂ ਕਰੂੰਬਲਾਂ ਵੀ ਤੇਰੀਆਂ, ਨੇਰੀਆਂ ਝਖੜਾਂ ਤੋਂ ਬਚਾਉਣ ਵਾਲਾ ਵੀ ਤੂੰ ਤੇ ਤੇਜ਼ ਹਵਾਵਾਂ ਵਿਚ ਦੀਵਿਆਂ ਦੀ ਲੋਅ ਸਾਂਭਣ ਵਾਲਾ ਵੀ ਤੂੰ। ਸਭ ਦਾ ਤੇ ਮੇਰਾ ਮਾਲਕ ਵੀ ਤੂੰ। ਬਿਨਾਂ ਨਾਗਾ ਤੇਰਾ ਨਾਮ ਲੈ ਉਠਦੀ ਰਹੀ,ਜਾਗਦੀ ਰਹੀ, ਸੌਂਦੀ ਰਹੀ..... ਤੇ ਪਲ ਪਲ ਯਾਦ ਰਖਿਐ ਤੈਨੂੰ, ਸ਼ਰਨਜੀਤ ਨੇਂ।

ਪੜ੍ਹਾਈ ਵਿਚ ਅਛੇ ਨੰਬਰ ਆਉਂਦੇ ਰਹੇ, ਮੇਰੀ ਆਪਣੀ ਮਿਹਨਤ ਕਰਕੇ ਪਰ ਫਿਰ ਵੀ ਮੈਂ ਸਦਾ ਤੇਰਾ ਹੀ ਸ਼ੁਕਰ ਕਰਦੀ ਰਹੀ ਕਿ ਇਹ ਸਭ ਤੇਰੀ ਬਦੌਲਤ ਹੀ ਹੈ। ਮੈਨੂੰ ਬੱਸ ਇਹੀ ਸਿਖਾਇਆ ਗਿਆ ਸੀ।

ਬਾਣੀ ਪੜ੍ਹਦੀ ਤਾਂ ਮੇਰੀ ਸੋਚ ਹੋਰ ਵੀ ਡੂੰਘੀ ਹੋ ਜਾਂਦੀ। ਐ ਓਂਕਾਰਾ, ਤੂੰ ਖੰਡ,ਮੰਡਲ ਤੇ ਬ੍ਰਹਮੰਡ ਵਿਚ, ਸਭ ਵਿਚ, ਤੂੰ ਹੀ ਤੂੰ, ਜੋ ਪਸਰਿਆ, ਸਭ ਤੇਰਾ ਹੀ ਤੇਰਾ, ਜੋ ਦੇਖਿਆ ਉਹ ਵੀ ਤੇਰਾ, ਜੋ ਨਹੀਂ ਦੇਖਿਆ ਉਹ ਵੀ ਤੇਰਾ। ਮੈਂ ਸੋਚਦੀ ਸਾਂ, ਤੂੰ ਕਿੰਨਾ ਚੰਗਾ ਹੈਂ, ਰਹਿਮ ਦਾ ਕੇਂਦਰ..... ਤੇ ਤੂੰ ਮੇਰਾ ਹੈਂ।

.....ਤੇ ਲੈ ਅਜ, ਮੈਂ ਤੈਨੂੰ ਬੇਦਾਵਾ ਦਿੰਦੀ ਹਾਂ, ਕਿਉਂਕ ਤੂੰ ਕਠੋਰ ਹੈਂ, ਤਰਦੀਆਂ ਬੇੜੀਆਂ ਨੂੰ ਡੋਬਣ ਵਾਲਾ ਵੀ ਤੂੰ ਹੀ ਹੈਂ, ਦੁਨੀਆਂ ਦਾ ਹਰ ਬੁਰਾ ਕੰਮ, ਤੂਫਾਨ, ਆਫਤਤੇ ਬਾਕੀ ਬਸ ਸਭ ਕੁਝ ਦਾ ਜ਼ਿੰਮੇਦਾਰ, ਤੂੰ ਹੀ ਹੈਂ। ਉਦਾਰ ਚਿਤ ਤਾਂ ਤੂੰ ਬਿਲਕੁਲ ਹੀ ਨਹੀਂ, ਤੈਨੂੰ ਤਾਂ ਬਸ ਹੱਸਦਿਆਂ ਨੂੰ ਰੁਆਉਣਾ ਹੀ ਆਉਂਦਾ ਹੈ, ਮੇਰੀ ਹਸਦੀ ਵਸਦੀ ਦੁਨੀਆਂ ਉਜਾੜ ਤੈਨੂੰ ਕੀ ਮਿਲਿਆ। ਤੇਰੇ ਹਥ ਵਿਚ ਹੈ ਕੀ, ਮੌਤ ਦੇ ਸਕਦਾ ਏਂ ਤੇ ਆਜਾ ਕਰ ਦੇ ਕਰਾਮਾਤ, ਦੇ ਦੇ ਮੌਤ, ਮੈਂ ਤੇਰੀ ਇਸ ਭਿਆਨਕ ਦੁਨੀਆਂ ਵਿਚ ਜੀਣਾ ਹੀ ਨਹੀਂ ਚਾਹੁੰਦੀ। ਜਿਸ ਦਿਨ, ਮੇਰਾ ਵਸਦਾ ਸੰਸਾਰ, ਇਕ ਪਲ ਵਿਚ ਹੀ ਉਜਾੜ ਦਿਤਾ ਸੀ, ਜਿਸ ਦਿਨ ਭਾਪਾ ਜੀ ਤੇ ਵੀਰੇ ਦੀ ਐਕਸੀਡੈਂਟ ਵਿਚ ਮੌਤ

ਹੋਈ, ਐਨ ਉਸ ਮੌਕੇ ਮੇਰੇ ਲਈ, ਤੂੰ ਵੀ ਮਰ ਗਿਆ। ਲੋਕੋ! ਮੇਰਾ ਰੱਬ ਮਰ ਗਿਆ। ਜਾ, ਮੇਰੀ ਮੈਂ ਤੇਰੀ ਹੋਂਦ ਤੋਂ ਹੀ ਮੁਨਕਰ ਹੋ ਗਈ, ਮੈਂ ਨਾਸਤਕ ਹੋਗੀ, ਕਰ ਲੈ ਜੋ ਬਾਕੀ ਰਹਿੰਦਾ, ਕਰ ਲੈ ਖਤਮ। ਬੀਜੀ ਨੂੰ ਰੋਂਦਿਆਂ ਦੇਖ ਤੇਰਾ ਮਨ ਨਹੀਂ ਹਿੱਲ ਜਾਂਦਾ?

ਕਿਸ ਦੀਵਾਰ ਨਾਲ ਗੱਲਾਂ ਕਰੀ ਜਾ ਰਹੀ ਹਾਂ,..... ਮੈਂ ਪਾਗਲ ਹੋ ਗਈ ਆਂ, ਲੋਕੋ!

*(ਐਦੂੰ ਅਗੇ ਲ਼ਿਖੇ ਲ਼ਫਜ਼ ਮੇਰੇ ਹਨ। ਇਹਨਾਂ ਸਤਰਾਂ ਨੂੰ ਪੜਦਿਆਂ ਮੇਰਾ ਦਿਲ ਰੋ ਉਠਿਆ ਸੀ, ਉਹ ਕਿਸ ਤਕਲੀਫ਼ ਵਿਚੋਂ ਗੁਜ਼ਰੀ ਰਹੀ ਹੋਵੇਗੀ, ਅੰਦਾਜ਼ਾ ਲਗਾਉਣਾ ਹੀ ਸੰਭਵ ਨਹੀਂ। ਐਨਾਂ ਹਾਲਾਤਾਂ ਵਿਚ ਬੰਦਾ ਉਸਦੀ ਹੋਂਦ ਤਕ ਤੋਂ ਮੁਨਕਰ ਕਿਉਂ ਨਹੀਂ ਹੋ ਜਾਵੇਗਾ,ਵਿਸ਼ਵਾਸ ਬਣਾਏ ਰਖਣ ਲਈ ਰੱਬ ਦਾ ਦਿਆਲੂ ਹੋਣਾ ਲਾਜ਼ਮਨ ਹੈ। ਸਿਮਰਨ ਨਾਲ ਬਾਦ ਵਿਚ ਗਲ ਕਰਦਿਆਂ ਪਤਾ ਲਗਾ ਸੀ ਕਿ ਸ਼ਰਨਜੀਤ ਦੇ ਵਡੇ ਭਾਈ ਸੁਖਬੀਰ ਤੇ ਭਾਪਾ ਜੀ ਦੀ ਮੌਤ ਐਕਸੀਡੈਂਟ ਵਿਚ ਹੋ ਗਈ ਜਦੋਂ ਉਹ ਰਾਤ ਦੇ ਦੌ ਵਜੇ ਦੇ ਕਰੀਬ ਗੰਨਾਂ ਮਿਲ ਤੋਂ ਮੁੜ ਰਹੇ ਸਨ ਤੇ ਉਹਨਾਂ ਦੀ ਟਰਾਲੀ ਉਲਟਕੇ ਖਤਾਨ ਵਿਚ ਜਾਡਿਗੀ ਸੀ। ਭਾਪਾ ਜੀ ਦੀ ਮੌਤ ਤਾ ਥਾਏਂ ਹੀ ਹੋ ਗਈ ਤੇ ਸੁਖਬੀਰ ਨੇ ਹਸਪਤਾਲ ਜਾ ਦਮ ਤੋੜਿਆ ਸੀ। ਜਦੋਂ ਸ਼ਰਨਜੀਤ, ਨਿਰਮਲ ਬਣ ਮੈਨੂੰ ਦਿਲੀ ਮਿਲੀ ਸੀ ਓਦੋਂ ਉਹ ਨਾਸਤਕ ਬਿਲਕੁਲ ਨਹੀਂ ਸੀ,ਸਗੋਂ ਹਰ ਕੰਮ ਉਸਦੀ ਓਟ ਨਾਲ ਹੀ ਕਰਦੀ ਸੀ। ਮੈਨੂੰ ਉਸਦੇ ਖੱਤ ਵਿਚ ਰੰਜਿਸ਼ ਤੇ ਲੋਹੜੇ ਦੇ ਦਰਦ ਦੀ ਝਲਕ ਪੈਂਦੀ ਹੈ।)*

.....ਦੂਰੋਂ ਨੇੜਿਉਂ ਲੋਕ ਆਉਂਦੇ ਨੇ ਅਫਸੋਸ ਕਰਨ ਤੇ ਹਮਦਰਦੀ ਜਤਾਉਣ, ਬਹੁਤੇ ਤਾਂ ਫਰਜ਼ ਹੀ ਪੂਰਾ ਕਰਨ ਆਉਦੇ ਹਨ। 'ਚਲੋ ਮਾਲਕ ਬਿਹਤਰ ਜਾਣਦਾ,ਉਹਦੀ ਇਹੀ ਰਜ਼ਾ ਸੀ, ਭਾਣਾ ਮੰਨਣ ਦਾ ਬਲ ਬਖਸ਼ੇ'। ਐਨੇ ਭੈੜੇ ਰੱਬ ਦੇ ਪਿਛੇ ਕਿਉਂ ਪਾਗਲ ਹੋਈ ਫਿਰਦੀ ਹੈ ਦੁਨੀਆਂ!ਉਸਨੂੰ ਤਾਂ ਦੁਨੀਆਂ ਵੀ ਚੱਜ ਨਾਲ ਚਲਾਉਣੀ ਨਹੀਂ ਆਉਂਦੀ।

.....ਪੂਰੇ ਚਾਰ ਮਹੀਨੇ ਗ਼ੁਜ਼ਰ ਗਏ ਨੇ ਓਸ ਹਾਦਸੇ ਨੂੰ। ਬੀਜੀ ਨੇ ਬਹੁਤ ਰੋਣ ਧੋਣ ਤੋਂ ਬਾਅਦ ਆਪਣੇ ਆਪ ਨੂੰ ਸੰਭਾਲ ਲਿਆ ਹੈ ਪਰਮੈਨੂੰ ਤਾਂ ਲਗਦਾ ਜਿਵੇਂ ਮੇਰੇ ਸਿਰ ਵਿਚ ਕੋਈ ਬੰਬ ਫਟ ਜਾਣ ਵਾਲਾ ਹੈ, ਬੇਚਾਰਗੀ ਹਰ ਪਲ ਵਧਦੀ ਹੀ ਜਾ ਰਹੀ ਹੈ। ਤੂੰ ਹੀ, ਮੇਰਿਆ ਜ਼ਾਲਮ ਰੱਬਾ, ਦਸ, ਕਿਵੇਂ ਸੰਭਾਲਾਂ ਮੈਂ ਆਪਣੇ ਆਪ ਨੂੰ? ਜਿੰਨਾਂ ਸਮੇਟਦੀ ਹਾਂ, ਓਨਾਂ ਖਿਲਰਦਾ ਜਾਂਦੈ।

ਮਾਂ ਜਾਣਦੀ ਹੈ ਕਿ ਮਰਿਆਂ ਨਾਲ ਮਰ ਤਾਂ ਨਹੀਂ ਹੁੰਦਾ, ਜ਼ਿੰਦਗੀ ਨੂੰ ਕਿਸੇ ਨਾ ਕਿਸੇ ਬਹਾਨੇ ਅਗੇ ਤੋਰਨਾ ਹੀ ਪੈਂਦਾ ਹੈ। ਸਬਰ ਕਰ ਲਿਆ ਹੈ ਮੇਰੀ ਮਾਂ ਨੇ। ਸਿਆਣੀ ਹੈ, ਮਾੜੇ ਹਾਲਾਤਾਂ ਦਾ ਮੁਕਾਬਲਾ ਕਰਨਾ ਵੀ ਸਿਖ ਜਾਵੇਗੀ।

.....ਕੱਲੀ ਕਹਿਰੀ ਔਰਤ ਦੇਖ ਤਾਂਕੁੱਤਿਆਂ ਦਾ ਹਲਕਾਅ ਵੀ ਵਧ ਜਾਂਦਾ ਹੈ, ਰਾਲਾਂ ਚੋਣ ਲਗ ਪੈਂਦੀਆਂ ਹਨ ਪੈਰਾਂ ਤਕ। ਬੁਨਿਆਦੀ ਜਿਸਮਾਨੀ ਭੁਖ ਤੇ ਹਿਫਾਜ਼ਤਦਾਰੀ ਅਕਸਰ ਹਰ ਔਰਤ ਦੀ ਜ਼ਰੂਰਤ ਹੁੰਦੀ ਹੈ ਭਾਵੇਂ ਉਹ ਕਿਸੇ ਫਿਰਕੇ, ਰੰਗ, ਨਸਲ ਦੀ



ਹੋਵੈ। ਮਾਂ ਦੀ ਉਮਰ ਅਜੇ ਹੈਈ ਕੀ, ਸਿਰਫ ਪੈਂਤੀ ਸਾਲ। ਆਪਣੀਆਂ ਜ਼ਰੂਰਤਾਂ ਨੂੰ ਖੂਬ ਸਮਝਦੀ ਹੈ ਮੇਰੀ ਮਾਂ। ਦਰ ਦਰ ਰੁਲਣਾ ਨਹੀਂ ਚਾਹੁੰਦੀ ਉਹ। ਸਰਪੰਚ ਸਾਹਿਬ ਦੀ ਮਿਹਰਬਾਨੀ ਨਾਲ ਬਾਹਰਲੀ ਹਵੇਲੀ ਵਿਚ ਵਸੇਬਾ ਮਿਲ ਗਿਐ, ਸਰਪੰਚ ਦੀ ਬੁਢੀ ਬੇਬੇ ਦੀ ਸੇਵਾ ਦਾ ਬਹਾਨਾ ਕਾਫੀ ਹੈ ਦੁਨੀਆਂ ਲਈ। ਸਰਪੰਚ ਕਾਫੀ ਖੁਸ਼ ਹੈ, ਜਿਵੇਂ ਕੋਈ ਮਾਰ, ਮਾਰ ਲਈ ਹੋਵੇ। ਬਈ ਮਾਰ ਹੀ ਤਾਂ ਮਾਰੀ ਹੈ ਛੋਟੇ ਭਰਾ ਦੀ ਬੀਵੀ, ਜ਼ਮੀਨ ਜਾਇਦਾਦ ਸਮੇਤ ਪਨਾਹਗੀਰ ਜੋ ਬਣ ਗਈ ਹੈ। 'ਅੰਨਾਂ ਕੀ ਭਾਲੇ, ਦੋ ਅੱਖਾਂ' ਹਾਦਸਾ ਉਹਦੇ ਤਾਂ ਵਰ ਆ ਗਿਐ, ਉਤੋਂ ਉਤੋਂ ਔਰਤਾਂ ਵਰਗੀਆਂ ਫਫੇਕੁਟਣੀਆਂ ਉਸ ਨੂੰ ਬਥੇਰੀਆਂ ਕਰਨੀਆਂ ਆਉਦੀਆਂ ਹਨ, 'ਸ਼ਰਨ ਬੇਟੀ, ਮੈਨੂੰ ਤਾਇਆ ਨਹੀਂ ਆਪਣਾ ਬਾਪ ਹੀ ਸਮਝੀਂ, ਕਦੇ ਕਿਸੇ ਕਿਸਮ ਦੀ ਜ਼ਰੂਰਤ ਹੋਵੇ ਝਿਜਕੀਂ ਨਾ, ਬੇਟਾ'।..... ਮੈਂ ਆਪਣੇ ਮਨ ਵਿਚ ਹੀ ਕਹਿੰਦੀ ਹਾਂ, 'ਮੇਰੇ ਪਿਆਰੇ ਸਰਪੰਚ ਤਾਇਆ ਜੀ ਸਾਹਿਬ, ਪਹਿਲ਼ਾਂ ਮੇਰੀ ਮਾਂ ਦੀਆਂ ਜ਼ਰੂਰਤਾਂ ਤਾਂ ਪੂਰੀਆਂ ਕਰ ਲਵੋ'। ਮੇਰਾ ਪੂਰੇ ਦਾ ਪੂਰਾ ਜ਼ਿਹਨ ਕੁੜਤਣ ਨਾਲ ਭਰਿਆ ਗਿਆ ਹੈ।

ਤਾਈ ਜੀ ਨੇ ਪਹਿਲ਼ਾਂ ਮਾੜਾ ਮੋਟਾ ਬੁਰਾ ਜ਼ਰੂਰ ਮਨਾਇਆ ਪਰ ਮੇਰੀ ਮਾਂ ਨੇ ਬਾਕੀ ਉਮਰ ਬਾਂਝ ਰਹਿਣ ਦਾ ਵਚਨ ਜੋ ਦੇ ਦਿਤਾ, ਸੋ ਹੁਣ ਜ਼ਮੀਨ ਦੀਆਂ ਵੰਡੀਆਂ ਦਾ ਖਤਰਾ ਹੀ ਨਹੀਂ ਰਿਹਾ। ਸਰਪੰਚ ਦੇ ਸੁਭਾਅ ਨੂੰ ਤਾਈ ਜੀ ਭੁਲੇ ਨਹੀਂ, ਕਹਿੰਦੇ ਹਨ, 'ਕੁੱਤੇ ਦੇ ਮੂੰਹ ਬਾਰਹਲੀ ਹੱਡੀ ਲਗ ਜਾਵੇ ਤਾਂ ਉਹ ਘਰ ਟਿਕਦਾ ਨਹੀਂ'। ਸ਼ਾਇਦ ਇਹ ਹੀ ਸੋਚਦੇ ਨੇ ਕਿ ਘਰ ਦੀ ਇਜ਼ਤ ਘਰ ਹੀ ਰਹਿ ਜਾਵੇ ਤਾਂ ਹੋਰ ਕੀ ਚਾਹੀਦਾ ਹੈ। ਜੱਟ ਸਦਾ ਦੂਜੇ ਦੀ ਜ਼ਮੀਨ ਹੜਪਣ ਲਈ ਸਦਾ ਤਿਆਰ ਰਹਿੰਦਾ ਹੈ ਖਾਸ ਕਰ ਸ਼ਰੀਕ ਦੀ ਜ਼ਮੀਨ।

.....ਮਾਂ ਨੇ ਇਤਿਹਾਸ ਦਾ ਨਵਾਂ ਪੰਨਾ ਪਲਟ ਲਿਆ ਹੈ, ਪੁਰਾਣੀਆਂ ਯਾਦਾਂ ਇਕ ਖੂੰਜੇ ਦਬਾ ਦਿਤੀਆਂ ਹਨ। ਕਹਿੰਦੀ ਹੈ ਬਾਕੀ ਰਹੀ ਉਮਰ ਲੋਕ ਭਲਾਈ ਵਿਚ ਲਗਾਏਗੀ, ਸਰਪੰਚ ਦੇ ਨਾਲ ਰਹਿ, ਲੀਡਰੀ ਦਾ ਭੂਤ ਵੀ ਆ ਸਵਾਰ ਹੋਇਆ ਲਗਦਾ ਹੈ। ਚਲੋ, ਉਸਦੀ ਖੁਸ਼ੀ।

ਤਾਇਆ ਜੀ, ਜ਼ਬਾਨੋਂ ਔਖਾ ਨਿਕਲਦਾ ਹੈ ਅਜਕਲ, ਹੁਣ ਉਹ ਮੇਰੇ ਲਈ ਸਰਪੰਚ ਸਾਹਿਬ ਹੀ ਹਨ ਬੱਸ। ਉਹਨਾਂ ਮੇਰੇ ਨਾਲ ਕੋਈ ਮਾੜਾ ਤਾਂ ਨਹੀਂ ਕੀਤਾ ਤੇ ਓਦਾਂ ਵੀ ਹਰ ਵਕਤ 'ਬੇਟੀ ਬੇਟੀ' ਕਹਿ ਕੇ ਬੁਲਾਉਂਦੇ ਹਨ ਪਰ ਪਤਾ ਨਹੀਂ ਕਿਉਂ, ਉਹ ਮੈਨੂੰ ਚੰਗੇ ਨਹੀਂ ਲਗਦੇ। ਸ਼ਾਇਦ ਉਹਨਾਂ ਦਾ ਭਾਪਾ ਜੀ ਦੀ ਜਗਾਹ ਲ਼ੈਣਾ ਮੈਨੂੰ ਚੁਭਦਾ ਹੈ। ਮਾਂ ਜੋ ਕਰੇ ਉਹਦੀ ਮਰਜ਼ੀ ਪਰ ਮੈਂ ਭਾਪਾ ਜੀ ਦਾ ਪਿਆਰ ਅਤੇ ਅਧਿਕਾਰ, ਕਿਸੇ ਹੋਰ ਨੂੰ ਨਹੀਂ ਸੌਂਪ ਸਕਦੀ।

ਮਾਂ, ਗਲਤ ਕਰ ਰਹੀ ਹੈ ਜਾਂ ਠੀਕ ਇਹ ਫੈਸਲਾ ਮੈਥੋਂ ਨਹੀਂ ਹੋ ਰਿਹਾ। ਜਦੋਂ ਇਸ ਬਾਰੇ ਚ'ਸੋਚਦੀ ਹਾਂ ਤਾਂ ਇਕ ਸ਼ਰਨਜੀਤ ਮੇਰੇ ਸ਼ੀਸ਼ੇ ਸਾਹਮਣੇ ਆ ਖੜਦੀ ਹੈ ਤੇ ਮੈਨੂੰ ਨਸੀਅਤਾਂ ਕਰਦੀ ਹੈ, 'ਮਾਂ ਸਿਆਣੀ ਨਿਕਲੀ, ਦਰ ਦਰ ਨਹੀਂ ਫਿਰਨਾ ਪਿਆ, ਸਹਾਰਾ

ਤਾਂ ਚਾਹੀਦਾ ਹੀ ਹੁੰਦਾ ਹੈ ਹਰ ਔਰਤ ਨੂੰ। ਮੀਂਹ ਹਨੇਰੀ ਝਖੜ ਝੇੜੇ ਤਾਂ ਆਉਂਦੇ ਹੀ ਰਹਿੰਦੇ ਹਨ ਜ਼ਿੰਦਗੀ ਵਿਚ ਤੇ ਸਾਥ ਬਿਨਾਂ ਇਹਨਾਂ ਨੂੰ ਇਕੱਲਿਆਂ ਝੇਲਣਾ ਬਹੁਤ ਕਠਨ ਹੁੰਦਾ ਹੈ। ਤੂੰ ਜਵਾਨ ਹੋ ਗਈ ਏਂ ਤੇ ਪੜ ਲਿਖ ਵੀ ਲਿਐ, ਆਪਣਾ ਭਾਰ ਆਪ ਚੁਕਣਾ ਸਿਖ। ਉਸਦੀ ਆਪਣੀ ਜ਼ਿੰਦਗੀ ਹੈ, ਜੀਏ ਜਿਵੇਂ ਉਹਨੂੰ ਅੱਛਾ ਲਗੇ। ਹਰ ਕੋਈ ਦੂਜੇ ਤੋਂ ਕੁਰਬਾਨੀਆਂ ਦੀ ਹੀ ਆਸ ਕਿਉਂ ਰਖਦਾ ਹੈ?ਹਿੰਮਤ ਵਾਲ਼ੀ ਹੈ, ਹਾਲਾਤ ਨਾਲ ਫੈਸਲਾ ਕਰ ਚੁਕੀ ਹੈ, ਰੋਇਆਂ ਕੋਈ ਵਾਪਸ ਤਾਂ ਨਹੀਂ ਆ ਜਾਂਦਾ ਤੇ ਮਰਿਆਂ ਨਾਲ ਮਰ ਵੀ ਨਹੀਂ ਹੁੰਦਾ'। ਤੇ ਦੂਜੇ ਹੀ ਪਲ ਇਕ ਹੋਰ ਮੇਰਾ 'ਮੈਂ' ਦਿਲ ਦੇ ਸ਼ੀਸੇ ਸਾਹਮਣੇ ਆਣ ਖਲੋਂਦਾ ਹੈ ਤੇ ਮੇਰੇ ਖਿਆਲਾਂ ਦੀ ਲੜੀ ਨੂੰ ਝੰਜੋੜਦਾ ਹੋਇਆ ਕਹਿੰਦਾ ਹੈ, 'ਮੁਸੀਬਤ ਦੋਵਾਂ ਤੇ ਇਕੋ ਜਿਹੀ ਆਈ ਸੀ, ਇਕ ਦੂਜੀ ਦਾ ਸਹਾਰਾ ਬਣ ਵੀ ਤਾਂ ਰਿਹਾ ਜਾ ਸਕਦਾ ਸੀ, ਸਬਰ ਵਿਚ ਵੀ ਬਹੁਤ ਗੁਣ ਹੁੰਦੇ ਹਨ। ਘਰ ਘਾਟ ਛਡ ਪਨਾਹਗੀਰ ਬਣ ਜਾਣਾ ਕਿਥੋਂ ਦੀ ਸਿਆਣਪ ਹੈ। ਕੋਈ ਲੋਕ ਲਾਜ ਦਾ ਵੀ ਖਿਆਲ ਕਰਨਾ ਚਾਹੀਦਾ ਹੈ ਬੰਦੇ ਨੂੰ'। ਖੈਰ, ਮਾਂ ਜੋ ਤੁਹਾਨੂੰ ਅੱਛਾ ਲਗੇ, ਉਹੀ ਠੀਕ ਹੈ ਮੇਰੇ ਲਈ ਵੀ; ਬਹੁਤਾ ਸੋਚਦੀ ਹਾਂ ਤਾਂ ਦਿਮਾਗ ਫਟਣ ਲਗਦਾ ਹੈ।

ਵੈਸੇ ਤਾਂ ਮੈਂ ਸਰਪੰਚ ਦੇ ਲੜਕੇ ਦੀ ਚਚੇਰੀ ਭੈਣ ਲਗਦੀ ਹਾਂ ਤੇ ਹੁਣ ਮਾਂ ਦੇ ਸਰਪੰਚ ਸਾਹਿਬ ਦੀ ਪਨਾਹ ਵਿਚ ਆ ਜਾਣ ਨਾਲ ਤਾਂ ਇਹ ਭੈਣ ਭਰਾ ਦਾ ਰਿਸ਼ਤਾ ਹੋਰ ਵੀ ਗੂੜਾ ਹੋ ਜਾਣਾ ਚਾਹੀਦਾ ਸੀ ਪਰ ਉਸ ਵਿਗੜੀ ਖੋਂਪੜੀ ਦੇ ਪਲੇ ਇਹ ਗਲ ਕਿਥੇ ਪੈਂਦੀ ਹੈ ਜਦੋਂ ਵੀ ਮੇਰੀ ਕੰਨੀ ਦੇਖਦਾ ਹੈ ਰਾਲ਼ਾਂ ਚੋਂਦੀਆਂ ਸਾਫ ਨਜ਼ਰ ਆਉਂਦੀਆਂ ਹਨ। ਕਿੰਨਾਂ ਬੇਸਵਾਦ ਜਿਹਾ ਲੜਕਾ ਹੈ ਇਹ।

.....ਸਤਬੀਰ ਬਾਈਦੀ ਯਾਦ ਬਹੁਤ ਆਉਂਦੀ ਹੈ। ਉਸਨੂੰ ਸਾਫ ਸੁਥਰਾ ਰਹਿਣਾ ਤੇ ਰਖਣਾ ਖੂਬ ਆਉਂਦਾ ਸੀ, ਉਹ ਹਰ ਚੀਜ਼ ਨੂੰ ਤਰੀਕੇ ਅਤੇ ਠਿਕਾਣੇ ਸਿਰ ਰਖਦਾ। ਆਪਣੇ ਨਵੇਂ ਸਾਈਕਲ ਨੂੰ ਵੀ ਖੂਬ ਲਿਸ਼ਕਾ ਕੇ ਰਖਦਾ, ਕਿਸੇ ਨੂੰ ਦਿੰਦਾ ਨਹੀਂ ਸੀ ਪਰ ਮੈਂ ਕਦੇ ਕਦੇ ਜਾਣ ਬੁਝ ਕੇ ਉਹਨੂੰ ਖਿਝਾਉਣ ਲਈ ਕਹਿੰਦੀ 'ਅਜ ਮੈਂ ਤੇਰਾ ਸਾਈਕਲ ਲੈ ਚਲ਼ੀ ਆਂ ਤੇ ਅਗਿਉਂ ਉਹ, 'ਸ਼ਰਨਜੀਤ ਦੀ ਬੱਚੀ, ਦੇਖੀਂ ਜੇ ਹਥ ਲਾਇਆ ਤਾਂ', ਤੇ ਗੱਲ ਵਧਦਿਆਂ, ਮੇਰਾ ਉਸਦੀ ਗਰਲ ਫਰੈਂਡ ਦਾ ਰਾਜ਼ ਬੀਜੀ ਤੋਂ ਲੁਕਾਉਣ ਤਕ ਪੁਹੁੰਚ ਜਾਂਦੀ ਤੇ ਆਖਰ ਜਿਤ ਮੇਰੀ ਹੀ ਹੁੰਦੀ,ਉਸ ਵਿਚਾਰੇ ਨੂੰ ਹਥਿਆਰ ਸਿਟਣੇ ਹੀ ਪੈਂਦੇ। ਮੈਨੂੰ ਉਸਦਾ ਤਰਸਯੋਗ ਚਿਹਰਾ ਦੇਖ ਬਹੁਤ ਤੇਹ ਆਉਣ ਲਗਦਾ ਤੇ ਫਿਰ ਉਸ ਦਿਨ ਉਸਦੇ ਸਾਰੇ ਕੰਮ ਭਜ ਭਜ ਕਰਦਿਆਂ ਮੈਨੂੰ ਅੱਛਾ ਲਗਦਾ। ਅਜ ਮੈਂ ਉਸਦਾ ਸਾਈਕਲ ਚੁਕ ਕੇ ਬੇ ਮਕਸਦ ਸ਼ਹਰਵਲ ਤੁਰ ਪਈ ਹਾਂ। ਓਹੀ ਪੁਰਾਣਾ ਰੌਟੀਨ, ਸਾਇਕਿਲ ਨੂੰ ਸ਼ੇਰੇ ਪੰਜਾਬ ਢਾਬੇ ਦੇ ਸਟੈਂਡ ਤੇ ਰਖਿਆ, ਬਸ ਪਕੜੀ ਤੇ ਆਪਣੇ ਆਪ ਨੂੰ ਲੁਧਿਆਣੇ ਦੇ ਚੌੜਾ ਬਾਜ਼ਾਰ ਵਿਚ ਘੁੰਮਦਿਆ ਪਾਇਆ। ਮੈਂ ਐਥੇ ਕੀ ਲੈਣ ਆਈ ਹਾਂ ਮੈਨੂੰ ਨਹੀਂ ਪਤਾ। ਗਾਲਿਬ ਵੀ ਸ਼ਾਇਦ ਕਿਸੇ ਐਸੀ ਹੀ ਕੈਫੀਅਤ ਵਿਚੋਂ ਗੁਜ਼ਰਿਆ ਹੋਵੇਗਾ ਤਦੇ ਤਾਂ ਉਸਨੂੰ ਕਹਿਣਾ ਪਿਆ ਹੋਏਗਾ, 'ਦੁਨੀਆਂ ਮੇਂ ਹੂੰ ਦੁਨੀਆਂ ਕਾ ਤਲਬਗਾਰ ਨਹੀਂ ਹੂੰ,



ਬਾਜ਼ਾਰ ਸੇ ਗੁਜ਼ਰਾ ਹੂੰ ਖਰੀਦਾਰ ਨਹੀਂ ਹੂੰ'। ਗਾਲਿਬ ਦਾ ਬਾਜ਼ਾਰ ਕੋਈ ਵੀ ਹੋਵੇ, ਮੇਰਾ ਬਾਜ਼ਾਰ ਤਾਂ ਐਸ ਵੇਲੇ ਬੇਮਾਅਨਾਂ 'ਚੌੜਾ ਬਾਜ਼ਾਰ' ਦੀ ਫੇਰੀ ਹੀ ਹੈ। ਇਕ ਦੁਕਾਨ ਚੋਂ ਦੂਜੀ, ਦੁਕਾਨ ਦਾਰ ਵੀ ਜਾਣ ਲੈਂਦਾਂ ਹੈ ਕਿ ਕਿਹੜਾ ਸਿਰਫ ਗੁਆਚ ਕੇ ਉਸਦੀ ਦੁਕਾਨ ਵਿਚ ਆ ਵੜਿਆ ਹੈ। ਕਿਤਾਬਾਂ ਵਾਲੀ ਦੁਕਾਨ ਦੇ ਅੰਦਰ ਵੜਦਿਆਂ ਹੀ ਸਕੂਨ ਮਿਲਦਾ ਹੈ, ਕਿੰਨੀਆਂ ਹੀ ਕਿਤਾਬਾਂ ਵਿਚ ਹੱਥ ਮਾਰਨ ਬਾਦ ਵਾਰਿਸ ਸ਼ਾਹ ਦੀ ਅਸਲੀ ਹੀਰ ਲ਼ੈ ਕੇ ਘਰ ਮੁੜਨਾ ਸ਼ੁਰੂ ਕੀਤਾ ਹੈ।

ਸ਼ੇਰੇ ਪੰਜਾਬ ਢਾਬੇ ਵਾਲੇ ਅੱਛੀ ਤਰਾਂ ਜਾਣਦੇ ਹਨ ਮੈਨੂੰ, ਬਾਈ ਤੇ ਭਾਪਾ ਜੀ ਅਕਸਰ ਇਥੇ ਆਉਂਦੇ ਹੁੰਦੇ ਸਨ ਤੇ ਲੁਧਿਆਣੇ ਜਾਣ ਲਗਿਆਂ ਅਸੀਂ ਆਪਣੇ ਸਾਈਕਲ ਇਥੇ ਹੀ ਰਖਦੇ ਆਂ। ਬਹਿਰੇ ਨੂੰ ਬੇਧਿਆਨੀ ਜਿਹੀ ਨਾਲ ਆਰਡਰ ਦੇ ਕੇ ਮੈਂ ਇਕ ਕੋਨੇ ਵਿਚ ਬੈਠ ਗਈ, ਸੋਚਾਂ ਸੋਚਦੀ ਦਾ ਦਿਮਾਗ ਪਾਗਲ ਹੋਣ ਨੂੰ ਹੈ, ਮੁਸਤਕਬਿਲ ਬਹੁਤ ਬਲੀਕ ਜਿਹਾ ਨਜ਼ਰ ਆ ਰਿਹਾ ਹੈ। ਚਾਨਣ ਦੀ ਕਿਰਨ ਕੋਈ ਨਜ਼ਰ ਹੀ ਨਹੀਂ ਆ ਰਹੀ, ਪੜ੍ਹਨ ਦਾ ਵੀ ਕੋਈ ਖਾਸ ਮਨ ਨਹੀਂ ਬਣ ਰਿਹਾ। ਕੀ ਕਰਾਂ, ਕਿਧਰ ਨੂੰ ਜਾਵਾਂ? ਢਾਬੇ ਦੇ ਮਾਲਕ ਗੁਰਨਾਮ ਅੰਕਲ, ਕਦੋਂ ਮੇਰੇ ਸਾਹਮਣੇ ਆਕੇ ਬੈਠ ਗਏ ਮੈਨੂੰ ਪਤਾ ਹੀ ਨਹੀਂ ਲਗਾ, ਬਹੁਤ ਅੱਛੇ ਤੇ ਸਚੇ ਇਨਸਾਨ ਹਨ, ਭਾਪਾ ਜੀ ਨਾਲ ਕਾਫੀ ਮਿਤਰਤਾ ਸੀ।'ਸ਼ਰਨਜੀਤ, ਮੈਂ ਤੇਰੇ ਭਾਪਾ ਜੀ ਦੇ ਐਕਸੀਡੈਂਟ ਬਾਰੇ ਤੇਰੇ ਨਾਲ ਦੋ ਗਲਾਂ ਕਰਨੀਆਂ ਚਾਹੁੰਦਾਂ ਜੇ ਤੂੰ ਮਾਈਂਡ ਨਾ ਕਰੇਂ ਤਾਂ'।

'ਹਾਂ ਅੰਕਲ ਜੀ ਕਹੋ?' ਲੋਕਾਂ ਕੋਲੋਂ ਐਨਾਂ ਸੁਣ ਚੁਕੀ ਹਾਂ ਕਿ ਕੋਈ ਕੁਛ ਵੀ ਕਹੇ, ਕੀ ਫਰਕ ਪੈਂਦਾ ਹੈ ਹੁਣ, ਪਰ ਅੰਕਲ ਜੀ ਦੀ ਆਵਾਜ਼ ਵਿਚ ਮੈਨੂੰ ਕਾਫੀ ਕਨਸਰਨ ਨਜ਼ਰ ਆਇਆ ਸੀ।

'ਸ਼ਰਨਜੀਤ, ਜਿਥੇ ਭਾਈ ਸਾਹਿਬ ਹੋਰਾਂ ਦਾ ਐਕਸੀਡੈਂਟ ਹੋਇਆ ਸੀ ਉਹ ਜਗਾ ਐਥੋਂ ਬਸ ਪੰਜ ਕੁ ਮਿੰਟ ਤੇ ਆ, ਤੂੰ ਮੇਰੇ ਨਾਲ ਆ, ਮੈਂ ਜੀਪ ਕਢਦਾਂ, ਤੂੰ ਜਦ ਤਕ ਖਾਣਾ ਖਾ ਲੈ'।

.....ਮੈਂ ਉਹਨਾਂ ਨਾਲ ਉਸ ਜਗਾਹ ਦਾ ਦੌਰਾ ਕੀਤਾ, ਚੰਦ ਇਕ ਦਰਖਤਾਂ ਦੀਆਂ ਟੁਟੀਆਂ ਟਾਹਣੀਆਂ ਤੋ ਸਿਵਾ ਹੋਰ ਉਥੇ ਕੁਝ ਵੀ ਨਹੀਂ ਸੀ, ਅੰਕਲ ਗੁਰਨਾਮ ਜੀ ਨੂੰ ਪੂਰਾ ਯਕੀਨ ਸੀ ਕਿ ਐਕਸੀਡੈਂਟ ਹੋਇਆ ਨਹੀਂ, ਕਰਵਾਇਆ ਗਿਆ ਹੈ। ਫਿਰ ਤੋਂ ਸੋਚਣ ਲਗੇ ਕਿਸਨੂੰ ਕੀ ਫਾਇਦਾ ਹੋ ਸਕਦਾ ਹੈ। ਐਸੀਆਂ ਕਹਾਣੀਆਂ ਮੈਂ ਪਹਿਲਾਂ ਵੀ ਸੁਣ ਚੁਕੀ ਹਾਂ। ਸੋਚਦੀ ਹਾਂ, ਜਾਣ ਵਾਲੇ ਸਾਥ ਛਡ ਗਏ ਹਨ ਸਦਾ ਲਈ, ਹੁਣ ਤਾਂ ਬਸ ਗੱਲਾਂ ਹੀ ਕਰਨ ਨੂੰ ਰਹਿ ਗਈਆ ਹਨ। ਕਿਸੇ ਨੂੰ ਕੋਈ ਫਾਇਦਾ ਹੋਵੇ, ਪਿਆ ਹੋਵੇ, ਮੈਨੂੰ ਤਾਂ ਘਾਟਾ ਹੀ ਘਾਟਾ ਹੀ ਨਜ਼ਰ ਆ ਰਿਹਾ ਹੈ।

'ਅੰਕਲ ਜੀ, ਚਲੋ ਚਲੀਏ, ਮਨ ਘਬਰਾਉਂਦਾ ਐ। ਪੁਲੀਸ ਨੇ ਕੇਸ ਠੱਪਣ ਨੂੰ ਜ਼ਰਾ ਦੇਰ ਨਹੀਂ ਲਾਈ..... ਮੇਰੇ ਵਿਚ ਲੜਣ ਦੀ ਹਿੰਮਤ ਕਿਥੇ'। ਬਹੁਤ ਥੱਕ ਟੁਟ ਕੇ ਘਰ ਪਹੁੰਚੀ ਹਾਂ, ਮਾਂ ਅਜੇ ਹਵੇਲ਼ੀ ਹੀ ਸਰਪੰਚ ਸਾਹਿਬ ਦੀ ਕੰਪਨੀ ਇੰਨਜਾਏ ਕਰ ਰਹੀ

ਹੋਵੇਗੀ ਤੇਰਾਜਨੀਤੀ ਸਿਖਣ ਦੀ ਕੋਸ਼ਸ਼ ਕਰ ਰਹੀ ਹੋਵੇਗੀ।

ਮੈਨੂੰ ਲਗਦਾ ਹੈ ਕਿ ਮੈਂ ਪਾਗਲ ਹੁੰਦੀ ਜਾ ਰਹੀ ਹਾਂ, ਮੇਰਾ ਆਪਾ ਮੇਰੇ ਨਾਲ ਗੱਲਾਂ ਪਿਆ ਕਰਦਾ ਜਾਪਦਾ ਹੈ ਤੇ ਸਵਾਲ ਕਰਦਾ ਹੈ, 'ਐਹ ਤੈਨੂੰ ਕੀ ਹੁੰਦਾ ਜਾ ਰਿਹਾ ਐ ਅੜੀਏ, ਐਨੀ ਕੁੜੱਤਣ ਤੂੰ ਕਿਥੋਂ ਲੈ ਆਈ ਐਂ। ਤੇਰੀ ਤਾਂ ਲੋਕ ਮਿਸਾਲ ਦਿਆ ਕਰਦੇ ਸਨ ਕਿ ਲੜਕੀ ਨੂੰ ਬੋਲਣ ਦਾ ਕਿੰਨਾ ਸਲੀਕਾ ਹੈ, ਬੋਲਦੀ ਤਾਂ ਮੂੰਹ ਚੋਂ ਫੁਲ ਕਿਰਦੇ। ਤੇ ਅਜ ਕਿੰਨਾਂ ਗੰਦਾ ਬੋਲਣ ਲਗ ਪਈ।..... ਐਨੀ ਕੁੜਤਣ .....ਐਨਾ ਰੁਖਾਪਨ, ਕਿਸੇ ਦਾ ਕੀ ਦੋਸ਼?ਮਾਂ ਵਿਚ ਨੁਕਸ ਕਢਦੀ ਹੈਂ, ਕੀ ਕਰੇ ਉਹ ਤੇਰੇ ਸਿਰਹਾਣੇ ਬੈਠ ਕੀਰਨੇ ਪਾਉਂਦੀ ਰਹੇ। ਆਖਰ ਤੂੰ ਚਾਹੁੰਨੀ ਹੀ ਕੀ ਹੈਂ ਤੇ ਹੁਣ ਤਾਂ ਰਬ ਨੂੰ ਵੀ ਮਾਫ ਨਹੀਂ ਕੀਤਾ। ਤੈਨੂੰ ਕੀ ਹੋ ਗਿਆ ਹੈ ਸੁਧਰ ਜਾ, ਅਜੇ ਥੋੜਾ ਮੌਕਾ ਬਚਿਆ ਐ.....ਨਹੀਂ ਤਾਂ ਸੰਗਲ ਲਗਦਿਆਂ ਦੇਰ ਨਹੀਂ ਲਗਣੀ'।

ਮੇਰਾ ਅੰਦਰਲਾ ਮੈਨੂੰ ਕੋਸਦਾ ਹੈ। ਬਸ ਚਾਨਣ ਹੋ ਗਿਆ ਹੈ, ਮੈਂ ਇਸ ਤਰਾਂ ਦੀ ਬਣਕੇ ਨਹੀਂ ਜੀਅ ਸਕਦੀ। ਪੁਰਾਣੀ ਸ਼ਰਨਜੀਤ, ਜੋ ਜ਼ਿੰਦਗੀ ਦੀਆਂ ਕਦਰਾਂ ਕੀਮਤਾਂ ਨੂੰ ਖੂਬ ਪਹਿਚਾਣਦੀ ਹੈ, ਨੂੰ ਵਾਪਸ ਮੁੜਨਾ ਹੋਏਗਾ ਤੇ ਰੱਬ ਜੀ ਤੋਂ ਵੀ ਸੌਰੀ ਮੰਗਣੀ ਹੋਏਗੀ।

.....ਅਜ ਮੈਂ ਬਗੈਰ ਕਿਸੇ ਨੂੰ ਦਸਿਆਂ ਗੁਰਦਵਾਰੇ ਜਾਕੇ ਰੱਬ ਨਾਲ ਸਮਝੌਤਾ ਕਰ ਆਈ ਹਾਂ ਤੇ ਮੇਰੇ ਸਿਰ ਤੇ ਸ਼ਾਇਦ ਪੰਜ ਰੁਪਏ ਦਾ ਮੰਨਤ ਦਾ ਭਾਰ ਸੀ ਉਹ ਵੀ ਲਾਹ ਆਈ ਹਾਂ। ਉਹ ਮੈਨੂੰ ਹੋਰ ਤੰਗ ਨਹੀਂ ਕਰੇਗਾ ਤੇ ਮੈਂ ਉਸਦੀ ਹਸਤੀ ਨੂੰ ਚੈਲੈਂਜ ਨਹੀਂ ਕਰਾਗੀ। ਸੌਰੀ ਰੱਬ ਜੀ ਮੈਨੂੰ ਮੁਆਫ ਕਰ ਦੇਈਓ!......... ਵਕਤ ਆ ਗਿਆ ਹੈ ਜ਼ਿੰਦਗੀ ਨੂੰ ਕੋਈ ਤਰਕੀਬ ਦੇਣ ਦਾ, ਇਸਤਰਾਂ ਹਰ ਵਕਤ ਖਲਾਅ ਵਿਚ ਲਟਕਦਿਆ ਤਾਂ ਜੀਇਆ ਨਹੀਂ ਜਾ ਸਕਦਾ ਤੇ ਕਿਸੇ ਪਾਸਿਉਂ ਮਦਦ ਦੀ ਆਸ ਰਖਣੀ ਆਪਣੀ ਹੀ ਕਮਜ਼ੋਰੀ ਨੂੰ ਬੜਾਵਾ ਦੇਣਾ ਹੈ। ਵੈਸੇ ਵੀ ਕਿਹਦੇ ਪਾਸ ਵਕਤ ਹੈ, ਰੁਕੇ ਤੇ ਮੇਰੀਆ ਕਹਾਣੀਆਂ ਸੁਣੇ।

ਮੈਂ ਜਾਣਦੀ ਹਾਂ ਕਿ ਯਾਦਾਂ ਤੋਂ ਦੂਰ ਭਜਿਆ ਨਹੀਂ ਜਾ ਸਕਦਾ ਪਰ ਫਿਰ ਵੀ, ਜਾਣੇ ਪਹਿਚਾਣੇ ਰਸਤਿਆਂ ਤੋਂ ਥੋੜਾ ਪਰ੍ਹਾਂ ਹੋ ਜਾਣ ਨਾਲ, ਕੁਛ ਤਾਂ ਫਰਕ ਜ਼ਰੂਰ ਪੈਂਦਾ ਹੋਵੇਗਾ। ਕੁਝ ਸਮੇਂ ਲਈ ਪੰਜਾਬ ਤੋਂ ਬਾਹਰ ਰਹਿਣ ਦਾ ਖਿਆਲ ਦਿਲ ਨੂੰ ਜਚਣ ਲਗਾ ਹੈ, ਕਿਉਂ ਨਾਂ ਰਾਕੇਸ਼ ਭਾਈ ਸਾਹਿਬ ਪਾਸ ਕਿਰਾਏ ਤੇ ਰਹਿ ਲਿਆ ਜਾਵੇ। ਦਿੱਲੀ ਦੀ ਪੜਾਈ ਦਾ ਮਿਆਰ ਵੀ ਪੰਜਾਬ ਤੋਂ ਕਿਤੇ ਅਗੇ ਹੈ। ਅੱਛਾ, ਮਾਂ ਤੋ ਇਜ਼ਾਜਤ ਮੰਗਣੀ ਤਾਂ ਲਾਜ਼ਮੀ ਹੈ।

ਤਿੰਨ ਦਿਨ ਗੁਜ਼ਰ ਗਏ ਹਨ ਮਾਂ ਦੇ ਦਰਸ਼ਨ ਹੋਇਆਂ, ਵਿਚਾਰੀ ਦੀ ਮਸਰੂਫੀਅਤ ਹੀ ਐਨੀ ਵਧ ਗਈ ਹੈ, ਘਰ ਭਲਾਈ ਨਾਲੋਂ ਲੋਕ ਭਲਾਈ ਨੂੰ ਜ਼ਿਆਦਾ ਤਰਜੀਅ ਦਿਤੀ ਜਾਂਦੀ ਹੈ। ਵੈਸੇ ਵੀ ਨਵੇਂ ਰਿਸਤੇ, ਨਵੀਆਂ ਜ਼ਿੰਮੇਵਾਰੀਆਂ ਅਕਸਰ ਪਿਆਰੀਆਂ ਲਗਦੀਆਂ ਹਨ, ਪਹਿਲੇ ਪਹਿਲ।



ਹਿੰਮਤ ਕਰਕੇ ਮੈਂ ਵੀ ਮਾਂ ਦੇ ਦਰਬਾਰ ਵਿਚ ਹਾਜ਼ਰ ਹੋ ਗਈ ਹਾਂ, ਸੋਚਿਆ ਸੀ ਬਹਿਸ ਬਹਿਸਈਆ ਹੋਵੇਗਾ, ਮਨਾਂ ਕਰਨਗੇ, ਮੈਂ ਰੋਵਾਂ ਕੁਰਲਾਵਾਂਗੀ, 'ਮੇਰੇ ਮੁਸਤਕਬਿਲ ਦਾ ਤਾਂ ਖਿਆਲ ਕਰੋ, ਵਗੈਰਾ ਵਗੈਰਾ। ਪਰੰਤੂ ਐਸਾ ਕੁਛ ਵੀ ਨਹੀਂ ਹੋਇਆ, ਮੇਰੇ ਪਿਆਰੇ ਮਾਂ ਜੀ ਨੇ ਬਿਨਾਂ ਕੋਈ ਉਜਰ ਕੀਤਿਆਂ, 'ਹਾਂ' ਕਰ ਦਿਤੀ ਹੈ, 'ਸ਼ਰਨ ਹੁਣ ਤੈਂ ਆਪਣੀ ਜ਼ਿੰਦਗੀ ਦੇ ਫੈਸਲੇ ਖੁਦ ਕਰਨੇ ਨੇ',ਕਹਿ ਉਹਨਾਂ ਮੈਨੂੰ ਦਿਲੀ ਜਾਣ ਦੀ ਇਜ਼ਾਜ਼ਤ ਦੇ ਦਿਤੀ ਹੈ। ਹੁਣ ਮੈਂ ਖੁਦ ਦੁਬਿਦਾ ਵਿਚ ਫਸ ਗਈ ਆਂ ਕਿ ਕੀ ਇਹ ਦਿਲੀ ਚਲੇ ਜਾਣ ਦਾ ਮੇਰਾ ਫੈਸਲਾ ਦਰੁਸਤ ਵੀ ਹੈ ਜਾਂ ਨਹੀਂ। ਨਵੀਂ ਥਾਂ ਹੈ, ਕਮਲੇਸ਼ ਤੇ ਰਾਕੇਸ਼ ਤੋਂ ਸਿਵਾ ਮੈਂ ਹੋਰ ਕਿਸੇ ਨੂੰ ਜਾਣਦੀ ਵੀ ਨਹੀਂ। ਉਹ ਵੀ ਕਿਹੜੇ ਰਿਸ਼ਤੇਦਾਰ ਹਨ,ਸਰਪੰਚ ਸਾਹਿਬ ਦੇ ਦੋਸਤ ਹੀ ਤਾਂ ਹਨ। ਮਾਂ ਦੇ ਦਿਤੇ ਪੰਜ ਸੋ ਰੁਪਏ ਨਾਲ ਤਾਂ ਗੁਜ਼ਾਰਾ ਨਹੀਂ ਹੋਣ ਲਗਾ ਅਗਰ ਰੁਜ਼ਗਾਰ ਦਾ ਸਾਧਨ ਨਾਂ ਬਣ ਸਕਿਆ ਤਾਂ। ਮਨ ਨੂੰ ਇਕ ਧਰਵਾਸ ਤਾਂ ਹੈ,ਉਹ ਇਹ ਕਿ ਰਾਕੇਸ਼ ਭਾਈ ਸਾਹਿਬ ਨੇ ਯਕੀਨ ਦਿਵਾਇਆ ਸੀ ਕਿ ਕੰਮ ਢੂੰਢਣ ਵਿਚ ਉਹ ਮੇਰੀ ਮਦਦ ਕਰਨਗੇ ਤੇ ਦਿਲੀ ਵਿਚ ਕੰਮ ਤਕਰੀਬਨ ਮਿਲ ਹੀ ਜਾਂਦਾ ਹੈ ਤੇ ਜੇ ਨਾਂ ਸੂਤ ਆਇਆ ਤਾਂ ਪੰਜਾਬ ਤਾਂ ਮੁੜਿਆ ਜਾ ਹੀ ਸਕਦਾ ਹੈ। ਖੈਰ ਸਵਾਲਾਂ ਜਵਾਬਾਂ ਵਿਚ ਰਾਤ ਗੁਜ਼ਰ ਗਈ। ਐਹ ਗਲੀਆਂ, ਐਹ ਜ਼ਮੀਨ ਤੇ ਐਹ ਬੰਦੇ ਛਡਣ ਨੂੰ ਕਿਹਦਾ ਮਨ ਕਰਦਾ ਹੈ..... ਪਰ ਫੈਸਲਾ ਮੈਂ ਕਰ ਲਿਆ ਹੈ

ਮੇਰੀ ਪਰੌਬਲਮ ਇਹ ਹੈਕਿ ਮੇਰੇ ਪਾਸ ਮਾਂ ਵਾਲੀ ਹਿੰਮਤ ਤਾਂ ਹੈ ਨਹੀਂ, ਮੈਂ ਐਨੀ ਆਸਾਨੀ ਨਾਲ ਇਸ ਸਭ ਕਾਸੇ ਨਾਲੋਂ ਟੁਟ ਨਹੀਂ ਸਕਦੀ। ਹਰ ਕੋਨੇ ਤੇ ਸਤਬੀਰ ਖੜਾ ਦਿਖਾਈ ਦਿੰਦਾ ਹੈ, ਹਰ ਨੁਕਰ ਤੋਂ ਭਾਪਾ ਜੀ ਦੇ ਬੋਲ ਸੁਣਾਈ ਦੇਂਦੇ ਹਨ, ਤੇ ਮੈਨੂੰ ਹਰ ਵਕਤ ਐਉਂ ਲਗਦਾ ਰਹਿੰਦਾ ਹੈ ਜੋ ਕੁਝ ਹੋਇਆ ਹੈ ਕਿ ਇਹ ਸਭ ਝੂਠ ਹੈ ਤੇ ਮੁਸੀਬਤ ਦੇ ਪਲ ਹੁਣ ਜਲਦ ਹੀ ਦੂਰ ਹੋ ਜਾਣੇ ਹਨ ਫਿਰ ਤੋਂ ਕੋਈ 'ਸ਼ਰਨ ਬੇਟਾ' ਕਹਿ ਬੁਲਾਏਗਾ ਤੇ ਮੈਂ ਸੁਣੀ ਅਣਸੁਣੀ ਕਰ ਦਿਆਂਗੀ। ਫਿਰ ਤੋਂ ਕਿਸੇ ਨੂੰ ਉਹਦੀ ਕੱਚੀ ਪਿਲੀ ਜਿਹੀ ਮੁਹਬਤ ਦੇ ਰਾਜ਼ ਨੂੰ ਫਾਸ਼ ਕਰਨ ਦੀ ਬਲ਼ੇਕ ਮੇਲ ਕਰਾਂਗੀ ਤੇ ਫਿਰ ਤੋਂ ਕੋਈ ਗੁੱਸਾ ਹੁੰਦਿਆਂ ਵੀ 'ਮੇਰੀ ਭੈਣ,ਮੇਰੀ ਭੈਣ' ਕਹਿ ਮੇਰੇ ਪਿਛੇ ਲਿਲਕੜੀਆਂ ਲੈਂਦਾ ਫਿਰੇਗਾ, 'ਆਪਣੀ ਸਹੇਲੀ ਨੂੰ ਕਹਿ ਮੈਨੂੰ ਮਿਲੇ'।..... ਦਿਮਾਗ ਠਿਕਾਣੇ ਆਉਂਦਾ ਹੈ ਤਾਂ ਸਭ ਸਾਫ ਸਾਫਨਜ਼ਰ ਆਉਂਦਾ ਹੈ, 'ਭਲਾ ਮੋਏ ਤੇ ਵਿਛੜੇ ਕੌਣ ਮੇਲੇ, ਐਵੇਂ ਜਿਉੜਾ ਲੋਗ ਰਿਝਾਂਵਦਾ ਈ' ਵਾਲੀਆਂ ਤੁਕਾਂ ਜ਼ਿਹਨ ਵਿਚ ਘੁੰਮਣ ਲਗਦੀਆਂ ਹਨ ਤੇ ਮੈਂ ਬੇਤੁਕੇ ਜਿਹੇ ਸੁਪਨਿਆਂ ਦੀ ਦੁਨੀਆਂ ਵਿਚ ਖੁਦ ਹੀ ਗਵਾਚਣ ਦੀ ਕੋਸ਼ਸ਼ ਵਿਚ ਲਗ ਜਾਂਦੀ ਹਾਂ।

.....ਸ਼ਰਨਜੀਤ, ਅੜੀਏ ਫੇਸਲੈ ਦੀ ਘੜੀ ਆਣ ਹੀ ਪਹੁੰਚੀ ਹੈ, 'ਅਰਜੁਨ ਹਾਂਕ ਗਡੇਰਨਾ ਭਲੀ ਕਰੇਂਗੇ ਰਾਮ'। ਲ਼ੈ ਦਿਲੀਏ ਮੈਂ ਆਈ।

ਦਿਲ ਵਿਚ ਪੜ੍ਹਨ ਦਾ ਥੋੜਾ ਜਿਹਾ ਉਤਸ਼ਾਹ ਵੀ, ਪਰ ਫਿਕਰ ਜ਼ਿਆਦਾ ਹੈ। ਓਦਾਂ ਮੈਂ ਜਾਣਦੀ ਹਾਂ ਕਿ ਆਪਣੇ ਪੈਰਾਂ ਤੇ ਖੜੇ ਹੋਣ ਦੀ ਹਿੰਮਤ ਹੈ ਮੇਰੇ ਵਿਚ, ਕੰਮ ਦੀ

ਜ਼ਿੰਮੇਵਾਰੀ ਨੇ ਕਦੇ ਮੈਨੂੰ ਡਰਾਇਆ ਨਹੀਂ। ਪਿੰਡ ਰਹਿ ਕੇ ਮਾਂ ਦੇ ਰਸਤੇ ਵਿਚ ਆਵਾਂਗੀ ਇਹ ਮੈਨੂੰ ਪਕਾ ਪਤਾ ਹੈ। ਮਾਂ ਦਾ ਰਸਤਾ ਮੇਰੀ ਪਾਸੇ ਵਲ ਨਹੀਂ ਜਾਂਦਾ।

..... ਮਾਂ ਤੋਂ ਇਜਾਜ਼ਤ ਮਿਲ ਗਈ ਹੈ ਤੇ ਪੰਜ ਸੌ ਰੁਪਿਆ ਵੀ। ਕੁਛ ਆਪਣਾ ਦਿਨਾਂ ਸੁਧਾਂ ਤੇ ਮਿਲਿਆ ਸਰਮਾਇਆਂ ਵੀ ਨਾਲ ਲੈ ਲਿਆ ਹੈ। ਮਾਂ ਦੀਆਂ ਮਾਂਵਾ ਵਾਲੀਆਂ ਤਾਕੀਦਾਂ ਅਛੀਆਂ ਲਗੀਆਂ ਹਨ, 'ਹਰ ਚੌਹਾਂ ਛੇਆਂ ਮਹੀਨੇ ਬਾਦ ਆਕੇ ਮਿਲ ਜਾਇਆ ਕਰੀਂ', 'ਰਾਕੇਸ਼ ਜੀ ਨੂੰ ਵਡਿਆਂ ਭਰਾਵਾਂ ਵਾਲਾ ਸਤਿਕਾਰ ਦੇਵੀਂ', 'ਦਿਨੇ ਦਿਨ ਘਰ ਮੁੜ ਆਇਆ ਕਰੀਂ', 'ਜਾਂਦਿਆਂ ਹੀ ਪਹਿਲਾਂ ਕੰਮਦੀ ਤਾਲਾਸ਼ ਕਰ ਲਵੀਂ, ਵਿਹਲਾ ਬੰਦਾ ਕਿਸੇ ਕੰਮਦਾ ਨਹੀਂ ਹੁੰਦਾ', ਵਗੈਰਾ ਵਗੈਰਾ'।

.....ਵੀਰੇ ਦੀਆਂ ਤਕਰੀਬਨ ਸਾਰੀਆਂ ਹੀ ਕਿਤਾਬਾਂ, ਮੈਂ ਪੜ੍ਹ ਚੁਕੀ ਹਾਂ, ਸਾਹਿਤ ਪੜ੍ਹਨ ਤੇ ਕਹਾਣੀਆਂ ਲਿਖਣ ਦਾ ਬੜਾ ਸ਼ੌਕ ਵੀ ਮੈਨੂੰ ਉਸਤੋਂ ਹੀ ਲਗਾ ਸੀ। ਮੇਰੀਆਂ ਛੋਟੀਆਂ ਛੋਟੀਆਂ ਕਹਾਣੀਆਂ ਮੇਰੇ ਸਕੂਲ਼ ਟੀਚਰਾਂ ਨੂੰ ਵੀ ਬਹੁਤ ਅਛੀਆਂ ਲਗੀਆਂ ਸਨ ਤੇ ਮੇਰੀਆਂ ਸਹੇਲੀਆਂ ਨੂੰ ਵੀ। ਮੈਨੂੰ ਸਿਆਣੀ ਸਮਝ, ਇਜ਼ਤ ਨਾਲ ਦੇਖਦੀਆਂ ਹਨ। ਬਹੁਤ ਸੋਹਣਾਂ ਲਗਦਾ ਹੈ। ਬਾਈ ਸੁਖਬੀਰ, ਜਦੋਂ ਵੀ ਉਹ ਕੋਈ ਨਵੀਂ ਕਿਤਾਬ ਖਰੀਦ ਕੇ ਲਿਆਉਂਦਾ, ਅਸੀਂ ਬੜੇ ਮੰਜੇ ਹੋਏ ਆਲੋਚਕਾਂ ਵਾਗੂੰ, ਉਸਦਾ ਚੀਰ ਫਾੜ ਕਰਦੇ। ਡਾਇਰੀ ਲਿਖਣ ਦਾ ਸ਼ੋਕ ਵੀ ਉਸ ਪਾਲ ਰਖਿਆ ਸੀ ਤੇ ਮੈਨੂੰ ਵੀ ਡਾਇਰੀ ਲਿਖਣ ਲਈ ਪਰੇਰਦਾ, ਕਿਹਾ ਕਰਦਾ ਸੀ, 'ਸ਼ਰਨ, ਡਾਇਰੀ ਲਿਖਣ ਦੇ ਬਸ ਫਾਇਦੇ ਹੀ ਫਾਇਦੇ ਹਨ। ਜਦੋਂ ਲਿਖਦੇ ਹੋ ਤਾ ਤੁਹਾਨੂੰ ਖੁਦ ਨੂੰ ਹੀ ਮੌਕਾ ਮਿਲ ਜਾਂਦਾ ਹੈ ਇਕ ਪਲ ਰੁਕ ਕੇ ਸੋਚਣ ਲਈ ਤੇ ਫੈਸਲਾ ਕਰਨ ਲਈ। ਜੇ ਤੁਸੀਂ ਅੱਛਾ ਨਹੀਂ ਕੀਤਾ, ਤਾਂ ਤੁਸੀਂ ਆਪਣੀਆਂ ਗਲਤੀਆਂ ਨੂੰ ਸੰਜੀਦਗੀ ਨਾਲ ਸੋਚੋਗੇ ਤੇ ਬਹੁਤ ਮੁਮਕਿਨ ਹੈ ਕਿ ਦੁਹਰਾਉਗੇ ਨਹੀਂ। ਤੇ ਜੇ ਅੱਛਾ ਕਰਦੇ ਹੋ, ਫਿਰ ਤਾਂ ਫਾਇਦਾ ਹੀ ਫਾਇਦਾ, ਆਪਣੀ ਅਛਾਈ ਤੇ ਖੁਸ਼ ਹੋਣ ਦਾ ਇਕ ਹੋਰ ਮੌਕਾ ਮਿਲ ਜਾਂਦਾ ਹੈ। ਹਾਂ, ਲਿਖਣ ਵੇਲੇ ਇਮਾਨਦਾਰੀ ਦਾ ਹੋਣਾ ਬਹੁਤ ਲਾਜ਼ਮੀ ਹੈ, ਗਲਤ ਲਿਖਿਆਂ ਖੁਦ ਨੂੰ ਹੀ ਧੋਖਾ ਦਿਉਗੇ ਤੇ ਝੂਠ ਤੁਹਾਨੂੰ ਬਾਰ ਬਾਰ ਰੜਕੇਗਾ'।

ਵੀਰੇ ਦਾ ਸਾਰਾ ਕੁਝ, ਕਿਤਾਬਾਂ, ਕਾਪੀਆਂ ਤੇ ਕਪੜੇ ਮੈਂ ਲੋਹੇ ਦੇ ਟਰੰਕ ਵਿਚ ਬੰਦ ਕਰ ਰਖਣ ਲਗੀ ਹਾਂ, ਉਸਦੀਆਂ ਡਾਇਰੀਆਂ ਵੀ ਤਰਤੀਬ ਨਾਲ ਰਖ ਦਿਤੀਆ ਹਨ। ਇਕ ਵਾਰੀ ਉਸ ਮੈਨੂੰ ਕਿਹਾ ਸੀ, ਝਲੀਏ ਕਿਸੇ ਦੀ ਡਾਇਰੀ ਨਹੀਂ ਪੜੀਦੀ, ਇਹ ਚੋਰੀ ਹੈ ਤੇ ਅਜ ਵੀ ਮੈਂ ਉਸਦੀਆਂ ਡਾਇਰੀਆਂ ਨੂੰ ਨਹੀਂ ਪੜ ਸਕੀ ਭਾਵੇਂ ਮੈਨੂੰ ਮਨਾਂ ਕਰਨ ਲਈ ਹੁਣ ਉਹ ਏਥੇ ਨਹੀਂ ਹੈ। ਦਰਅਸਲ ਮੇਰਾ ਹਿਆਂ ਹੀ ਨਹੀਂ ਪੈਂਦਾ।..... ਐਉਂ ਲਗਦਾ ਹੈ ਜਿਵੇਂ ਮੈਂ ਉਸਦੀਆਂ ਸਾਰੀਆਂ ਯਾਦਾਂ ਵੀ ਇਸ ਲੋਹੇ ਦੇ ਟਰੰਕ ਵਿਚ ਬੰਦ ਕਰ ਦਿਤੀਆਂ ਹੋਣ, ਇਕ ਅਜੀਬ ਜਿਹੀ ਭਾਵਕੁਤਾ ਤੇ ਬੜੇ ਹੀ ਗੰਭੀਰ ਜ਼ਜ਼ਬਾਤਾਂ ਨੇ ਮੈਨੂੰ ਆਣ ਘੇਰਿਆ ਹੈ।..... ਮੈਂ ਆਪਣੇ ਆਪ ਨੂੰ ਸੰਭਾਲਣਾ ਚਾਹੁੰਦੀ ਹਾਂ, ਹਾਲਾਤਾਂ ਨੂੰ ਕਬੂਲ ਕਰਕੇ, ਅਗੇ ਵੇਖਣ ਵਿਚ ਹੀ, ਮੇਰੀ ਭਲਾਈ ਹੈ।



———

ਅਜ ਮਾਂ ਨਾਲ ਦਿਲ ਖੋਹਲ ਕੇ ਗੱਲਾਂ ਹੋਈਆਂ, ਬਹੁਤ ਮਿਠੀਆਂ ਵੀ ਤੇ ਕਾਫੀ ਖੱਟੀਆਂ ਵੀ, ਪਿਆਰ ਵੀ ਬਹੁਤ ਆਇਆ ਤੇ ਗੁੱਸਾ ਵੀ। ਗਿਲਾ ਵੀ ਤਾਂ ਆਪਣਿਆਂ ਤੇ ਹੀ ਕਰ ਸਕਦੀ ਹਾਂ, ਮੇਰੇ ਪੱਲੇ ਲਾ ਪਾ ਕੇ ਮਾਂ ਹੀ ਤਾਂ ਰਹਿ ਗਈ ਹੈ, ਖੁਸ਼ੀਆਂ ਲਈ ਵੀ ਤੇ ਗਮੀਆਂ ਲਈ ਵੀ। ਉਹ ਮੇਰੀ ਮਾਂ ਵੀ ਹੈ ਤੇ ਸਹੇਲ਼ੀ ਵੀ, ਬਰਾਬਰ ਦੀ ਧੀ ਸਹੇਲੀ ਹੀ ਤਾਂ ਹੁੰਦੀ ਹੈ। ਮਾਂ ਦੇ ਮੂੰਹੋਂ ਇਹ ਗੱਲ ਸੁਣ ਕਿ ਉਹ ਪਿਆਰ ਤਾਂ ਸਿਰਫ ਭਾਪਾ ਜੀ ਨੂੰ ਹੀ ਕਰ ਸਕਦੀ ਸੀ, ਉਹ ਉਸਦਾ ਪਹਿਲਾ ਪਿਆਰ ਸਨ ਤੇ ਆਖਰੀ ਵੀ। ਉਹ ਖਤਮ ਹੋ ਗਏ, ਪਿਆਰ ਖਤਮ ਹੋ ਗਿਆ ਹੈ। ਉਸਦੇ ਲਈ ਇਸ ਰਹਿੰਦੀ ਜ਼ਿੰਦਗੀ ਵਿਚ ਉਹਨਾਂ ਦੀ ਜਗਾ ਕੋਈ ਨਹੀਂ ਲੈ ਪਾਇਗਾ, ਸੁਣ ਕੇ ਬਹੁਤ ਤਸੱਲੀ ਹੋਈ। ਮਾਂ ਮੈਨੂੰ ਫਿਰ ਤੋਂ ਇਕ ਪਲ ਮੇਰੇ ਬੀਜੀ ਲਗਣ ਲਗੇ ਸਨ। ਸਹੀ ਤਾਂ ਗਲ ਇਹ ਹੈ ਕਿ ਬੇਟੀ ਤਾਂ ਮੈਂ ਆਪਣੇ ਭਾਪਾ ਜੀ ਦੀ ਹੀ ਸਾਂ ਹੋਰ ਸਾਰੇ ਭਾਵੇਂ ਕਿੰਨਾਂ ਬੇਟੀ ਬੇਟੀ ਕਹਿਣ ਉਹ ਗਲ ਤਾਂ ਨਹੀਂ ਬਣਦੀ। ਮਾਂ ਦਾ ਨਵਾਂ ਕਿਰਦਾਰ ਹੁਣ ਕੁਛ ਕੁਛ ਸਮਝ ਵਿਚ ਆਉਣ ਲਗਾ ਸੀ। ਸਰਪੰਚ ਦੀ ਸ਼ਰਨ ਵਿਚ ਆਉਣਾ, ਉਸ, ਵਕਤ ਨਾਲ ਸਮਝੌਤਾ ਹੀ ਨਹੀਂ ਸੀ ਕੀਤਾ ਸਗੋਂ ਸਮੇਂ ਦੀ ਜ਼ਰੂਰਤ ਨੂੰ ਪਹਿਚਾਣਿਆਂ ਸੀ। ਸਾਰੀ ਉਮਰ ਹੌਕਿਆਂ ਚ'ਤਾਂ ਨਹੀਂ ਜੀਅ ਸਕਦੀ ਸੀ ਉਹ ਤੇ ਸਿਆਸਤ ਤਾਂ ਸ਼ੁਰੂ ਤੋਂ ਹੀ ਉਸਦੇ ਅੰਦਰ ਸੀ, ਇਕ ਵਧੀਆ ਸਿਆਸਤ, ਤੇ ਜਨ ਸਮੂਹ ਦਾ ਪਿਆਰ ਵੀ। ਸ਼ਾਇਦ ਉਸ ਕੋਲ ਹੋਰ ਇਸ ਤੋਂ ਅੱਛਾ ਰਸਤਾ ਹੈ ਹੀ ਨਹੀਂ ਸੀ। ਲੜੇਗੀ ਉਹ ਦੂਜਿਆਂ ਲਈ ਤੇ ਅੱਛੀ ਲੀਡਰ ਬਣ ਦਿਖਾਵੇਗੀ ਉਹ।

.....ਸਰਪੰਚ ਹੰਢਿਆ ਪੁਰਜ਼ਾ ਹੈ। ਸੋਚਦਾ ਹੈ, ਜਨਤਾ ਦੀ ਸਹਾਨਭੂਤੀ ਦਾ ਕਿਉਂ ਨਾ ਫਾਇਦਾ ਲਿਆ ਜਾਵੇ। ਅਜੇ ਤਾਂ ਭਿਆਨਕ ਹਾਦਸਾ ਤਾਜ਼ਾ ਹੀ ਹੈ ਲੋਕਾਂ ਦੇ ਦਿਲੋ ਦਿਮਾਗਾਂ ਵਿਚ। ਆਪ ਉਹ ਬਲਾਕ ਸੰਮਤੀ ਦੀਆਂ ਚੋਣਾਂ ਲੜਨੀਆਂ ਚਾਹੁੰਦਾ ਹੈ ਤੇ ਮਾਂ ਜਿਹੜੇ ਹੁਣ ਤਕ 'ਬੀਬੀ ਜੀ' ਦੇ ਨਾਮ ਨਾਲ ਜਾਣੇ ਲਗ ਪਏ ਹਨ, ਦੀ ਸ਼ੁਰੂਆਤ ਸਰਪੰਚੀ ਤੋਂ ਕਰਵਾਉਣਾ ਚਾਹੁੰਦਾ ਹੈ। ਹਿਸਾਬ ਕਿਤਾਬ ਲਾਚੁਕਾ ਹੈ, ਰਸਤਾ ਉਲੀਕ ਚੁਕਾ ਹੈ। ਬੀਬੀ ਜੀ ਤੋਂ ਲੋਕ ਭਲਾਈ ਦੇ ਕੰਮਕਰਵਾਏ ਜਾਣਗੇ। ਮਾਂ ਨੇ ਸਪੀਚਾਂ ਲਿਖਣੀਆਂ ਸ਼ੁਰੁ ਕਰ ਦਿਤੀਆ ਹਨ ਤੇ ਲਿਬਾਸ ਵੀ ਆਹਿਸਤਾ ਆਹਿਸਤਾ ਸਿਆਸਤਦਾਨਾਂ ਵਰਗਾ ਬਦਲਣ ਲਗਾ ਹੈ।

.....ਇਕ ਹੱਥ ਸੂਟਕੇਸ ਤੇ ਦੂਜੇ ਹੱਥ ਬੈਗ ਨਵੀਂ ਦਿਲੀ ਦੇ ਰੇਲਵੇ ਸਟੇਸ਼ਨ ਤੇ ਖੜੀ ਦੀ ਮੇਰੀ ਹਾਲਤ, ਮੇਲੇ ਦੀ ਭੀੜ ਵਿਚ ਗੁਆਚ ਗਏ ਬੱਚੇ ਵਰਗੀ ਸੀ। ਰਾਕੇਸ਼ ਭਾਈ ਸਾਹਿਬ ਨੂੰ ਆਪਣੇ ਆਉਣ ਦੀ ਚਿਠੀ ਕਾਫੀ ਦੇਰ ਪਹਿਲਾਂ ਪਾਈ ਸੀ। ਮੈਨੂੰ ਕਾਫੀ ਉਮੀਦ ਸੀ ਕਿ ਉਹ ਜ਼ਰੂਰ ਮੈਨੂੰ ਸਟੇਸ਼ਨ ਤੇ ਲੈਣ ਆਉਣਗੇ, ਪਿੰਡ ਆਏ ਤਾ ਬੜਾ ਪਿਆਰ ਜਤਾ ਰਹੇ ਸਨ। ਚਲੋ ਕੋਈ ਗੱਲ ਨਹੀਂ, ਸ਼ਰਨਜੀਤ ਧੌਰੇ ਉਹਨਾਂ ਨੂੰ ਕੋਈ ਕੰਮ ਪੈ ਗਿਆ ਹੋਵੇ ਤੇ ਇਹ ਵੀ ਹੋ ਸਕਦਾ ਹੈ ਕਿ ਮੇਰੀ ਚਿਠੀ ਉਹਨਾਂ ਨੂੰ ਮਿਲੀ ਹੀ ਨਾਂ

ਹੋਵੇ। ਵੈਸੇ ਵੀ ਦਿਲੀ ਵਿਚ ਸੁਣਿਆ, ਲੋਕ ਬਹੁਤ ਮਸਰੂਫ ਹੁੰਦੇ ਹਨ। ਸਾਡੇ ਪਿੰਡਾਂ ਵਾਲਾ ਹਿਸਾਬ ਤਾਂ ਹੈ ਨਹੀਂ, ਪਰਾਉਣਾ ਕਿਸੇ ਦੇ ਵੀ ਆਵੇ, ਸਾਰਾ ਆਂਢ ਗਵਾਂਢ ਕੰਮ ਛਡ ਕੇ ਬੈਠ ਜਾਂਦਾ ਹੈ। ਹਰ ਕੋਈ ਇਥੇ ਭੰਬੀਰੀ ਵਾਂਗ ਨਠਿਆ ਹੀ ਫਿਰਦਾ ਲਗਦਾ ਹੈ। ਕਿਸੇ ਪਾਸ ਇਕ ਪਲ ਵੀ ਰੁਕਣ ਦਾ ਵਕਤ ਕਿਥੇ ਹੈ ਏਥੇ।.....ਘਬਰਾਹਟ ਜ਼ਰੂਰ ਹੈ ਪਰ ਜ਼ਿਆਦਾ ਵੀ ਨਹੀਂ ਕਿਉਂਕਿ ਸਾਨੂੰ ਪੰਜਾਬੀਆਂ ਨੂੰ ਇਹ ਪਤਾ ਹੁੰਦਾ ਹੈ ਕਿ ਜੇ ਪਤੇ ਤੇ ਨਾਂ ਪਹੁੰਚੇ ਤਾਂ ਕੋਈ ਨਾ ਕੋਈ ਗੁਰਦਵਾਰਾ ਤਾਂ ਮਿਲ ਹੀ ਜਾਵੇਗਾ, ਨੇਰਾ ਸੁਨੇਰਾ ਕਟਣ ਲਈ ਮੈਂ ਤਾਂ ਤਿੰਨਗੁਰਦਵਾਰਿਆ ਦੇ ਸਰਨਾਵੇਂ ਵੀ ਲੈ ਲਏ ਹਨ।

.....ਥ੍ਰੀਵੀਲਰ ਟੀਂ ਟੀਂ ਕਰਦਾ ਭਾਈ ਸਾਹਿਬ ਰਾਕੇਸ਼ ਜੀ ਦੇ ਘਰ ਸਾਹਮਣੇ ਆਣ ਖਲੋਤਾ ਹੈ। ਰਾਕੇਸ਼ ਤੇ ਕਮਲੇਸ਼ ਨੇ ਖ਼ੂਬ ਸਵਾਗਤ ਕੀਤਾ ਤੇ ਨਾਲ ਮਤ ਵੀ ਦਿਤੀ ਕਿ ਵਾਹ ਲਗਦਿਆਂ ਇਹਨਾਂ ਸਕੂਟਰ ਵਾਲਿਆ ਨਾਲ ਹਿੰਦੀ ਵਿਚ ਗੱਲ ਕਰੋ ਨਹੀਂ ਤਾ ਇਹ ਛਿੱਲ ਲਾਹ ਲੈਂਦੇ ਹਨ, ਇਹ ਪਹਿਲਾ ਲੈਸਨ। ਸੋਹਣਾਂ ਕੋਠੀ ਨੁਮਾਂ ਘਰ ਹੈ ਜਿਥੇ ਉਹ ਰਹਿੰਦੇ ਹਨ ਹੇਠਲਾ ਪੋਰਸ਼ਨ ਉਨਾਂ ਪਾਸ ਹੈ ਤੇ ਉਪਰਲਾ ਹਿੱਸਾ ਕਿਸੇ ਨੂੰ ਕਿਰਾਏ ਤੇ ਦਿਤਾ ਹੋਇਆ ਹੈ। ਕੋਠੀ ਦੇ ਬਾਹਰਵਾਰ ਨਾਲ ਲਗਦਾ ਇਕ ਹੋਰ ਕਮਰਾ ਹੈ, ਇਕ ਕਿਸਮ ਦਾ ਇਕ ਬੈਡਰੂਮ ਦਾ ਸੈਲਫ਼ ਕੰਨਟੇਂਡ ਫਲੈਟ ਹੀ ਹੈ ਜਿਸਨੂੰ 'ਸਰਵੈਂਟ ਕੁਆਟਰ' ਦਾ ਨਾਮ ਦਿਤਾ ਗਿਆ ਹੈ, ਵਿਚ ਮੇਰੀ ਰਹਾਇਸ਼ ਦਾ ਪ੍ਰਬੰਧ ਕਰ ਦਿਤਾ ਗਿਆ ਹੈ। ਇਕੱਲਿਆਂ ਥੋੜਾ ਅਲਗ ਮੈਨੂੰ ਅੱਛਾ ਲਗਾ ਹੈ, ਬੰਦਾ ਹਰ ਵਕਤ ਮੀਆਂ ਬੀਵੀ ਦੇ ਵਿਚ ਨਹੀਂ ਵਜਦਾ ਫਿਰਦਾ। ਕਮਲੇਸ਼ ਜੀ ਨੇ ਖਾਣਾ ਬਨਾਉਣ ਤੇ ਘਰ ਦੀ ਸਫਾਈ ਲਈ ਨੌਕਰ ਰਖੇ ਹੋਏ ਹਨ ਜੋ ਇਕ ਤੋਂ ਵਧ ਘਰਾਂ ਦਾ ਕੰਮਕਰਦੇ ਹਨ ਪਰ ਸਰਵੈਂਟ ਕੁਆਟਰ ਦਾ ਕਿਰਾਇਆ ਅਫੋਰਡ ਨਹੀਂ ਕਰ ਸਕਦੇ। ਆਉਂਦਆਂ ਹੀ ਵਿਉਹਾਰ ਦੀਆਂ ਗੱਲਾਂ ਹੋ ਗਈਆਂ ਹਨ, ਆਪਣੇ ਪੰਜਾਬ ਵਾਗੂੰ ਇਥੇ ਕੋਈ ਝਿਜਕਦਾ ਨਹੀਂ ਹੈ, ਇਕ ਸੌ ਰੁਪਿਆ ਕਮਰੇ ਦਾ ਕਿਰਾਇਆ ਤੇ ਇਕ ਸੋ ਵਿਚ ਸਵੇਰ ਦਾ ਨਾਸ਼ਤਾ ਤੇ ਰਾਤ ਦੀ ਰੋਟੀ। ਦੁਪਿਹਰ ਦਾ ਪ੍ਰਬੰਧ ਬਾਹਰ ਹੀ ਠੀਕ ਰਹਿੰਦਾ ਹੈ, ਵੈਸੇ ਚਾਹੋ ਤਾਂ ਟਿਫਨ ਘਰੋਂ ਲੈ ਜਾਵੋ। ਨਹੀਂ ਤਾਂ ਛੋਟੇ ਮੋਟੇ ਢਾਬੇ ਬਥੇਰੇ ਹਨ, ਕੰਮਾਂ ਕਾਰਾਂ ਦੀਆਂ ਜਗਾਹਾਂ ਨਾਲ।

ਬੱਚੇ ਮੈਨੂੰ ਬਹੁਤ ਪਿਆਰ ਕਰਨ ਲਗੇ ਹਨ, ਹਰ ਵਕਤ, 'ਅੰਟੀ ਯੇ ਕਰੋ, ਯੇ ਐਸੇ ਕਰਤੇ ਹੈਂ' ਵਿਚ ਸੋਹਣਾ ਟਾਈਮ ਪਾਸ ਹੋਣ ਲਗ ਪਿਆ ਹੈ। ਪ੍ਰਿਆ ਤਾਂ ਬਹੁਤਾ ਵਕਤ ਮੇਰੇ ਕਮਰੇ ਵਿਚ ਹੀ ਗੁਜ਼ਾਰਦੀ ਹੈ, ਉਸਦੀ ਪੜ੍ਹਾਈ ਵਿਚ ਮਦਦ ਕਰਨਾ ਮੈਨੂੰ ਅੱਛਾ ਲਗਦਾ ਹੈ।

ਰਾਕੇਸ਼ ਸਾਹਿਬ ਦੀ ਮਦਦ ਨਾਲ ਮੈਨੂੰ ਪਲਾਸਟਿਕ ਪੈਕਜਿੰਗ ਦੀ ਫੈਕਟਰੀ ਵਿਚ ਪੂਰੇ ਪੰਜ ਸੌ ਮਹੀਨਾ ਦੀ ਨੌਕਰੀ ਮਿਲ ਗਈ ਹੈ। ਹੁਣ ਮੈਂ ਪੱਕੇ ਪੈ ਗਈ ਆਂ, ਮੇਰਾ ਰੋਟੀ ਮਕਾਨ ਦਾ ਫਿਕਰ ਤਾਂ ਦੂਰ ਹੋ ਗਿਆ ਹੈ ਤੇ ਬਚਿਆਂ ਲਈ ਸਵੀਟ ਸ਼ਵੀਟ ਲੈਣ ਦੇ ਵੀ ਕਾਬਲ ਹੋ ਗਈ ਹਾਂ। ਦਿਲੀ ਮੈਨੂੰ ਸੋਹਣੀ ਲਗਣ ਲਗੀ ਹੈ ਹਰ ਕੋਈ ਕਾਹਲੀ ਵਿਚ ਤੇ ਮਿਹਨਤ ਕਰਦਾ ਲਗਦਾ ਹੈ ਇਥੇ। ਰਾਕੇਸ਼ ਜੀ ਦੇ ਨਾਲ ਜਾਕੇ ਈਵਨਿੰਗ ਕਾਲਜ਼ ਵਿਚ



ਦਾਖਲਾ ਵੀ ਲੈ ਲਿਆ ਹੈ, ਬਹੁਤ ਬਿਜ਼ੀ ਹੋ ਗਈ ਹਾਂ ਪਰ ਯਾਦਾਂ ਤਾਂ ਯਾਦਾਂ ਹਨ, ਕਦੇ ਕਦੇ ਆ ਘੇਰਦੀਆਂ ਹਨ ਤੇ ਫਿਰ ਮੈਨੂੰ ਹੌਲ ਜਿਹਾ ਪੈਣ ਲਗਦਾ ਹੈ, ਜੀਅ ਕਰਦਾ ਹੈ ਸਭ ਛਡ ਛਡਾ ਕੇ ਪਿੰਡ ਨਠ ਜਾਵਾਂ। ਸਮਾਂ ਪਾ ਬਰਦਾਸ਼ਤ ਕਰਨ ਦੇ ਵਸੀਲੇ ਨਿਕਲ ਹੀ ਆਉਣਗੇ।

ਪੰਜਾਬ ਤੋਂ ਆਇਆਂ ਪੂਰੇ ਤਿੰਨ ਮਹੀਨੇ ਹੋ ਗਏ ਹਨ, ਏਥੇ ਦਾ ਖਾਣਾ ਪਾਣੀ ਅਜੇ ਮੈਨੂੰ ਰਾਸ ਨਹੀਂ ਆਇਆ। ਦੁਧ ਚਮਚਿਆਂ ਨਾਲ ਮਿਣਦੇ ਹਨ ਤੇ ਦਾਲ ਸਬਜ਼ੀ ਨਾ ਮਾਤਰ ਤੇਲ ਵਿਚ। ਕਹਿੰਦੇ ਹਨ ਸਿਹਤ ਲਈ ਅੱਛਾ ਹੈ ਲੇਕਿਨ ਮੈਨੂੰ ਤਾਂ ਇਹ ਨਿਰਾ ਕੰਜੂਸੀ ਹੀ ਲਗਦੀ ਹੈ ਤੇ ਸਿਹਤ ਵਾਲੀ ਗੱਲ ਤਾਂ ਮਨ ਪਰਚਾਵਾ ਜਿਹਾ ਹੀ ਲਗਦੀ ਹੈ। ਤਾਜ਼ੀ ਲੱਸੀ ਦਾ ਗਿਲਾਸ ਤੇ ਮੱਖਣ ਨਾਲ ਤਾਜ਼ੀ ਬਣੀ ਮੱਕੀ ਦੀ ਰੋਟੀ ਨਾ ਸਿਹਤਮੰਦ ਕਿਵੇਂ ਹੋ ਸਕਦੇ ਹਨ, ਬੇਚਾਰੇ ਦਿਲੀ ਦੇ ਲੋਗ। ਕਮਲੇਸ਼ ਮੇਰੀ ਵੱਡੀ ਭੈਣ ਬਣ ਗਈ, ਬੜਾ ਕੁਝ ਸੁਨਣ ਨੂੰ ਮਿਲਦਾ ਹੈ। ਹਰ ਹਫਤੇ ਇਕ ਹਿੰਦੀ ਫਿਲਮ ਦਾ ਦੇਖਣ ਦਾ ਏਥੇ ਰਿਵਾਜ਼ ਜਿਹਾ ਹੀ ਹੈ। ਹਰ ਕੋਈ ਦੇਖਦਾ ਹੈ ਭਾਵੇਂ ਅਮੀਰ ਹੋਵੇ ਜਾਂ ਗਰੀਬ ਤੇ ਫਿਰ ਮੈਂ ਕਿਉਂ ਪਿਛੇ ਰਵਾਂ। ਕਾਲਜ ਦੀਆਂ ਸਹੇਲੀਆਂ ਨਾਲ ਖਿਚ ਧੂ ਕਰ ਕੇ ਫਿਲਮ ਲਈ ਟਾਈਮ ਕਢ ਹੀ ਲੈਂਦੀ ਹਾਂ।

ਬੱਚਿਆਂ ਤੋਂ ਬਹੁਤ ਪਿਆਰ ਮਿਲ ਰਿਹਾ ਹੈ। ਪ੍ਰਿਆ ਤਾਂ ਮੇਰੇ ਕਮਰੇ ਵਿਚ ਹੀ ਰਹਿੰਦੀ ਹੈ ਖਾਸ ਕਰਕੇ ਛੁਟੀ ਵਾਲੇ ਦਿਨ। ਬੱਚੇ ਜ਼ਿਆਦਾ ਤਰ ਇੰਗਲਿਸ਼ ਬੋਲਦੇ ਹਨ ਤੇ ਕਮਲੇਸ਼ ਤੇ ਰਾਕੇਸ਼ ਹਿੰਦੀ। ਮੈਨੂੰ ਖੁਦ ਤੇ ਹੈਰਾਨੀ ਹੁੰਦੀ ਹੈ ਮੈਂ ਕਿੰਨੀ ਜਲਦੀ ਫਲੂਐਂਟ ਹਿੰਦੀ ਤੇ ਇੰਗਲ਼ਿਸ਼ ਬੋਲਣ ਲਗ ਗਈ ਹਾਂ। ਪਰ ਪੰਜਾਬੀ ਤਾਂ ਪੰਜਾਬੀ ਹੈ ਐਥੇ ਬੋਲਣ ਨੂੰ ਭਾਵੇਂ ਮੌਕਾ ਨਾ ਮਿਲੇ ਪਰ ਫਿਰਵੀ ਮੇਰੀ ਸੋਚ ਦਾ ਧੁਰਾ ਪੰਜਾਬੀ ਹੀ ਹੈ ਜੋ ਮੈਂ ਕਦੇ ਵੀ ਗੁਆਉਣਾ ਨਹੀਂ ਚਾਹੁੰਦੀ।

ਕਾਲਜ਼ ਵਿਚ ਦੋ ਲੜਕੀਆਂ, ਮੋਹਿਨੀ ਅਤੇ ਸਬ੍ਰਾ ਨਾਲ ਅੱਛੀ ਖਾਸੀ ਦੋਸਤੀ ਹੋ ਗਈ ਹੈ। ਮੋਹਿਨੀ ਬੜੀਆਂ ਪਿਆਰੀਆਂ ਲੇਕਿਨ ਬਹੁਤ ਸਾਰੀਆਂ ਗੱਲਾਂ ਕਰਦੀ ਹੈ ਤੇ ਸਬ੍ਰਾ ਥੋੜਾ ਘਟ ਬੋਲਦੀ ਹੈ ਪਰ ਜਿੰਨਾਂ ਬੋਲਦੀ ਹੈ ਉਹ ਵਜ਼ਨੀ ਹੁੰਦਾ ਹੈ। ਮੈਨੂੰ ਸਬ੍ਰਾ ਦੀ ਦੋਸਤੀ ਕਾਫੀ ਅੱਛੀ ਲਗਣ ਲਗ ਪਈ ਹੈ ਤੇ ਥੋੜਾ ਬਹੁਤਾ ਦੁਖ ਸੁਖ ਵੀ ਸਾਂਝਾ ਹੋਣ ਲਗ ਪਿਆ ਹੈ। ਦਿਲੀ ਹੌਲੀ ਹੌਲੀ ਰਾਸ ਆਉਣੀ ਸ਼ੁਰੁ ਹੋ ਗਈ ਹੈ। ਪੰਜਾਬ ਦੀਆਂ ਯਾਦਾਂ ਤੋ ਦੂਰ ਰਹਿਣ ਦਾ ਵਲ ਆਹਿਸਤਾ ਆਹਿਸਤਾ ਆਣ ਲਗ ਪਿਆ ਹੈ। ਕਦੇ ਕਦੇ ਚਲਦਿਆਂ ਚਲਦਿਆਂ ਕੋਈ ਐਸਾ ਵਾਕਿਆ ਸਾਹਮਣੇ ਆਉਂਦਾ ਹੈ ਕਿ ਫਿਰ ਤੋਂ ਮਨ ਵਿਚ ਧੂ ਪੈਂਦੀ ਜਾਪਦੀ ਹੈ, ਓਦਾਂ ਮੈ ਲਗਨ ਨਾਲ ਅਗੇ ਵਧਣ ਦਾ ਪ੍ਰਣ ਕਰ ਲਿਆ ਹੋਇਆ ਹੈ।

ਅਜ ਜਦੋਂ ਮੈਂ ਆਪਣੇ ਵਲ ਵੇਖਦੀ ਹਾਂ ਤਾਂ ਹੈਰਾਨ ਹੁੰਦੀ ਹਾਂ, ਐਨੈ ਥੋੜੇ ਜਿਹੇ ਅਰਸੇ ਵਿਚ ਹੀ ਮੈਂ ਕਿੰਨਾਂ ਬਦਲ ਗਈ ਹਾਂ। ਮੇਰਾ ਪਹਿਨਣ, ਖਾਣ, ਬੋਲਚਾਲ ਸਭ ਬਦਲ ਗਿਆ ਹੈ। ਖੁਲਾ ਖਰਚ ਕਰਕੇ ਵੀ ਦੋ ਚਾਰ ਪੈਸੇ ਬਚ ਜਾਂਦੇ ਹਨ ਮੇਰੇ ਪਾਸ,

ਮੇਰੀਆਂ ਜ਼ਰੂਰਤਾਂ ਹੀ ਐਨੀਆਂ ਛੋਟੀਆਂ ਹਨ।ਖਾਣਾ ਵਾਣਾ ਤਕ੍ਰੀਬਨ ਮੈਂ ਬਾਹਰ ਹੀ ਖਾ ਲੈਂਦੀ ਹਾਂ। ਰਹਾਇਸ਼ ਰਜੌਰੀ ਗਾਰਡਨ, ਕੰਮ ਸਰਾਏ ਰੋਹਿਲਾ ਤੇ ਕਾਲਜ ਪਟੇਲ ਨਗਰ, ਕਾਫੀ ਸਮਾ ਤਾਂ ਬੱਸਾਂ ਵਿਚ ਹੀ ਗੁਜ਼ਰ ਜਾਂਦਾ ਹੈ। ਓਦਾਂ ਹੁਣ ਮੈਂ ਕਾਫੀ ਖੁਸ਼ ਹਾਂ ਜ਼ਿੰਦਗੀ ਸੋਹਣੀ ਗੁਜ਼ਰਦੀ ਜਾ ਰਹੀ ਹੈ ਸ਼ਾਇਦ ਰੱਬ ਮੇਰੇ ਨਾਲ ਸੁਲਾਹ ਸਫਾਈ ਕਰਨ ਲਈ ਮੇਰੇ ਤੇ ਮਿਹਰਬਾਨ ਹੋਇਆ ਲਗਦਾ ਹੈ। ਵਿਚਾਰਾ ਰੱਬ.....।

———

ਅਜ, ਸਬ੍ਰਾ ਨਾਲ ਸਾਰਾ ਦਿਨ ਦੁਕਾਨਾਂ ਤੇ ਘੁੰਮਦੀ ਰਹੀ। ਆਪਣੇ ਆਸ ਪਾਸ ਦੇ ਰਾਮ ਰੌਲ਼ੇ ਤੇ ਭੀੜ ਭੜੱਕੇ ਵਿਚ ਗੁਆਚ ਜਾਣ ਦੀ ਕੋਸ਼ਸ਼ ਦੀ ਵਿਚ ਕਾਮਯਾਬ ਹੁੰਦੀ ਜਾ ਰਹੀ ਹਾਂ। ਉਨਾਬੀ ਰੰਗ ਦੀ ਫੁਲ ਸਾਈਜ਼ ਦੀ ਡਾਇਰੀ ਖਰੀਦੀ ਹੈ। ਬਸ ਪਤਾ ਨਹੀਂ ਕਾਹਦਾ ਐਨਾਂ ਚਾਅ ਚੜ੍ਹਿਆ ਹੋਇਆ ਹੈ, ਡਾਇਰੀ ਲਿਖਾਂਗੀ ਬਕਾਇਦੀ ਨਾਲ ਅੱਜ ਤੋਂ। ਕਿੰਨੀ ਵਾਰ ਖੋਹਲ ਖੋਹਲ ਦੇਖ ਚੁਕੀ ਹਾਂ, ਕੀ ਲਿਖਾਂ? ਕੰਵਾਰੇ ਵਰਕਿਆ ਤੇ ਲ਼ਿਖਣ ਤੋਂ ਝਿਜਕ ਆਉਂਦੀ ਹੈ। ਡਾਇਰੀ ਕਿਵੇਂ ਲਿਖਦੇ ਨੇ?ਵਡੇ ਭਾਈ ਕਿਹਾ ਕਰਦੇ ਸਨ ਡਾਇਰੀ ਲਿਖਣ ਨਾਲ ਦਿਨ ਨੂੰ ਦੁਬਾਰਾ ਤੋਂ ਜੀ ਲਿਆ ਜਾਂਦਾ ਹੈ, ਡਾਇਰੀ ਲਿਖਣ ਦਾ ਵੀ ਆਪਣਾ ਹੀ ਢੰਗ ਹੈ। ਕਦੇ ਤਾਂ ਮਨ ਕਰਦਾ ਹੈ ਕਿ ਹਰ ਦਿਨ ਨੂੰ ਦੋ ਵਾਰ ਜੀਣ ਦਾ ਮਜ਼ਾ ਲਿਆ ਜਾਵੇ, ਕਦੇ ਮਨ ਕਰਦੈ, ਨਾਵਲ ਵਾਗੂੰ ਕਹਾਣੀਆਂ ਬਣਾ ਬਣਾ ਲਿਖਿਆ ਜਾਵੇ ਪਰਤੂੰ ਡਾਇਰੀ ਤਾਂ ਜ਼ਿੰਦਗੀ ਦਾ ਸੱਚ ਹੁੰਦੀ ਜੋ ਤੁਹਾਡੇ ਸਿਵਾ ਹੋਰ ਕੋਈ ਵੀ ਨਹੀਂ ਜਾਣਦਾ ਹੁੰਦਾ ਤੇ ਹੋਰ ਕਿਸੇ ਨੂੰ ਜਾਨਣ ਦੀ ਜ਼ਰੂਰਤ ਹੀ ਕੀ ਹੈ।

———

ਅਜ ਵਡੇ ਤੜਕੇ ਹੀ ਜਾਗ ਆ ਗਈ, ਐਵੇਂ ਬਿਸਤਰ ਵਿਚ ਪਿਆਂ ਉਸਲਵੱਟੇ ਲੈਂਦੇ ਰਹਿਣਾ ਮੇਰੀ ਆਦਤ ਨਹੀਂ। ਜਾਗ ਪਏ ਤਾਂ ਬਸ ਉਠ ਬੈਠੇ। ਓਦਾਂ ਵੀ ਮੇਰੇ ਪਾਸ ਕਰਨ ਨੂੰ ਸਦਾ ਹੀ ਬਥੇਰਾ ਕੁਝ ਹੁੰਦਾ ਹੈ। ਮਨ ਵਿਚ ਖਿਆਲ ਆਉਂਦਾ ਹੈ ਕਿ ਕਿੰਨੀ ਨਾ ਸ਼ੁਕਰੀ ਜਿਹੀ ਹੋ ਗਈ ਆਂ, ਜਦੋਂ ਹੁਣ ਜ਼ਿੰਦਗੀ ਇਕਸਾਰਤਾ ਨਾਲ ਚਲ ਪਈ ਹੈ ਤਾਂ ਰੱਬ ਨੂੰ ਤਾਂ ਯਾਦ ਹੀ ਕਰਨਾ ਛਡ ਦਿਤਾ ਹੈ। ਪਰ 'ਮੇਰੇ ਪਿਆਰੇ ਰੱਬ ਜੀ ਨਾਰਾਜ਼ ਨਾਂ ਹੋਈਓ, ਭਲਾ ਸੁਖ ਵੇਲੇ ਤੁਹਾਨੂੰ ਕੌਣ ਯਾਦ ਰਖਦਾ ਹੈ!' ਤੇ ਹੁਣੇ ਹੀ ਦਿਮਾਗ ਵਿਚ ਗੁਰੂ ਸਾਹਿਬਾਨਾਂ ਦੀ ਹਦਾਇਤ, 'ਜੋ ਸੁਖ ਮੇਂ ਸਿਮਰਨ ਕਰੇ ਦੁਖ ਕਾਹੂ ਕੋ ਹੋਏ' ਘੁੰਮਣ ਲਗੀ ਹੈ। ਜਲਦੀ ਜਲਦੀ ਨਹਾ ਧੋ ਕੇ ਗੁਰਦਵਾਰੇ ਜਾਣ ਦੀ ਤਿਆਰੀ ਕਰ ਲਈ ਹੈ।

ਕਿੰਨਾਂ ਅੱਛਾ ਲਗ ਰਿਹਾ ਹੈ ਸਵੇਰੇ ਸਵੇਰੇ ਆਸਾ ਦੀ ਵਾਰ ਦਾ ਪਾਠ, ਹਰ ਕੋਈ ਕਿੰਨੇ ਪਿਆਰ ਨਾਲ ਮਿਲਦੈ ਤੇ ਹਰ ਕੋਈ ਨਿਮਰਤਾ ਅਤੇ ਸਤਿਕਾਰ ਦਾ ਸੋਮਾ ਨਜ਼ਰ ਆ ਰਿਹਾ ਹੈ, 'ਕਿੰਨੇ ਸੋਹਣੇ ਘਰ ਵਿਚ ਰਹਿੰਦਾ ਏਂ ਤੂੰ ਦਾਤਿਆ'। ਹਾਂ, ਦੂਜਿਆਂ ਦੀਆਂ ਜੁਤੀਆਂ ਨੂੰ ਮੱਥੇ ਨਾਲ ਲਾਉਣਾ ਮੈਨੂੰ ਨਿਮਰਤਾ ਨਹੀਂ, ਅੰਧ ਵਿਸ਼ਵਾਸੀ ਹੀ ਲਗੀ। ਬਾਣੀ ਬੰਦੇ ਨੂੰ ਸੋਚ ਵਾਲਾ ਬਨਣ ਨੂੰ ਪਰੇਰਦੀ ਹੈ ਸੋਚ ਤਿਆਗਣ ਨੂੰ ਕਦੇ ਨਹੀਂ ਕਹਿੰਦੀ।..... ਬੱਚਿਆਂ ਲਈ ਵਖਰਾ ਪਰਸ਼ਾਦ ਲੈ ਕੇ ਘਰ ਪਹੁੰਚੀ ਹਾਂ, 'ਅੰਟੀ ਜੀ, ਹਮੇ



ਭੀ ਸਾਥ ਲੇਕੇ ਜਾਇਆ ਕਰੋ', ਸਭ ਕੁਝ ਕਿੰਨਾਂ ਸੋਹਣਾ ਤੇ ਸ਼ਾਂਤ ਮਹਿਸੂਸ ਹੁੰਦਾ ਹੈ। ਹਰ ਐਤਵਾਰ ਉਦਮ ਕਰਿਆ ਕਰਾਂਗੀ, ਆਪਣੇ ਆਪ ਨੂੰ ਜ਼ਰਾ ਕੁ ਝੰਜੋੜ ਕੇ ਕਹਿ ਲਿਆ ਹੈ ਮੈਂ।

ਕਮਲੇਸ਼ ਤੇ ਰਾਕੇਸ਼, ਹਰ ਐਤਵਾਰ ਫਿਲਮ ਦੇਖਣ ਜਾਂਦੇ ਹਨ, ਅਕਸਰ ਬਚਿਆਂ ਨੂੰ ਨਾਲ ਹੀ ਲੈ ਜਾਂਦੇ ਹਨ ਪਰ ਕਦੇ ਕਦੇ ਮੇਰੇ ਪਾਸ ਵੀ ਛਡ ਜਾਂਦੇ ਹਨ। ਫਿਲਮ ਤੇ ਵੀ ਡੀਪੈਂਡ ਕਰਦਾ ਹੈ ਕਈ ਫਿਲ਼ਮਾਂ ਬਚਿਆਂ ਦੇ ਦੇਖਣ ਵਾਲੀਆਂ ਨਹੀਂ ਵੀ ਹੁੰਦੀਆਂ। ਅਜ ਕਮਲੇਸ਼ ਦੀ ਤਬੀਅਤ ਵਿਗੜ ਗਈ ਹੈ ਜਾਂ ਮੀਆਂ ਬੀਵੀ ਦੇ ਹਲਕੇ ਫੁਲਕੇ ਤਕਰਾਰ ਦਾ ਰਿਜ਼ਲਟ ਹੈ, ਮੁੱਕਦੀ ਗਲ ਉਸ ਫਿਲਮ ਜਾਣ ਤੋਂ ਇਨਕਾਰ ਕਰ ਦਿਤਾ ਹੈ। .....ਅੱਤ ਦੀ ਗਰਮੀ ਹੈ ਅਜ, ਸਲੀਵਲੈਸ ਬਨਿਆਨ ਪਸੀਨੇ ਨਾਲ ਭਿਜੀ ਜਿਸਮ ਵਿਚ ਖੁਭਦੀ ਜਾ ਰਹੀ ਹੈ, ਦਰਵਾਜੇ ਖਿੜਕੀਆਂ ਖੁਲੇ ਰਖਣ ਦਾ ਜ਼ਰਾ ਫਰਕ ਨਹੀਂ ਪੈਂਦਾ, ਸਰਵਿੰਟ ਕਵਾਟਰ ਵਿਚ ਕਿਹੜਾ ਕੂਲਰ ਲਗਾ ਹੋਇਐ ਕੋਠੀ ਵਾਂਗਰ।

ਪੜਾਈ ਲਿਖਾਈ ਵਿਚ ਰੁਝੀ ਹੋਈ ਹਾਂ ਕਿ ਅਚਾਨਕ ਮੇਰੇ ਨੰਗੇ ਮੌਂਢੇ ਤੇ ਇਕ ਓਪਰਾ ਹੱਥ ਆ ਟਿਕਦਾ ਹੈਤੇ ਮੈਂ ਤਬਕ ਕੇ ਜਿਵੇਂ ਬਿਜਲੀ ਦਾ ਕਰੰਟ ਲਗਾ ਹੋਵੇ, ਆਪਣੀਆਂ ਬਾਹਵਾਂ ਨੂੰ ਆਪਣੇ ਦੋਵੇਂ ਹੱਥਾਂ ਨਾਲ ਕਜਣ ਦੀ ਕੋਸ਼ਸ਼ ਕਰਦੀ ਹਾਂ। ਦੁਪੱਟਾ ਢੂੰਡ, ਕਿਥੇ ਗਿਆ, ਐਧਰ ਓਧਰ ਹੱਥ ਮਾਰਦੀ ਹਾਂ, ਰਾਕੇਸ਼ ਜੀ ਦਾ ਇਹ ਵਰਤਾਉ ਮੈਨੂੰ ਜ਼ਰਾ ਅੱਛਾ ਨਹੀਂ ਲਗਾ। ਕਿਸੇ ਦੇ ਪਰਾਈਵੇਟ ਕਮਰੇ ਵਿਚ ਭਾਵੇਂ ਉਹ ਤੁਹਾਡਾ ਕਿਰਾਏਦਾਰ ਹੀ ਹੈ,ਇਜਾਜ਼ਤ ਲੈਣੀ ਹੀ ਸਭਿਅਕ ਲੋਗਾਂ ਨੂੰ ਬਣਦਾ ਹੈ।

'ਰਾਕੇਸ਼ ਜੀ, ਆਪ?.... ਕਿਆ ਕਾਮ ਹੈ?'

ਸ਼ਰਨਜੀਤ ਮੇਰੇ ਸਾਥ ਫਿਲਮ ਚਲੋਗੀ, ਪਲੀਜ਼, ਏਕ ਸਪੇਅਰ ਟਿਕਟ ਹੈ ਮੇਰੇ ਪਾਸ, ਕਮਲੇਸ਼ ਨਹੀਂ ਜਾ ਰਹੀ, ਉਸਕੀ ਤਬੀਅਤ ਠੀਕ ਨਹੀਂ'।

'ਨਹੀਂ, ਰਾਕੇਸ਼ ਜੀ ਯੇਹ ਆਪ ਕਿਆ ਕਹਿ ਰਹੇ ਹੋ, ਮੈਂ ਆਪਕੇ ਸਾਥ ਕੈਸੇ ਜਾ ਸਕਤੀ ਹੂੰ? ਆਪ, ਬੱਚੋਂ ਕੋ ਚਾਹੋ, ਤੋ ਮੇਰੇ ਪਾਸ ਛੋੜ ਸਕਤੇ ਹੋ'।

'ਤੁਮਾਰੇ ਸਾਥ ਫਿਲਮ ਦੇਖਨੇ ਕਾ ਦਿਲ ਹੈ,ਚਲੋ, ਫਿਰ ਸਹੀ, ..... ਅੱਛਾ ਤੁਮਹੇਂ ਕਿਸੀ ਭੀ ਚੀਜ਼ ਕੀ ਜ਼ਰੂਰਤ ਹੋ ਤੋ ਕਹਿਨਾਂ, ਮੈਂ ਤੁਮਹਾਰੀ ਹਰ ਜ਼ਰੂਰਤ ਪੂਰੀ ਕਰੂੰਗਾ' ਉਹ ਬਿਲਾਵਜਾ ਹੀ ਮੇਰੇ ਨਾਲ ਗੱਲ ਵਧਾਉਣ ਦੀ ਕੋਸ਼ਸ਼ ਕਰ ਰਹੇ ਨੇ ਤੇ ਮੈਨੂੰ ਲਗਾ ਜਿਵੇਂ ਉਹਨਾਂ ਦੀ ਨਜ਼ਰ ਮੇਰੇ ਜਿਸਮ ਨੂੰ ਟੋਹ ਰਹੀ ਹੋਵੇ। ਬੰਦੇ ਨੂੰ ਕਦਰਾਂ ਕੀਮਤਾਂ ਦੀਆਂ ਬੁਲੰਦੀਆਂ ਤੋਂ ਗਿਰਨ ਨੂੰ ਭਲਾ ਕਿੰਨੀ ਕੁ ਦੇਰ ਲਗਦੀ ਹੈ।

ਰਾਕੇਸ਼ ਜੀ ਦਾ ਵਰਤਾਉ ਮੈਨੂੰ ਅਜੀਬ ਜਿਹਾ ਲਗੈ, ਮੇਰੇ ਮੋਢੇ ਤੇ ਰਖਿਆ ਹੱਥ ਵੀ ਜ਼ਰੂਰਤ ਨਾਲੋਂ ਕਿਤੇ ਲੰਮੀਦੇਰ ਲਈ ਜਾਪਿਆ ਤੇ ਉਸਦੀ ਲੋੜ ਹੀ ਕੀ ਸੀ? ਤੇ 'ਫਿਲਮ ਚਲੋ', ਰਬ ਜਾਣੇ ਉਹਨਾਂ ਦੇ ਦਿਮਾਗ ਵਿਚ ਕੀ ਚਲ ਰਿਹਾ ਹੋਏਗਾ, ਮੇਰੀ ਕਿਹੜੀ ਜ਼ਰੂਰਤ ਨੂੰ ਪੂਰੀ ਕਰਨਾ ਚਾਹੁੰਦੇ ਹਨ? ਸ਼ਰਨਜੀਤ, ਇਹ ਕਿਹੜੀਆਂ ਕਹਾਣੀਆਂ ਵਿਚ ਪੈ ਗਈ ਏਂ ਅੜੀਏ, ਡਾਇਰੀ ਲਿਖ ਰਹੀ ਹੈਂ ਜਾਂ ਗੁਲਸ਼ਨ ਨੰਦਾ ਦਾ ਨਾਵਲ'।

———

ਸਬ੍ਹਾ ਨਾਲ ਬਹਿਣਾ ਉਠਣਾ ਮੈਨੂੰ ਚੰਗਾ ਲਗਣ ਲਗਾ ਹੈ। ਕੰਮ ਵੀ ਉਹਦੇ ਹੀ ਨਾਲ ਮਿਲ ਜਾਣ ਦੀ ਉਮੀਦ ਹੈ, ਦਿਲੀ ਵਿਚ ਛੋਟੇ ਪੈਮਾਨੇ ਤੇ ਕਾਟਿਜ਼ ਇੰਡਸਟਰੀ ਦਾ ਕਾਫੀ ਜ਼ੋਰ ਹੈ। ਹਰਕਿਸੇ ਨੇ ਛੋਟਾ ਮੋਟਾ ਕਾਰੋਬਾਰ ਖੋਹਲਿਆ ਹੋਇਆ ਹੈ, ਇਸ ਕਰਕੇ ਕੰਮ ਲਭਣ ਦੀ ਇਥੇ ਕੋਈ ਖਾਸ ਤਕਲੀਫ ਨਹੀਂ, ਬੰਦਾ ਕਰਨ ਵਾਲਾ ਹੋਣਾ ਚਾਹੀਦਾ ਐ।

ਰਾਕੇਸ਼ ਜੀ ਤੇ ਕਮਲੇਸ਼ ਦੀ ਆਪਸ ਵਿਚ ਤੂੰ ਤੂੰ, ਮੈਂ ਮੈਂ ਚਲ ਰਹੀ ਲਗਦੀ ਹੈ, ਰਾਕੇਸ਼ ਜੀ ਨੂੰ ਨਵੀਂ ਆਦਤ ਪੈ ਗਈ ਹੈ ਆਨੇ ਬਹਾਨੇ ਮੇਰੇ ਕਮਰੇ ਵਿਚ ਆ ਜਾਂਦੇ ਹਨ, ਬੇਤੁਕੀਆ ਜਿਹੀਆਂ ਗੱਲਾਂ ਕਰਦੇ ਰਹਿੰਦੇ ਹਨ। ਮੈਂ ਖਾਮੋਸ਼ ਰਹਿਣਾ ਹੀ ਅੱਛਾ ਸਮਝਿਐ, ਵੈਸੇ ਰਾਕੇਸ਼ ਜੀ ਦੇ ਇਰਾਦੇ ਮੈਨੂੰ ਨੇਕ ਨਹੀਂ ਲਗਦੇ।

.....ਰਾਕੇਸ਼ ਜੀ ਨੇ ਤਾਂ ਅਜ ਕਮਾਲ ਹੀ ਕਰ ਦਿਤੀ, ਮੈਂ ਨਹਾ ਕੇ ਨਿਕਲੀ ਸਾਂ ਕਿ ਬਿਨਾ ਵਜਾ ਹੀ ਮੇਰੇ ਨਾਲ ਆ ਟਕਰਾਏ। ਮੇਰਾ ਤੋਲ਼ੀਆ ਵੀ ਹੇਠਾਂ ਡਿਗ ਪਿਆ, ਫਿਰ ਉਹੀ ਰੱਟ, 'ਕੋਈ ਜ਼ਰੂਰਤ ਹੋ ਤੋ ਮੁਝੇ ਕਹਿਨਾ'। ਕਮਲੇਸ਼ ਨੇ ਇਸ ਸੀਨ ਦਾ ਕੁਛ ਹਿੱਸਾ ਅੱਖੀਂ ਦੇਖ ਲਿਆ ਹੈ, ਹੁਣ ਰਾਕੇਸ਼ ਜੀ ਦੀ ਖੈਰ ਨਹੀਂ।

———

ਅਜ ਦੇ ਦਿਨ ਦੀ ਸ਼ੁਰੂਆਤ ਹੀ ਚੰਗੀ ਨਹੀਂ ਹੋਈ, ਕੰਮਤੇ ਜਾਦਿਆਂ ਪਹਿਲੀ ਬਸ ਲਈ ਲੇਟ ਹੋ ਗਈ ਤੇ ਦੂਜੀ ਵਿਚ ਥਕਮ ਥਕੇ ਤੇ ਇਕ ਲੂਆਂ ਜਿਹਾ ਬਾਬੂ ਬਾਰ ਬਾਰ ਮੇਰੇ ਨਾਲ ਖਹਿੰਦਾ ਰਿਹਾ, ਇਥੇ ਪੰਜਾਬੀ ਵਿਚ ਮਾਰਿਆ ਦਬਕਾ ਬਹੁਤ ਕੰਮ ਆਇਐ।

ਕਮਲੇਸ਼, ਬਚਿਆਂ ਦੇ ਸਕੂਲ਼ ਗਈ ਹੋਈ ਹੈ ਅਜੇ ਘਰ ਨਹੀਂ ਮੁੜੀ, ਰਾਕੇਸ਼ ਕੁਮਾਰ ਮੌਕਾ ਤਾੜ ਮੇਰੇ ਕਮਰੇ ਅੰਦਰ ਆ ਵੜੇ ਹਨ। ਬੇਹੂਦਗੀ ਦੀ ਹੱਦ ਹੋ ਗਈ ਹੈ। 'ਤੁਮ ਮੁਝੇ ਬਹੁਤ ਅੱਛੀ ਲਗਤੀ ਹੋ, ਮੈਂ ਤੁਮਹੇਂ ਬਹੁਤ ਪ੍ਰੇਮ ਕਰਤਾ ਹੂੰ, ਮੇਰੇ ਸਾਥ ਰਿਸ਼ਤਾ ਕਾਇਮ ਕਰਲੋ, ਤੁਮ ਜੋ ਚਾਹੋ ਮੈਂ ਤੁਮੇਂ ਦੂੰਗਾ, ਹਮ ਕਿਸੀ ਕੋ ਨਹੀਂ ਬਤਾਏਂਗੇ, ਕਿਰਾਏ ਦੇਨੇ ਕੀ ਜ਼ਰੂਰਤ ਨਹੀਂ, ਮੈਂ ਕਮਲੇਸ਼ ਸੇ ਨਹੀਂ ਡਰਤਾ' ਤੇ ਹੋਰ ਬਹੁਤ ਸਾਰੀ ਫਜ਼ੂਲੀਅਤ ਇਕੋ ਸਾਹੇ ਹੀ ਬੱਕ ਗਿਆ ਹੈ ਤੇ ਆਪਣੀ ਇਜ਼ਤ ਜੋ ਮੇਰੇ ਦਿਮਾਗ ਵਿਚ ਇਕ ਬੜੇ ਭਾਈ ਦੀ ਬਣੀ ਹੋਈ ਸੀ, ਨੂੰ ਵੀ ਇਕ ਪਲ ਵਿਚ ਚਕਨਾ ਚੂਰ ਕਰ ਦਿਤਾ ਹੈ। ਮੇਰੇ ਇਤਰਾਜ਼ ਕਰਨ ਤੇ ਸਮਝਾਉਣ ਦਾ ਕੋਈ ਖਾਸ ਫਰਕ ਨਹੀਂ ਪਿਆ। ਮੇਰਾ ਹੱਥ ਤਕ ਫੜਨ ਦੀ ਜੁਰਰਤ ਕੀਤੀ ਹੈ। ਕੀ ਕਰਾਂ ਕੁਝ ਸਮਝ ਨਹੀਂ ਆਉਂਦੀ।..... ਜੇ ਘਰੋਂ ਨਿਕਾਲ ਦਿਤਾ ਤਾਂ..... ਜੋ ਵੀ ਹੋਵੇ ਮੈਨੂੰ ਕਮਲੇਸ਼ ਨੂੰ ਇਹ ਸਾਰਾ ਕੁਝ ਦਸ ਦੇਣਾ ਚਾਹੀਦਾ ਹੈ।

———

ਦੋਵਾਂ ਨੌਕਰਾਂ ਨੂੰ ਨਾਲ ਲੈ ਕਮਲੇਸ਼ ਹਰ ਸਨਿਚਰਵਾਰ ਦੀ ਸ਼ਾਮ ਘਰ ਦਾ ਰਾਸ਼ਨ ਪਾਣੀ ਲੈਣ ਬਾਜ਼ਾਰ ਨਿਕਲਦੀ ਹੈ, ਮੈਨੂੰ ਉਸ ਨਾਲ ਜਾਣਾ ਚੰਗਾ ਲਗਦਾ ਹੈ, ਸੈਰ ਦੀ ਸੈਰ ਤੇ ਗਪਸ਼ਪ ਵੀ ਹੋ ਜਾਂਦੀ ਹੈ। ਬੱਚੇ ਆਈਸ ਕਰੀਮ ਵਲ ਨਠਦੇ ਹਨ ਤੇ ਅਸੀ ਠੰਡੇ



ਠਾਰ ਕੋਕਾ ਕੋਲਾ ਵਲ। ਬੜਾ ਮਜ਼ਾ ਆਉਦਾ ਹੈ। ਸ਼ੌਪਿੰਗ ਜਲਦੀ ਜਲਦੀ ਮੁਕਾ, ਬਚਿਆਂ ਨੂੰ ਨੌਕਰਾਂ ਨਾਲ ਘਰ ਭੇਜ ਦਿਤੈ ਤੇ ਅਜ ਕੋਕਾ ਕੋਲਾ ਦੀ ਜਗਾਹ ਕੌਫੀ ਨੇ ਲੈ ਲਈ ਹੈ।

ਅੱਧ ਪਚੱਧ ਤੋ ਤਾਂ ਕਮਲੇਸ਼ ਪਹਿਲਾਂ ਹੀ ਵਾਕਿਫ ਸੀ ਤੇ ਬਾਕੀ ਦਾ ਸਾਰਾ ਕੁਝ ਮੈਂ ਉਸਨੂੰ ਦਸ ਦਿਤਾ ਹੈ ਇਹ ਸੋਚਦਿਆਂ ਕਿ ਦੇਖੀ ਜਾਊ, ਜੋ ਹੋਊ ਸੋ ਹੋਊ, ਕਲ ਨੂੰ ਮੈਨੂੰ ਤਾਂ ਬਲੇਮ ਨਾਂ ਆਊ। .....ਬਹੁਤ ਡਰਦੀ ਹਾਂ,ਮੈਂ ਤਾਂ ਦਿਲੀ ਵਿਚ ਕਿਸੇ ਨੂੰ ਜਾਣਦੀ ਵੀ ਨਹੀਂ ਪਰ ਜੋ ਸਚ ਹੈ ਸੋ ਸਚ ਹੈ, ਇਹੀ ਸਿਖਿਆ ਹੈ ਮੈਂ। ਕਮਲੇਸ਼ ਬਹੁਤ ਸਿਆਣੀ ਤੇ ਸਮਝਦਾਰ ਔਰਤ ਹੈ, ਹਰ ਫੈਸਲੇ ਨੂੰ ਠਰੰਮੇਂ ਨਾਲ ਕਰਨਾ ਉਸਨੂੰ ਆਉਂਦਾ ਹੈ। ਉਸ ਕਿਸੇ ਨੂੰ ਕੋਈ ਖਾਸ ਬੁਰਾ ਭਲਾ ਨਹੀਂ ਕਿਹਾ।

'ਸ਼ਰਨਜੀਤ, ਮੇਰੇ ਪਤੀ ਪਰਮੇਸ਼ਵਰ ਕੇ ਪਾਂਵ ਫਿਸਲ ਰਹੇ ਹੈਂ ਯੇ ਮੈਂ ਅੱਛੀ ਤਰਹ ਜਾਨਤੀ ਹੂੰ. ਦਰਅਸਲ ਯੇ ਔਰਤ ਕੋ ਪਤਾ ਚਲ ਹੀ ਜਾਤਾ ਹੈ, ਮਰਦੋਂ ਨੇ ਯੇ ਗਲਤ ਫਹਿਮੀ ਪਾਲ ਰਖੀ ਹੋਤੀ ਹੈ ਕਿ ਉਨਕੇ ਝੂਠ ਕਾ, ਉਨਕੀ ਬੀਵੀ ਕੋ ਨਹੀਂ ਪਤਾ ਚਲੇਗਾ। ਅਰੇ ਔਰਤ ਤੋ ਪਰਾਈ ਮਹਿਕ ਕੋ ਪਹਿਚਾਨ ਲੇਤੀ ਹੈ। ਹਾਂ, ਯੇ ਔਰ ਬਾਤ ਹੇ ਕਿ ਵੋ ਕੁਛ ਨਾ ਕਹੇ। ਔਰਤਕੀ ਸੋਚਮਰਦ ਕੀ ਸੋਚ ਸੇ ਲੰਬੀ ਜ਼ਰੂਰ ਹੋਤੀ ਹੈ, ਬਹੁਤ ਦੂਰ ਅੰਦੇਸ਼ਹੋਤੀ ਹੈ ਹਰ ਬੀਵੀ। ਮਰਦ ਤੋ ਸਿਰਫ ਹਵਸ ਬਾਰੇ ਹੀ ਸੋਚ ਸਕਤਾ ਹੈ, ਔਰਤ ਕੋ ਆਪਨਾ ਘਰ, ਬੱਚੇ, ਸਮਾਜ ਸਭੀ ਕੇ ਬਾਰੇ ਮੇਂ ਸੋਚਨਾ ਹੋਤਾ ਹੈ। ਵੋਹ ਏਕ ਸਮੇਂ ਪਰ ਪਤਨੀ ਭੀ ਹੈ, ਮਾਂ, ਬਹਿਨ ਔਰ ਬੇਟੀ ਭੀ' ਕਮਲੇਸ਼ ਦੀਆਂ ਸਿਆਣੀਆਂ ਗੱਲ਼ਾਂ ਵਿਚ ਥੋੜੀਦੇਰ ਤਾਂ ਮੈਂ ਗੁਆਚ ਗਈ ਸਾਂ ਪਰ ਮੁਸੀਬਤ ਦੇ ਬੱਦਲ ਤਾਂ ਸਿਰ ਤੇ ਮੰਡਲਾ ਰਹੇ ਸਨ। ਤੇ ਕਮਲੇਸ਼ ਨੇ ਗਰਮ ਗਰਮ ਕਾਫੀ ਦੇ ਦੋ ਘੁਟ ਭਰ, ਫਿਰ ਤੋਂ ਆਪਣੀ ਗਲ ਜਾਰੀ ਰਖੀ।

'ਦਸ ਸਾਲ ਪਹਿਲੇ ਰਾਕੇਸ਼ ਕੋ ਮੁਝਸੇ ਪਿਆਰ ਹੁਆ ਥਾ, ਸਾਰਾ ਦਿਨ ਯੂਨੀ ਕੇ ਚਕਰ ਲਗਾਤੇ ਰਹਿਤੇ ਥੇ,'ਤੁਮ ਨਾ ਮਿਲੀ ਤੋ ਮਰ ਜਾਊਂਗਾ','ਚਾਂਦ ਹੋ', 'ਤੁਮ ਦੁਨੀਆਂ ਕੀ ਸਭ ਸੇ ਖੁਬਸੂਰਤ ਲੜਕੀ ਹੋ' ਵਗੈਰਾ ਵਗੈਰਾ। ਮੈਂ ਕਾਫੀ ਅਮੀਰ ਘਰ ਸੇ ਹੂੰ। ਮਾਂ ਬਾਪ ਕੀ ਮਰਜ਼ੀ ਕੇ ਖਿਲਾਫ ਜਾਨਾ ਅੱਛਾ ਲਗਤਾ ਥਾ ਉਨ ਦਿਨੋਂ। ਮੈਂ ਤੋ ਕੋਈ ਖਾਸ ਇਨਕੋ ਚਾਹੀਤੀ ਬੀ ਨਹੀਂ ਥੀ, ਬਸ ਛੋਟੀ ਸੀ ਗਲਤੀ ਕਰ ਬੈਠੀ ਔਰ ਸ਼ਾਦੀ ਕਰ ਲੀ। ਕੋਠੀ, ਕਾਰੋਬਾਰ ਸਬੀ ਡੈਡੀ ਕੇ ਦੀਏ ਹੁਏ ਹੀ ਤੋ ਹੈਂ। ਆਜ ਦੇਖੋ ਪਿਆਰ ਹੋਨੇ ਲਗਾ ਹੈ ਗਾਉਂ ਕੀ ਲੜਕੀ ਸੇ, ਵੈਸੇ ਕਹਾ ਕਰਤੇ ਥੇ ਮੇਰੀ ਸੁਫਿਸਟੀਕੇਸ਼ਨ ਕੇ ਆਸ਼ਕ ਹੈਂ। ਖੈਰ ਇਨਕਾ ਦਿਮਾਗ ਤੋ ਮੈਂ ਸੀਧੇ ਲੇ ਹੀ ਆਉਂਗੀ, ਤੁਮਹੇਂ, ਮੇਰੀ ਬਹਿਨ, ਏਕ ਕਾਮ ਕਰਨਾ ਹੋਗਾ'।

'ਹਾਂ ਹਾਂ ਕਮਲੇਸ਼ ਕਹੋ, ਮੁਝੇ ਕਿਆ ਕਰਨਾ ਹੈ?'

'ਦੇਖੋ ਸ਼ਰਨਜੀਤ, ਤੁਮ ਬਹੁਤ ਅੱਛੀ ਲੜਕੀ ਹੋ ਔਰ ਇਨਕੇ ਕਹਿਨੇ ਪਰ ਹੀ ਯਹਾਂ ਪਰ ਆਈ ਹੋ, ਯੇ ਮੈਂ ਸਭ ਕੁਛ ਮਾਨਤੀ ਹੂੰ, ਲੇਕਿਨ ਤੁਮ ਮੇਰੀ ਗ੍ਰਸਤੀਕੋ ਟੂਟਤੇ ਤੋ ਨਹੀਂ

ਦੇਖਣਾ ਚਾਹੋਗੀ, ਮੇਰੇ ਪਤੀ ਬਹਿਕ ਗਏ ਹੈਂ, ਉਨਹੇਂ ਤੋ ਸ਼ਾਇਦ ਖੁਦ ਨਹੀਂ ਪਤਾ ਕਿ ਵੋ ਚਾਹਤੇ ਕਿਆ ਹੈਂ। ਤੁਮ ਸਾਮਨੇ ਨਹੀਂ ਹੋਗੀ ਤੋ ਵੋਹ ਸਭ ਭੂਲ ਜਾਏਂਗੇ।..... ਇਤਨਾਂ ਤੋ ਮੈਂ ਤੁਮ ਸੇ ਅਕਸਪੈਕਟ ਕਰ ਹੀ ਸਕਤੀ ਹੂੰ ਨਾ, ਮੇਰੀ ਅੱਛੀ ਬਹਿਨ'।

'ਕਮਲੇਸ਼, ਖੁਲ ਕਰ ਬਤਾਉ ਕਿਆ ਚਾਹਤੀ ਹੋ ਤੁਮ ਮੁਝ ਸੇ,।

'ਸ਼ਰਨਜੀਤ ਤੁਮਹੇਂ ਆਪਨੇ ਰਹਿਨੇ ਕੇ ਲੀਏ ਕੋਈ ਔਰ ਜਗਾਹ ਤਲਾਸ਼ ਕਰਨੀ ਹੋਗੀ, ਇਸ ਸੈਚਰਡੇ ਤਕ ਤੁਮਹੇਂ ਮੂਵ ਹੋਨਾ ਹੋਗਾ'।

'ਜੀ'। ਇਸਤੋ ਵਧ ਮੇਰੇ ਮੂੰਹੋਂ ਨਿਕਲ ਹੀ ਨਹੀਂ ਸਕਿਆ ਸੀ। ਕਿਧਰ ਨੂੰ ਜਾਵਾਂਗੀ ਮੈਂ, ਕੋਈ, ਕਿਸੇ ਨੂੰ ਜਾਣਦੀ ਵੀ ਨਹੀਂ,.....'ਅੱਛਾ, ਅਰਜੁਨ ਹਾਂਕ ਗਡੇਰਨਾ, ਭਲੀ ਕਰੇਂਗੇ ਰਾਮ' ਫਿਰ ਤੋਂ ਯਾਦ ਆਉਂਦਾ ਹੈ

ਤੇ ਫਿਰਵਾਤਵਰਣ ਨੂੰ ਸੁਖਾਵਿਆਂ ਕਰਨ ਲਈ ਕਿਹਾ, 'ਸ਼ਰਨ ਜੀਤ, ਥੋੜਾ ਸੀ ਜ਼ਿੰਮੇਵਾਰ ਤੁਮ ਖੁਦ ਬੀ ਹੋ, ਅਰੇ ਜ਼ਾਲਮ ਤੁਮ ਖੂਬਸੂਰਤ ਹੀ ਇਤਨੀ ਹੋ ਕਿ ਰਾਕੇਸ਼ ਕੁਮਾਰ ਕਿਆ, ਦੇਖੇ ਤੋ ਖੁਦਾ ਖੁਦ ਹੀ ਬਹਿਕ ਜਾਏ'।

ਸਮਝਦਾਰ ਔਰਤ ਬੜੇਹੀ ਠਰੰਮੇ ਨਾਲ ਗਲ ਕਹਿ ਗਈ ਤੇ ਪਤਾ ਤਕ ਨਹੀਂ ਚਲਣ ਦਿਤਾ। ਅਗਲੇ ਸਨਿਚਰ ਤਕ ਕਮਰਾ ਲਭਣਾ ਹੈ। ਕਿਹਨੂੰ ਪੁਛਾਂ?

ਇਹ ਤੇਰਾ ਪਹਿਲਾ ਇਮਤਿਹਾਨ ਹੈ ਸ਼ਰਨਜੀਤ, ਹਿੰਮਤ ਬਣਾਈ ਰਖ, ਕੋਈ ਨਾ ਕੋਈ ਰਸਤਾ ਤਾਂ ਮਿਲੇਗਾ ਹੀ।

———

ਮੈਂ ਸਾਰੀਆਂ ਸਹੇਲੀਆਂ ਨੂੰ ਕਹਿ ਰਖਿਐ ਕਿ ਮੈਨੂੰ ਕਮਰਾ ਚਾਹੀਦਾ ਹੈ, ਅਰਜੈਂਟਲੀ। ਤਿੰਨ ਦਿਨ ਗੁਜ਼ਰ ਗਏ ਹਨ ਪਰ ਅਜੇ ਕੋਈ ਗਲ ਨਹੀਂ ਬਣ ਰਹੀ। ਅਜ ਮੋਹਿਨੀ ਨੇ ਕਮਰੇ ਦੀ ਦਸ ਪਾਈ, ਕਾਫੀ ਉਤਸ਼ਾਹ ਸੀ ਮਨ ਵਿਚ। ਮਾਲਕ ਮਕਾਨ ਬੜੇ ਹੀ ਅੱਛੇ ਤਰੀਕੇ ਨਾਲ ਮਿਲੀ। ਪਹਿਲਾ ਕਮਰਾ ਕਿਉਂ ਛਡ ਰਹੀ ਹਾਂ? ਸਰਸਰੀ ਤੌਰ ਤੇ ਉਸਨੇ ਪੁਛਿਆ, ਹਰ ਮਾਲਕ ਮਕਾਨ ਪੁਛਦਾ ਹੀ ਹੈ। ਜਵਾਬ ਦੇਣ ਦਾ ਅਜੇ ਮੈਂ ਸੋਚ ਹੀ ਰਹੀ ਸਾਂ ਕਿ ਮੋਹਿਨੀ 'ਦ ਚੈਟਰਬੌਕਸ' ਨੇ ਰਾਕੇਸ਼ ਵਾਲੀ, ਏ ਤੋਂ ਜ਼ੈਡ ਤਕ ਦੀ ਸਾਰੀ ਕਹਾਣੀ ਸਮੇਟਣ ਦੀ ਬਜਾਏ ਵਧਾ ਚੜਾ ਕੇ ਬਿਆਨ ਕਰਨ ਵਿਚ ਜ਼ਰਾ ਢਿਲ ਨਹੀਂ ਕੀਤੀ। ਮਾਲਕ ਮਕਾਨ ਦੇ ਬਦਲਦੇ ਪ੍ਰਭਾਵ ਮੈਂ ਸਾਫ ਪੜ ਰਹੀ ਸਾਂ, 'ਅੱਛਾ ਮੈਂ ਆਪਣੇ ਹਸਬੈਂਡ ਨਾਲ ਸਲਾਹ ਕਰਕੇ ਕਲ ਪਰਸੋਂ ਤਕ ਦਸ ਦਿਆਂਗੀ'। ਸੋਚਦੀ ਹੋਏਗੀ, ਭਲਾ ਐਵੇਂ ਬੈਠਿਆਂ ਬਿਠਾਇਆਂ ਕੋਈ ਖਾਹਮਖਾਹ ਦੀ ਮੁਸੀਬਤ ਕਿਉਂ ਸਹੇੜੇ। ਕਮਰੇ ਦੀ ਤਲਾਸ਼ ਫਿਰ ਤੋਂ ਸ਼ੁਰੂ ਕਰ ਦਿਤੀ। ਸੈਚਰਡੇ ਤਕ ਨਾ ਮਿਲਿਆ ਤਾਂ .....। ਸਬ੍ਹਾ ਨੇ ਵੀ ਹੁਣ ਮੰਡੇ ਨੂੰ ਮਿਲਣਾ ਹੈ, ਐਹ ਵੀ ਨਹੀਂ ਪਤਾ ਕਿ ਕਿਥੇ ਰਹਿੰਦੀ ਹੈ। ਕੀ ਕਰਾਂ ਕੁਝ ਸੁਝਦਾ ਹੀ ਨਹੀਂ?

ਬੱਚੇ ਵੀ ਉਸ ਦਿਨ ਦੇ ਮਿਲਣ ਨਹੀਂ ਆਏ, ਕਮਲੇਸ਼ ਤੇ ਰਾਕੇਸ਼ ਨੂੰ ਵੀ ਨਹੀਂ ਦੇਖਿਆ, ਕਿਧਰ ਚਲੇ ਗਏ ਹਨ ਸਾਰੇ। ਪਤਾ ਨਹੀਂ ਘਰ ਹੀ ਹੋਣਗੇ, ਮੈਂ ਵੀ ਤਾਂ ਦਸ



ਵਜੇ ਤੋਂ ਪਹਿਲੇ ਘਰ ਨਹੀਂ ਵੜੀ ਇਨ੍ਹੀ ਦਿਨੀਂ।.....ਇਕੱਲੀ ਲੜਕੀ ਤੋਂ ਲੋਕਾਂ ਨੂੰ ਕੀ ਡਰ ਹੈ, ਕਿੰਨੀ ਰੁੱਖੇ ਹਨ ਇਹ ਦਿਲੀ ਦੇ ਲੋਗ, ਕੋਈ ਮਦਦ ਹੀ ਨਹੀਂ ਕਰਦਾ।

———

ਸ਼ਨਿਚਰਵਾਰ ਆਣ ਪਹੁੰਚਾ ਹੈ, ਬਹੁਤ ਪਰੇਸ਼ਾਨ ਹਾਂ, ਡਾਇਰੀ ਲ਼ਿਖਣ ਨੂੰ ਵੀ ਜੀ ਨਹੀਂ ਕਰ ਰਿਹੈ। ਕਮਰਾ ਖਾਲੀ ਕਰਨ ਦਾ ਆਦੇਸ਼ ਅਜ ਦਾ ਹੈ, ਕਮਲੇਸ਼ ਕੋਲ ਇਕ ਹਫਤੇ ਦੀ ਹੋਰ ਮੁਹਲਤ ਲਈ ਪੁਛ ਲੈਣਾ ਚਾਹੀਦਾ ਹੈ, ਪਰ ਉਹ ਸਖਤ ਔਰਤ ਕਿਥੇ ਮੰਨਣ ਵਾਲੀ ਹੈ। ਇਸ ਦੁਚਿਤੀ ਵਿਚ ਸਾਮਾਨ ਪੈਕ ਕਰਨ ਲਗ ਪਈ ਹਾਂ, ਸਮਾਨ ਵੀ ਕੀ ਹੈ, ਇਕ ਸੂਟਕੇਸ ਤੇ ਇਕ ਐਹ ਛੋਟਾ ਜਿਹਾ ਬੈਗ।.....ਕਿੰਨੇ ਚਾਅ ਲੈ ਕੇ ਆਈ ਸੀ ਐਥੇ।

ਪੂਰੇ ਛੇ ਵਜੇ ਨੌਕਰ ਨੇ ਆ ਦਸਤਕ ਦਿਤੀ ਹੈ ਦਰਵਾਜ਼ੇ ਤੇ, 'ਬੀਬੀ ਜੀ, ਮਾਲਕਨ ਨੇ ਸਾਮਾਨ ਵਗੈਰਾ ਮੇਂਆਪ ਕੀ ਮਦਦ ਕਰਨੇ ਕੋ ਕਹਾ ਹੈ, ਆਪ ਕੋ ਕਹਾਂ ਜਾਂਨਾ ਹੈ, ਮੈ ਥ੍ਰੀ ਵੀਲਰ ਲਾ ਦੇਤਾ ਹੂੰ। ਔਰ ਉਸਕੇ ਬਾਅਦ ਮੁਝੇ ਤਾਲਾ ਲਗਾ ਕਰ ਚਾਬੀ ਲੇਨੇ ਕੋ ਕਹਾ ਹੈ'।

'ਕਮਲ਼ੇਸ਼ ਕਹਾਂ ਘਰ ਮੇਂ ਹੀ ਹੈ?'

'ਜੀ ਨਹੀਂ, ਮਾਲਕਿਨ ਤੋ ਆਪਨੇ ਪਾਪਾ ਕੇ ਘਰ ਗਈ ਹੈਂ, ਔਰ ਸਾਹਿਬ ਭੀ। ਮੁਝੇ ਆਪਕੀ ਮੂਵ ਹੋਨੇ ਮੇਂ ਮਦਦ ਕਰਨੇ ਕੋ ਕਹਾ ਹੈ'।

'ਅੱਛਾ ਰਾਮੂ, ਮੇਰਾ ਪਰੋਗਰਾਮ ਥੋੜਾ ਸਾ ਬਦਲ ਗਯਾ ਹੈ, ਅਬ ਮੈ ਕਲ ਕੋ ਜਾ ਰਹੀ ਹੂੰ, ਆਪਨੀ ਮਾਲਕਿਨ ਕੋ ਬਤਾ ਦੇਨਾਂ'।

ਉਹ ਤਾਂ ਚਲਾ ਗਿਆ, ਪਰ ਮੈਨੂੰ ਕੁਝ ਵੀ ਸੁਝਾਈ ਨਹੀਂ ਦੇ ਰਿਹਾ, ਦਿਲੀ ਵਿਚ ਕਮਰਾ ਕਿਸਤਰਾਂ ਲਭੀਦਾ ਹੈ ਮੈਨੂੰ ਬਿਲਕੁਲ ਪਤਾ ਨਹੀਂ ਲਗ ਰਿਹਾ।

———

ਅਜ ਸਵੇਰੇ ਦੇਰ ਨਾਲ ਉਠੀ, ਕੋਈ ਕਾਹਲ ਤਾਂ ਹੈ ਈ ਨਹੀਂ ਸੀ। ਜਾਣ ਬੁਝ ਕੇ ਹੌਲੀ ਹੌਲੀ ਤਿਆਰ ਹੁੰਦਿਆਂ ਦੁਪਿਹਰਾ ਸਿਰ ਤੇ ਆ ਗਿਆ ਹੈ, ਤਿਆਰ ਤਾਂ ਐਦਾਂ ਹੋ ਰਹੀ ਹਾਂ ਜਿਵੇਂ ਬਰਾਤੇ ਜਾਣਾ ਹੋਵੇ। ਦਰਅਸਲ ਇੰਤਜ਼ਾਰ ਕਰ ਰਹੀ ਆਂ ਕਿ ਕਦੋਂ ਕਮਲੇਸ਼ ਆਵੇ ਤੇ ਮੈਂ ਉਸਤੋਂ ਇਕ ਹਫਤੇ ਦੀ ਹੋਰ ਇਜਾਜ਼ਤ ਮੰਗ ਲਵਾਂ। ਮੰਨ ਹੀ ਜਾਵੇਗੀ, ਬੋਲਦੀ ਚਾਲਦੀ ਤਾਂ ਅੱਛਾ ਹੀ ਰਹੀ ਹੈ ਮੇਰੇ ਨਾਲ ਤੇ ਦੂਜੇ ਹੀ ਪਲ ਇਹ ਵੀ ਦਿਮਾਗ ਵਿਚ ਆਉਂਦਾ ਹੈ, ਅੜ੍ਹਬ ਹੈ, ਨਹੀਂ ਸੁਣੇਗੀ ਮੇਰੀ ਫਰਿਆਦ, ਉਹਨੂੰ ਤਾਂ ਬਸ ਹੁਕਮ ਚਲਾਉਣਾ ਆਉਂਦਾ ਹੈ।ਸਿਰਫ ਥੋੜੀ ਜਿਹੀ ਜਾਣ ਪਹਿਚਾਣ ਤੋਂ ਸਿਵਾ ਮੇਰਾ ਉਸ ਨਾਲ ਰਿਸ਼ਤਾ ਹੀ ਕੀ ਹੈ। ਖੋਤੇ ਰਾਕੇਸ਼ ਨੂੰ ਵੀ ਤਾਂ ਨਹੀਂ ਪੁਛ ਸਕਦੀ ਜਿਸਨੇ ਐਵੇਂ ਬੈਠੇ ਬਿਠਾਏ ਮੈਨੂੰ ਮੁਸੀਬਤ ਵਿਚ ਪਾ ਦਿਤਾ ਹੈ।..... ਇਸ ਕਮਲੇਸ਼ ਦੀ ਬੱਚੀ ਨੇ ਵੀ ਅਜ ਹੀ ਪੇਕੇ ਜਾਣਾ ਸੀ।

ਪੂਰੇ ਛੇ ਵਜ ਗਏ ਹਨ, ਕੁਝ ਖਾ ਪੀ ਲੈਣ ਦੇ ਬਹਾਨੇ ਬਾਜ਼ਾਰ ਨੂੰ ਨਿਕਲੀ ਹਾਂ,

ਓਦਾਂ ਸਵੇਰ ਦਾ ਵਰਤ ਹੀ ਚਲ ਰਿਹਾ ਹੈ।ਕਦੇ ਕਦੇਸੋਚਦੀ ਹਾਂ ਕਿ ਸਾਰਾ ਸਾਰਾ ਦਿਨ ਭੁਖਿਆਂ ਰਹਿਣਾ ਤਾਂ ਮੈਂ ਦਿਲੀ ਆ ਕੇ ਸਿਖ ਹੀ ਲਿਆ ਹੈ ਇਸਲਈ ਮੈਨੂੰ ਆਪਣੇ ਮੀਆਂ ਦੀ ਵੱਡੀ ਉਮਰ ਦੀ ਦੁਆ ਲਈ ਵਰਤ ਰਖਦਿਆਂ ਬਹੁਤੀ ਤਕਲੀਫ ਨਹੀਂ ਹੋਇਆ ਕਰੇਗੀ। ਲਾਲੀਆਂ ਵਲ ਦੇਖ ਮੇਰਾ ਵੀ ਦਿਲ ਕਰਨ ਲਗਾ ਹੈ ਕਰਵਾ ਚੌਥ ਦਾ ਵਰਤ ਰਖਣ ਨੂੰ, ਪਰ ਅਜੇ ਮੇਰਾ ਸਾਈਂ, ਕੰਤ ਪਿਆਰੜਾ ..... ਤੇ ਦਿਲ ਵਿਚ ਇਕ ਚਾਅ ਜਿਹਾ ਪਨਪਣ ਲਗਦਾ ਹੈ। ਦੇਖਿਆ, ਮੈਂ ਕਿੱਸੇ ਕਰਨ ਵਿਚ ਨਾਨਕ ਸਿੰਘ ਤੋਂ ਘਟ ਨਹੀਂ। ਘਰੋਂ ਬੇਘਰ, ਕੋਈ ਥਾਂ ਟਿਕਾਣਾ ਨਹੀਂ, ਕਿਥੇ ਜਾਣਾ ਇਹ ਵੀ ਨਹੀਂ ਪਤਾ, ਤੇ ਉਤੋਂ ਐਨੀ ਬੇਅਰਾਮੀ, ਫਿਰ ਵੀ ਕਹਾਣੀਆਂ ਘੜੀ ਜਾਰਹੀ ਹਾਂ। ਵਾਹ ਨੀ ਸ਼ਰਨਜੀਤ ! ਪਰ ਠੀਕ ਵੀ ਤਾਂ ਹੈ, ਰੋਇਆਂ ਤੇ ਘਬਰਾਉਣ ਨਾਲ ਹਾਲਾਤ ਤਾਂ ਨਹੀਂ ਬਦਲ ਜਾਣੇ।

ਬੇਤੁਕੀ ਵਿਚ ਐਧਰ ਓਧਰ ਘੁੰਮਦਿਆਂ ਦੋ ਘੰਟੇ ਗੁਜ਼ਰ ਗਏ, ਘਰਮੁੜੀ ਤਾਂ ਰਾਮੂ ਬਾਹਰ ਹੀ ਮੇਰਾ ਸੂਟਕੇਸ ਤੇ ਬੈਗ ਲਈ ਬੈਠਾ ਮੇਰਾ ਇੰਤਜ਼ਾਰ ਕਰ ਰਿਹਾ ਹੈ, 'ਬੀਬੀ ਜੀ, ਮਾਲਕਨ ਨੇ ਆਪ ਕੀ ਮਦਦ ਕਰਨੇ ਕੋ ਕਹਾ ਹੈ। ਆਪਕਾ ਕਮਰਾ ਮਾਲਕਨ ਨੇ ਕਿਸੀ ਔਰ ਕੋ ਦੇ ਦੀਆ, ਕਹਾਂ ਜਾਨਾਂ ਹੈ, ਸਕੂਟਰ ਲਾ ਦੂੰ? ਇਹ ਸਾਰਾ ਕੁਝ ਉਹ ਇਕੋ ਸਾਹੇ ਹੀ ਕਹਿ ਗਿਆ ਸੀ ਜਿਵੇਂ ਵਿਚਾਰੇ ਨੇ ਰੱਟ ਲਾ ਰਖੀ ਹੋਵੇ।

ਐਸਾ ਕਰੇਗੀ ਕਮਲੇਸ਼ ਰਾਨੀ, ਮੈਂ ਸੋਚਿਆ ਵੀ ਨਹੀਂ ਸੀ, ਖੈਰ ਉਸਨੇ ਕੋਈ ਜ਼ਿਆਦਤੀ ਵੀ ਤਾਂ ਨਹੀਂ ਕੀਤੀ। ਮੈਨੂੰ ਪੂਰਾ ਹਫਤਾ ਦਿਤਾ ਤੇ ਇਕ ਦਿਨ ਇਕਰਾਰ ਤੋਂ ਵਧ ਵੀ, ਆਪਣੇ ਪੀਆ ਨੂੰ ਗੁਮਰਾਹ ਹੁੰਦਿਆਂ ਦੇਖ ਕੋਈ ਵੀ ਔਰਤ ਬਰਦਾਸ਼ਤ ਨਹੀਂ ਕਰੇਗੀ।

'ਹਾਂ ਰਾਮੂ, ਥ੍ਰੀ ਵੀਲਰ ਲ਼ਾ ਦੋ, ਪਲੀਜ਼, ਸਟੇਸ਼ਨ ਕੇ ਲੀਏ'।

ਸਟੇਸ਼ਨ ਦੀ ਬਜਾਏ ਰਸਤੇ ਵਿਚ ਗੁਰਦਵਾਰਾ ਸਾਹਿਬ ਹੀ ਰੁਕ ਗਈ। ਉਸਦੀ ਓਟ ਲ਼ੈ ਲਈ ਹੈ, ਮਨ ਨੂੰ ਸ਼ਾਂਤੀ ਮਿਲੇਗੀ, ਸਹੀ ਫੈਸਲੇ ਕਰ ਸਕਾਂਗੀ ਤੇ ਅਜ ਦੀ ਰਾਤ ਲਈ ਪਨਾਹ ਦੀ ਤਲਬ ਲੈ ਕੇ ਪਹੁੰਚ ਗਈ ਹਾਂ। ਐਸ ਕੋਨੇ ਬੈਠਾਂ? ਨਹੀਂ ਔਸ ਕੋਨੇ, ਇਹ ਪਾਸਾ ਤਾਂ ਸ਼ਾਇਦ ਮਰਦਾਂ ਦਾ ਰਾਖਵਾਂ ਹੈ। ਸਾਡੇ ਗੁਰਦਵਾਰਿਆਂ ਵਿਚ ਮਰਦ ਔਰਤ ਨੂੰ ਮਿਲ, ਇਕ ਜਗਾ ਬੈਠਣ ਦੀ ਇਜਾਜ਼ਤ ਨਹੀਂ, ਦੁਹਾਂ ਵਿਚ ਦੂਰੀ ਦਾ ਰਹਿਣਾ ਲਾਜ਼ਮਨ ਹੈ। ਹਿੰਦੂ ਅਤੇ ਖਾਸ ਕਰਕੇ ਸਿਖ ਧਰਮ ਬਾਰੇ ਤਾਂ ਮੈਂ ਜਾਣਦੀ ਹੀ ਹਾਂ, ਔਰਤ ਨੂੰ ਬਹੁਤ ਵਡਾ ਦਰਜ਼ਾ ਦਿਤਾ ਗਿਆ ਹੈ ਸਾਡੇ ਧਰਮ ਵਿਚ ਵੀ ਤੇ ਸਮਾਜ ਵਿਚ ਵੀ। ਉਹ ਮਾਂ ਹੈ ਜਨਣ ਦਾਤੀ, 'ਬੇਟਾ ਤੇਰੀ ਉਮਰ ਦਰਾਜ਼ ਹੋਵੇ, ਜੁਗ ਜੁਗ ਜੀਂਦਾ ਰਵੇਂ' ਦੀਆਂ ਅਸੀਸਾਂ ਦੇਣ ਵਾਲੀ। ਵੀਰਾਂ ਦੀ ਇਕ ਭੈਣ ਹੈ ਉਹ, ਹਰ ਵਕਤ ਭਰਾਵਾਂ ਦੀ ਸਲਾਮਤੀ ਦੀਆਂ ਦੁਆਵਾਂ ਮੰਗਣ ਵਾਲੀ, 'ਰੱਬਾ ਮੇਰੇ ਵੀਰ ਨੂੰ ਖੁਸ਼ੀਆਂ ਦਈ ਰਖੀਂ',ਤਾ ਉਮਰ ਵੀਰਾਂ ਤੋਂ ਆਪਣੀ ਰਖਵਾਲੀ ਦੇ ਪ੍ਰਣ ਲੈਣ ਵਾਲੀ। ਉਹ ਜੀਵਣ ਸਾਥਣ ਹੈ, ਅਰਧ ਅੰਗਣੀ, ਸਾਰਾ ਜੀਵਨ, ਹਰ ਦੁਖ ਸੁਖ ਵਿਚ ਮੋਢੇ ਨਾਲ ਮੋਢਾ ਮਿਲਾ ਚਲਣ ਵਾਲੀ, ਖੁਸ਼ੀਆਂ ਖੇੜੇ, ਮੁਕਦੀ ਗਲ, ਆਦਮੀ ਦੀ ਜ਼ਿੰਦਗੀ ਵਿਚ ਤਰਾਂ ਤਰਾਂ ਦੇ



ਰੰਗ ਭਰਨਾਂ ਵੀ ਉਸਦੇ ਕਿਰਦਾਰ ਵਿਚ ਸ਼ਾਮਲ ਹੈ। ਇਹ ਦਰਜਾ ਸ਼ਾਇਦ ਦੁਨੀਆਂ ਦੀ ਹਰ ਔਰਤ ਨੂੰ ਹਰ ਮੁਆਸ਼ਰੇ ਵਿਚ ਮਿਲਿਆ ਹੈ ਤੇ ਉਸਦਾ ਬੁਨਿਆਦੀ ਹੱਕ ਵੀ ਹੈ।..... ਕਿੰਨੀ ਵੀ ਤਕਲੀਫ ਵਿਚ ਹੋਵਾਂ ਮੇਰਾ ਕਹਾਣੀਆਂ ਕਰਨਾ ਕਦੇ ਬੰਦ ਨਹੀਂ ਹੋਏਗਾ, ਸ਼ਾਇਦ ਇਹੀ ਕੁਝ ਹੈ ਜਿਸ ਦੇ ਸਹਾਰੇ ਮੈਂ, ਮੁਸੀਬਤਾਂ ਵਿਚ ਵੀ ਸਾਹ ਲਈ ਜਾ ਰਹੀ ਹਾਂ।

ਦਸ ਵਜਣ ਲਗੇ ਹਨ, ਦਿਮਾਗ ਸ਼ਾਇਦ ਸੋਚ ਸੋਚ ਥੱਕ ਗਿਆ ਹੈ ਤਾਹੀਉਂ ਤਾਂ ਕਦੇ ਕਦੇ ਊਂਘ ਜਿਹੀ ਆਉਣ ਲਗੀ ਹੈ। ਸੋਹਣੀ ਸੇਹਤ ਤੇ ਲੰਬੇ ਕਦ ਕਾਠ ਦੇ ਮਾਲਕ ਗਰੰਥੀ ਸਾਹਿਬ ਦੋ ਤਿੰਨ ਵਾਰੀ ਬਿਲਾ ਵਜ਼ਾ ਮੇਰੇ ਕੋਲ ਦੀ ਲੰਘੇ ਹਨ ਮੈਂ ਹੋਰ ਸੁਕੜ ਕੇ ਬੈਠ ਗਈ ਹਾਂ ਉਹਨਾਂ ਦੀ ਦੇਖਣੀ ਸਰਸਰੀ ਤੋਂ ਸ਼ੁਰੂ ਹੋਕੇਘੋਖਣੀ ਵਿਚ ਤਬਦੀਲ ਹੋ ਗਈ, ਮਹਿਸੂਸ ਕਰ ਰਹੀ ਹਾਂ। ਸ਼ਾਇਦ ਮੇਰੇ ਇੰਨੀ ਦੇਰ ਤਕ ਇਸ ਕੋਨੇ ਵਿਚ ਬੈਠੇ ਰਹਿਣ ਦਾ ਕਾਰਨ ਜਾਨਣਾ ਚਾਹੁੰਦੇ ਹਨ ਤੇ ਸੂਟ ਕੇਸ ਵਗੈਰਾ।

'ਬੀਬਾ ਕਿਥੇ ਜਾਣਾ ਹੈ ਤੁਸੀਂ? ਗੁਰਦਵਾਰਾ ਸਾਹਿਬ ਤਾਂ ਅਸੀਂ ਗਿਆਰਾ ਵਜੇ ਬੰਦ ਕਰ ਦਿੰਦੇ ਹਾਂ'।

'ਜੀ, ਮੇਰੇ ਪਾਸ, ਅਜ ਦੀ ਰਾਤ, ਹੋਰ ਕੋਈ ਠਿਕਾਣਾ ਨਹੀਂ ਹੈ'।

'ਪਰ ਇਕੱਲੀ ਜਵਾਨ ਲੜਕੀ ਗੁਰਦਵਾਰਾ ਸਾਹਿਬ ਵਿਚ, ਇਸਤਰਾਂ ਨਹੀਂ ਠਹਿਰ ਸਕਦੀ। ਸਾਡੇ ਪਾਸ ਰਹਿਣ ਲਈ ਜਗਾਹ ਨਹੀਂ ਐ'।

'ਮੈਂ ਇਸ ਕੋਨੇ ਵਿਚ ਬੈਠ ਹੀ ਗੁਜ਼ਾਰਾ ਕਰ ਲਵਾਂਗੀ?'

'ਇਸਦੀ ਮੈਂ ਇਜਾਜ਼ਤ ਨਹੀਂ ਦੇ ਸਕਦਾ, ਜੇ ਪਤਾ ਲਗ ਗਿਆ ਤਾਂ, ਦੁਨੀਆਂ ਕੀ ਕਹੇਗੀ, ਨਾਲੇ ਇਹ ਹੱਕ ਮੇਰੇ ਹੱਥ ਵਿਚ ਨਹੀਂ, ਇਸਲਈ ਤਾਂ ਤੁਹਾਨੂੰ ਕਮੇਟੀ ਮੈਂਬਰ ਤੋਂ ਪੁਛਣਾ ਹੋਏਗਾ'।

'ਤੇ ਇਹ ਕਮੇਟੀ ਮੈਂਬਰ ਕਿਥੇ ਮਿਲੇਗਾ ਮੈਨੂੰ?'

'ਉਹ ਤਾਂ ਭੈਣ, ਕਲ ਸਵੇਰੇ ਹੀ ਮਿਲ ਸਕਦੇ ਨੇ'।

'ਪਰ ਮੇਰੀ ਜ਼ਰੂਰਤ ਤਾਂ ਇਸ ਰਾਤ ਦੀ ਹੈ..... ਤੇ ਜੇ ਫਿਰ ਭੈਣ ਰੱਖੜੀ ਵਾਲ਼ਿਆਂ ਹੱਥਾਂ ਤੋਂ ਪਨਾਹ ਮੰਗੇ ਤਾਂ?'

'ਨਹੀਂ ਕੱਲੀ ਕਾਰੀ ਲੜਕੀ ਲਈ ..... ਨਹੀਂ ਨਹੀਂ ਇਹ ਜਗਾ ਸੇਫ ਨਹੀਂ'।

'ਤਾਂ ਫਿਰ ਕਿਹੜੀ ਜਗਾਹ ਸੇਫ ਹੈ ਤੁਹਾਡੀ ਨਜ਼ਰੇ?'

ਗਿਆਨੀ ਬਾਬਾ ਜੀ ਨੂੰ ਬਹੁਤਾ ਸੋਚਣਾ ਨਹੀ ਪਿਆ, 'ਬੀਬਾ, ਤੁਸੀਂ ਰੇਲਵੇ ਸਟੇਸ਼ਨ ਚਲੇ ਜਾਵੋ,..... ਹਾਂ ਹਾਂ, ਉਹ ਸੇਫ ਜਗਾਹ ਹੈ'। ਤੇ ਜ਼ੋਰ ਦੇਕੇ ਸਿਰ ਹਿਲਾਉਦੇ, ਵਾਹਿਗੁਰੂ ਦਾ ਨਾਮ ਜਪਦੇ, ਚਲੇ ਜਾਂਦੇ ਹਨ ਤੇ ਮੈਂ ਥ੍ਰੀ ਵੀਲਰ ਵਿਚ ਬੈਠੀ ਸੋਚ ਰਹੀ ਹਾਂ ਕਿ ਇਕਲਿਆਂ ਹੋਣਾ ਖਤਰਨਾਕ ਹੈ, ਲੜਕੀ ਹੋਣਾ ਜਾਂ ਫਿਰ ਜਵਾਨ ਹੋਣਾ??

ਕਿਧਰ ਨੂੰ ਜਾਵਾਂ? ਜਕੋ ਤਕੀ ਵਿਚ ਕਲ ਦੁਪਿਹਰ ਲੁਧਿਆਣੇ ਵਾਲੀ ਟਰੇਨ ਦਾ ਟਿਕਟ ਲੈ,ਧੱਕੇ ਮਾਰਦੀ ਤੇ ਧੱਕੇ ਖਾਂਦੀ ਨੇ, ਦਿਲੀ ਪਲੇਟਫਾਰਮ ਦੇ ਵੇਟਿੰਗ ਰੂਮ ਵਿਚ

ਆਣ ਡੇਰਾ ਲਾਇਆ ਹੈ। ਸਾਹਮਣੇ ਬੈਠੀ ਅੱਧੀ ਕੁ ਦਰਜਨ ਬੱਚਿਆਂ ਦੀ ਮਾਂ, ਮੇਰੇ ਵਲ ਬਿਟਰ ਬਿਟਰ ਦੇਖੀ ਜਾਰਹੀ ਹੈ। ਇਹ ਹਮ ਸਫਰੀ ਵੀ ਅਜੀਬ ਚੀਜ਼ ਹੈ, ਮੁਸਾਫਰਖਾਨੇ ਦੇ ਵਕਤੀ ਕਾਬਜ਼ਾਂ ਦਾ ਆਪਸਦਾਰੀ ਵਿਚ, ਦੇਖ ਰੇਖ ਦਾ ਰਿਸ਼ਤਾ ਬਣਦਿਆਂ ਦੇਰ ਨਹੀਂ ਲਗਦੀ ਤੇ ਫਿਰ,'ਭੈਣ ਜੀ ਤੁਸੀਂ ਕਿਥੇ ਜਾਉਗੇ' ਤੋਂ ਸ਼ੁਰੂ ਹੋਕੇ, 'ਮੇਰੇ ਸਮਾਨ ਦਾ ਜ਼ਰਾ ਖਿਆਲ ਰਖੀਉ' ਤਕ ਪਹੁੰਚਣਾ ਬਹੁਤ ਜਲਦੀ ਹੀ ਹੋ ਨਿਬੜਦਾ ਹੈ। ਇਸਤੋਂ ਪਹਿਲਾਂ ਕਿ ਅੱਖਾਂ ਨੀਂਦ ਨਾਲ ਬੋਝਲ ਹੋਜਾਣ ਤੇ ਦਿਮਾਗ ਸੁਸਤਾਣ ਲਗੇ ਇਕ ਆਸ ਕਿਰਨ ਮੇਰੇ ਜ਼ਿਹਨ ਅੰਦਰ ਰੌਸ਼ਨ ਹੋਣ ਦੀ ਕੋਸ਼ਿਸ਼ ਕਰਨ ਲਗੀ ਹੈ, 'ਸਬ੍ਰਾ ਨੇ ਦੋ ਦਿਨ ਪਹਿਲਾਂ ਮੈਨੂੰ ਕਮਰਾ ਲਭ ਕੇ ਦੇਣ ਦੀ ਗਲ ਕੀਤੀ ਸੀ ਤੇ ਮੈਂ ਮੋਹਿਨੀ ਦੇ ਵਿਸ਼ਵਾਸ ਕਰਕੇ ਸਬ੍ਰਾ ਦੇ ਕਹੇ ਤੇ ਕੋਈ ਖਾਸ ਧਿਆਨ ਨਹੀਂ ਸੀ ਦਿਤਾ। ਪੰਜਾਬ ਕੂਚ ਕਰਨ ਤੋਂ ਪਹਿਲਾਂ ਇਕ ਵਾਰ ਉਸਨੂੰ ਮਿਲ ਹੀ ਲੈਣਾ ਚਾਹੀਦਾ ਹੈ। ਕਮ ਸੇ ਕਮ ਬਾਅਦ ਵਿਚ ਪਛਤਾਵਾ ਤਾਂ ਨਹੀਂ ਰਹੇਗਾ। ਕੀ ਪਤਾ, ਰੂੜੀ ਦੀ ਕਦੋਂ ਸੁਣ ਲਈ ਜਾਵੇ। ਰੱਬ ਨੂੰ ਵੀ ਤਾਂ ਮੇਰੀ ਮਦਦ ਕਰਨ ਦਾ ਯਾਦ ਆ ਸਕਦਾ ਹੈ। ਸੁਣਿਆਂ, ਕਦੇ ਕਦੇ ਉਹ ਵੀ ਫਰਿਯਾਦ ਸੁਣ ਲੈਂਦਾ ਹੈ!ਬਸ ਡਾਇਰੀਏ ਅਜ ਇੰਨਾਂ ਹੀ, ਚਲ ਇੰਤਜ਼ਾਰ ਕਰੀਏ ਕਲ ਦੀ ਸਵੇਰ ਦਾ, ਦੇਖੀਏ, ਕੀ ਲੈ ਕੇ ਆਉਂਦੀ ਹੈ।

ਪੂਰੇ ਬਾਰਾਂ ਵਜ ਗਏ ਹਨ ਰਾਤ ਦੇ, ਨੀਂਦ ਹੈ ਕਿ ਆਉਣ ਦਾ ਨਾ ਹੀ ਨਹੀਂ ਲੈਂਦੀ। ਨੀਂਦ ਵਿਚਾਰੀ ਵੀ ਕੀ ਕਰੇ ਇਹ ਮੇਰਾ ਬਿਸਤਰ ਤਾਂ ਨਹੀਂ, ਨਵੀਂ ਦਿਲੀ ਰੇਲਵੇ ਪਲੈਟਫਾਰਮ ਦੇ ਤੁੰਨ ਤੁੰਨ ਭਰੇ ਵੇਟਿੰਗ ਰੂਮ ਵਿਚ, ਆਰਾਮ ਦੀ ਕੀ ਉਮੀਦ ਕੀਤੀ ਜਾ ਸਕਦੀ ਹੈ।.....ਐਹ ਹੈ ਮੇਰੇ ਆਜ਼ਾਦ ਭਾਰਤ ਵਰਸ਼ ਦੀ ਤਰੱਕੀ ਦਾ ਹਾਲ, ਅਜ਼ਾਦੀ ਦੇ ਵੀਹ ਸਾਲਾਂ ਵਿਚ ਦਿਲੀ ਦੇ ਹਾਕਮ ਰਾਜਧਾਨੀ ਦੇ ਸਟੇਸ਼ਨਾਂ ਤੇ ਕੋਈ ਅੱਛਾ ਵੇਟਿੰਗ ਰੂਮ ਤਕ ਨਹੀਂ ਬਣਾ ਸਕੇ ਤੇ ਜ਼ਨਾਨਾ ਸ਼ੌਚਾਲਅ..... ਬਾਰੇ ਤਾਂ ਲ਼ਿਖਣ ਲਗਿਆਂ ਹੀ ਤੁਹਾਡੇ ਜ਼ਿਹਨ ਵਿਚ ਬੂ ਫੈਲ਼ਣ ਲਗਦੀ ਹੈ, ਇਹ ਮੇਰੀਆਂ ਭਾਰਤੀ ਭੈਣਾਂ ਦਾ ਯੂਜ਼ ਕੀਤਾ ਹੋਇਆ ਹੈ, ਜਾਨਵਰ ਐਨੇ ਗੰਦੇ ਨਹੀਂ ਹੋ ਸਕਦੇ। ਖੈਰ, ਡਾਇਰੀ ਲਿਖਣ ਬੈਠ ਗਈ ਹਾਂ, ਚਲੋ ਥੋੜਾ ਵਕਤ ਹੀ ਬਤੀਤ ਹੋ ਜਾਏਗਾ, ਮੇਰੀ ਟਰੇਨ ਵਿਚ ਤਾਂ ਅਜੇ ਬਹੁਤ ਵਕਤ ਪਿਐ। ਵੈਸੇ ਵੀ ਡਾਇਰੀ ਲਿਖਣਾ, ਚੰਗਾ ਲਗਣ ਲਗ ਪਿਆ ਹੈ, ਬਸ ਇਕ ਆਹਰ ਜਿਹਾ ਤੇ ਆਪਣੀ ਬੀਤੇ ਦਿਨ ਤੇ ਭਾਵੇਂ ਉਹ ਚੰਗਾ ਹੋਵੇ ਜਾ ਬੁਰਾ, ਝਾਤ ਮਾਰਨ ਦਾ ਇਕ ਹੋਰ ਮੌਕਾ। ਸਰਦਾਰ ਨਾਨਕ ਸਿੰਘ ਨੇ ਵੀ ਤਾਂ ਸ਼ਾਇਦ ਇਉਂ ਹੀ ਲਿਖਣਾ ਆਰੰਭਿਆ ਹੋਵੇਗਾ।

ਵੇਟਿੰਗ ਰੂਮ ਵਿਚ ਰਾਤ ਕਟਣੀ ਬੜੀ ਹੀ ਤਕਲੀਫ ਦੇਹ ਹੈ, ਜਾਗਦਿਆਂ ਊਘਣਾ ਤੇ ਸੁਤਿਆਂ ਜਾਗਣਾ। ਜਿਸਮ ਸਾਰਾ ਟੁਟਾ ਪਿਆ ਹੈ, ਅੰਗ ਅੰਗ ਦੁਖ ਰਿਹਾ ਹੈ ਫਿਰ ਵੀ ਹਿੰਮਤ ਨਾਲ ਆਪਣੇ ਆਪ ਨੂੰ ਇਕਠਿਆਂ ਕੀਤਾ ਹੈ ਮੈਂ।

ਕਿੰਨੇ ਝਗੜਾਲੂ ਲੋਕ ਨੇ ਇਥੇ, ਗੇਟ ਤੇ ਖੜਾ ਟਿਕਟ ਕਲੈਕਟਰ ਹੀ ਨਹੀਂ ਮਾਨ, ਐਵੇਂ ਬੇਮਾਅਨੇ ਜਿਹੇ ਸਵਾਲ ਤੇ ਵਾਧੂ ਜਿਹਾ ਰੋਅਬ ਪਾਈ ਜਾ ਰਿਹਾ ਹੈ। 'ਬਾਬੂ ਜੀ, ਮੈਂ



ਨੇ ਰਾਤ ਵੇਟਿੰਗ ਰੂਮ ਮੇਂ ਹੀ ਕਾਟੀ ਹੈ,' 'ਆਜ ਦੁਪਿਹਰ ਕੀ ਟਰੇਨ ਸੇ ਪੰਜਾਬ ਜਾ ਰਹੀ ਹੂੰ,' 'ਯੇ ਰਹਾ ਮੇਰਾ ਟਿਕਟ,' 'ਦੋ ਤੀਨ ਘੰਟੇ ਕੇ ਲੀਏ ਬਾਹਰ ਜਾ ਰਹੀ ਹੂੰ, ਚਲੋਗੇ?'ਵਗੈਰਾ ਵਗੈਰਾ। ਸੋਚਿਆ ਜਾਵੇ ਤਾਂ ਮੇਰੇ ਸੁਭਾਅ ਵਿਚ ਤਾਂ ਚਿੜਚਿੜਾ ਪਨ ਆ ਹੀ ਗਿਆ ਹੈ, ਮੇਰਾ ਕਿਸੇ ਨਾਲ ਗੱਲ ਕਰਨ ਨੂੰ ਮਨ ਨਹੀਂ ਕਰਦਾ, ਇਹ ਠੀਕ ਸਹੀ ਪਰ ਬਾਕੀ ਦੀ ਦੁਨੀਆਂ..... ਉਹਨੂੰ ਮੇਰੀਆਂ ਉਦਾਸੀਆਂ ਨਾਲ ਕੀ ਗ਼ਰਜ਼।

.....ਮੰਡੇ ਫੁਲ ਡੇ ਕਾਲਜ ਦਾ ਹੁੰਦਾ ਹੈ, ਹਫਤੇ ਦਾ ਸਭ ਤੋਂ ਸੁਹਾਵਣਾ ਦਿਨ, ਕਾਫੀ ਸ਼ਾਫੀ, ਗੱਪ ਸ਼ੱਪ ਤੇ ਹੋਰ ਗਲਬਾਤ ਬਹੁਤ ਸਾਰਾ ਕੁਝ ਸਭ ਨੇ ਜਮਾ ਕਰ ਰਖਿਆ ਹੁੰਦਾ ਹੈ ਦਸਣ ਲਈ, ਸ਼ੇਅਰ ਕਰਨ ਲਈ, ਰਤਾ ਮਾਸਾ ਟੌਹਰ ਸ਼ੋਹਰ ਮਾਰਨ ਲਈ ਤੇ 'ਯੇ ਕਹਾਂ ਸੇ ਲੀਆ, ਬਹੁਤ ਅੱਛਾ..... ਹਾਏ'।

ਕਲਾਸ ਅਟੈਂਡ ਕਰਨ ਦਾ ਕੀ ਫਾਇਦਾ, ਕੀ ਪਤਾ ਪੜ੍ਹਨਾ ਐਥੇ ਕਿਸਮਤ ਵਿਚ ਹੈ ਵੀ ਕਿ ਮੇਰਾ ਅਨਜਲ ਦਿਲੀ ਵਿਚੋਂ ਮੁਕ ਗਿਆ ਹੈ। ਇਹੀ ਸੋਚਾਂ ਸੋਚਦੀ ਇਕ ਹੱਥ ਸੂਟਕੇਸ ਤੇ ਦੂਜੇ ਹੱਥ ਬੈਗ ਲਈ, ਜਾ ਕੈਨਟੀਨ ਵਿਚ ਬੈਠ ਗਈ ਹਾਂ ਸਬ੍ਰਾ ਦੀ ਇੰਤਜ਼ਾਰ ਵਿਚ। ਦੂਜਾ ਪੀਰੀਅਡ ਖਾਲੀ ਹੁੰਦਾ ਹੈ ਸ਼ਾਇਦ ਸਾਡੇ ਚਾਹ ਪਾਣੀ ਲਈ। ਬਸ ਹੁਣ ਵੀ ਆਈ ਕਿ ਆਈ। ਇੰਤਜ਼ਾਰ ਦੀਆਂ ਘੜੀਆਂ ਐਨੀਆਂ ਲੰਮੀਆਂ ਕਿਉਂ ਹੋ ਜਾਂਦੀਆਂ ਨੇ?

ਚਾਹ ਦਾ ਦੂਜਾ ਕੱਪ ਆ ਗਿਆ ਹੋਇਆ। ਪਿਆਲੇ ਨੂੰ ਇਕ ਟਿਕੀ ਦੇਖੀ ਜਾਣ ਨਾਲ ਭਲ਼ਾ ਕੀ ਜਵਾਬ ਮਿਲੇਗਾ। ਸਵਾਲ ਤਾਂ ਉਹੀ ਹਨ ਬਾਰ ਬਾਰ ਦਿਮਾਗ ਵਿਚ ਚਲ ਰਹੇ, 'ਜੇ ਕਮਰਾ ਨਾਂ ਮਿਲਿਆ ਤਾਂ ਕੀ ਕਰਾਂਗੀ, ਪੜ੍ਹਾਈ ਵਿਚੇ ਛਡ ਕਿਹੜਾ ਮੂੰਹ ਲੈ ਕੇ ਜਾਵਾਂਗੀ ਪਿੰਡ ਵਾਪਸ ਹੁਣ? ਬਗੈਰ ਸੋਚਿਆਂ ਸਮਝਿਆਂ ਮੂੰਹ ਚਕ ਦਿਲੀ ਹੋ ਦੌੜੀ ਸਾਂ ਓਦੋਂ ਤਾਂ। ਮੈਂ ਕਿਸੇ ਦੀ ਸੁਣਦੀ ਵੀ ਤਾਂ ਨਹੀਂ , ਲੈ ਭੁਗਤ ਹੁਣ, ਜ਼ਹੀਨ ਰਕਾਨੇ'।

ਕੈਫੇ ਦਾ ਮਾਲਕ ਹਰਨੇਕ ਸਿੰਘ ਮੇਰੇ ਪਾਸ ਆ ਮੇਰਾ ਹਾਲਚਾਲ ਪੁਛਦਾ ਹੈ, ਚਾਅ ਜਿਹਾ ਚੜ੍ਹ ਜਾਂਦਾ ਹੈ ਜਦੋਂ ਆਪਣੇ ਇਲਾਕੇ ਦਾ ਬੰਦਾ ਮਿਲਦਾ ਹੈ ਤਾਂ, 'ਨਹੀਂ ਭਾਜੀ ਮੈਂ ਠੀਕ ਠਾਕ ਆਂ, ਬਸ ਸਬ੍ਰਾ ਦੀ ਵੇਟ ਕਰ ਰਹੀ ਸੀ'।

'ਤੇ ਆਹ ਸੂਟਕੇਸ? ਪੰਜਾਬ ਜਾਣ ਦੀ ਤਿਆਰੀ ਲਗਦੀ ਹੈ'। ਉਸ ਇਸ਼ਾਰੇ ਨਾਲ ਕਿਹਾ।

'ਹਰਨੇਕ ਭਾਜੀ, ਦਿਲੀ ਵਿਚ ਕਮਰਾ ਕਿਵੇਂ ਲਭਿਆ ਜਾਂਦਾ ਹੈ?' ਮੈਂ ਅਜੇ ਜਵਾਬ ਦੀ ਉਡੀਕ ਹੀ ਕਰ ਰਹੀ ਸਾਂ ਕਿ ਇਕ ਜਾਣੇ ਪਹਿਚਾਣੇ ਹੱਥ ਦੀ ਛੋਹ, ਮੇਰਾ ਮੋਢਾ ਮਹਿਸੂਸ ਕਰਦਾ ਹੈ।

'ਦਿਲੀ ਮੇਂ ਕਮਰਾ ਲਭਨ ਦਾ ਕਾਮ ਦੋਸਤਾਂ ਦੇ ਜਿੰਮੇ ਲਗਾ ਦਿਤਾ ਜਾਂਦਾ ਹੈ, ਫਿਰ ਵੋਹ ਜਾਨੇ ਔਰ ਉਨਕਾ ਦਾ ਕਾਮ। ਮੇਰੀ ਜਾਨ ਕਮਰਾ ਤਾਲਾਸ਼ ਕਰ ਲੀਆ ਹੈ ਮੈਨੇ'। ਸਬ੍ਰਾ ਦੇ ਹਿੰਦੀ ਪੰਜਾਬੀ ਦੇ ਮਿਲ ਗੋਭੇ ਤੇ ਅਜ ਮੈਨੂੰ ਹਾਸਾ ਨਹੀਂ ਆਇਆ ਸੀ ਤੇ

ਨਾਂ ਹੀ ਅਜ ਮੈਂ ਉਸਦਾ ਮਜ਼ਾਕ ਉਡਾਇਆ ਸੀ।

'ਅੰਮਾਂ ਸੇ ਪੂਛ ਲੀਆ ਹੈ ਮੈਨੇ, ਤੁਮ ਚਾਹੋ ਤੋ ਮੇਰੇ ਸਾਥ ਰਹਿ ਸਕਤੀ ਹੋ, ਮੇਰਾ ਕਮਰਾ ਸ਼ੇਅਰ ਕਰਨਾ ਹੋਗਾ'।

ਅੰਨਾਂ ਕੀ ਮੰਗੇ ਦੋ ਅੱਖਾਂ,'ਸਬ੍ਹਾ ਤੁਮ ਤੋ ਮੇਰੇ ਲੀਏ ਫਰਿਸ਼ਤਾ ਬਨ ਕਰ ਆਈ ਹੋ, ਤੁਮਾਰੇ ਸਾਥ ਰਹਿਨੇ ਮੇਂ ਬਹੁਤ ਖੁਸ਼ੀ ਹੈ ਮੁਝੇ'। ਭਾਵੇਂ ਮੈਂ ਕਦੇ ਕਿਸੇ ਨਾਲ ਨਹੀਂ ਰਹੀ ਪਰ ਸਬ੍ਹਾ ਨਾਲ ਕਮਰਾ ਸ਼ੇਅਰ ਕਰਨ ਦਾ ਖਿਆਲ ਮੈਨੂੰ ਅੱਛਾ ਲਗਣ ਲਗਾ ਹੈ। ਕੋਈ ਗਲਬਾਤ ਕਰਨ ਨੂੰ ਤਾਂ ਹੋਵੇਗਾ, ਅੱਛੀ ਲੜਕੀ ਹੈ ਸਿਆਣੀਆਂ ਗੱਲਾਂ ਕਰਦੀ ਹੈ। ਖੂਬ ਗੁਜ਼ਰੇਗੀ। ਮਾਲਕਾ ਤੇਰਾ ਬਹੁਤ ਧੰਨਵਾਦ, ਤੂੰ ਕਦੇ ਭੁਲਕੇ ਅੱਛਾ ਵੀ ਤਾਂ ਕਰ ਜਾਂਦਾ ਹੈਂ!

ਸਬ੍ਹਾ ਨਾਲ ਰਹਿਣ ਦੀਆਂ ਸਟਰਿਕਟ ਸ਼ਰਤਾਂ ਵੀ ਹਨ,'ਵਹਾਂ ਪਰ ਔਰ ਲ਼ੜਕੀਆਂ ਭੀ ਰਹਿਤੀ ਹੈਂ, ਕਿਸੀ ਕੀ ਜ਼ਿੰਦਗੀ ਮੇਂ ਦਖਲ ਨਹੀਂ ਦੇਨਾਂ, ਅੰਮਾਂ ਜੋ ਕਹੇ ਸੁਨਨਾ ਹੈ, ਸਵਾਲ ਜਵਾਬ ਨਹੀਂ ਕਰਨਾ, ਬੁਆਏ ਫਰੈਂਡ ਚੋਰੀ ਰਖੋ ਤੋ ਚਲੇਗਾ, ਕਭੀ ਬੀ ਘਰ ਨਹੀਂ ਲੇ ਆ ਸਕਤੀ ਹੋ, ਔਰ ਤੋ ਔਰ ਵਹਾਂ ਪਰ ਲੜਕੀਆਂ ਆਪਨਾ ਅਸਲੀ ਨਾਮ ਤਕ ਬਦਲ ਲੇਤੀ ਹੈਂ। ਯੇ ਆਖਰੀ ਬਾਤ ਤੁਮਹੇਂ ਅਜੀਬ ਜ਼ਰੂਰ ਲਗੇਗੀ ਲੇਕਿਨ ਸਮਝ ਜਾਉਗੀ'। ਉਸ ਅਪਣਤ ਨਾਲ ਮੇਰਾ ਹੱਥ ਆਪਣੇ ਹੱਥਾਂ ਵਿਚ ਲੈ ਕੈ ਆਖਿਆ।

ਸੋਚਦੀ ਹਾਂ ਅਜੀਬ ਕਿਰਾਏਦਾਰੀ ਹੈ, ਨਾਮ ਬਦਲ ਲੈਣਾ। ਮੈਂ ਬਹੁਤ ਹੀ ਅਕਸਾਈਟਡ ਹਾਂ, ਐਉਂ ਲਗ ਰਿਹਾ ਜਿਵੇਂ ਕਿਸੇ ਫਿਲਮ ਦੀ ਸਟੋਰੀ ਚਲ ਰਹੀ ਹੋਵੇ। ਐਕਟਰਾਂ ਦੇ ਵੀ ਤਾਂ ਅਸਲੀ ਨਾਮ ਨਹੀਂ ਹੁੰਦੇ। ਮੈਨੂੰ ਜ਼ਿਆਦਾ ਸੋਚਣਾ ਨਹੀਂ ਪਿਆ, 'ਹਾਂ ..ਮੇਰਾ ਨਾਮ ਨਿਰਮਲ ..... ਅਜ ਤੋਂ 'ਨਿਰਮਲ' ਹੀ ਠੀਕ ਰਹੇਗਾ। ਸਬ੍ਹਾ ਨੇ ਪਹਿਲ਼ਾਂ ਕਮਰਾ ਵਗੈਰਾ ਦੇਖ ਲੈਣ ਲਈ ਕਿਹਾ ਪਰ ਮੇਰੀ ਜ਼ਰੂਰਤ ਤਾਂ ਐਸ ਵੇਲੇ ਸਿਰ ਢਕਣ ਦੀ ਹੈ, ਕਮਰਾ ਤਾਂ ਕਮਰਾ ਹੀ ਹੋਏਗਾ। ਬੋਰੀਆ ਬਿਸਤਰਾ ਸਮੇਟ ਨਵੇਂ ਸਿਰਿਉਂ ਜ਼ਿੰਦਗੀ ਦੀ ਸ਼ੁਰੂਆਤ ਕਰਨ ਜਾ ਰਹੀ ਹਾਂ।

..... ਦੂਜੀਆਂ ਲੜਕੀਆਂ ਨਾਲ ਮੁਲਾਕਾਤ ਹੋਈ, ਸਾਰੀਆਂ ਹੀ ਬੜੀ ਚਾਹਨਾਂ ਨਾਲ ਮਿਲੀਆਂ ਹਨ, ਅੱਛਾ ਲਗਣ ਲਗਾ ਹੈ, ਵਕਤ ਨਿਕਾਲ ਬੀਤੇ ਦਿਨ ਦਾ ਇਤਿਹਾਸ ਲਿਖ ਦਿਤਾ ਹੈ।..... ਖੂਬ ਨੀਂਦ ਆਰਹੀ ਹੈ, ਮੇਰੇ ਸੋਹਣੇ ਦਿਨ ਆਉਣ ਵਾਲੇ ਹਨ, ਇਹੀ ਉਮੀਦ ਲੈ ਸੁਪਨਿਆਂ ਦੀ ਦੁਨੀਆਂ ਵਿਚ ਗਵਾਚਣ ਜਾ ਰਹੀ ਹਾਂ। ਬਾਕੀ ਦਾ ਕਲ।

———

'ਨਿਰਮਲ' ਬਣ ਗਈ ਆਂ, ਆਪਣਾ ਅਸਲੀ ਨਾਮ ਮੈਨੂੰ ਆਪ ਨੂੰ ਹੀ ਭੁਲਣ ਲਗਾ ਹੈ। ਪਹਿਲੀ ਰਾਤ ਗੀਤ ਗਾਣਿਆਂ ਦੀਆਂ ਹਲਕੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਰਹੀਆਂ ਹਨ, ਕਿੱਸਾ ਕੁਛ ਕੁਛ ਮੇਰੀ ਸਮਝ ਵਿਚ ਆਉਣ ਲਗਾ ਹੈ। ਮੇਰੇ ਚਿਹਰੇ ਦੇ ਭਾਵ ਪੜਦਿਆਂ ਸਬ੍ਹਾ ਨੇ ਸਵੇਰੇ ਉਠਦਿਆਂ ਹੀ ਮੇਰਾ ਭਰਮ ਦੂਰ ਕਰਨ ਦੀ ਕੋਸ਼ਸ਼



ਕੀਤੀ ਹੈ। ਐਕਸਪਲੇਨ ਕਰਦੀ ਹੈ, 'ਤੁਮ ਅਪਨੇ ਸੇ ਮਤਲਬ ਰਖੋ, ਫਿਰ ਕੋਈ ਫਰਕ ਨਹੀਂ ਪੜੇਗਾ। ਕਮਰਾ ਤੋ ਕਮਰਾ ਹੀ ਹੈ ਨਾਂ, ਕਹੀਂ ਭੀ ਹੋ ਸਕਤਾ ਹੈ। ਸਾਤ ਲੜਕੀਆਂ ਔਰ ਰਹਿਤੀ ਹੈਂਯਹਾਂ ਪਰ, ਸਬ ਕੀ ਅਪਨੀ ਅਪਨੀ ਮਜ਼ਬੂਰੀ ਹੈ, ਗਰੀਬ ਘਰੋਂ ਸੇ ਹੈਂ। ਵੈਸੇ ਸਭੀ ਪੜ੍ਹ ਰਹੀ ਹੈਂ, ਜਬ ਵਕਤ ਆਏਗਾ ਸ਼ਾਦੀ ਕਰ ਦੇਗੀ ਅੰਮਾਂ। ਔਰ ਉਨਹੋਂ ਚਾਹੀਏ ਹੀ ਕਿਆ'।

ਮੇਰੇ ਚੇਹਰੇ ਦੇ ਭਾਵ ਪੜਦਿਆਂ ਉਸ ਆਪਣੀ ਗੱਲ ਜਾਰੀ ਰਖੀ, 'ਸੇਫ ਹਾਊਸ ਹੈ ਕਿਸੀ ਕੀ ਜ਼ੁਰੱਰਤ ਨਹੀ, ਆਂਖ ਉਠਾ ਕਰ ਦੇਖ ਸਕੇ ਤੇ ਤੁਸੀਂ ਜੀ ਕਿਹੜਾ ਮੁਫਤ ਰਹਿਣਾ ਹੈ ਇਥੇ, ਮੇਰਾ ਤੁਮਹੇਂ ਯਹਾਂ ਲਾਨੇ ਕਾ ਏਕ ਔਰ ਭੀ ਮਕਸਦ ਹੈ, ਵੋ ਯੇਹ ਕਿ ਮੁਝੇ ਤੁਮਸੇ ਪੰਜਾਬੀ ਸੀਖਨਾਂ ਹੈ, ਜਬ ਤੁਮ ਹਰਨੇਕ ਜੀ ਸੇ ਪੰਜਾਬੀ ਮੇਂ ਬਾਤ ਕਰਤੀ ਹੋ ਤੋ ਮੁਝੇ ਬਹੁਤ ਅਛਾ ਲਗਤਾ ਹੈ'।

ਸਦਾ ਵਾਗੂੰ ਸਬ੍ਹਾ ਦੀਆਂ ਦਲ਼ੀਲ਼ਾਂ ਵਿਚ ਵਜ਼ਨ ਹੈ, ਮੇਰੇ ਪਾਸ ਹੋਰ ਕੋਈ ਰਾਸਤਾ ਵੀ ਤਾਂ ਨਹੀਂ ਹੈ, ਹਰੇ ਜ਼ੁਆਰੀਏ ਵਾਂਗੂੰ ਮੂੰਹ ਲਟਕਾ ਪੰਜਾਬ ਮੁੜਨਾਂ ਨਹੀਂ ਪਏਗਾ। ਖੂਬ ਮਿਹਨਤ ਕਰਾਂਗੀ ਤੇ ਇਹ ਸੰਕਲਪ ਕਰ ਲਿਆ ਹੈ ਕਿ ਦਿਲੀਉਂ ਕੁਛ ਬਣਕੇ ਹੀ ਨਿਕਲਾਂਗੀ। .....ਅਜੇ ਚਲੇਗਾ, ਅਗੇ ਦੇਖਾ ਜਾਏਗਾ, ਥੋੜਾ ਠਹਿਰ ਜਾਣ ਵਿਚ ਕੋਈ ਮਾੜਾ ਨਹੀਂ, ਹੌਲੀ ਹੌਲੀ ਕੋਈ ਹੋਰ ਅਛੀ ਜਗਾ ਤਾਲਾਸ਼ ਲਵਾਂਗੀ।

ਮੇਰਾ ਹੀ ਆਪਾ ਕਦੇ ਸਵਾਲ ਪੁਛ ਬੈਠਦਾ ਹੈ, 'ਨਿਰਮਲ ਨਾਂ ਤਾਂ ਹੁਭ ਕੇ ਰਖ ਲਿਆ ਰਕਾਨੇ, ਮਤਲਬ ਸਮਝਦੀ ਹੈਂ? ਨਿਰਮਲ ਬਣੀ ਰਹਿਣ ਲਈ ਤਾਂ ਬੜੀ ਜਦੋ ਜਹਿਦ ਕਰਨੀ ਪਏਗੀ' ਤੇ ਮੈਂ ਡੂੰਘੀਆਂ ਸੋਚਾਂ ਵਿਚ ਪੈ ਜਾਂਦੀ ਹਾਂ।

———

ਦੋ ਹਫਤੇ ਬੀਤ ਗਏ ਹਨ ਐਥੇ ਆਇਆਂ, ਵਕਤ ਤੇਜ਼ ਰਫ਼ਤਾਰ ਨਾਲ ਗੁਜ਼ਰਨ ਲਗਾ ਹੈ, ਬਹੁਤ ਬਿਜ਼ੀ ਹਾਂ, ਘਰੋਂ ਦੂਰ ਕੰਮ, ਕੰਮੋਂ ਦੂਰ ਕਾਲਜ। ਇਸ ਦੌੜ ਭਜਾਈ ਵਿਚ ਥਕ ਜਾਂਦੀ ਹਾਂ, ਕੰਮ ਬਦਲ ਲੈਣ ਦਾ ਇਰਾਦਾ ਬਣਾ ਲ਼ਿਆ ਹੈ। ਦਿਲੀ ਹੀ ਕੀ, ਐਥੇ ਰਹਿੰਦਿਆਂ ਹੋਰ ਬਹੁਤ ਕੁਝ ਸਮਝ ਵਿਚ ਆਉਣ ਲਗਾ ਹੈ।

ਆਖਰ ਅੰਮੀ ਜਾਨ ਦੇ ਦਰਸ਼ਨ ਹੋ ਹੀ ਗਏ। ਮੈਂ ਤਾਂ ਸਮਝਦੀ ਸਾਂ ਕਿ ਕੋਈ ਪਾਨ ਥੁਕਦੀ, ਹਥ ਵਿਚ ਹੰਟਰ ਫੜਿਆ, ਅਧਖੜ ਉਮਰ ਦੀ, ਵਡੀ ਸਾਰੀ ਔਰਤ ਹੋਏਗੀ ਪਰ ਉਹ ਤਾਂ ਮੇਰੇ ਕਿਆਸ ਤੋਂ ਬਿਲਕੁਲ ਹੀ ਉਲਟ ਨਿਕਲੀ। ਪੜੀ ਲਿਖੀ, ਉਮਰ ਕੋਈ ਤੀਹ ਪੈਂਤੀ ਦੇ ਦਰਮਿਆਨ, ਰੱਜ ਕੇ ਸਮਾਰਟ, ਬੜਾ ਸਾਂਭ ਕੇ ਰਖਿਆ ਲਗਦਾ ਸੀ ਓਸ ਆਪਣੇ ਆਪਨੂੰ। ਪਤਾ ਲਗਾ ਸਖਤ ਹੈ ਪਰ ਸਖਤ ਤਾਂ ਹੋਣਾ ਹੀ ਪੈਂਦਾ ਹੋਵੇਗਾ, ਸਭ ਤੇ ਰੋਅਬ ਦਬਾਅ ਵੀ ਤਾਂ ਰਖਣਾ ਹੁੰਦੈ। ਬੜੀਆਂ ਖੁੱਲ ਕੇ ਗਲਾਂ ਕਰਦੀ ਹੈ, ਸਭ ਤੋਂ ਇਜ਼ਤ ਕਰਵਾਣਾ ਜਾਣਦੀ ਹੈ। .....ਬਈ ਮੈਨੂੰ ਤਾਂ ਚੰਗੀ ਲਗੀ ਸੀ ਉਹ । ਪਤਾ ਲਗਾ ਕਿ ਕਿਸੇ ਸੇਠ ਦੀ ਰਖੇਲ ਹੈ, ਪਰ ਫਿਰ ਕੀ ਹੋਇਆ, ਜ਼ਿੰਦਗੀ ਕਦੋਂ, ਕਿਥੇ ਲਿਆ ਖੜਾ ਕਰ ਦੇਵੇ, ਕੀ ਪਤਾ ਹੁੰਦਾ। .....ਅਸੀਂ ਸਾਰੀ ਉਮਰ ਦੂਜਿਆਂ ਵਿਚ ਨੁਕਸ ਕਢਣ ਵਿਚ

ਹੀ ਲਗਾ ਦੇਂਦੇ ਹਾਂ, ਰਾਕੇਸ਼ ਕੁਮਾਰ ਦਾ ਹੀ ਦੇਖੋ, ਛੋਟੀ ਭੈਣ ਕਹਿੰਦਾ ਹੈ ਪਰ ਐਕਸਰੇ ਮਸ਼ੀਨ ਵਰਗੀਆਂ ਅੱਖਾਂ ਨਾਲ ਮੇਰੇ ਪਹਿਨੇ ਦੇ ਹੇਠਾਂ ਦੇਖਣ ਦੀ ਕੋਸ਼ਸ਼ ਕਰਦਾ ਰਿਹੈ। ਕਦੇ ਇਹਨਾਂ ਲੋਕਾਂ ਨੂੰ ਲ਼ੈਕਚਰ ਕਰਦਿਆਂ ਦੇਖੋ ਪਵਿਤਰਤਾ ਦਾ ਭਾਸ਼ਨ ਦਿੰਦੇ ਨਹੀਂ ਥਕਦੇ। ਤੇ ਮੇਰੇ ਤਾਇਆ ਜੀ, ਸਰਪੰਚ ਸਾਹਿਬ, ਪਤਾ ਨਹੀਂ ਕਿੰਨੀਆਂ ਦੇ ਮਦਦਗਾਰ ਬਣ ਚੁਕੇ ਹਨ ਹੁਣ ਤਕ, ਖਾਸ ਕਰਕੇ ਕੰਮੀਆਂ ਮੁਹੱਲੇ ਦੀਆਂ ਗਰੀਬ ਔਰਤਾਂ ਦੇ। ਇਹ ਦੋਗਲੀ ਦੁਨੀਆਂ ਹੈ ਬਿਲਕੁਲ ਹਿਪੋਕਰੈਟ। .....ਮੇਰੇ ਦਿਮਾਗ ਨੇ ਫੈਸਲਾ ਕਰ ਲਿਆ ਹੋਇਆ, ਬਸ ਐਥੇ ਹੀ ਰਹਾਂਗੀ ਮੈਂ ਤੇ ਮੇਰਾ ਖੁਦ ਨੂੰ ਚੈਲੇਂਜ ਵੀ ਤਾਂ ਹੈ, ਐਸ ਮਾਹੌਲ ਵਿਚ ਰਹਿ ਨਿਰਮਲ ਰਹਿ ਸਕਣ ਦਾ। ਜਲ ਤੇ ਕਮਲ ਦਾ ਪ੍ਰਸੰਗ ਦਿਮਾਗ ਵਿਚ ਘੁੰਮਣ ਲਗਾ ਹੈ।

———

ਸਬ੍ਰਾ, ਹਫਤਾ ਪਹਿਲਾਂ ਹੀ, ਨਵੀਂ ਆਉਣ ਵਾਲੀ ਫਿਲਮ ਦੀਆਂ ਦੋ ਟਿਕਟਾਂ ਅਡਵਾਂਸ ਬੁਕਿੰਗ ਵਿਚ ਲੈ ਆਈ ਸੀ। ਅਜਬ ਜਿਹਾ ਸ਼ੌਕ ਹੈ ਇਸ ਲੜਕੀ ਦਾ, ਕਹਿੰਦੀ ਹੈ ਕਿ ਨਵੀਂ ਫਿਲਮ ਦਾ ਪਹਿਲੇ ਹਫਤੇ ਵਿਚ ਦੇਖਣ ਦਾ ਮਜ਼ਾ ਹੀ ਕੁਛ ਹੋਰ ਹੈ, ਨਹੀਂ ਤਾਂ ਅੱਧੀ ਪਚੱਦੀ ਫਿਲਮ ਦਾ ਤਾਂ ਸੁਣ ਸੁਣਾ ਕੇ ਪਤਾ ਪਹਿਲ਼ਾਂ ਹੀ ਚਲ ਜਾਂਦਾ ਹੈ ਤੇ ਇਹ ਉਸਨੂੰ ਬਿਲਕੁਲ ਪਸੰਦ ਨਹੀਂ, ਸਸਪੈਂਸ ਮਾਰਿਆ ਜਾਂਦਾ ਹੈ। ਤੇ ਅਜ ਫਿਲਮ ਜਾਣ ਦਾ ਟਾਈਮ ਆਇਆ ਤਾਂ ਬਿਮਾਰ ਹੋ ਬੈਠੀ ਤੇ ਮੈਨੂੰ ਸ਼ਮੀਮ ਨਾਲ ਫਿਲਮ ਦੇਖਣ ਜਾਣਾ ਪਿਆ। .....ਅਰੇ ਵਾਹ! ਕੀ ਤਜਰਬਾ ਰਿਹਾ। ਸ਼ਮੀਮ, ਗੋਰਾ ਰੰਗ, ਉਚਾ ਲੰਮਾਂ ਕਦ, ਤੇ ਸੋਹਣਾ ਫਬਦਾ ਚੁਸਤ ਜੁੱਸਾ ਤੇ ਉਤੋਂ ਠਾਠਾਂ ਮਾਰਦੀ ਜਵਾਨੀ। ਹਿੰਮਤ ਵਾਲੀ, ਨਿਡਰ ਲੜਕੀ ਹੈ। ਖੂਬ ਗੱਲਾਂ ਕਰਦੀ ਹੈ, ਕੁਝ ਸੋਚਕੇ ਵੀ, ਪਰ ਬਹੁਤੀਆਂ ਬਗੈਰ ਸੋਚਿਆਂ ਹੀ ਤੇ ਅੱਧ ਪਚੱਧੀਆਂ ਬੇਮਤਲਬੀਆਂ ਵੀ। ਸਾਰਾ ਘਰ ਦਾ ਪਰਬੰਧ ਵੀ ਉਸਦੇ ਹੱਥ ਵਿਚ ਹੀ ਹੈ, ਕੀ ਲਿਆਉਣਾ, ਕੀ ਖਾਣਾ ਤੇ ਕਿਸਨੇ ਕੀ ਕਰਨਾਂ, ਦੀ ਹਕੂਮਤ ਵੀ ਉਸਦੇ ਹੱਥਵਿਚ ਹੀ ਹੈ। ਸਾਰੀਆਂ ਲੜਕੀਆਂ ਤੋਂ ਕਿਰਾਇਆ ਵਗੈਰਾ ਇਕੱਠਾ ਕਰਕੇ ਅੰਮੀ ਜਾਨ ਦੇ ਹੱਥ ਰਖਣਾ ਵੀ ਉਸਦੇ ਜ਼ਿੰਮੇ ਹੀ ਹੈ। ਸਾਰਾ ਦਿਨ ਟਿਕਦੀ ਨਹੀਂ ਬਸ ਹੁਰਲ ਹੁਰਲ ਕਰਦੀ ਫਿਰਦੀ ਹੈ ਤੇ ਨਾ ਹੀ ਵਾਹ ਲਗਦਿਆਂ, ਸਾਰਾ ਦਿਨ ਜ਼ੁਬਾਨ ਨੂੰ ਰੈਸਟ ਦਿੰਦੀ ਹੈ। ਲੜਕੀ ਹੈ ਥੋੜ੍ਹਾ ਤਾਂ ਡਰਨਾ ਚਾਹੀਦਾ ਹੈ ਪਰ ਸ਼ਮੀਮ ਕਿਥੇ। ਇੰਨਟਰਵਲ ਵੇਲੇ ਅਜ ਦੋ ਲੜਕਿਆਂ ਨੇ ਮੈਨੂੰ ਇੱਕਲਿਆਂ ਖੜੀ ਦੇਖ ਹਲਕਾ ਫੁਲਕਾ ਮਜ਼ਾਕ ਕਰ ਦਿਤਾ ਤੇ ਓਧਰੋਂ ਸ਼ਮੀਮ ਜੀ ਆ ਪਹੁੰਚੇ ਬਸ ਫਿਰ ਕੀ ਸੀ, ਸ਼ਮੀਮ ਨੇ ਖਰੀਆਂ ਖਰੀਆਂ ਤੇ ਕਰਾਰੀਆਂ ਸੁਨਾਣ ਵਿਚ ਜ਼ਰਾ ਢਿੱਲ ਨਹੀਂ ਕੀਤੀ, ਉਹਨਾਂ ਬਥੇਰੀ ਸੌਰੀ ਕਹੀ, ਮੈਨੂੰ ਤਾਂ ਵਿਚਾਰਿਆਂ ਦੀ ਹਾਲਤ ਤੇ ਤਰਸ ਆ ਰਿਹਾ ਸੀ।

ਸ਼ਮੀਮ ਦਾ ਖੁਲਾ ਸੁਭਾਅ ਮੈਨੂੰ ਬਹੁਤ ਚੰਗਾ ਲਗਾ ਹੈ ਤੇ ਉਸਨੂੰ ਮੇਰੀ ਪੰਜਾਬੀਅਤ ਬਹੁਤ ਪਸੰਦ ਆਈ ਹੈ। ਸਾਡੀ ਗੂੜੀ ਦੋਸਤੀ ਦੀ ਸ਼ੁਰੂਆਤ ਹੋ ਗਈ ਹੈ ਅਜ। ਸਾਰਾ ਦਿਨ ਹਾਸਿਆਂ ਸ਼ੁਗਲਾਂ ਵਿਚ ਬੀਤ ਗਿਆ।ਇਕ ਹੀ ਦਿਨ ਵਿਚ ਉਹ ਮੇਰੇ ਬਾਰੇ ਬਹੁਤ



ਕੁਝ ਜਾਣ ਗਈ ਹੈ ਤੇ ਮੈਂ ਉਸਦੇ ਬਾਰੇ। ਚਲੋ ਦੇਖਦੇ ਆਂ, 'ਖੂਬ ਮਿਲਾ ਕਰ ਗੁਜ਼ਰੇਗੀ ਜਬ ਮਿਲ ਬੈਠੇਂ ਦਿਵਾਨੇ ਦੋ'।

———

ਸ਼ਾਇਦ ਹਵਾ ਓਧਰੋਂ ਹੋ ਕੇ ਆਈ ਹੋਵੇਗੀ ਤਦੇ ਤਾਂ ਅਜ ਪਿੰਡ ਦੀ ਬਹੁਤ ਯਾਦ ਆਈ ਹੈ। ਮਾਂ ਹੁਣ ਤਕ ਲੀਡਰ ਬਣ ਗਈ ਹੋਵੇਗੀ, ਰੋਜ਼ ਨਵੇਂ ਲੋਕਾਂ ਨਾਲ ਵਾਸਤਾ ਪੈਂਦਾ ਹੋਵੇਗਾ, ਕਦੇ ਕਦੇ ਮੈਨੂੰ ਵੀ ਤਾਂ ਯਾਦ ਕਰ ਲੈਂਦੀ ਹੋਵੇਗੀ , ਮੈਂ ਹੀ ਤਾਂ ਹਾਂ ਉਸ ਪਾਸ, ਉਸਦਾ ਹੁਣ ਹੋਰ ਕੋਈ ਹੈ ਵੀ ਤਾਂ ਨਹੀਂ। ਦੂਜੇ ਹੀ ਪਲ ਖਿਆਲ ਆਉਂਦਾ ਹੈ ਕਿ ਹੁਣ ਤਕ ਸਰਪੰਚ ਸਾਹਿਬ ਨਾਲ ਵੀ ਤਾਂ ਨਵਾਂ ਰਸ਼ਤਾ ਬਣ ਚੁਕਿਆ ਹੋਵੇਗਾ।.....ਨਿਤ ਨਵੇਂ ਸਹੇੜੇ ਝੰਮੇਲਿਆਂ ਵਿਚ ਆਪਣੇ ਆਪ ਨੂੰ ਮਸਰੂਫ ਰਖਣ ਦੀ ਕੋਸ਼ਸ਼ ਕਰਦੀ ਹਾਂ, ਪਰ ਭਾਪਾ ਜੀ ਤੇ ਵੀਰੇ ਦੇ ਇਉਂ ਵਿਛੜ ਜਾਣ ਦਾ ਦੁਖ ਬਾਰ ਬਾਰ ਆ ਖੜਦਾ ਹੇ ਮੇਰੇ ਮੋਹਰੇ। ਇਹ ਵੀ ਜਾਣਦੀ ਹਾਂ ਕਿ ਓਥੋਂ, ਕੋਈ ਵਾਪਸ ਨਹੀਂ ਪਰਤਦਾ ਪਰ ਫਿਰ ਵੀ ਪਤਾ ਨਹੀਂ ਇਕ ਕਸਕ, ਇਕ ਨਾ-ਉਮੀਦ ਜਿਹੀ ਉਮੀਦ ਕਿਉਂ ਬਣੀ ਰਹਿੰਦੀ ਹੈ ਕਿ ਸਤਬੀਰ ਮੈਨੂੰ ਪੁਕਾਰੇਗਾ, 'ਸ਼ਰਨ ਕੀ ਬੱਚੀ, ਮੇਰੀ ਫਲ਼ਾਂਅ ਕਿਤਾਬ ਨਹੀਂ ਲਭ ਰਹੀ,' ਤੇ ਮੈਂ ਜਾਣ ਬੁਝ ਕੇ ਸਿਰਹਾਣੇ ਹੇਠਾਂ ਲੁਕਾ, ਮੁੱਕਰ ਜਾਵਾਂਗੀ। ਬੜਾ ਮਜ਼ਾ ਆਉਂਦਾ ਸੀ ਵੀਰੇ ਨੂੰ ਤੰਗ ਕਰਕੇ।

ਇਹ ਸਭ ਤਾਂ ਹੁਣ ਕਹਾਣੀਆਂ ਨੇ, ਖਾਮ ਖਿਆਲ, 'ਭਲਾ ਮੋਏ ਤੇ ਵਿਛੜੇ ਕੌਣ ਮੇਲੇ ਐਵੇਂ ਜਿਉੜਾ ਲੋਗ ਰਿਝਾਉਂਦਾ ਈ' ਤੇ ਮੈਂ ਤਾਂ ਜੀਅ ਨੂੰ ਖੁਦ ਹੀ ਧਰਵਾਸ ਦੇਣ ਵਿਚ ਲਗੀ ਹੋਈ ਆਂ। ਵਾਰਿਸ ਸਾਹ ਦਾ ਕਿਹਾ ਯਾਦ ਆਉਦਿਆਂ ਫਿਰ ਤੋਂ ਹੀਰ ਪੜ੍ਹਨ ਨੂੰ ਮਨ ਕਰਨ ਲਗੈ, ਅੱਛਾ ਪੰਜਾਬ ਗਈ ਤਾਂ ਜ਼ਰੂਰ ਲੈ ਕੇ ਆਵਾਂਗੀ ਹੀਰ ਦਾ ਕਿੱਸਾ। ਇਹ ਮੈਂ ਕੀ ਲਿਖ ਗਈ ਹਾਂ, ਇਕ ਸ਼ਾਹਕਾਰ ਨੂੰ ਕਿੱਸਾ ਕਹਿਣਾ ਬੜੀ ਭਾਰੀ ਬੇਅਦਬੀ ਹੈ। ਸੋਚਦੀ ਹਾਂ ਵਾਰਿਸ਼ ਸ਼ਾਹ ਦੀ ਹੀਰ ਨੂੰ ਲੋਕਾਂ ਕਿੱਸਾ ਬਣਾ ਕਿਉਂ ਪੜ੍ਹਿਆ ਹੈ? ਸ਼ਾਇਦ ਦੁੱਧ ਵਿਚ, ਨਕਲ ਕਰਨ ਵਾਲਿਆਂ, ਪਾਣੀ ਜ਼ਿਆਦਾ ਮਿਲਾ ਦਿਤਾ।

ਰਾਤ ਅਧੀਉਂ ਟੱਪ ਚੁਕੀ ਹੈ ਤੇ ਮੈਂ ਡਾਇਰੀ ਲਿਖਣ ਵਿਚ ਮਸਰੂਫ਼, ਵਿਚਾਰੀ ਸਬ੍ਰਾ ਦੀ ਵੀ ਨੀਂਦ ਖਰਾਬ ਕਰ ਰਹੀ ਹੋਵਾਂਗੀ ਪਰ ਉਸਨੂੰ ਤਾਂ ਕੋਈ ਫਰਕ ਨਹੀਂ ਪੈਂਦਾ ਜਾਪਦਾ, ਕਿਵੇਂ ਨੀਦ ਆ ਜਾਂਦੀ ਹੈ, ਐਨੇ ਚਾਨਣ ਵਿਚ? ਅੱਛਾ ਡਾਇਰੀ ਜੀ, ਗੁਡ ਨਾਈਟ।

———

ਸ਼ਮੀਮ ਨੂੰ ਬਹੁਤ ਅੱਛੀ ਤਰਾਂ ਜਾਣ ਲਿਆ ਹੈ। ਤਿੰਨਾਂ ਸਹੇਲੀਆਂ ਦਾ ਵਿਸ਼ਲੇਸ਼ਲਣ ਇਸਤਰਾਂ ਹੈ। ਸ਼ਮੀਮ ਬਿਨਾਂ ਸੋਚੇ ਸਮਝੇ ਬੋਲ ਜਾਂਦੀ ਹੈ ਕਦੇ ਕਦੇ ਰਫ ਤੇ ਅਸ਼ਲੀਲ ਵੀ, ਮੈਂ ਵੀ ਸ਼ਾਇਦ ਕਾਫੀ ਬੋਲਦੀ ਆਂ ਪਰ ਸ਼ਮੀਮ ਤੋਂ ਥੋੜਾ ਘਟ ਤੇ ਅਸ਼ਲੀਲਤਾ ਮੇਰੀ ਬੋਲੀ ਦਾ ਹਿੱਸਾ ਨਹੀਂ। ਮੇਰੀ ਜ਼ੁਬਾਨ ਤੇ ਗਾਲੀਆਂ ਗਲੋਚਾਂ ਵਾਲੇ ਅਲਫਾਜ਼ ਨਹੀਂ ਚੜਦੇ। ਸਬ੍ਰਾ ਤਾਂ ਸਬ੍ਰਾ ਹੀ ਹੈ, ਸਿਆਣੀ, ਥੋੜਾ ਬੋਲਦੀ ਹੈ, ਹਰ ਗਲ ਕਰਨ ਤੋਂ ਪਹਿਲਾਂ ਰੁਕ

ਜਾਂਦੀ ਹੈ, ਸੋਚਦੀ ਹੈ ਤੇ ਫਿਰ ਬੋਲਦੀ ਹੈ। ਉਸਦੀ ਹਰ ਗੱਲ ਪਾਏਦਾਰ ਹੁੰਦੀ ਹੈ। ਕਿੰਨੀ ਖੁਸ਼ਕਿਸਮਤ ਆਂ ਮੈਂ ਕਿ ਦੋ ਕਿੰਨੀਆਂ ਵਧੀਆ ਸਹੇਲੀਆਂ ਦਾ ਸਾਥ ਮਿਲਿਆ ਹੈ ਮੈਨੂੰ।

ਕਾਲਿਜ ਵਿਚ ਵੀ ਟਾਵਾਂ ਟਾਵਾਂ ਪੀਰੀਅਡ ਹੀ ਲਗਦਾ ਹੈ ਅਗਲੇ ਹਫਤੇ ਹੀ ਇਮਤਿਹਾਨਾਂ ਦੀ ਤਿਆਰੀ ਲਈ ਸਭ ਕੁਝ ਹੋਲ਼ੀ ਹੌਲ਼ੀ ਸਮੇਟਿਆਂ ਜਾਣ ਲਗੇਗਾ।

.....ਦਿਲੀ ਵਿਚ ਕੌਟਿਜ਼ ਇੰਡਸਟਰੀ ਦੀ ਭਰਮਾਰ ਹੈ, ਹਰ ਕਿਸੇ ਨੇ ਵਡਾ ਨਾਮ ਰੱਖ ਕੇ ਛੋਟਾ ਕਾਰੋਬਾਰ ਸ਼ੁਰੂ ਕੀਤਾ ਹੋਇਆ ਹੈ। ਰੋਜ਼ ਮਰਾ ਵਾਂਗ ਜਲਦੀ ਜਲਦੀ ਕਰਕੇ ਫੈਕਟਰੀ ਪਹੁੰਚ ਗਈਆਂ ਹਾਂ ਤੇ ਪਹੁੰਚਦਿਆਂ ਹੀ ਪਤਾ ਲਗਾ ਕਿ ਰਾਅ ਮਟੀਰੀਅਲ ਅਜੇ ਤਕ ਪਹੁੰਚਿਆ ਨਹੀਂ ਹੈ, ਇਸਲਈ ਅਜ ਕੰਮ ਨਹੀਂ ਹੋਵੇਗਾ, ਛੁੱਟੀ, ਮਜ਼ੇ ਕਰੋ।..... ਇਹਨਾਂ ਮਾਲਕਾਂ ਨੂੰ ਰਾਅ ਮਟੀਰੀਅਲ ਪਹਿਲਾਂ ਨਹੀਂ ਮੰਗਵਾ ਲੈਣਾ ਚਾਹੀਦਾ,'ਇਹ ਤਾਂ ਬੂਹੇ ਆਈ ਜੰਨ' ਵਾਲੀ ਗੱਲ ਹੋਈ। ਸਾਡਾ ਘਰ ਵਾਪਸ ਜਾਣ ਦਾ ਬਿਲਕੁਲ ਹੀ ਇਰਾਦਾ ਨਹੀਂ ਇਸ ਲਈ ਅਜ ਦਾ ਦਿਨ ਆਵਾਰਾ ਗਰਦੀ ਕਰਦਿਆਂ ਬਤਾਉਣ ਦਾ ਫੈਸਲਾ ਕਰ ਲਿਆ ਹੈ।

ਮੀਨਾਂ ਕੁਮਾਰੀ ਤੇ ਧਰਮਿੰਦਰ ਦੀ 'ਫ਼ੂਲ ਔਰ ਪੱਥਰ'ਦੇਖੀ ਜਾਏ ਅਜ, ਤਿੰਨ ਵਜੇ ਦੇ ਸ਼ੋਅ ਵਿਚ ਤਾਂ ਅਜੇ ਪੂਰਾ ਦਿਨ ਬਾਕੀ ਪਿਆ ਹੈ। 'ਇੰਡੀਆ ਕਾਫੀ ਹਾਊਸ' ਵਿਚ ਆਰਾਮ ਨਾਲ ਕਾਫੀ ਪੀਣ ਦਾ ਬੜਾ ਲੁਤਫ ਆਇਆ ਹੈ।

.....ਸਬ੍ਹਾ ਬਹੁਤ ਸਿਆਣੀ ਲੜਕੀ ਹੈ। ਵਿਚਾਰੀ ਤੇ ਕਿੰਨੀ ਜ਼ੁੰਮੇਵਾਰੀ ਪੈ ਗਈ ਹੈ ਛੋਟੀ ਉਮਰੇ ਹੀ। ਛੋਟੇ ਭਾਈ ਭੈਣ ਦੀ ਪੜ੍ਹਾਈ ਦਾ ਖਰਚਾ ਤੇ ਬਿਮਾਰ ਜਿਹੀ ਮਾਂ ਵੀ ਤਾਂ ਉਹਦੇ ਹੱਥਾਂ ਵਲ ਹੀ ਦੇਖਦੀ ਹੈ। ਦਸਦੀ ਹੈ ਕਿ ਬਾਪ ਬੱਚੇ ਪੈਦਾ ਕਰਦਾ ਹੀ ਚਲ ਵਸਿਆ। ਉਸਦੇ ਬੋਲਾਂ ਵਿਚ ਕੁੜੱਤਣ ਆ ਜਾਂਦੀ ਹੈ ਸ਼ਾਇਦ ਛੋਟੀ ਉਮਰੇ ਥਕ ਗਈ ਹੋਵੇਗੀ ਐਨਾਂ ਭਾਰ ਚੁਕਦਿਆਂ।

ਕਨਾਟ ਪਲੇਸ ਦੇ ਸੈਂਟਰਲ ਪਾਰਕ ਵਿਚ ਬੈਠ, ਆਪਣੇ ਚਾਰ ਚੁਫੇਰੇ ਦੌੜਦੀ ਦੁਨੀਆਂ ਦੀ ਚਹਿਲ ਪਹਿਲ ਨੂੰ ਦੇਖਣ ਦਾ ਆਪਣਾ ਹੀ ਆਨੰਦ ਹੈ। ਸਬ੍ਹਾ ਨੇ ਆਪਣੇ ਬੀਤ ਚੁਕੇ ਬਾਰੇ ਖੁਲ ਕੇ ਗੱਲਾਂ ਕੀਤੀਆਂ ਹਨ ਲੇਕਿਨ ਜਦੋਂ ਮੈਂ ਆਉਣ ਵਾਲੇ ਕੱਲ ਦੀ ਗਲ ਕੀਤੀ ਤਾਂ ਉਸਦੇ ਚਿਹਰੇ ਤੇ ਇਕਦਮ ਉਦਾਸੀ ਛਾ ਜਾਂਦੀ ਹੈ, ਡੂੰਘੀਆਂ ਸੋਚਾਂ ਵਿਚ ਡੁਬ ਜਾਂਦੀ ਹੈ ਉਹ। ਬਹੁਤ ਸੋਚਦਿਆਂ ਕਹਿੰਦੀ ਹੈ, 'ਨਿਰਮਲ, ਮੇਰਾ ਫਿਊਚਰ ਮੇਰੇ ਹਾਥ ਮੇਂ ਕਹਾਂ, ਹੋਗਾ ਤੋ ਵਹੀ ਜੋ ਅੰਮਾਂ ਜਾਨ ਚਾਹੇਂਗੀ, ਹੁਕਮ ਤੋ ਉਨਕਾ ਹੀ ਚਲੇਗਾ'।

'ਸਬ੍ਹਾ, ਮੈਂ ਸਮਝੀ ਨਹੀਂ, ਏਕ ਪੜ੍ਹੀ ਲਿਖੀ ਸਮਝਦਾਰ ਲੜਕੀ, ਉਸਕਾ ਫਿਊਚਰ ਤੋ ਖੁਦ ਉਸਕੇ ਹਾਥ ਮੇਂ ਹੀ ਹੋਨਾ ਚਾਹੀਏ। ਤੁਮ ਕਮਾਤੀ ਹੋ, ਕਮਰੇ ਕਾ ਕਿਰਾਇਆ ਦੇਤੀ ਹੋ, ਔਰ ਕਿਆ?'।

'ਮੇਰੀ ਪਿਆਰੀ ਸੀ ਨਿਰਮਲ, ਆਜ ਨਹੀਂ, ਫਿਰ ਕਿਸੀ ਦਿਨ ਸਭ ਬਤਾਊਂਗੀ, ਆਜ ਤੋ ਐਸ਼ ਕਰਨੇ ਕਾ ਦਿਨ ਹੈ ਫਿਰ ਤੋ ਐਗਜ਼ਾਂਮ ਸ਼ੁਰੂ ਹੋ ਜਾਏਂਗੇ'।



ਦੁਪਿਹਰ ਮਦਰਾਸ ਹੋਟਲ ਵਿਚ ਖਾਣਾ ਖਾਇਆ ਗਿਆ, ਡੋਸਾ ਖਾਣ ਦਾ ਤਰੀਕਾ ਵੀ ਪਤਾ ਲਗ ਗਿਆ। ਤਿੰਨ ਵਜੇ ਵਾਲਾ ਫਿਲਮ ਸ਼ੋਅ ਦੇਖ, ਘਰ ਵਾਪਸੀ ਹੋ ਗਈ। ਦਿਨ ਬਹੁਤ ਸੋਹਣਾ ਗੁਜ਼ਰਿਆ। ਸਚ ਤਾਂ ਇਹ ਹੈ ਕਿ ਹੁਣ ਮੈਨੂੰ ਸਬ੍ਹਾ ਦਾ ਤੇਹ ਆਉਣ ਲਗ ਪਿਆ ਹੈ ਤੇ ਉਹਦੇ ਵਿਚੋਂ ਮੈਨੂੰ ਵਡੀ ਭੈਣ ਦਿਸਣ ਲਗ ਪਈ ਹੈ।

———

ਸ਼ਮੀਮ ਨੂੰ ਤਾਂ ਖਤਰਿਆਂ ਨਾਲ ਖੇਲ਼ਣ ਦਾ ਸ਼ੌਕ ਲਗਦਾ ਹੈ, ਬਸ ਪੁਠੇ ਪੰਗੇ ਲੈਣੋ ਬਾਜ਼ ਹੀ ਨਹੀਂ ਆਉਂਦੀ। ਆਮਤੌਰ ਤੇ ਲੜਕੇ ਲੜਕੀਆਂ ਨਾਲ ਛੇੜਾ ਛੇੜੀ ਕਰਦੇ ਹਨ ਪਰ ਐਥੇ ਤਾਂ ਇਹ ਲੜਕੀ,ਵਿਚਾਰੇ ਲੜਕਿਆਂਨਾਲ ਖਰਮਸਤੀਕਰਨੋਂ ਨਹੀਂ ਜਕਦੀ। ਪੰਗੈ ਰਕਾਨ ਇਹ ਲੈਂਦੀ ਹੈ ਤੇ ਡਰ ਮਾਰੇ ਲੱਤਾਂ ਸਾਡੀਆਂ ਕੰਬਦੀਆਂ ਹਨ। ਯੂਸਫ਼ ਨਾਲ ਗੂੜ੍ਹੀ ਦੋਸਤੀ ਗੰਢ ਬੈਠੀ ਏ ਤੇ ਹੁਣ ਤਾਂ ਮਿਲਣਾ ਵੀ ਸ਼ਰੇਆਮ ਹੁੰਦਾ ਜਾ ਰਿਹਾ ਹੈ। ਹੋਕਾ ਦਿੰਦੀ ਫਿਰਦੀ ਹੈ, ਕਹਿੰਦੀ ਹੈ ਮਾਂ ਬਣੇਗੀ ਉਸਦੇ ਬਹੁਤ ਸਾਰੇ ਬਚਿਆਂ ਦੀ ਤੇ ਹਰ ਵਕਤ ਉਸਦੇ ਬਾਪ ਦੇ ਰੈਸਟੋਰੈਂਟ ਵਿਚ ਹੀ ਤਾਂ ਵੜੀ ਰਹਿੰਦੀ ਹੈ। ਜੇ ਕਿਤੇ ਅੰਮਾਂ ਜਾਨ ਨੂੰ ਪਤਾ ਲਗ ਗਿਆ ਤਾਂ ਗਜ਼ਬ ਹੋ ਜਾਏਗਾ। ਉਸ ਔਰਤ ਕੋਲ ਦਿਮਾਗ ਠੀਕ ਕਰਨ ਦੇ ਬਹੁਤ ਨੁਸਖ਼ੇ ਹਨ।

.....ਖਾਣ ਪੀਣ ਦੀ ਤਕਲੀਫ ਨਹੀਂ ਰਹੀ, ਮੈਨੂੰ ਇਕ ਵੈਸ਼ਨੂੰ ਢਾਬਾ ਮਿਲ ਗਿਆ ਹੈ ਉਸਦੇ ਮਾਲਕ ਸਰਦਾਰ ਜੀ ਪੰਜਾਬੀ ਰੋਟੀ ਦਾਲ ਬਣਾਉਂਦੇਹਨ ਸ਼ੁਧ ਦੇਸੀ ਘੀ ਵਿਚ। ਹਫਤੇ ਵਿਚ ਤਿੰਨ ਚਾਰ ਵਾਰ ਤਾਂ ਮੈਂ ਤੇ ਸਬ੍ਹਾ ਇਥੇ ਜ਼ਰੂਰ ਚਕਰ ਲਗਾਈਦਾ ਹੈ, ਗੁਜਰਾਤਣ ਨੂੰ ਵੀ ਪੰਜਾਬੀ ਖਾਣਿਆ ਦਾ ਭੁਸ ਪੈ ਗਿਆ ਜਾਪਦਾ ਹੈ, ਤਾਂ ਤੇ ਮੇਰੇ ਤੋਂ ਵੀ ਕਾਹਲੀ ਰਹਿੰਦੀ ਹੈ।

.....ਜ਼ਿੰਦਗੀ ਇਕਸਾਰਤਾ ਨਾਲ ਚਲਦੀ ਜਾ ਰਹੀ ਹੈ, ਡਾਇਰੀ ਵਿਚ ਹੋਰ ਬਹੁਤਾ ਕੀ ਲ਼ਿਖਾਂ। ਮੈਂ ਦਰਅਸਲ ਡਾਇਰੀ ਨਹੀਂ ਨਾਵਲ ਲਿਖਣਾ ਚਾਹੰਦੀ ਹਾਂ, ਆਪਣੇ ਤਜ਼ਰਬਿਆ ਤੇ ਆਪਣੀ ਜ਼ਿੰਦਗੀ ਤੇ ਅਧਾਰਤ। ਪਰ ਨਾਵਲ ਵੀ ਨਹੀਂ ਸ਼ਾਇਦ ਲੰਬੀ ਕਹਾਣੀ, ਨਾਵਲ ਵਿਚ ਤਾਂ ਕਈ ਕੁਛ ਮਨਘੜਤ ਵੀ ਹੋਸਕਦਾ ਹੈ, ਨਾਵਲਕਾਰ ਪਾਤਰ ਪੈਦਾ ਕਰਦਾ ਹੈ, ਉਹਨਾਂ ਨੂੰ ਜੀਉਂਦਿਆਂ ਰਖਣਾ ਜਾਂ ਖਤਮ ਕਰ ਦੇਣਾ ਉਸਦੇ ਹੱਥ ਵਿਚ ਹੁੰਦਾ ਹੈ। ਜਦੋਂ ਚਾਹੇ ਵਿਛੋੜ ਦੇਵੇ ਤੇਜਦੋਂ ਚਾਹੇ ਇਤਫਾਕਨ ਮਿਲਾ ਦੇਵੇ ਪਰਤੂੰ ਰੋਜ਼ ਮਰਾਹ ਦੀ ਜ਼ਿੰਦਗੀ ਵਿਚ ਇਤਫਾਕੁਨ ਕੁਛ ਵੀ ਨਹੀਂ ਹੁੰਦਾ ਤੇ ਜ਼ਿੰਦਗੀ ਦੀ ਕਹਾਣੀ ਲਿਖਦਿਆਂ ਅਸਲੀਅਤ ਤੋਂ ਦੂਰ ਜਾਣਾਂ ਮਨਾ ਹੁੰਦਾ ਹੈ। ਕਿਸੇ ਦਿਨ ਮੇਰੀ ਕਿਤਾਬ ਦਾ ਆਧਾਰ ਮੇਰੀ ਡਾਇਰੀ ਹੀ ਬਣੇਗੀ। ਤੇ ਮੇਰੀ ਕਿਤਾਬ ਦਾ ਨਾਂ ਵੀ ਮੈਂ ਤਜਵੀਜ਼ ਕਰ ਰਖਿਆ ਹੈ। 'ਨਿਰਮਲ' ..... 'ਨਿਰਮਲ ਦੀ ਜਦੋ ਜਹਿਦ .....'। ਰਾਤ ਦਾ ਬਹੁਤਾ ਹਿੱਸਾ ਨਾਮ ਤਜਵੀਜ਼ ਕਰਦਿਆਂ ਨਿਕਾਲ ਦਿਤਾ ਹੈ। 'ਮੈਂ ਸ਼ੇਖਚਿਲੀ' ਸ਼ਾਇਦ ਜਿਆਦਾ ਢੁਕਦਾ ਹੈ।

———

ਦੇਖਦਿਆਂ ਦੇਖਦਿਆਂ ਉਹ ਵਕਤ ਆ ਪੁਜਾ ਹੈ ਜਦੋਂ ਨਿਰਮਲ ਨੂੰ ਹੋਰ ਕੁਛ ਨਹੀਂ ਸੁਝਦਾ ਹੁੰਦਾ, ਪੜ੍ਹਾਈ ਸਿਰਫ ਪੜ੍ਹਾਈ। ਇੰਨੀ ਦਿਨੀ ਮੇਰਾ ਸੁਭਾਅ ਵੀ ਅਕਸਰ ਚਿੜਚਿੜਾ ਹੋ ਜਾਂਦਾ ਹੈ, ਕਿਸੇ ਨਾਲ ਗੱਲ ਕਰਨ ਨੂੰ ਜੀਅ ਨਹੀਂ ਕਰਦਾ। ਪਰ ਇਹਨਾਂ ਹੀ ਦਿਨਾਂ ਵਿਚ ਦਿਲ ਹਿਲਾ ਦੇਣ ਵਾਲਾ ਇਕ ਵਾਕਿਆ ਹੋਇਆ ਹੈ। ਪਿਛਲੇ ਹਫਤੇ ਦੋ ਲੜਕੀਆਂ ਵੇਚ ਦਿਤੀਆਂ ਗਈਆਂ ਹਨ ਤੇ ਇਕ ਦੀ ਕੀਮਤ ਅਠਾਰਾਂ ਤੇ ਦੂਜੀ ਬਾਈ ਹਜ਼ਾਰ ਵਿਚ ਵਿਕੀ ਹੈ ਇਹ ਅੰਮਾਂ ਦੀ ਫੀਸ ਸਮਝੋ, ਲੜਕੀਆਂ ਨੂੰ ਪੰਜ ਪੰਜ ਹਜ਼ਾਰ ਅਲਗ ਮਿਲ ਗਿਆ। ਸੋਚਦੀ ਹਾਂ ਐਨਾਂ ਪੈਸਾ ਸਿਰਫ ਆਯਾਸ਼ੀ ਲਈ ਤੇ ਫਿਰ ਉਮਰ ਭਰ ਰਖੇਲ ਦਾ ਖਰਚਾ। ਪਤਾ ਲਗਾ ਇਹ ਸਾਰਾ ਮੁਲ ਕੰਵਾਰਪਨ ਦਾ ਹੀ ਤਾਂ ਹੈ। ਠੀਕ ਵੀ ਹੈ ਅਮੀਰ ਨੂੰ ਜੂਠਾ ਖਾਣ ਦੀ ਕੀ ਲੋੜ। ਤੇ ਖਰੀਦਦਾਰ ਤਾਂ ਸਾਰੇ ਸ਼ਰੀਫ, ਇਜ਼ਤਦਾਰ ਤੇ ਅਮੀਰ ਬੰਦੇ ਹੀ ਹੁੰਦੇ ਹਨ। ਇਹ ਕੀ ਇਹਨਾਂ ਦਾ ਸ਼ੌਕ ਹੋਏਗਾ ਜਾਂ ਜ਼ਰੂਰਤ? ਸਾਰੇ ਲਗਦੇ ਤਾਂ ਇਜ਼ਤਦਾਰ ਲੋਗ ਹੀ ਹਨ। ਆਪ ਨਹੀਂ ਆਉਂਦੇ, ਕੁਲੈਕਸ਼ਨ ਤਾਂ ਡਰਾਈਵਰ ਹੀ ਕਰਦੇ ਹਨ ਆਪਣੇ ਮਾਲਕਾਂ ਲਈ, ਜਿਵੇਂ ਮਾਲ ਦੀ ਡਲਿਵਰੀ ਹੁੰਦੀ ਹੈ। ਸਭ ਤੋਂ ਜ਼ਿਆਦਾ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਲੜਕੀਆਂ ਸਭ ਖੁਸ਼ੀ ਖੁਸ਼ੀ ਕਬੂਲ ਕਰਦੀਆਂ ਹਨ, ਪੜ੍ਹੀਆਂ ਲਿਖੀਆਂ ਦੇ ਮੱਥੇ ਜ਼ਰਾ ਸ਼ਿਕਨ ਨਹੀਂ, ਸਗੋਂ ਖੁਸ਼ ਹੁੰਦੀਆਂ ਹਨ ਜਿਵੇਂ ਸੱਚ ਮੁਚ ਸਹੁਰੇ ਘਰ ਜਾ ਰਹੀਆਂ ਹੋਣ। ਬਾਅਦ ਵਿਚ ਮੈਂ ਇਹਨਾਂ ਦੀ ਤਹਿ ਤਕ ਜਾਣ ਦੀ ਕੋਸ਼ਸ਼ ਕਰਦੀ ਹਾਂ ਤਾਂ ਪਤਾ ਲਗਦਾ ਹੈ ਕਿ ਅੰਮਾਂ ਜਾਨ, ਸ਼ਾਤੁਰ ਔਰਤ, ਆਪਣੇ ਪਾਸ ਸਿਰਫ ਗਰੀਬ ਲੜਕੀਆਂ ਨੂੰ ਹੀ ਪਨਾਹ ਦਿੰਦੀ ਹੈ। ਇਥੇ ਤਾਂ ਜਗਾਹ ਵੀ ਫਰਮਾਇਸ਼ ਨਾਲ ਮਿਲਦੀ ਹੈ। ਗਰੀਬ ਲੜਕੀਆਂ ਸ਼ਾਇਦ ਅਮੀਰ ਜ਼ਿੰਦਗੀ ਦੇ ਸੁਪਨਿਆਂ ਵਿਚ ਉਲਝ ਕੇ ਰਹਿ ਜਾਂਦੀਆਂ ਹਨ ਤੇ ਆਪਣਾ ਸਵੈਮਾਨ ਹੀ ਗਵਾ ਬਹਿਦੀਆਂਹਨ। ਹੁਣ ਸਮਝ ਆਉਣ ਲਗੀ ਹੈ ਕਿ ਏਥੇ ਵੜਦਿਆ ਇਹ ਸਾਰੀਆਂ ਆਪਣਾ ਨਾਮ ਕਿਉਂ ਬਦਲ ਲੈਂਦੀਆਂ ਹਨ। ਵੈਸੇ ਵੀ ਸ਼ਾਂਤੀ ਬਹਿਨ ਤੇ ਕੋਠਾ ਆਪਸ ਵਿਚ ਮੇਲ ਨਹੀਂ ਖਾਂਦੇ।ਸਬ੍ਰਾ ਦਾ ਅਸਲੀ ਨਾਮ? ਬਸ ਕਰ ਨਿਰਮਲ! ਬਹੁਤਾ ਬੋਲਣਾ ਚੰਗਾ ਨਹੀਂ ਹੁੰਦਾ, ਜੇ ਕਲ ਨੂੰ ਤੇਰੀ ਵਾਰੀ ਆ ਗਈ? ਤੇ ਫਿਰ ਕਿੰਨੇ ਹੀ ਸਵਾਲ ਉਠਣ ਲਗੇ ਹਨ ਮੇਰੇ ਜ਼ਿਹਨ ਵਿਚ ਤੇ ਇਕ ਡਰ ਜਿਹਾ ਵੀ ਲਗਣ ਲਗਾ ਹੈ। ਕਿਤੇ ਮੇਰੇ ਨਾਲ ਵੀ ਐਸਾ ਹੀ ਤਾਂ ਨਹੀਂ ਹੋ ਰਿਹਾ। ਕਿਤੇ ਜਾਣੇ ਅਣਜਾਣੇ ਮੈਂ ਵੀ ਉਹਨਾਂ ਰਸਤਿਆਂ ਵਲ ਨੂੰ ਤਾਂ ਨਹੀਂ ਤੁਰ ਪਈ। ਸਬ੍ਰਾ ਨੂੰ ਮੈਨੂੰ ਕਮਰਾ ਸ਼ੇਅਰ ਦੀ ਇਜਾਜ਼ਤ ਲੈਣ ਲਈ ਅੰਮਾਂ ਨੂੰ ਕੀ ਕਿਹਾ ਹੋਵੇਗਾ? ਕਿਤੇ ਸਬ੍ਰਾ ਮੇਰੇ ਨਾਲ ਝੂਠ ਤਾਂ ਨਹੀਂ ਬੋਲ ਰਹੀ? ਕਿਤੇ ਮੈਂ ਫਸ ਤਾਂ ਨਹੀਂ ਗਈ? ਅੰਮਾਂ ਜਾਨ ਵੀ ਮੇਰੇ ਨਾਲ ਬੜੀ ਖੁਸ਼ ਲਗ ਰਹੀ ਸੀ, ਕੋਈ ਖਾਸ ਪੁਛ ਗਿਛ ਵੀ ਨਹੀਂ ਕੀਤੀ। ਜਿਥੇ ਇਹ ਸਭ ਕੁਝ ਜਾਣਨਾ ਮੇਰੇ ਲਈ ਬਹੁਤ ਜ਼ਰੂਰੀ ਹੈ ਉਥੇ ਇਹ ਵੀ ਜ਼ਰੂਰੀ ਹੈ ਕਿ ਮੈਂ ਸਮੇਂ ਦੀ ਜ਼ਰੂਰਤ ਨੂੰ ਪਹਿਚਾਣਾ। ਅਜੇ ਮੇਰਾ ਖਾਮੋਸ਼ ਰਹਿਣਾ ਹੀ ਬਣਦਾ ਹੈ। ਇਮਤਿਹਾਨ ਸਿਰ ਤੇ ਹਨ ਤੇ ਦਿਮਾਗ ਨੂੰ ਮੈਂ ਕਿਸੇ ਹੋਰ ਪਾਸੇ ਨਹੀਂ ਉਲਝਾਉਣਾ ਚਾਹੁੰਦੀ।

———



ਹਫਤਾ ਗੁਜ਼ਰ ਗਿਐ ਨੁਕਰਾਂ ਖੁਰੇਦਦਿਆਂ, ਪਰ ਮੇਰੇ ਹੱਥ ਪਲੇ ਕੁਝ ਨਹੀਂ ਪਿਆ। ਪੜਾਈ ਕਰਨ ਲਗਿਆਂ ਮਨ ਟਿਕਦਾ ਨਹੀਂ, ਸੈਂਕੜੇ ਸਵਾਲ ਮਨ ਵਿਚ ਘੁੰਮ ਰਹੇ ਨੇ ਤੇ ਸਬ੍ਰਾ ਨੂੰ ਪੁਛ ਹੀ ਬੈਠਦੀ ਹਾਂ, 'ਇਹ ਲੜਕੀਆਂ, ਉਹ ਵੀ ਪੜ੍ਹੀਆਂ ਲਿਖੀਆਂ ਹੋਈਆਂ, ਅੰਮਾਂ ਜਾਨ ਨੂੰ ਜਵਾਬ ਕਿਉਂ ਨਹੀਂ ਦੇ ਦਿੰਦੀਆਂ? ਵਿਕਣ ਦਾ ਤਾਂ ਨਾਮ ਹੀ ਭੈੜਾ ਹੈ, ਜਦੋਂ ਕੋਈ ਵਿਕਦਾ ਹੈ ਤਾਂ ਉਸਦਾ ਆਪਣਾ ਆਪ ਤਾਂ ਜ਼ਰੂਰ ਮਰ ਹੀ ਜਾਂਦਾ ਹੈ'।

ਸਬ੍ਰਾ ਨੇ ਬੜੇ ਹੀ ਠਰੰਮੇਂ ਨਾਲ ਮੈਨੂੰ ਸਮਝਾਉਣ ਲਗਦੀ ਹੈ, ਜਿਵੇਂ ਉਹ ਪਹਿਲ਼ਾਂ ਹੀ ਜਾਣਦੀ ਹੋਵੇ ਕਿ ਮੈਂ ਇਹ ਸਵਾਲ ਉਸਨੂੰ ਕਰਨ ਵਾਲੀ ਹਾਂ, ਕਹਿੰਦੀ ਹੈ,'ਬਿਕਨੇ ਕੋ ਮੇਰੀ ਜਾਨ, ਕਿਸਕਾ ਦਿਲ ਕਰਤਾ ਹੈ, ਹਰ ਕਿਸੀ ਕੇ ਆਪਨੇ ਹਾਲਾਤ ਹੋਤੇ ਹੈਂ, ਅਪਨੀ ਮਜ਼ਬੂਰੀਆਂ ਹੋਤੀ ਹੋਂਗੀ'।

'ਫਿਰ ਬੀ ਐਸੇ ਕਿਆ ਹਾਲਾਤ ਹੋਂਗੇ ਜੋ ਕਿਸੀ ਲੜਕੀ ਕੋ ਬਿਕਨੇ ਤਕ ਕੇ ਲੀਏ ਮਜ਼ਬੂਰ ਕਰਤੇ ਹੋਂਗੇ?'

'ਯੇ ਤੋ ਜ਼ਾਹਰ ਹੀ ਹੈ ਕਿ ਸਬ ਲੜਕੀਆਂ ਗਰੀਬ ਘਰੋਂ ਸੇ ਹੈਂ ਔਰ ਇਸ ਗਰੀਬੀ ਕੇ ਕਾਰਨ ਤਕਰੀਬਨ ਸਭ ਨੇ ਥੋੜ੍ਹਾ ਬਹੁਤ ਉਧਾਰ ਬੀ ਲੇ ਰਖਾ ਹੋਤਾ ਹੈ ਅੰਮਾਂ ਸੇ। ਏਕ ਬਾਤ ਜ਼ਰੂਰ ਹੈ ਅੰਮਾਂ ਮੇਂ, ਹੋਸ਼ਿਆਰ ਹੈ ਉਧਾਰ ਦੇ ਦੇਤੀ ਹੈ ਮਨਾ ਨਹੀਂ ਕਰਤੀ ਔਰ ਲੜਕੀਉਂ ਕੋ ਰਖਤੀ ਬੀ ਬੜੇ ਪਿਆਰ ਸੇ ਹੈ। ਅਬ ਮੇਰੀ ਹੀ ਸਿਚੂਏਸ਼ਨ ਦੇਖ ਲੋ, ਅੰਮਾਂ ਕਾ ਮੈਨੇ ਬਾਰਾਹ ਸੌ ਰੁਪਿਆ ਦੇਨਾ ਹੈ, ਕਹਾਂ ਸੇ ਦੂੰਗੀ ਮੈਂ। ਔਰ ਹਰ ਰੋਜ਼ ਨਈ ਜ਼ਰੂਰਤੇਂ ਨੰਗਾ ਨਾਚ ਕਰਤੀ ਹੁਈ ਸਾਮਨੇ ਆ ਜਾਤੀ ਹੈਂ। ਅਪਨੇ ਸਿਵਾ ਤੀਨ ਔਰ ਲੋਗੋਂ ਕੋ ਪਾਲ ਰਹੀ ਹੂੰ। ਮੇਰੇ ਚਾਹਨੇ, ਨਾਂ ਚਾਹਨੇ ਸੇ ਕਿਆਹੋਗਾ। ਹੋਗਾ ਤੋ ਵਹੀ ਜੋ ਅੰਮਾਂਜਾਨ ਚਾਹੇਂਗੀ, ਅਬ ਯਹਾਂ ਸੇ ਮੇਰਾ ਨਿਕਲਨਾ ਆਲਮੋਸਟ ਨਾਮੁਮਕਿਨ ਹੈ। ਵੈਸੇ ਵੀ ਬਾਹਿਰ ਕੌਨ ਸਾ ਕੋਈ ਪਰਿੰਸ ਵੇਟ ਕਰ ਰਹਾ ਹੈ ਸਬ੍ਰਾ ਕੋ ਲੇਜਾਨੇ ਕੇ ਲੀਏ' ਤੇ ਏਨਾ ਕਹਿ ਉਸਨੇ ਅੱਖਾਂ ਭਰ ਲਈਆਂ। ਮੈਂ ਦਿਲਾਸੇ ਭਰੇ ਲਹਿਜੇ ਵਿਚ ਉਸਦਾ ਹੱਥ ਨੂੰ ਆਪਣੇ ਹੱਥਾਂ ਦੀ ਪਕੜ ਵਿਚ ਲੈ ਕੇ ਹੋਰ ਸਵਾਲ ਪੁਛ ਬੈਠਦੀ ਹਾਂ ਜਿਹੜਾ ਸਵਾਲ ਵੀ ਹੈ ਤੇ ਸ਼ਾਇਦ ਮੇਰੇ ਵਲੋਂ ਦਿਤਾ ਮਸ਼ਵਰਾ ਵੀ, 'ਰਹਿਨੇ ਕਾ ਕਿਰਾਇਆ ਦੇਤੀ ਹੈਂ ਔਰ ਖਾਨੇ ਕਾ ਖਰਚਾ ਬੀ, ਇਸਮੇਂ ਅੰਮਾਂ ਕਾ ਕੋਈ ਅਹਿਸਾਨ ਤੋ ਨਹੀਂ ਲਗਤਾ ਮੁਝੇ। ਤੋ ਫਿਰ ਪੜਾਈ ਖਤਮ ਹੋਤੇ ਹੀ ਵੋ ਗਾਇਬ ਕਿਉਂ ਨਹੀਂ ਹੋ ਜਾਤੀਂ? ਅੰਮਾਂ ਨੇ ਕੌਨ ਸਾ ਪਕੜ ਕਰ ਰਖਾ ਹੈ ਉਨਹੇਂ'।

'ਬਾਤ ਤੋ ਤੁਮਾਰੀ ਠੀਕ ਹੈ ਮੇਰੀ ਜਾਨ, ਲੇਕਿਨ ਕਹਾਂ ਛੁਪ ਸਕੋਗੇ? ਇੰਨ ਤਵਾਇਫੋਂ ਕੀ ਅਪਨੀ ਦੁਨੀਆਂ ਹੈ। ਬੇਸ਼ਕ ਯੇ ਏਕ ਦੂਸਰੇ ਕੋ ਨਾ ਬੀ ਜਾਨੇ, ਫਿਰ ਬੀ ਮਦਦ ਤੋ ਏਕ ਦੂਜੇ ਕੀ ਯੇਹ ਕਰਤੀ ਹੀ ਹੈਂ, ਬਹੁਤ ਕਲੋਜ਼ ਨਿਟ ਹੋਤੇ ਹੈਂ ਯੇ ਲੋਗ। ਪਿਛਲੇ ਸਾਲ ਕੀ ਹੀ ਬਾਤ, ਏਕ ਲੜਕੀ ਭਾਗ ਨਿਕਲੀ, ਇਸ ਕੇ ਗੁੰਡੋਂ ਨੇ ਉਸੇ ਪਟਿਆਲਾ ਮੇਂ ਢੂੰਡ ਨਿਕਾਲਾ। ਬਸ ਦੂਸਰੇ ਹੀ ਦਿਨ ਸੇ ਇਸਕੇ ਕੁਤੋਂ ਨੇ ਉਸਕੋ ਜ਼ਖਮੀ ਕਰ ਦੀਆ ਔਰ ਵੋ ਕਿਸੀ ਬੀ ਕਾਮ ਕੀਨਹੀਂ ਰਹੀ। ਅਬ ਵੋ ਸ਼ਾਇਦ ਇਨ ਕੇ ਦੂਸਰੇ ਕੋਠੇ ਪਰ ਧੰਦਾ ਕਰਤੀ ਹੈ। ਨਿਰਮਲ ਆਪਾਂ ਹੁਨ ਬਸ ਕਰੀਏ ਤਾਂ ਚੰਗਾ ਹੈ, ਇਮਤਿਹਾਨ ਮੇਂ

ਯੇਹ ਸਵਾਲ ਤਾਂ ਨਹੀਂ ਆਨੇ ਲ਼ਗੇ'। ਉਹਨੇ ਪੰਜਾਬੀ ਤੇ ਹਿੰਦੀ ਦੀ ਖਿਚੜੀ ਬਣਾਉਂਦਿਆਂ ਕਿਹਾ।

'ਹਾਂ ਤੂੰ ਠੀਕ ਹੀ ਕਹਿੰਦੀ ਐਂ, ਸਬ੍ਹਾ,' 'ਜਿਹੜੇ ਪਿੰਡ ਨਹੀਂ ਜਾਣਾ ਉਸਦਾ ਰਾਹ ਕੀ ਪੁਛਣਾ'। ਭਾਵੇਂ ਮੇਰੇ ਬਹੁਤ ਸਾਰੇ ਸਵਾਲਾਂ ਦਾ ਜਵਾਬ ਮੈਨੂੰ ਅਜੇ ਮਿਲਿਆ ਨਹੀਂ ਸੀ ਫਿਰ ਵੀ ਮੈਂ ਇਸਤੋਂ ਅਗੇ ਕੁਝ ਵੀ ਨਾ ਪੁਛਣਾ ਹੀ ਬਿਹਤਰ ਸਮਝਿਆ। ਇਮਤਿਹਾਨਾਂ ਦੇ ਦਿਨ ਹਨ ਤੇ ਮੈਂ ਹੁਣ ਬੇਘਰ ਨਹੀਂ ਹੋਣਾ ਚਾਹੁੰਦੀ। ਵਿਚਾਰੀ ਸਬ੍ਹਾ ਨੂੰ ਚਾਹੇ ਕਿੰਨਾਂ ਵੀ ਝੂਠ ਬੋਲਣਾ ਪਿਆ ਹੋਵੇ, ਕੀਤਾ ਤਾਂ ਉਸ ਮੇਰੀ ਖਾਤਰ ਹੀ ਹੈ ਤੇ ਮੈਨੂੰ ਉਸਦੀ ਨੀਅਤ ਤੇ ਸ਼ੱਕ ਕਰਨ ਦੀ ਬਜਾਏ ਉਸਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ। ਡਾਇਰੀ ਨਾਵਲ ਵਿਚ ਬਦਲਦੀ ਜਾ ਰਹੀ ਹੈ। ਅੱਛਾ ਡਾਇਰੀਏ ਗੁਡ ਨਾਈਟ।

———

ਅਜ ਆਖਰੀ ਪੇਪਰ ਸੀ ਇੰਜ ਲਗਦੈ, ਜਿਵੇਂ ਸਿਰ ਤੋਂ ਬਹੁਤ ਸਾਰਾ ਬੋਝ ਲਹਿ ਗਿਆ ਹੋਵੇ, ਪੇਪਰ ਅੱਛੇ ਹੋ ਗਏ ਹਨ। ਸੋਹਣੇ ਮਾਰਕਸ ਆਉਣ ਦੀ ਹਲਕੀ ਹਲਕੀ ਸੰਭਾਵਨਾਂ ਦਿਲ ਨੂੰ ਧਰਵਾਸ ਵੀ ਪਹੁੰਚਾਉਂਦੀ ਹੈ ਤੇ ਉਥੇ ਹੀ ਥੋੜਾ ਡਰ ਵੀ ਕਿ ਕੀ ਪਤਾ ਹੁੰਦਾ ਹੈ ਐਗਜ਼ਾਮੀਨਰ ਦੇ ਮੂਡ ਦਾ, ਖਬਰੇ ਘਰ ਵਾਲੀ ਨਾਲ ਲੜਕੇ ਹੀ ਆਇਆ ਹੋਵੇ। ਖੈਰ ਓਵਰਆਲ ਸਾਡੇ ਦੋਹਾਂ ਦੇ ਪੇਪਰ ਬਹੁਤ ਅੱਛੇ ਹੋਏ ਹਨ। ਕਾਲਜ ਦੀਆਂ ਗਿਆਰਾਂ ਲੜਕੀਆਂ ਨਾਲ ਰਲਕੇ ਇੰਗਲਿਸ਼ ਫਿਲਮ ਦੇਖਣ ਦਾ ਮਜ਼ਾ ਆਪਣਾ ਹੀ ਹੈ ਉਹ ਵੀ ਓਵਰ ਏਟੀਨ ਰੇਟਡ, ਕਿਸਿੰਗ ਸੀਨ ਨੂੰ ਸਾਰੀਆਂ ਨੇ ਬੜੇ ਗਹੁ ਨਾਲ ਦੇਖਿਆ ਹੈ ਤੇ ਆਈਸ ਕਰੀਮ ਖਾਦਿਆਂ ਚਰਚਾ ਵੀ ਕੀਤੀ ਹੈ ਜਿਵੇਂ ਇਹ ਸਿਲੇਬਸ ਵਿਚ ਹੋਵੇ ਤੇ ਖੂਬ ਹਾਸਿਆਂ ਦੇ ਢਹਾਕੇ ਵੀ। ਖਰ ਮਸਤੀ ਵੀ ਕੀਤੀ, ਇਕ ਦੋ ਲ਼ੜਕਿਆਂ ਨੂੰ ਹਲਕੇ ਅਸ਼ਲੀਲ ਮਜ਼ਾਕ ਵੀ ਕੀਤੇ, ਵਿਚਾਰੇ ਸ਼ਰੀਫ ਘਰਾਂ ਤੋਂ ਹੋਣਗੇ ਤਦੇ ਤਾਂ ਜਵਾਬ ਨਹੀਂ ਦਿਤਾ।..... ਵਿਚਾਰੇ। ਅਜ ਮੈਂ ਬਹੁਤ ਖੁਸ਼ ਆਂ।

———

ਛੋਟੇ ਜਿਹੇ ਕਦ ਦਾ ਮਰੂਆ ਜਿਹਾ ਬੰਦਾ, ਦੋ ਤਿੰਨ ਵਾਰ, ਅੰਮਾਂ ਜਾਨ ਨੂੰ ਮਿਲਣ ਆ ਚੁਕਾ ਹੈ। ਵੈਸੇ ਅੰਮਾ ਜਾਨ ਨੂੰ ਮਿਲਣ ਲਈ ਕੋਠੇ ਤੇ ਕੋਈ ਘਟ ਹੀ ਆਉਂਦਾ ਹੈ, ਇਜ਼ਤਦਾਰ ਬੰਦੇ ਦਾ ਕੋਠੇ ਤੇ ਕੀ ਕੰਮ। ਮੈਨੂੰ ਲਗਿਆ ਅੰਮਾਂ ਆਨੇ ਬਹਾਨੇ ਉਸਨੂੰ ਲੜਕੀਆਂ ਦਿਖਾ ਰਹੀ ਹੈ। ਉਹਦੇ ਬੈਠਿਆਂ ਮੈਨੂੰ ਤੇ ਸਬ੍ਹਾ ਨੂੰ ਅੰਦਰ ਸਦਿਆ ਗਿਆ, ਬਿਲਕੁਲ ਹੀ ਫਜ਼ੂਲ ਜਿਹੇ ਬਹਾਨੇ ਨਾਲ। ਉਹ ਟੀਰਾ ਟੀਰਾ ਦੇਖਦਾ ਹੈ ਤੇ ਆਪਣੀਆਂ ਐਕਸਰੇ ਨਜ਼ਰਾਂ ਨਾਲ ਸਾਡੇ ਜਿਸਮ ਨੂੰ ਨਾਪਣ ਲਗਦਾ ਹੈ ਬਿਲਕੁਲ ਉਵੇਂ, ਜਿਵੇਂ ਡੰਗਰ ਮੰਡੀਆਂ ਵਿਚ, ਮਾਲ ਨੂੰ, ਖਰੀਦ ਤੋਂ ਪਹਿਲਾਂ ਪਰਖਿਆ ਜਾਂਦਾ ਹੈ। ਸਬ੍ਹਾ ਹਸਦੀ ਕਹਿੰਦੀ ਹੈ, 'ਘਬਰਾਨੇ ਕੀ ਜ਼ਰੂਰਤ ਨਹੀਂ, ਅਭੀ ਹਮਾਰੀ ਟਰਨ ਨਹੀਂ ਆਈ'।

ਉਸਦੇ ਚਲੇ ਜਾਣ ਬਾਦ ਅੰਮਾ ਸਾਡੇ ਚਿਹਰਿਆਂ ਤੇ ਬਣੇ ਸਵਾਲੀਆ ਨਿਸ਼ਾਨ ਬਣੇ ਦੇਖ ਆਪੇ ਹੀ ਕਹਿਣਾ ਸ਼ੁਰੂ ਕਰਦੀ ਹੈ। 'ਅੱਛਾਕਾਰੋਬਾਰ ਹੈ ਇਸਕਾ, ਰਾਇਲ ਇਨ ਫੀਲਡ ਮੋਟਰ ਸਾਇਕਲ ਵਾਲੋਂ ਕੋ ਪਾਰਟਸ ਸਪਲਾਈ ਕਰਤਾ ਹੈ, ਡਾਇਰੈਕਟਲੀ।



ਅਕੇਲਾ ਹੀ ਹੈ ਸ਼ਾਦੀ ਵਗੈਰਾ ਭੀ ਨਹੀਂ ਬਨਾਈ ਅਭੀ। ਬਹੁਤ ਅੱਛਾ ਹੈ ਕਹਿਤਾ ਥਾ ਲੜਕੀਉਂ ਕੋ ਕਾਮ ਕੀ ਜ਼ਰੂਰਤ ਹੋ ਤੋ ਬੋਲ ਦੇਨਾ'।

ਅੰਮਾਂ ਦੇ ਦਰਬਾਰ ਚੋਂ ਛੁਟੀ ਲੈ ਆਪਣੇ ਕਮਰੇ ਵਿਚ ਪਹੁੰਚਦਿਆਂ ਹੀ, ਫਿਰ ਉਹੀ ਸਵਾਲ, ਜਿਹਨਾਂ ਦਾ ਸਾਹਮਣਾ ਕਰਨ ਤੋਂ, ਇਮਤਿਹਾਨਾਂ ਦੇ ਦਿਨਾਂ ਵਿਚ ਮੈਂ ਕੰਨੀ ਕਤਰਾਉਂਦੀ ਰਹੀ ਹਾਂ, ਮੇਰੇ ਸਾਹਵੇਂ ਆਣ ਖੜੇ ਹੋਏ ਹਨ। ਮੈਨੂੰ ਐਹ ਕਮਰਾ ਦਿਲਾਉਣ ਲਈ, ਅੰਮਾ ਨੂੰ ਮੇਰੇ ਬਾਰੇ ਵਿਚ ਕੀ ਕਿਹਾ ਗਿਆ ਹੋਵੇਗਾ? ਕਿਤੇ ਮੈਂ ਵੀ ਐਥੇ ਮਾਲ ਬਣ ਕੇ ਹੀ ਤਾਂ ਨਹੀਂ ਆਈ? ਖਾਣਾ ਖਾਣ ਨੂੰ ਬਿਲਕੁਲ ਮਨ ਨਹੀਂ ਕੀਤਾ, ਇਕ ਧੁਖਧੁਖੀ ਜਿਹੀ ਲਗੀ ਹੋਈ ਹੈ, ਸਿਰ ਦਰਦ ਕਰ ਰਿਹਾ ਹੈ, ਬੋਝਲ ਅੱਖਾਂ ਨਾ ਜਾਗਦੀਆਂ ਹਨ ਤੇ ਨਾ ਹੀ ਸੌਂਦੀਆਂ। ਉਸਲਵੱਟੇ ਲੈਂਦਿਆਂ ਰਾਤ ਗੁਜ਼ਾਰੀ ਹੈ। ਦਿਮਾਗ ਉਲਝਿਆ ਪਿਆ ਹੈ ਪਤਾ ਨਹੀਂ ਲਗ ਰਿਹਾ ਕੀ ਕਰਾਂ। ਇਕ ਪਲ ਮਨ ਸਵਾਲ ਕਰਦਾ ਹੈ,'ਜੇ ਇਹ ਸਭ ਕੁਛ ਅੱਛਾ ਨਹੀਂ ਲਗ ਰਿਹਾ ਤਾਂ ਤੈਨੂੰ ਰੋਕਿਆ ਕਿਸ ਹੈ, ਬੋਰੀਆ ਬਿਸਤਰਾ ਚੁਕ ਤੇ ਦੌੜ ਜਾ'। ਤੇ ਫਿਰ ਖਿਆਲ ਆਉਂਦਾ ਹੈ, ਸਬ੍ਹਾ ਮਦਦ ਨਾ ਕਰਦੀ ਤਾਂਮੈਂ ਪੜ੍ਹਾਈ ਕਦੇ ਵੀ ਜਾਰੀ ਨਾ ਰਖ ਸਕਦੀ, ਇਹ ਉਸਦਾ ਅਹਿਸਾਨ ਹੈ। ਸਾਰੇ ਮੇਰੇ ਕਿੰਨੀ ਇਜ਼ਤ ਕਰਦੇ ਹਨ, ਲ਼ੜਕੀਆਂ ਵਿਚ ਰਹਿਣਾ ਮੈਨੂੰ ਅੱਛਾ ਲਗਣ ਲਗਾ ਹੈ ਤੇ ਫਿਰ ਸ਼ਮੀਮ ਤੇ ਸਬ੍ਹਾ ਵਰਗੀਆਂ ਸਹੇਲੀਆਂ ਦਾ ਸਾਥ ਕਿਵੇਂ ਛਡ ਸਕਦੀ ਹਾਂ। ਮੈਂ ਕਿਉਂ ਐਵੇ ਸੋਚਾਂ ਵਿਚ ਪਈ ਹਾਂ ਜਦ ਲੜਕੀਆਂ ਖੁਦ ਵਿਕਣਾ ਮਾਈਂਡ ਨਹੀਂ ਕਰਦੀਆਂ ਤਾਂ ਮੈਂ ਕਿਉਂ ਖਾਹਮਖਾਹ ਪਰੇਸ਼ਾਨ ਹੋ ਰਹੀ ਹਾਂ। ਤੇ ਫਿਰ ਮੇਰੇ ਹੀ ਅੰਦਰਲ਼ੀ ਨਿਰਮਲ ਮੈਨੂੰ ਸਵਾਲ ਕਰਦੀ ਹੈ, 'ਨਿਰਮਲ ਨਾਮ ਰਖ ਲਿਐ, ਕਹਿੰਦੀ ਸੈਂ ਨਿਰਮਲ ਬਣ ਦਿਖਾਵਾਂਗੀ ਤੇ ਹੁਣੇ ਹੀ ਹਥਿਆਰ ਸਿਟੀ ਬੈਠੀ ਹੈਂ ਅਜੇ ਤਾਂ ਦੋ ਸਾਲ ਪੜ੍ਹਾਈ ਦੇ ਹੋਰ ਬਾਕੀ ਨੇ। ਜਾਏਂਗੀ ਕਿਥੇ? ਇਜ਼ਤਦਾਰਾਂ ਦੇ ਮੁਹੱਲੇ ਵਿਚੋਂ ਹੀ ਤਾਂ ਮਸਾਂ ਬਚ ਕੇ ਨਿਕਲੀ ਹੈਂ। 'ਨਿਰਮਲ ਰਾਣੀਏ! ਖੁਦ ਨੂੰ ਸਾਫ ਰੱਖੈ, ਤੁਸੀਂ ਦੁਨੀਆਂ ਦੇ ਧੋਣੇ ਨਹੀਂ ਧੋ ਸਕਦੇ'।

———

ਤੀਸਰਾ ਦਿਨ ਹੈ, ਸਿਰ, ਦਰਦ ਕਰਨੋ ਨਹੀਂ ਹਟ ਰਿਹਾ, ਮਾਂ ਦੀ ਬਹੁਤ ਯਾਦ ਆਉਦੀ ਹੈ। ਅਜ ਉਹ ਮੈਨੂੰ ਆਪਣੀ ਗੋਦੀ ਵਿਚ ਲੈ ਤੇਲ ਝਸ ਰਹੀ ਹੁੰਦੀ, ਤੇ ਕਹਿੰਦੀ, 'ਐਹ ਲੈ ਜਵੈਣ ਵਾਲੀ ਚਾਹ ਪੀ ਝਟ ਆਰਾਮ ਆਜੂ'। ਵੀਰਾ ਕਹਿੰਦਾ, 'ਆ ਮੇਰੇ ਨਾਲ ਖੂਹ ਤੇ ਚਲ, ਛਾਵੇਂ ਮੰਜਾ ਡਾਹ ਦੂੰ, ਖੁਲ਼ੀ ਹਵਾ ਵਿਚ ਸਿਰ ਦਰਦ ਤਾਂ ਫੋਰੇ ਵਿਚ ਨੱਠ ਜਾਊ'। ਭਾਪਾ ਜੀ ਐਵੇਂ ਫਿਕਰ ਕਰਦੇ, 'ਚਲ ਬੇਟਾ ਮੈਂ ਤੈਨੂੰ ਡਾਕਟਰ ਦੇ ਲੈ ਚਲਾਂ'। ਬਸ ਇਹ ਪਿਆਰ ਹੀ ਮੇਰਾ ਸਿਰ ਹਟਾ ਦਿੰਦਾ ਤੇ ਕਈ ਵਾਰ ਤਾਂ ਸਿਰ ਦਰਦ ਦਾ ਬਹਾਨਾ ਵੀ ਕੀਤਾ ਸੀ ਮੈਂ,ਖਾਸ ਕਰਕੇ ਵੀਰੇ ਦੀ ਹਮਦਰਦੀ ਜਿਤਣ ਲਈ ਜਾਂ ਜਦੋਂ ਜਵੈਣ ਵਾਲੀ ਚਾਹ ਨੂੰ ਮਨ ਕਰਦਾ ਹੋਵੇ ਜਾਂ ਜਦੋਂ ਮਨ ਮਾਂ ਦੇ ਗਰਮ ਪੋਟਿਆਂ ਦੀ ਛੋਹ ਤਾਜ਼ਾ ਕਰਨ ਨੂੰ ਜੀ ਕਰੇ। ਹੁਣ ਏਥੇ ਨਾ ਤਾਂ ਮਾਂ ਦੀ ਗੋਦ ਸੀ ਤੇ ਨਾ ਬਾਪ ਦਾ ਦਿਲਾਸਾ, ਜੋ ਹੋਵੇ ਖੁਦ ਨੂੰ ਹੀ ਭੁਗਤਣਾਂ ਪੈਣਾਂ। ਖੈਰ ਆਪੇ ਫਾਥੜੀਏ ਹੁਣ ਆਪੇ ਝੱਲ।

.....ਇਹ ਮਨ ਵੀ ਅਜੀਬ ਜਿਹੀ ਚੀਜ਼ ਹੈ ਜਦੋਂ ਨੈਗਟੈਵ ਹੋ ਸੋਚਦਾ ਹੈ ਤਾਂ ਹਰ ਪਾਸੇ ਹਨੇਰਾ ਹੀ ਹਨੇਰਾ ਨਜ਼ਰ ਆਉਂਦਾ ਹੈ, ਸਿਰ ਦੁਖਦਾ ਹੈ, ਸਾਹ ਸੁਕਦਾ ਹੈ, ਅਚਵੀਂ ਲਗਦੀ ਹੈ ਤੇ ਜਦੋਂ ਪੌਜਿਟਵ ਹੋ ਬਹਿੰਦਾ ਹੈ ਤੇ ਹਰ ਪਾਸੇ ਹਰਿਆਵਲ ਦਿਸਦੀ ਹੈ, ਉਮੀਦਾਂ ਨਜ਼ਰ ਆਉਦੀਆਂ ਹਨ, ਰਸਤਿਆਂ ਦੇ ਰੋੜੇ ਬੱਟੇ ਸਭ, ਆਪ ਹੀ ਸਾਫ ਹੋ ਜਾਂਦੇ ਹਨ। ਇਨਸਾਨ ਖੁਦ ਮਹਿਕ ਜਾਂਦਾ ਹੈ ਤੇ ਆਸਾ ਪਾਸਾ ਮਹਿਕਾ ਦਿੰਦਾ ਹੈ।

———

ਮੈਨੂੰ ਅੰਮਾ ਦਾ ਆਨੇ ਬਹਾਨੇ ਗੈਰ ਮਰਦ ਸਾਹਮਣੇ ਪਰੇਡ ਕਰਵਾਉਣਾ ਚੰਗਾ ਨਹੀਂ ਸੀ ਲਗਾ, ਉਸ ਮੋਚਨੇ ਜਿਹੇ ਬੰਦੇ ਦਾ ਟਿਕ ਟਿਕੀ ਲਗਾ ਮੇਰੇ ਅੰਗਾਂ ਨੂੰ ਨਾਪਣਾ ਚੰਗਾ ਨਹੀਂ ਸੀ ਲਗਾ ਤੇ ਮੈਨੂੰ ਚੰਗਾ ਨਹੀ ਲਗਾ ਸੀ ਤਵਾਇਫ ਦੇ ਕੋਠੇ ਤੇ ਕਿਰਾਏਦਾਰ ਬਣ ਰਹਿਣਾ। ਮੈਨੂੰ ਲੜਕੀਆਂ ਦਾ ਹਸਦਿਆਂ ਹਸਦਿਆਂ ਵਿਕ ਜਾਣਾ ਚੰਗਾ ਨਹੀਂ ਸੀ ਲਗਾ ਤੇ ਨਾਂ ਹੀ ਚੰਗਾ ਲਗਾ ਸੀ ਸਬ੍ਰਾ ਦਾ ਵਾਧੂ ਜਿਹੀਆਂ, 'ਮਜ਼ਬੂਰੀ ਹੈ' ਵਰਗੀਆਂ ਦਲੀਲਾਂ ਦੇਣਾ।

.....ਔਰਤ ਮਜ਼ਲੂਮ ਬਣਦੀ ਹੈ, ਖੁਦ। ਔਰਤ ਕਮਜ਼ੋਰ ਬਣਦੀ ਹੈ, ਖੁਦ। ਫੌਲਾਦੀ ਜੁੱਸੇ ਪੈਦਾ ਕਰਨ ਵਾਲੀ, ਖੁਦ ਐਨੀ ਨਿਰਬਲ ਕਿਉਂ ਬਣ ਜਾਂਦੀ ਹੈ। ਦਰਅਸਲ ਇਹ ਓਦੋਂ ਹੁੰਦਾ ਹੈ ਜਦੋਂ ਉਹ ਆਤਮ ਵਿਸ਼ਵਾਸ ਗਵਾ ਬਹਿੰਦੀ ਹੈ। ਮੇਰੀ ਜਾਚੇ ਹਰ ਔਰਤ ਵਿਚ ਹੀ ਝਾਂਸੀ ਦੀ ਰਾਣੀ ਹੁੰਦੀ ਹੈ ਜੇਕਰ ਉਹ ਖੁਦਦਾਰੀ ਦੀ ਤਾਕਤ ਨੂੰ ਸਮਝੇ ਤਾਂ।

ਮੈਂ ਇਹ ਕੈਸਾ ਵਹਿਮ ਲੈ ਬੈਠੀ ਆ ਅਜ ਕਲ। ਜਦ ਤਕ ਮੇਰੀ ਆਪਣੀ ਨੀਅਤ ਤੇ ਆਪਣੇ ਕਿਰਦਾਰ ਵਿਚ ਖਲਲ ਨਹੀਂ ਆਉਂਦਾ, ਕਿਸੇ ਦੀ ਕੀ ਮਜਾਲ ਹੈ ਕਿ ਮੈਨੂੰ ਕਮਜ਼ੋਰ ਬਣਾ ਸਕੇ। ਨਿਰਮਲ ਹਾਂ ਤੇ ਹਰ ਹਾਲਾਤ ਵਿਚ ਨਿਰਮਲ ਰਹਿ ਸਕਣ ਦਾ ਹੁਨਰ ਜਾਣਦੀ ਹਾਂ ਮੈਂ। ਤਵਾਇਫ ਦਾ ਕੋਠਾ ਮੇਰਾ ਕੁਛ ਨਹੀਂ ਵਿਗਾੜ ਸਕਦਾ। ਦਲੀਲ਼ਾਂ ਦੇ ਦੇ ਕੇ ਆਪਣੇ ਆਪ ਨੂੰ ਸਮਝਾਉਣ ਵਿਚ ਲਗੀ ਰਹਿੰਦੀ ਹਾਂ ਕਿ ਕਦੇ ਕਦੇ ਤਾਂ ਮੈਨੂੰ ਹੋਰ ਕੋਈ ਚਾਰਾ ਹੀ ਨਹੀਂ ਦਿਸਦਾ। ਜਵਾਨ ਤੇ ਇਕੱਲੀ ਔਰਤ ਲਈ ਦਿਲੀ ਸੇਫ ਜਗਾਹ ਨਹੀਂ ਹੈ। ਔਰਤ ਨੂੰ ਹਰ ਵਕਤ ਸੈਕਸ ਓਬਜੈਕਟ ਸਮਝਣਾ ਇਥੋਂ ਦੇ ਬੰਦਿਆਂ ਦੀ ਫਿਤਰਤ ਬਣ ਗਈ ਹੈ। ਬਹੁਤ ਕੁਝ ਗਲਤ ਹੁੰਦਾ ਰਹਿੰਦਾ ਹੈ ਇਸ ਰਾਜਧਾਨੀ ਵਿਚ। ਸੇਫ ਕਮਰਾ ਲਭਣਾ ਏਨਾ ਆਸਾਨ ਨਹੀਂ ਇਥੇ। ਤਵਾਇਫ ਦਾ ਕੋਠਾ ਹੀ ਸੇਫ ਜਗਾਹ ਲਗਣ ਲਗਾ ਹੈ।

.....ਫੈਕਟਰੀ ਦਾ ਕੰਮ ਬਹੁਤ ਬਿਜ਼ੀ ਹੈ, ਇਮਤਿਹਾਨਾਂ ਦੇ ਦਿਨਾਂ ਵਿਚ ਦੋ ਹਫਤੇ ਦੀ ਛੁਟੀ ਲਈ ਅਰਜ਼ੀ, ਨਾ ਮਨਜ਼ੂਰ ਹੋ ਗਈ। ਭੈਂਗਾ ਜਿਹਾ ਫੋਰਮੈਨ ਖਾਹਮ ਖਾਹ ਰੋਅਬ ਝਾੜਦਾ ਰਹਿੰਦਾ ਹੈ। ਛੁਟੀ ਤੋਂ ਇਨਕਾਰ ਇਕ ਪਾਸੇ, ਬੰਦੇ ਨੂੰ ਕਮ ਸੇ ਕਮ ਬੋਲਣਾ ਤਾਂ ਆਣਾ ਚਾਹੀਦਾ ਹੈ। ਤੁਸੀਂ ਕਾਮੇ ਦੀ ਦਿਹਾੜੀ, ਉਸਦੀ ਮਿਹਨਤ ਖਰੀਦਦੇ ਹੋ, ਕਾਮੇ ਨੂੰ ਤਾਂ ਨਹੀਂ ਖਰੀਦ ਲੈਂਦੇ ਤੇ ਜਿਹੜੇ ਲੋਗ ਇਹ ਸੋਚ ਲੈਂਦੇ ਹਨ ਕਿ ਉਨਾਂ ਕਾਮੇ ਨੂੰ ਖਰੀਦ ਲਿਆਂ ਹੈ, ਭਾਰੀ ਗਲਤੀ ਕਰਦੇ ਹਨ।.....ਦਰਅਸਲ ਇਹ ਸਭ ਕੁਝ ਜੋ ਨਜ਼ਰ



ਆਉਦਾ ਹੈ ਇਕ ਜੰਗਲ ਹੀ ਤਾਂ ਹੈ ਤੇ ਅਸੀ ਸਾਰੇ ਹੀ ਜਿਵੇਂ ਬੰਦਰ ਹੋਈਏ, ਕਾਲੇ ਬੰਦਰ, ਸਾਡੀਆਂ ਪੂਛਾਂ ਸਿਆਹ ਕਾਲੀਆਂ ਤੇ ਸਾਡਾ ਸਭ ਕੁਝ ਹੀ ਸਿਆਹ ਕਾਲਾ ਤੇ ਸਾਡੀ ਆਦਤ ਇਕ ਦੂਜੇ ਦੀ ਨਕਲ ਕਰਨਾ, ਬਸ ਲਕੀਰ ਦੇ ਫਕੀਰ। ਤੇ ਫਿਰ ਸਾਡੇ ਵਿਚੋਂ ਹੀ ਕਿਸੇ ਇਕ ਦੀ ਪੂਛ ਤੇ ਚਿਟਾ ਧੱਬਾ ਨਿਕਲ ਆਉਂਦਾ ਹੈ ਤੇ ਫਿਰ ਚਿਟੇ ਧੱਬੇ ਵਾਲਾ ਬਾਂਦਰ ਆਪਣੇ ਆਪ ਨੂੰ ਦੂਜਿਆਂ ਨਾਲੋਂ ਵਖਰਾ ਸਮਝਣਾ ਸ਼ੁਰੂ ਕਰ ਦਿੰਦਾ ਹੈ ਤੇ ਉਸਨੂੰ ਫੋਰਮੈਨਬਣਾ ਦਿਤਾ ਜਾਂਦਾ ਹੈ। ਮਾਲਕ ਉਸਨੂੰ ਵਧੀਆ ਚਾਰਾ ਡਾਲਦਾ ਹੈ ਉਸਦੇ ਚਿੱਟੇ ਧੱਬੇ ਵਧਣ ਲਗਦੇ ਹਨ ਤੇ ਉਸਦੀ ਨਜਦੀਕੀ, ਕਾਮਿਆਂ ਵਲੋਂ ਘਟਦੀ ਤੇ ਮਾਲਕ ਵਲ, ਜ਼ਿਆਦਾ ਹੋਣ ਲਗਦੀ ਹੈ। ਆਪਣੇ ਸਾਥੀ ਕਾਮਿਆਂ ਦੇ ਚੱਡਿਆਂ ਵਿਚ ਆਰ ਮਾਰਦੇ ਰਹਿਣਾ ਉਸਦਾ ਕਿਰਦਾਰ ਬਣ ਜਾਂਦਾ ਹੈ ਤੇ ਮਾਲਕ ਦੀ ਜੂਠੀ ਪਲੇਟ ਤੇ ਜੀਭ ਘੁਮਾਉਣੀ ਉਸਦੀ ਫਿਤਰਤ ਹੋ ਰਹਿੰਦੀ ਹੈ। ਸਾਡੀ ਫੈਕਟਰੀ ਵਿਚ ਅਸੀਂ ਸੱਤਰ ਕੁ ਦੇ ਕਰੀਬ ਸਿਆਹ ਕਾਲੇ ਬਾਂਦਰ ਹਾਂ ਤੇ ਉਨਾਂ ਵਿਚੋਂ ਹੀ ਤਿੰਨਾਂ ਦੀਆਂ ਪੂਛਾਂ ਤੇ ਚਿਟੇ ਧੱਬੇ ਨਿਕਲ ਚੁਕੇ ਹਨ ਤੇ ਇਹ ਹਨ ਸਾਡੇ ਫੋਰਮੈਨ। ਸਾਡੇ ਹੀ ਦਰਮਿਆਨ ਇਕ ਹੋਰ ਕਾਲਾ ਬਾਂਦਰ ਹੈ ਜੋ ਦੂਜਿਆਂ ਨਾਲੋਂ ਉਚਾ ਤੇ ਜ਼ਿਆਦਾ ਬੋਲਦਾ ਹੈ। ਕਿੰਨਾਂ ਦਰਦ ਰਖਦਾ ਹੈ ਇਹ, ਬਾਕੀ ਸਾਰੇ ਆਪਣੀ ਨਸਲ ਦੇ ਕਾਲੇ ਬਾਂਦਰਾਂ ਦੀ ਜਮਾਤ ਲਈ। ਦੇਖਦਿਆਂ ਦੇਖਦਿਆਂ ਇਸਦੀ ਪੂਛ ਤੇ ਵੀ ਮਾਲਕ ਦੇ ਦੁੱਧ ਤੇ ਬਖਸ਼ੀਸ਼ਾਂ ਦੀ ਮਲਾਈ ਦੀ ਚਿਟੋਂ ਚੜ੍ਹਨ ਲਗਦੀ ਹੈ, ਯੂਨੀਅਨ ਲੀਡਰ ਦਾ ਤਾਜ ਸਿਰ ਤੇ ਆਣ ਟਿਕਦਾ ਹੈ। ਇਸ ਬਾਂਦਰ ਦੀ ਸੂਰਤ ਤੇ ਸੀਰਤ ਬਹੁਤ ਜਲਦੀ ਬਦਲਣ ਲਗਦੀ ਹੈ। ਇਹ ਜ਼ਾਹਰਾ ਟਾਹਰਾਂ ਤਾਂ ਸਾਡੇ ਹਕ ਵਿਚ ਮਾਰਦਾ ਹੈ ਪਰ ਅੰਦਰ ਖਾਤੇ ਇਸਨੂੰ ਹੁਣ ਅਸੀਂ ਬੇਰੂਪ ਕਾਲੇ ਬੰਦਰ ਨਜ਼ਰ ਆਉਦੇ ਹਾਂ। ਹੁਣ ਜਿਉਂ ਜਿਉਂ ਇਸਦਾ ਰੁਤਬਾ ਵਧਦਾ ਜਾਂਦਾ ਹੈ ਤਿਉਂ ਤਿਉਂ ਇਸਦਾ ਅੰਦਰੋਂ ਜੀਅ ਕਰਦਾ ਹੈ ਕਿ ਮਾਲਕ ਇਸਨੂੰ ਆਪਣੇ ਪਾਸ, ਚਿਟੇ ਬੰਦਰਾਂ ਦੀ ਸੰਗਤ ਵਿਚ ਬੈਠਾਉਣ। ਹੁਣ ਇਸਨੂੰ ਆਪਣੇ ਉਤੇ ਕਾਲੇ ਰੰਗ ਦੇ ਧੱਬੇ ਅੱਛੇ ਨਹੀਂ ਲਗਦੇ। ਮਾਲਕ ਵੀ ਹੁਸ਼ਿਆਰ ਹਨ ਇਸਦੇ ਢਿਡ ਭਰਨ ਜੋਗੀ ਜੂਠ ਥਾਲੀ ਵਿਚ ਛਡ ਹੀ ਦਿੰਦੇ ਹਨ। ਇਹ ਸਾਡੀ ਵਰਕਰ ਯੂਨੀਅਨ ਦਾ ਲੀਡਰ ਆਪਣਿਆਂ ਨਾਲ ਹੀ ਧੋਖਾ ਫਰੇਬ ਕਰਦਾ ਹੈ।

ਫਿਰ ਵਾਰੀ ਆਉਂਦੀ ਹੈ ਬਿਲਕੁਲ ਚਿਟੇ ਰੰਗ ਦੇ ਬਾਂਦਰਾਂਦੀ, ਇਹਨਾਂ ਦੀਆਂ ਪੂਛਾਂ ਲ਼ੰਮੀਆਂ ਤੇ ਬਿਲਕੁਲ ਸਫੇਦ ਹੁੰਦੀਆਂ ਹਨ। ਇਹ ਬਾਂਦਰ ਸਿਰਫ ਮਲਾਈ ਖਾਂਦੇ ਹਨ ਤਦੇ ਤਾਂ ਇਹਨਾਂ ਦੀ ਖਲ ਤੇ ਸਾਰੀ ਦੀ ਸਾਰੀ ਲ਼ੰਮੀ ਪੂਛ ਐਨੀ ਚਿਟੀ ਹੈ, ਇਹਨਾਂ ਦੇ ਅੰਦਰ ਚਲਦਾ ਖੂਨ ਵੀ ਚਿਟੇ ਰੰਗ ਦਾ ਹੀ ਹੁੰਦਾ ਹੈ। ਇਸ ਜਮਾਤ ਵਿਚੋਂ ਹੈ ਸਾਡੀ ਫੈਕਟਰੀ ਦਾ ਮਾਲਕ। ਇਸ ਬੰਦਰ ਨੂੰ ਮਰਸਡੀਜ਼ ਜਾਂ ਇੰਪਾਲਾ ਕਾਰ ਵਿਚੋਂ ਨਿਕਲਣ ਦੀ ਬਹੁਤ ਤਕਲੀਫ ਹੁੰਦੀ ਹੈ, ਕਿਉਂਕ ਦੂਜੇ ਦਾ ਹੱਕ ਖਾ ਖਾ, ਇਸਦੀ ਤੋਂਦ ਹੀ ਇਤਨੀ ਵਧ ਜਾਂਦੀ ਹੈ ਕਿ ਵਡੀ ਕਾਰ ਦੇ ਦਰਵਾਜੇ ਛੋਟੇ ਮਹਿਸੂਸ ਹੋਣ ਲਗਦੇ ਹਨ, ਵਿਚਾਰਾ ਤੇ ਬੇਚਾਰਾ ਚਿੱਟਾ ਬਾਂਦਰ।

ਅਜ਼ਾਦੀ ਹਾਸਲ ਕਰਨ ਤੇ ਚਾਚਾ ਪੰਡਿਤ ਜਵਾਹਰ ਲਾਲ ਨਹਿਰੂ ਨੇ ਦੇਸ਼ ਦੇ ਸਾਰੇ ਕਾਲੇ ਚਿਟੇ ਬਾਂਦਰਾਂ ਦੀ ਸਮਾਨਤਾ ਦੀ ਗੱਲ ਕੀਤੀ ਸੀ,ਪਰ ਇਹ ਸੁਪਨਿਆਂ ਦੀਆਂ ਗੱਲਾਂ ਸਨ। ਪੂੰਜੀਵਾਦ ਵਧਦਾ ਹੀ ਗਿਆ। ਪੰਚਸਾਲਾ ਯੋਜਨਾਵਾਂ, ਪੰਜ ਨੁਕਾਤੀ ਪਰੋਗਰਾਮ, ਵਖ ਵਖ ਰੰਗਾਂ ਦੇ ਇਨਕਲਾਬ, ਸਿਰਫ ਕਾਗਜ਼ੀ ਕਾਰਵਾਈਆਂ ਬਣਕੇ ਰਹਿ ਗਏ। ਕਾਲੇ ਤੇ ਚਿਟੇ ਰੰਗ ਦਾ ਪਾੜਾ ਵਧਦਾ ਹੀ ਗਿਆ। ਮਲਾਈ ਤੇ ਕਬਜ਼ਾ ਚਿੱਟਿਆ ਦਾ ਹੀ ਰਿਹਾ। ਚਿਟਿਆਂ ਦੀ ਨਸਲ ਕੋਈ ਵੀ ਹੋਵੇ, ਕਿਰਦਾਰ ਇਕੋ ਹੀ ਹੁੰਦਾ ਹੈ। ਗੋਰੇ ਰੰਗ ਦੇ ਚਲੇ ਜਾਣ ਬਾਦ, ਕਾਲਿਆਂ ਸੋਚਿਆ ਜ਼ਰੂਰ ਹੋਵੇਗਾ, ਅਜ਼ਾਦੀ ਮਿਲ ਗਈ, ਹੁਣ ਤਾਂ ਸਭ ਕੁਝ ਹੀ ਆਪਣਾ, ਸਭ ਬਦਲ ਜਾਵੇਗਾ, ਆਪਣਾ ਲੂਣ, ਆਪਣੀ ਰੋਟੀ। ਪਰ ਦੋਸਤੋ ਬਦਲਿਆ ਕੀ? ਭੂਰੇ ਰੰਗ ਨੇ ਆਣ ਮਲਕੀਤਾਂ ਸਾਂਭੀਆਂ, ਤੇ ਸਾਰੀ ਮਲਾਈ ਤੇ ਕਬਜ਼ਾ। ਵਿਚਾਰਾ ਕਾਲੇ ਰੰਗ ਦਾ ਬਾਂਦਰ, ਜਿਸਦੀ ਗਿਣਤੀ ਨਿਤ ਵਧਦੀ ਹੀ ਜਾਂਦੀ ਹੈ, ਸਾਰੀ ਉਮਰ ਢਿਡ ਫੂਕਣ ਦੇ ਆਹਰ ਵਿਚ ਹੀ ਲਗਾ ਰਿਹਾ। ਤੇ ਏਸੇ ਇਕ ਆਸ ਵਿਚ ਕਿਸ਼ਾਇਦ ਉਸਦਾ ਕੋਈ ਬੱਚਾ ਪੜ ਲਿਖ ਜਾਵੇ ਤੇ ਉਸਦੀ ਪੂਛ ਤੇ ਮਾੜਾ ਮੋਟਾ ਚਿੱਟ ਦਾ ਦਾਗ ਹੀ ਨਿਕਲ ਆਵੇ।

ਚਿੱਟੇ ਰੰਗ ਦੇ ਲੀਡਰ ਵਿਚਾਰੇ ਵੀ ਕੀ ਕਰਨ, ਮਲਾਈ ਤੇ ਪਲਿਆਂ ਤੋਂ ਤਿਆਗ ਕਿਵੇਂ ਹੋਵੇ । ਕਦੇ ਕਦੇ ਮੈਂ ਸੁਪਨੇ ਵਿਚ ਸਾਫ ਦੇਖਦੀ ਹਾਂ ਕਿ ਮਲਾਈ ਤੇ ਸਾਰੇ ਬਾਂਦਰਾਂ ਦਾ ਸਾਂਝਾ ਕਬਜ਼ਾ ਹੋ ਗਿਆ ਹੈ। ਤੇ ਦੂਜੇ ਪਲ ਹੀ ਇਕ ਅਜਬ ਜਿਹਾ ਨਜ਼ਾਰਾ ਦੇਖਦੀ ਹਾਂ ਕਿ ਜੋ ਰਤਾ ਜਿਨੀ ਵੀ ਮਲਾਈ ਚੱਖ ਲੈਂਦਾ ਹੈ ਉਹ ਫਿਰ ਕਾਲੇ ਰੰਗ ਦੇ ਬੰਦਰਾਂ ਵਿਚੋਂ ਹੋਣ ਨੂੰ ਵੀ ਨਫਰਤ ਕਰਦਾ ਹੈ ਤੇ ਸਗੋਂ ਲੋਗਾਂ ਨੂੰ ਦਸਦਾ ਫਿਰਦਾ ਹੈ ਕਿ ਮੇਰਾ ਤਾਂ ਮਲਾਈ ਤੇ ਜੱਦੀ ਪੁਰਖੀ ਹੱਕ ਰਿਹਾ ਹੈ।

ਇਕ ਸ਼ਰੇਣੀ ਹੈ ਕਾਮਿਆਂ ਦੀ, ਹਰ ਕਾਮਾ ਸਿਆਹ ਕਾਲੇ ਰੰਗ ਦਾ, ਕਾਲੀ ਪੂਛ ਵਾਲਾ, ਬੰਦਰ ਹੈ ਜਿਸਦੀ ਸਾਰੀ ਜ਼ਿੰਦਗੀ ਰੋਜ਼ੀ ਰੋਟੀ ਦੀ ਤਾਲਾਸ਼ ਵਿਚ ਗੁਜ਼ਰ ਜਾਂਦੀ ਹੈ। ਤੇ ਦੂਜੇ ਬੰਦਰ ਹਨ ਡਬਖੜੱਬੀ ਚਮੜੀ ਵਾਲੇ ਇਹ ਹਨ ਸਾਡੇ ਲੀਡਰ, ਲੀਡਰ ਯੂਨੀਅਨ ਦਾ ਵੀ ਹੋ ਸਕਦਾ  ਹੈ ਤੇ ਉਚੀ ਪਦਵੀ ਤੇ ਬੈਠਾ ਭਾਰਤ ਵਰਸ਼ ਦਾ ਸਿਆਸਤਦਾਨ ਵੀ। ਇਹ ਦੋਗਲੇ ਹਨ, ਬਹੁਤਾ, ਰੌਲੇ ਵਰਗਾ ਬੋਲਣਾ ਤੇ ਝੂਠ ਦੀਆਂ ਵਿਹ ਗੰਦਲਾਂ ਤੇ ਗੁੰਮਰਾਹੀ ਦੀ ਚਾਸ਼ਨੀ ਲਪੇਟ ਪਰੋਸਣਾ, ਇਹਨਾਂ ਦੀ ਫਿਤਰਤ ਹੈ। ਇਹ ਵਰਗ ਸਿਰਫ ਲੀਡਰਾਂ ਤਕ ਹੀ ਸੀਮਤ ਨਹੀਂ, ਸਾਰਾ ਦਾ ਸਾਰਾ ਅਫਸਰੀ ਤਬਕਾ ਵੀ ਇਸ ਵਿਚ ਹੀ ਸ਼ਾਮਲ ਹੈ। ਤੀਜੀ ਸ਼ਰੇਣੀ ਦਰਅਸਲ ਪਹਿਲੇ ਨੰਬਰ ਤੇ ਹੈ ਇਹਨਾਂ ਨੂੰ ਰੱਬ ਨੇ ਖਾਸ ਤੌਰ ਤੇ ਮਲਾਈ ਹਜ਼ਮ ਕਰਨ ਲਈ ਬਣਾਇਆ ਹੁੰਦਾ ਹੈ ਇਹਨਾਂ ਦੇ ਪੇਟ ਦੇ ਸਾਈਜ਼ ਵੀ ਵੱਡੇ ਹੁੰਦੇ ਹਨ ਇਹਨਾਂ ਨੂੰ ਸਭ ਕੁਛ ਪਚ ਜਾਂਦਾ ਹੈ ਗਰੀਬ ਕਾਮੇ ਦਾ ਲਾਲ ਲਹੂ ਵੀ। ਇਹਨਾਂ ਦੇ ਬੈਂਕ ਬੈਲੈਂਸ ਦੇ ਹਿਸਾਬ ਨਾਲ ਪੇਟ ਵੀ ਵਧਦੇ ਜਾਂਦੇ ਹਨ ਕਿਉਂਕਿ ਇਹ ਸਦਾ ਦੂਜੇ ਦਾ ਹੱਕ ਹੀ ਖਾਂਦੇ ਹਨ। ਤੁਸੀਂ ਜਾਣਦੇ ਹੋ ਕਿ ਕਾਮੇ ਨੂੰ ਸਿਖਰ ਦੁਪਿਹਰ ਵੀ ਗਰਮੀ ਨਹੀਂ ਲਗਦੀ ਤੇ ਇਹਨਾਂ ਵਿਚਾਰਿਆਂ ਨੂੰ ਏਅਰ ਕੰਡੀਨਸ਼ਡ ਕਾਰ ਵਿਚ ਵੀ



ਵੱਟ ਲਗਦਾ ਹੈ, ਬੇ ਚਾਰੇ ਚਿਟੀ ਚਮੜੀ ਦੇ ਮਾਲਕ ਬਾਂਦਰ।

ਵਾਹ ਵਾਹ, ਨਿਰਮਲ! ਕਮਾਲ ਕਰ ਦਿਤੀ ਬਈ ਅਜ ਤਾਂ ਤੈਂ। ਫੋਰਮੈਂਨ ਨੇ ਹਫਤੇ ਦੀ ਛੁਟੀ ਨਹੀਂ ਦਿਤੀ ਤੇ ਤੂੰ ਕਸੀਦਾ ਲਿਖ ਮਾਰਿਆਤੇ ਉਹ ਵੀ ਬਾਂਦਰਾਂ ਦੀਆਂ ਕਹਾਣੀਆਂ, ਇਹ ਡਾਇਰੀ ਲਿਖਣ ਦਾ ਢੰਗ ਕਮਾਲ ਦਾ ਹੈ ਤੇਰਾ।

ਇਮਤਿਹਾਨ ਤੋਂ ਬਾਦ ਦੇ ਪੰਜ ਛੇ ਹਫਤੇ ਰੀਲੈਕਸ ਕਰਨ ਲਈ ਹੁੰਦੇ ਹਨ, ਫਿਰ ਤੋਂ ਤਾਕਤ ਇਕਠੀ ਕਰਕੇ ਅਗਲੇ ਸਾਲ ਦੇ ਘੋਲ ਲਈ ਤਿਆਰ ਹੋਣ ਲਈ, ਥੋੜਾ ਘੁੰਮਣ ਫਿਰਨ ਲਈ ਤੇ ਰਜ਼ ਕੇ ਊਲ ਜਲੂਲ ਖਾਣ ਪੀਣ ਲਈ। ਪਰਸਾਡਾ ਇਮਤਿਹਾਨਾਂ ਤੋ ਬਾਦ ਦਾ ਵਕਤ ਤਾਂ ਭਈਂਗੇ ਫੋਰਮੈਨ ਨੂੰ ਖੁਸ਼ ਕਰਨ ਵਿਚ ਗੁਜ਼ਰ ਗਿਆ ਹੈ ਤੇ ਦਸ ਦਸ ਘੰਟੇ ਸਤੇ ਦਿਨ ਕੰਮਕਰਕੇ ਵੀ ਉਸ ਜਮਾਂਦਰੂ ਰੋਣੇ ਚਿਹਰੇ ਤੇ ਰੌਣਕ ਨਹੀਂ ਲਿਆ ਸਕੀਆਂ। ਹਰ ਵਕਤ ਵਰਕਰਾਂ ਦੇ ਆਰ ਲਾਈ ਰਖਣ ਵਿਚ ਉਸਨੂੰ ਪਤਾ ਨਹੀਂ ਕੀ ਮਿਲਦਾ ਹੈ? ਹਾਂ, ਸ਼ਾਇਦ ਮਾਲਕਾਂ ਦੀ ਮਲਾਈ ਵਾਲੀ ਜੂਠੀ ਪਲੇਟ ਨੂੰ ਚਟਣ ਦਾ ਮੌਕਾ।

ਸਬ੍ਰਾ ਨੂੰ ਦਸ ਦਿਤਾ ਹੈ ਕਿ ਮੈਂ ਇਥੇ ਹੋਰ ਕੰਮ ਨਹੀਂ ਕਰਾਂਗੀ, ਮੈਨੂੰ ਅਮੀਰ ਹੋਣ ਦਾ ਵੀ ਲਾਲਚ ਨਹੀਂ। ਨੌਕਰੀ ਦੋ ਤਿੰਨ ਮਹੀਨੇ ਨਾ ਵੀ ਮਿਲੀ ਤਾਂ ਵੀ ਮੇਰਾ ਗੁਜ਼ਾਰਾ ਹੋ ਹੀ ਜਾਵੇਗਾ, ਐਨੇ ਕੁ ਪੈਸੇ ਤਾਂ ਖੁਲਾ ਖਰਚਦਿਆਂ ਵੀ ਜਮਾ ਹੋ ਹੀ ਗਏ ਹਨ ਮੇਰੇ ਪਾਸ। ਸਬ੍ਰਾ ਦਾ ਹੱਥ ਭਾਵੇਂ ਮੇਰਾ ਵਾਂਗੂੰ ਸੁਖਾਲਾ ਨਹੀਂ ਪਰ ਕੰਮ ਛਡਣ ਦਾ ਫੈਸਲਾ ਤਾਂ ਉਸ ਮੇਰੇ ਨਾਲੋਂ ਵੀ ਪਹਿਲਾਂ ਕਰ ਰਖਿਆ ਹੈ। 'ਇਤਨੀ ਕਮ ਤਨਖਾਹ ਪਰ ਕਾਮ ਕਰਨੇ ਸੇ ਕਿਆ ਫਾਇਦਾ, ਐਸੇ ਤੋ ਬੀਸੀਉਂ ਕਾਮ ਮਿਲ ਜਾਏਂਗੇ ਹਮੇਂ'। ਸਬ੍ਰਾ ਮੈਨੂੰ ਕਮ ਤੇ ਖੁਦ ਨੂੰ ਤਸੱਲ੍ਹੀ ਦੇਣ ਲਈ ਜ਼ਿਆਦਾ ਕਹਿ ਰਹੀ ਹੈ। ਖੁਦ ਨਾਲ ਗੱਲਾਂ ਕਰ ਲੈਣ ਵਿਚ ਉਸਨੂੰ ਮੁਹਾਰਤ ਹਾਸਲ ਹੈ।

.....ਬਹੁਤ ਖੁਸ਼ੀ ਹੁੰਦੀ ਹੈ ਜਦੋਂ ਸਾਲ ਭਰ ਦੀ ਕੀਤੀ ਹੋਈ ਮਿਹਨਤ ਰੰਗ ਲਾਉਂਦੀ ਹੈ। ਇਸ ਸਾਲ ਫਿਰ ਤੋਂ ਸਾਡੀ ਦੋਹਾਂ ਦੀ ਫਸਟ ਡਿਵੀਜਨ ਆਈ, ਮਨ ਵਿਚ ਚਾਅ ਚੜਿਆ ਪਿਆ ਹੈ।ਆਹਾ! ਮੈਂ ਬਹੁਤ ਖੁਸ਼ ਹਾਂ ਅਜ, ਸਾਰੀਆਂ ਖੁਸ਼ੀਆਂ ਮਾਂ ਨਾਲ ਸ਼ੇਅਰ ਕਰਨ ਨੂੰ ਬਹੁਤ ਮਨ ਕੀਤੈ। .....ਬਿਨਾਂ ਦਸਿਆਂਪਿੰਡ ਪਹੁੰਚ ਗਈ ਹਾਂ ਤੇ ਮਨ ਵਿਚ ਉਤਸ਼ਾਹ ਦਾ ਵਗਦਾ ਦਰਿਆ ਲੈ ਹਵੇਲੀ ਦਾ ਜਾ ਕੁੰਡਾ ਖੜਕਾਇਐ। .....ਸੋਚਿਆ ਸੀ ਮਾਂ ਭਜੀ ਭਜੀ ਆਵੇਗੀ, ਮੈਨੂੰ ਗਲਵਕੜੀ ਵਿਚ ਲੈ ਲਵੇਗੀ, ਮੇਰਾ ਮੱਥਾ ਚੁੰਮੇਗੀ ਤੇ ਸਭ ਕੁਝ ਪਰੇ ਰਖ, ਛਡ ਛਡਾ ਕੇ, ਆ ਪਿਆਰ ਕਰੇਗੀ, ਮੇਰੀ ਮਾਂ ਜੋ ਹੋਈ। ਧੀ ਪੂਰਾ ਵਰ੍ਹਾ ਅੱਖੋਂ ਦੂਰ ਰਹੀ, ਵਿਚਾਰੀ ਤਰਸ ਗਈ ਹੋਵੇਗੀ। ਸਾਲ ਦਾ ਅਰਸਾ ਕੋਈ ਥੋੜਾ ਤਾਂ ਨਹੀਂ ਹੁੰਦਾ ਤੇ ਉਹ ਵੀ ਆਪਣੀ ਔਲਾਦ ਤੋਂ ਦੂਰ। ਮਾਵਾਂ ਧੀਆਂ ਦਾ ਓਦਾਂ ਵੀਤਾਂ ਬਹੁਤ ਕੁਝ ਸਾਂਝਾ ਹੁੰਦਾ ਹੈ। ਬੱਚੇ ਕਿੰਨੇ ਵੀ ਵੱਡੇ ਹੋ ਜਾਣ ਮਾਂ ਬਾਪ ਲਈ ਤਾਂ ਸਦਾ ਬੱਚੇ ਹੀ ਰਹਿੰਦੇ ਹਨ। ਵਧਦੀ ਉਮਰ ਨਾਲ ਪਿਆਰ ਘਟਦਾ ਤਾਂ ਨਹੀਂ।

.....ਮਾਂ ਵਿਚ ਬਹੁਤ ਬਦਲਾਵ ਆ ਗਿਆ ਮਹਿਸੂਸ ਕਰ ਰਹੀ ਹਾਂ। ਚੋਣਾਂ ਜਿੱਤ

ਲਈਆਂ ਹਨ, ਮੈਂਬਰ ਪੰਚਾਇਤ ਬਣ ਗਈ ਹੈ ਤੇ ਸਰਪੰਚ ਦੀ ਸਜੀ ਬਾਂਹ ਵੀ। ਅੰਦਰ ਵੜਦਿਆਂ ਹੀ ਦੇਖਦੀਹਾਂ ਕਿ ਮਾਂ ਨੇ ਦਰਬਾਰ ਲਗਾਇਆ ਹੋਇਆ ਹੈ ਤੇ ਫਰਿਆਦੀ ਨੀਵੀਆਂ ਪਾਈ ਇਕ ਪਾਸੇ ਬੈਠੇ ਹਨ। ਮਾਂ ਦੇ ਹੱਥ ਵਿਚ ਕਾਗਜ਼ਾਂ ਇਕ ਥੱਬਾ ਹੈ ਜਿਸਨੂੰ ਉਹ ਬੜੇ ਹੀ ਗਹੁ ਨਾਲ ਪੜ੍ਹ ਰਹੀ ਹੈ।

'ਆਉ ਬੇਟੀ ਆ ਗਏ, ਬਹੁਤ ਅੱਛਾ ਹੋਇਆ, ਜਾਉ ਅੰਦਰ ਜਾਕੇ ਮੂੰਹ ਹੱਥ ਧੋ ਲਵੋ'। ਏਨੇ ਨੂੰ ਨੌਕਰ ਮੇਰਾ ਸਾਮਾਨ ਅੰਦਰ ਲੈ ਜਾ ਚੁਕਾ ਹੋਇਆ ਹੈ। ਮੈਂ ਚਿਹਰੇ ਤੇ ਸਵਾਲੀਆ ਨਿਸ਼ਾਨ ਲਈ ਮਾਂ ਵਲ ਵੇਖਦੀ ਹਾਂਤੇ ਅਗਿਉਂਜਵਾਬ ਵਿਚ ਮਾਂ ਦੀ ਆਵਾਜ਼ ਮੇਰੇ ਕੰਨੀ ਪੈਂਦੀ ਹੈ, 'ਫਿਰ ਰਾਤ ਦੇ ਖਾਣੇ ਤੇ ਮਿਲਾਂਗੇ, ਮੈਂ ਅਜੇ ਥੋੜਾ ਜ਼ਰੂਰੀ ਕੰਮ ਵਿਚ ਮਸਰੂਫ ਆਂ, ਕਿਸੇ ਚੀਜ਼ ਦੀ ਜ਼ਰੂਰਤ ਹੋਈ ਤਾਂ ਬੇਟਾ ਨੌਕਰ ਨੂੰ ਅਵਾਜ਼ ਦੇ ਦੇਵੀਂ'।

'ਓ ਮੇਰੀ ਮਾਂ, ਇਕ ਸਾਲ ਬਾਹਰ ਰਹਿ ਕੇ ਆਈ ਆਂ। ਰੱਬ ਦਾ ਵਾਸਤਾ, ਮਾਂ ਬੇਟੀ ਦੇ ਪਿਆਰ ਦਾ ਵਾਸਤਾ, ਤੇ ਮੈਂ ਸ਼ਰਨਜੀਤ, ਜਿਸਨੂੰ ਤੂੰ ਸਹੇਲੀ ਕਿਹਾ ਕਰਦੀ ਸੀ, ਉਸ ਰਿਸ਼ਤੇ ਦਾ ਵਾਸਤਾ, ਮੇਰਾ ਹਾਲ ਚਾਲ ਤਾਂ ਪੁਛ ਲੈਂਦੀਓਂ। ਮਾਂ ਬਾਕੀ ਸਾਰੇ ਲੋਕਾਂ ਨੂੰ ਕਹਿ ਦੇ, 'ਕਲ ਨੂੰ ਆਉਣ'। ਸਭ ਨੂੰ ਹੁਬ ਹੁਬ ਕੇ ਦਸ ਕਿ ਤੇਰੀ ਇਕਲੌਤੀ ਬੇਟੀ ਆਈ ਹੈ। ਮਾਂ ਚਾਅ ਨਾਲ ਐਵੇਂ ਦੌੜੀ ਭਜੀ ਫਿਰ, ਮੇਰੀ ਮਾਂ ਬਣ ਜਾ ਪਲੀਜ਼, ਭਾਵੇਂ ਦੋ ਘੜੀਆਂ ਲਈ ਹੀ ਸਹੀ। ਮੇਰੀ ਗੁੰਗ ਹੋਰ ਪਤਾ ਨਹੀਂ ਕੀ ਕੀ ਕਹੀ ਜਾ ਰਹੀ ਹੈ।

'ਮਾਂ ਮੈਨੂੰ ਪੁਛ, ਮੇਰੀ ਪੜ੍ਹਾਈ ਬਾਰੇ। ਦੇਖ, ਤੇਰੀ ਬੇਟੀ ਨੇ ਤੇਰੇ ਪਾਸੋਂ ਇਕ ਪੈਸਾ ਵੀ ਨਹੀਂ ਮੰਗਿਆ, ਮਿਹਨਤ ਕੀਤੀ ਹੈ, ਪੜ੍ਹ ਰਹੀ ਹੈ। ਆਪਣੇ ਪੈਰਾਂ ਤੇ ਖੜਨਾਂ ਸਿਖ ਗਈ ਹੈ ਤੇਰੀ ਬੇਟੀ। ਮਾਂ, ਮੈਨੂੰ ਸ਼ਾਬਾਸ ਦੇ, ਮੇਰੀ ਆਤਮਾ ਭੁਖੀ ਹੈ ਤੇਰੀ ਸ਼ਾਬਾਸ ਦੇ ਲਈ। ਸੱਚ ਪੁਛਦੀਂ ਤਾਂ ਮੈਂ ਐਨੀ ਦੂਰੋਂ ਭਜੀ ਭਜੀ ਆਈ ਆਂ, ਇਸ ਲਈ ਕਿ ਮੈਂ ਆਪਣੀਆਂ ਖੁਸ਼ੀਆਂ ਵੰਡ ਸਕਾਂ ਤੇਰੇ ਨਾਲ। ਮੇਰਾ ਹੋਰ ਹੈ ਈ ਕੋਈ ਨਹੀਂ ਤੇਰੇ ਬਿਨਾਂ, ਤੇ ਜਦੋਂ ਤੂੰ ਮੇਰੇ ਨਾਲ ਐਂ ਤਾਂ ਜਹਾਨ ਮੇਰੇ ਨਾਲ ਆ, ਮਾਂ'।.....'ਮੈਨੂੰ ਤੇਰੇ ਹੱਥਾਂ ਦੀ ਛੋਹ ਲੋੜੀਂਦੀ ਹੈ, ਮਾਂ'।

.....ਮੈਂ ਲੀਡਰ ਮਾਂ ਨਹੀਂ ਚਾਹੁੰਦੀ, ਮੈਨੂੰ ਮੇਰੀ ਮਾਂ ਮੋੜ ਦੇ ਰੱਬਾ! ਭਾਵੇਂ ਇਕ ਪਲ ਲਈ ਹੀ ਸਹੀ। ਪਰ ਤੂੰ ਅਗੇ ਕਿਹੜਾ ਸੁਣੀ ਏਂ ਮੇਰੀ, ਜੋ ਅਜ ਸੁਣੇਂਗਾ। ਮੇਰੀ ਮਾਂ ਵਰਗਿਆ ਬੋਲਿਆ ਰੱਬਾ! ਮੇਰੀ ਆਤਮਾ ਦੀ ਕੁਰਲਾਹਟ ਤੈਨੂੰ ਕਿਉਂ ਨਹੀਂ ਸੁਣਦੀ। ਮੈਂ ਤਾਂ ਇਹ ਹੀ ਸੁਣ ਸੁਣ ਵਡੀ ਹੋਈ ਆਂ ਕਿ ਤੂੰ ਦਿਲਾਂ ਦੀਆਂ ਜਾਣਦਾ ਹੈਂ, ਤਾਂ ਫਿਰ ਮੇਰੀ ਵਾਰੀ......?

ਸਾਫ ਸੁਥਰੇ, ਸੋਹਣੇ ਸਜੇ ਸਜਾਏ ਕਮਰੇ ਵਿਚ ਬੈਠੀ, ਸਫੇਦ ਦੀਵਾਰ ਤੇ ਟਿਕ ਟਿਕੀ ਲਗਾਈ, ਪਤਾ ਨਹੀਂ ਕਿਹੜੇ ਸਵਾਲ਼ਾਂ ਦੇ ਜਵਾਬ ਭਾਲ ਰਹੀ ਹਾਂ ਮੈਂ, ਜਿਵੇਂ ਇਹ ਸਾਰਾ ਕੁਝ ਦੀਵਾਰ ਤੇ ਲ਼ਿਖਿਆ ਮਿਲ ਜਾਵੇਗਾ ਮੈਨੂੰ।

ਘਰ ਦਿਆਂ ਨੌਕਰਾਂ 'ਬੀਬੀ ਜੀ', 'ਛੋਟੇ ਬੀਬੀ ਜੀ' ਕਹਿਕੇ ਬਹੁਤ ਸੇਵਾ ਕੀਤੀ ਹੈ,



ਗਰਮ ਪਾਣੀ ਪਾ ਦਿਤਾ ਗਿਆ ਹੈ ਨਹਾਉਣ ਲਈ, ਫਰੈਸ਼ ਹੋਣ ਲਈ। ਛੋਟੀ ਜਿਹੀ ਬੱਚੀ ਆ ਕੇ ਕਹਿੰਦੀ ਹੈ, 'ਬੀਬੀ ਜੀ, ਪੈਰਾਂ ਦੀ ਮਾਲਸ਼ ਕਰ ਦਿਆਂ?... ਕੀ ਖਾਵੋਗੇ?...... ਕੀ ਪਸੰਦ ਕਰਦੇ ਹੋ? ਕੋਈ ਹੋਰ ਆ ਕੇ ਪੁਛਦਾ ਹੈ। ਪਰ ਮੇਰਾ ਮਨ ਤਾਂ ਉਚੀ ਉਚੀ ਧਾਹ ਮਾਰਕੇ ਕਹਿਣ ਨੂੰ ਕਰਦਾ ਹੈ, 'ਬਸ ਕਰੋ ਪਲੀਜ਼, ਮੈਨੂੰ ਕੁਛ ਵੀ ਨਹੀਂ ਚਾਹੀਦਾ। ਜਾਉ ਮੇਰੀ ਮਾਂ ਨੂੰ ਕਹੋ, 'ਇਕ ਗਲਵਕੜੀ, ਬਸ ਇਕ ਗਲਵਕੜੀ ਦੀ ਜ਼ਰੂਰਤ ਹੈ ਮੇਰੀ'।

ਘਰ ਦੀ ਸਫਾਈ ਤੇ ਰੋਟੀ ਪਾਣੀ ਦਾ ਆਹਰ ਸਭ ਨੌਕਰਾਂ ਦੇ ਹੱਥ ਵਿਚ ਹੈ। ਬਚਨੋਂ ਕਾ ਸਾਰਾ ਟਬਰ ਸਾਲਾਂ ਤੋਂ ਸਰਪੰਚ ਦੇ ਹੀ ਕੰਮਕਰਦਾ ਹੈ ਤੇ ਉਸਦੀਆਂ ਦੋ ਲੜਕੀਆਂ ਹਨ,ਵਡੀ ਬੇਟੀ ਜੀਤੋ ਜੋ ਦਸਵੀਂ ਜਮਾਤ ਵਿਚ ਪੜਦੀ ਹੈ ਤੇ ਛੋਟੀ ਪਰੀਤੋਨੌਂਵੀਂ ਵਿਚ, ਵਿਹਲ ਕਢ ਕੇ ਆਪਣੀ ਮਾਂ ਨਾਲ ਕੰਮਕਾਰ ਵਿਚ ਹੱਥ ਵਟਾਉਣ ਹਵੇਲ਼ੀ ਆ ਜਾਂਦੀਆਂ ਹਨ। ਉਹਨਾਂ ਦਾ ਬਾਪੂ, ਸਰਪੰਚ ਦੇ ਡੰਗਰ, ਖੱਤੇ ਨੂੰ ਸੰਭਾਲਦਾ ਹੈ। ਜੀਤੀ ਦਾ ਪੂਰਾ ਨਾਮ ਗੁਰਜੀਤ ਹੈ ਪਰ ਗਰੀਬ ਦਾ ਪੂਰਾ ਨਾਮ ਕੌਣ ਲੈਂਦਾ ਹੈ, ਬਿਲਕੁਲ ਓਸੇ ਹੀ ਤਰਾਂ ਜਿਵੇਂ ਜੀਤੀ ਦੀ ਮਾਂ ਸਭ ਲਈ 'ਬਚਨੋਂ' ਹੀ ਹੈ, ਵਡਾ ਹੋਵੇ ਜਾਂ ਛੋਟਾ ਸਭ ਉਸਨੂੰ'ਬਚਨੋਂ' ਹੀ ਕਹਿੰਦੇ ਹਨ। ਚਾਚੀ, ਤਾਈ, ਭੈਣ ਭੂਆ ਕੁਛ ਵੀ ਨਹੀਂ ਉਹ ਤਾਂ 'ਬਚਨੋਂ' ਹੀ ਜੰਮੀ ਸੀ ਤੇ 'ਬਚਨੋਂ' ਹੀ ਮਰ ਜਾਵੇਗੀ।

ਮੈਂ ਨਹਾ ਧੋ ਕੇ ਬੈਠੀ, ਬੇਸਬਰੀ ਨਾਲ ਮਾਂ ਦਾ ਇੰਤਜ਼ਾਰ ਕਰ ਰਹੀ ਹਾਂ । ਟਾਈਮ ਪਾਸ ਕਰਨ ਜੀਤੀ ਨੂੰ ਆਪਣੇ ਪਾਸ ਬੁਲਾ ਲੈਂਦੀ ਹਾਂ ਤੇ ਉਹ ਮੈਥੋਂ ਮੇਰੀ ਪੜ੍ਹਾਈ ਤੇ ਮੇਰੇ ਕਾਲਜ ਬਾਰੇ ਪੁਛਦੀ ਹੈ, 'ਬੀਬੀ ਜੀ,ਦਿਲੀ ਦਾ ਫੈਸ਼ਨ ਕਿੰਨਾਂ ਸੋਹਣਾ ਐ। ਐਹ ਪੀਲੇ ਰੰਗ ਦਾ ਸੂਟ ਤੁਹਾਡੇ ਪਾਇਆ ਕਿੰਨਾ ਸੋਹਣਾ ਫਬਦੈ'। ਉਹ ਮੇਰੇ ਕਪੜਿਆਂ ਵਲ ਬੜੀ ਨੀਝ ਲਾ ਦੇਖਦੀ ਹੈ, ਜਵਾਨ ਜੋਹੋ ਰਹੀ ਹੈ। ਜੀਤੀ ਦੇ ਤਿਖੇ ਨੈਣ ਨਕਸ਼ ਬਹੁਤ ਸੋਹਣੇ ਲਗਦੇ ਹਨ। ਕਹਿੰਦੇ ਹਨ ਕੁੜੀਆਂ ਨੂੰ ਦੋਹਰਾ ਵਾਰ ਆਉਂਦਾ ਹੈ।..... ਹਾਂ, ਸਾਡੇ ਪਿੰਡ ਤੇ ਤਾਂ ਇਹ ਗੱਲ ਖਾਸ ਹੀ ਢੁਕਦੀ ਹੈ। ਮੈਨੂੰ ਤੇ ਜੀਤੀ ਨੂੰ ਤਾਂ ਜਵਾਨੀ ਛੜੱਪੇ ਮਾਰ ਆ ਰਹੀ ਹੈ।

'ਅੱਛਾ ਜੀਤੀ ਕਲ ਤੋਂ ਇਹ ਪੀਲਾ ਸੂਟ ਤੇਰਾ ਹੋਇਆ, ਆਪੇ ਧੋ ਸੁਕਾ ਕੇ ਪਾ ਲਵੀਂ'। ਤੇ 'ਨਹੀਂ ਨਹੀਂ' ਕਰਦੀ ਦੀ, ਉਸਤੋਂ ਖੁਸ਼ੀ ਲੁਕਾਈ ਨਹੀਂ ਜਾ ਰਹੀ। ਮੈਂ ਜੀਤੀ ਤੋਂ ਬੀਤ ਗਏ ਵਰ੍ਹੇ ਤੇ ਪਿੰਡ ਦੇ ਹੋਰ ਸਾਰੇ ਹਾਲਾਤ ਬਾਰੇ ਪੁਛਦੀ ਹਾਂ। ਉਸ ਨੂੰ ਵੀ ਮੇਰੇ ਵਾਗੂੰ ਗੱਲਾਂ ਕਰਨ ਦਾ ਵਾਹਵਾ ਸ਼ੌਕ ਹੈ, ਬਸ ਜ਼ਰਾ ਜਿੰਨਾ ਸ਼ੁਰੂ ਹੋਣ ਦੀ ਦੇਰ ਹੈ ਫਿਰ ਨੋ ਫੁਲਸਟਾਪ। 'ਪਹਿਲੀ ਗਲ ਤਾਂ ਜੀਤੀ ਇਹ ਕਰ ਕਿ ਮੈਨੂੰ 'ਬੀਬੀ ਜੀ' ਨਾ ਕਹਿ, ਮੈਂ ਤੇਰੇ ਤੋਂ ਬਹੁਤਾ ਵਡੀ ਵੀ ਨਹੀਂ ਤੇ ਨਾ ਹੀ ਮੈਨੂੰ ਚੌਧਰਦਾਰੀ ਦਾ ਸ਼ੌਕ ਐ। ਇਸ ਲਈ ਤੂੰ ਮੈਨੂੰ ਸਿਰਫ 'ਭੈਣ ਜੀ ਜਾਂ ਸਿਰਫ ਸ਼ਰਨਜੀਤ' ਕਹੇਂ ਤਾਂ ਮੈਨੂੰ ਚੰਗਾ ਲਗੇਗਾ'। 'ਨਿਰਮਲ' ਮੇਰੇ ਮੂੰਹੋਂ ਨਿਕਲਦਾ ਨਿਕਲਦਾ ਰਹਿ ਗਿਆ ਤੇ ਇਕ ਸ਼ਰਾਰਤੀ ਜਿਹੀ ਮੁਸਕਾਨ ਮੇਰੇ ਚਿਹਰੇ ਤੇ ਆ ਗਈ। ਸੋਚਦੀ ਹਾਂ ਕਿ ਕਿਡੀ ਡਰਾਮੇਬਾਜ਼ ਹਾਂ ਮੈਂ,ਆਪਣਾ ਨਾਮ ਬਦਲਣ ਚ' ਭਲਾ ਕੀ ਲੁਤਫ। ਸਚੀਂ, ਕਦੇ ਕਦੇ ਤਾਂ ਮੈਨੂੰ ਐਉਂ ਲਗਣ ਲਗਦਾ ਹੈ ਕਿ ਮੈਂ ਬਹੁਤ

ਵਡੀ ਐਕਟਰੈਸ ਬਣ ਗਈ ਹੋਵਾਂ ਤੇ ਆਪਣੇ ਫਿਲਮੀ ਕਿਰਦਾਰ ਤੇ ਅਸਲੀਅਤ ਦਾ ਫਰਕ ਹੀ ਭੁਲ ਗਈ ਹੋਵਾਂ ਤੇ ਲੋਕੀ ਮੈਨੂੰ ਮੇਰੇ ਫਰਜ਼ੀ ਨਾਮ ਨਾਲ ਹੀ ਜਾਨਣ ਲਗ ਪਏ ਹੋਣ। ਹਾਂ .. ਐਸਾ ਹੁੰਦਾ ਹੈ।

'ਬੀਬੀ ਜੀ ਕਹਿਣਾ ਮੈਨੂੰ ਵੀ ਬਹੁਤਾ ਵਧੀਆ ਨਹੀਂ ਸੀ ਲਗਾ ਪਰ ਹੁਣ ਤਾਂ ਤੁਹਾਡੇ ਬੀਜੀ ਨੂੰ ਵੀ ਸਾਰੇ 'ਬੀਬੀ ਜੀ' ਹੀ ਕਹਿੰਦੇ ਨੇ, ਚਾਚੀ ਕੋਈ ਨਹੀਂ ਕਹਿੰਦਾ। ਸਾਰਾ ਪਿੰਡ ਉਨਾਂ ਨੂੰ 'ਬੀਬੀ ਜੀ' ਕਹਿ ਕੇ ਹੀ ਬੁਲਾਉਂਦਾ ਐ, ਸਰਪੰਚ ਸਾਹਿਬ ਵੀ, ਪਰ ਮੈ ਤਾਂ ਤੁਹਾਨੂੰ 'ਸ਼ਰਨਜੀਤ ਭੈਣ ਜੀ' ਹੀ ਕਿਹਾ ਕਰਾਂਗੀ'। ਥੋੜੀ ਦੇਰ ਰੁਕ ਉਹ ਮੈਨੂੰ ਸਵਾਲ ਕਰਦੀ ਹੈ, 'ਭੈਣ ਜੀ, ਤੁਸੀਂ ਵੀ ਤਾਂ ਬੀਬੀ ਜੀ ਨੂੰ ਬੀਜੀ ਕਹਿ ਨਹੀਂ ਬੁਲਾਓਂਦੇ ਸਗੋਂ ਮੈਂ ਤੁਹਾਡੇ ਮੂੰਹੋਂ ਉਨਾਂ ਨੂੰ 'ਮਾਂ' ਕਹਿੰਦੈ ਸੁਣਿਆਂ, ਦਿਲੀ ਵਿਚ ਸਿਰਫ 'ਮਾਂ'ਹੀ ਕਹਿੰਦੇ ਨੇ?' ਤੇ ਉਹ ਮੇਰੇ ਜਵਾਬ ਦਾ ਇਤੰਜ਼ਾਰ ਕੀਤੇ ਬਗੈਰ ਹੀ ਕਹਿਣਾ ਸ਼ੁਰੂ ਕਰਦੀ ਹੈ, 'ਭੈਣ ਜੀ ਜਦੋਂ ਦੇ ਬੀਬੀ ਜੀ ਪੰਚਾਇਤ ਵਿਚ ਆਏ ਨੇ ਆਪਣੇ ਪਿੰਡ ਦਾ ਤਾਂ ਹੁਲੀਆ ਹੀ ਬਦਲ ਗਿਆ ਐ। ਬਹੁਤ ਤਰੱਕੀ ਕੀਤੀ ਐ, ਆਪਣੇ ਪਿੰਡ ਨੇ ਤਾਂ। ਸਾਰੀਆਂ ਨਾਲੀਆਂ ਪੱਕੀਆਂ ਹੋ ਗਈਆਂ ਨੇ, ਪਿੰਡ ਵਾਲਾ ਵਡਾ ਛੱਪੜ ਵੀ ਹੋਰ ਡੂੰਘਾ ਕਰ ਦਿਤਾ ਗਿਐ ਤਾਂ ਜੋ ਬਰਸਾਤ ਵੇਲੇ ਪਾਣੀ ਬਾਹਰ ਨਾ ਜਾਏ। ਬੀਮਾਰੀਆਂ ਫੈਲਦੀਆਂ ਨੇ ਗੰਦੇ ਪਾਣੀ ਨਾਲ'।

ਜੀਤੀ ਸਾਹੋ ਸਾਹੀ ਹੋਈ ਹੋਈ ਹੈ, ਕਿਉਂਕਿ ਉਸਦੇ ਪਾਸ ਕਹਿਣ ਲਈ ਹੈ ਹੀ ਬਹੁਤ ਕੁਝ ਤੇ ਇਹ ਸਾਰਾ ਕਹਿ ਦੇਣ ਵਿਚ ਮਾਣ ਮਹਿਸੂਸ ਕਰਦੀ ਲਗਦੀ ਹੈ ਉਹ। ਰਾਜਨੀਤੀ ਉਦੋਂ ਕਾਮਯਾਬ ਹੁੰਦੀ ਹੈ ਜਦ ਆਮ ਜਨ ਉਸ ਤਰੱਕੀ ਨੂੰ ਅਪਣਾ ਕੇ ਆਪਣੀ ਪਰਾਪਤੀ ਸਮਝਣ ਲਗਦਾ ਹੈ ਤੇ ਮਾਂ, ਐਸਾ ਕਰਨ ਵਿਚ ਪੂਰੀ ਤਰਾਂ ਸਫਲ ਹੋ ਗਈ ਲਗਦੀ ਹੈ। ਜੀਤੀ ਗਰਵ ਨਾਲ ਮੈਨੂੰ ਇਹ ਸਾਰਾ ਕੁਝ ਦਸ ਰਹੀ ਹੈ।

'ਛੇ ਨਲਕੇ ਲਗ ਗਏ ਨੇ ਪਿੰਡ ਵਿਚ ਜਗਾ ਜਗਾ ਤੇ ਤਿੰਨ ਅਜੇ ਹੋਰ ਲਗਣੇ ਨੇ। ਇਕ ਸਕੂਲ਼ੇ ਤਾਂ ਲਗ ਹੀ ਰਿਹਾ ਹੈ। ਐਨਾ ਖੂਹੀਆਂ ਤੋਂ ਛੁਟਕਾਰਾ ਮਿਲ ਗਿਐ। ਰਹਿਤੀਆਂ ਦੀ ਨਾਮੋਂ ਨੇ ਥੋੜਾ ਤਿੜ ਫਿੜ ਕੀਤੀ ਸੀ ਕਿ ਨਲਕਾ ਉਹਦੇ ਘਰ ਤੋਂ ਬਹੁਤ ਦੂਰ ਐ, ਬਸ ਬੀਬੀ ਜੀ ਕਿ ਇਕ ਉਹਦੇ ਘਰ ਦੇ ਬਿਲਕੁਲ ਹੀ ਬਾਹਰ ਲਵਾ ਦਿਤਾ। ਹੁਣ ਬੜਾ ਕੂਚ ਕੂਚ ਰਖਦੀ ਐ, ਕਹਿੰਦੀ ਐ, ਮੇਰਾ ਆ, ਛਿਟੇ ਨਾ ਪਾਉ, ਬਸ ਬੋਲਦੀ ਹੀ ਰਹਿੰਦੀ ਐ। ਭੈਣ ਜੀ ਇਹ ਸਾਰਾ ਕੰਮ ਬੀਬੀ ਜੀ ਨੇ ਹੀ ਕਰਵਾਇਐ। ਸਾਰੇ ਜਾਣਦੇ ਨੇ, ਸਰਪੰਚ ਦਾ ਤਾਂ ਐਵੇਂ ਨਾ ਈ ਐ, ਕਰਦੇ ਕਰਾਉਂਦੇ ਤਾਂ ਸਭ ਕੁਝ ਬੀਬੀ ਜੀ ਹੀ ਨੇ'।

ਮੈਨੂੰ ਮਾਂ ਦੀ ਤਾਰੀਫ ਸੁਣ ਕੇ ਬਹੁਤ ਚੰਗਾ ਲਗ ਰਿਹਾ ਸੀ, ਗਰਵ ਹੋ ਰਿਹਾ ਸੀ। ਹੁਣ ਤਾਂ ਮੈਨੂੰ ਬਹੁਤ ਕੁਝ ਸਹੀ ਸਹੀ ਵੀ ਲਗਣ ਲਗਾ ਸੀ ਤੇ ਮਾਂ ਤੇ ਮੇਰਾ ਗੁੱਸਾ ਤਕਰੀਬਨ ਖਤਮ ਹੀ ਹੋ ਚੁਕਾ ਸੀ। ਕਿੰਨੀਆਂ ਹੀ ਐਧਰ ਓਧਰ ਦੀਆਂ ਗੱਲਾਂ, ਕੁਝ ਕੰਮ ਦੀਆਂ ਤੇ ਕੁਝ ਵਾਧੂ ਜਿਹੀਆਂਹੁੰਦੀਆਂ ਰਹੀਆਂ। ਨੌਂ ਵਜ ਚੁਕੇ ਸਨ, ਸਫਰ ਨਾਲ ਥਕਾਵਟ ਕਰਕੇ ਮੇਰਾ ਮਨ ਹੁਣ ਸੌਣ ਦਾ ਹੋਣ ਲਗਾ। ਜੀਤੀ ਨੇ ਬਚਨੋਂ ਦਾ ਬਣਿਆਂ



ਖਾਣਾ,ਸਲੀਕੇ ਨਾਲ ਲਿਆ ਪਰੋਸਿਆ ਹੈ। ਪੰਜਾਬ ਦੇ ਖਾਣੇ ਦੀ ਆਪਣੀ ਹੀ ਮਹਿਕ ਤੇ ਆਪਣੀ ਹੀ ਲਜ਼ਤਹੈ ਜੋ ਹੋਰ ਕਿਤੇ ਨਹੀਂ ਮਿਲਦੀ ਤੇ ਉਤੋਂ ਬਚਨੋਂ ਦੇ ਹਥਾਂ ਦਾ ਹੁਨਰ। ਬਈ ਵਾਹ, ਮੇਰਾ ਪੰਜਾਬ ਆਉਣਾ ਸਫਲ ਹੋ ਗਿਐ। ..... ਜ਼ਰੂਰਤ ਤੋਂ ਵਧ ਖਾਉਗੇ ਨੀਂਦ ਤਾਂ ਆਵੇਗੀ ਹੀ। ਮਾਂ ਅਜੇ ਦੌਰੇ ਤੇ ਹੀ ਹੈ, ਘਰ ਬੈਠੀ ਬੇਟੀ ਨੂੰ ਮਿਲਣ ਦੀ ਫੁਰਸਤ ਨਹੀਂ ਨਿਕਾਲ ਸਕੀ। ਲੋਕ ਭਲਾਈ ਪਹਿਲਾਂ ਹੈ। ਮਾਂ ਨੂੰ 'ਬੀਬੀ ਜੀ' ਕਹਿਣ ਦੀ ਆਦਤ ਅਜੇ ਨਹੀਂ ਹੋਈ, ਹੋ ਜਾਵੇਗੀ।

ਜੀਤੀ ਤੋ ਸਵੇਰ ਦਾ ਪਰੋਗ੍ਰਾਮ ਪੁਛ ਲਿਆ ਹੈ, ਉਹ ਹਰ ਰੋਜ਼ ਪੰਜ ਵਜੇ ਆ ਜਾਂਦੀ ਹੈ ਆਪਣੀ ਮਾਂ ਨਾਲ। ਵਡੀ ਮੱਝ ਦੀ ਧਾਰ ਦਾ ਕੰਮ ਬਚਨੋਂ ਦਾ ਹੀ ਹੈ, ਹੋਰ ਕਿਸੇ ਕੋਲੋਂ ਮਿਲਦੀ ਹੀ ਨਹੀਂ।

'ਜੀਤੀ ਰਾਣੀ ਹੁਣ ਮੈਂ ਲਗੀ ਆਂ ਸੌਣ, ਸਵੇਰੇ ਛੇ ਵਜੇ ਦੇ ਕਰੀਬ ਆ ਜਾਵੀਂ ਖੂਹ ਵਲ ਚਲਾਂਗੇ ਤੇ ਬਾਕੀ ਗੱਲਾਂ ਵੀ ਕਲ ਨੂੰ ਹੀ ਕਰਾਂਗੇ'। ਥੱਕ ਗਈ ਆਂ ਤੇ ਜੀਤੀ ਨੂੰ ਵੀ ਭੇਜ ਦਿਤਾ ਹੈ, ਲੇਕਿਨ ਨੀਂਦ ਵੀ ਤਾਂ ਹੀ ਆਂਦੀ ਹੈ ਜੇ ਮਨ ਸ਼ਾਂਤ ਹੋਵੇ। ਪਰ ਮੇਰਾ ਮਨ ਤਾਂ ਅਜੇ ਮਾਂ ਨੂੰ ਮਿਲਣ ਲਈ ਸਿਸਕ ਰਿਹਾ ਹੈ ਤੇ ਹਵਾ ਦਾ ਹਰ ਝੋਂਕਾ ਮੈਨੂੰ ਇਕ ਬਿੜਕ ਦੇ ਜਾਂਦਾ ਹੈ। .....ਡਾਇਰੀ ਲਿਖਣ ਬੈਠ ਗਈ ਹਾਂ, ਡਾਇਰੀ ਕੀ ਨਾਵਲ ਲਿਖਣ ਬੈਠ ਗਈ ਹਾਂ। ਇੰਤਜ਼ਾਰ ਕਰ ਰਹੇ ਨੈਣਾਂ ਨੂੰ ਨੀਂਦਰ ਕਿਥੇ? ਕਿੰਨੀ ਬਿਜ਼ੀ ਲਾਈਫ ਜੀਅ ਰਹੀ ਹੈ ਮੇਰੀ ਮਾਂ। ਦਸ ਤੋਂ ਉਪਰ ਵਜ ਚੁਕੇ ਹਨ, ਮਾਂ ਅਜੇ ਵੀ ਨਹੀਂ ਆਈ।..... ਕਦੋਂ ਨੀਂਦ ਆ ਗਈ ਪਤਾ ਹੀ ਲਗਾ।

.....ਚਾਰ ਕੁ ਵਜੇ ਹੀ ਜਾਗ ਗਈ ਹਾਂ। ਐਹ ਹਥਲੀਆਂ ਲਾਈਨਾਂ ਵੀ ਮੈਂ ਅਜ ਸੁਬਾ ਹੀ ਲਿਖੀਆਂ ਹਨ ਕਲ ਦੇ ਖਾਤੇ ਵਿਚ। ਹੁਣ ਫਿਰ ਮਨ ਐਧਰ ਓਧਰ ਘੁੰਮਣ ਲਗਾ ਹੈ, ਇਹ ਮਿੰਟ ਲਈ ਵੀ ਚੁਪ ਚਾਪ ਕਿਉਂ ਨਹੀਂ ਬੈਠਜਾਂਦਾ। ਬਸ ਹਰ ਪਲ ਚਲ ਸੁ ਚਲ। ਸੋਚਣ ਲਗੀ ਹਾਂ ਮਾਂ ਰਾਤ ਕਿੰਨੇ ਵਜੇ ਘਰ ਆਈ ਹੋਵੇਗੀ, ਉਸਨੂੰ ਤਾਂ ਸਦਾ ਹਨੇਰੇ ਤੋਂ ਡਰ ਲਗਦਾ ਹੁੰਦਾ ਸੀ। ਕੌਣ ਹੋਵੇਗਾ ਉਸਦਾ ਸਾਥ ਦੇਣ ਵਾਲਾ। ਵਿਚਾਰੀ ਨੇ ਕੁਛ ਖਾਧਾ ਪੀਤਾ ਵੀ ਹੋਏਗਾ ਕਿ ਨਹੀਂ, ਖਾਣਾ ਤਾਂ ਮੇਰੇ ਨਾਲ ਬੈਠ ਖਾਣ ਦਾ ਵਾਇਦਾ ਕੀਤਾ ਸੀ। ਮੈਨੂੰ ਮਾਂ ਦੀ ਵੇਟ ਕਰਨੀ ਚਾਹੀਦਾ ਸੀ, ਮੇਰਾ ਜਾਗਦੇ ਰਹਿਣਾਹੀ ਬਣਦਾ ਸੀ। ਮੈ ਉਸਨੂੰ ਮਿਲਣ ਆਈ ਸਾਂ, ਸੌਣ ਨਹੀਂ। ਘਰ ਪਰਤਦਿਆਂ ਉਹ ਸਿੱਧਾ ਮੇਰੇ ਕਮਰੇ ਵਿਚ ਆਈ ਹੋਵੇਗੀ ਤੇ ਮੈਨੂੰ ਸੁਤਿਆਂ ਦੇਖ ਪਿਆਰ ਭੁਖ ਨੂੰ ਦੂਰੋਂ ਹੀ ਪੂਰਾ ਕਰ ਲਿਆ ਹੋਵੇਗਾ। ਕੋਈ ਵੀ ਮਾਂ, ਆਪਣੇ ਸੁਤੇ ਪਏ ਬੱਚੇ ਨੂੰ, ਕਦੋਂ ਜਗਾਉਂਦੀ ਹੈ।.....ਬਸ ਐਸੇ ਖਿਆਲਾਂ ਦੀਆਂ ਲੜੀਆਂ ਬੁਣਦੇ ਰਹਿਣਾ ਮੇਰਾ ਰੁਝਾਨ ਬਣ ਗਿਆ ਹੈ।

.....ਜੀਤੀ ਐਨ ਵਕਤ ਸਿਰ ਪਹੁੰਚ ਗਈ ਹੈ। ਮਾਂ ਦਾ ਕਮਰਾ ਅਜੇ ਬੰਦ ਹੀ ਪਿਆ ਹੈ। ਉਸਨੂੰ ਸੁਭਾ ਉਠ ਇਸ਼ਨਾਨ ਕਰ, ਨਿਤਨੇਮ ਕਰਨ ਦੀ ਆਦਤ ਸੀ, ਸ਼ਾਇਦ ਵਕਤ ਦੇ ਸਮਝੋਤੇ ਵਿਚ ਇਹ ਵੀ ਛਡਣੀ ਪਈ ਹੋਵੇਗੀ ਵਿਚਾਰੀ ਨੂੰ। ਜਨਸਮੂਹ ਦੀ ਜ਼ਿੰਮੇਵਾਰੀ ਜ਼ਾਤੀ ਜ਼ਿੰਮੇਵਾਰੀ ਤੋ ਕਿਤੇ ਵਧਕੇ ਹੁੰਦੀ ਹੈ, .....'ਜੀਤੀ ਕਿਤੇ ਬਹੁਤਾ

ਸਵੱਖਤੇ ਤਾਂ ਨਹੀਂ ਉਠਣਾ ਪਿਆ ਮੇਰੇ ਲਈ?' ਮੈਂ ਉਸਦੇ ਚਿਹਰੇ ਤੇ ਆਉਣ ਵਾਲੇ ਦਿਨ ਦਾ ਉਤਸ਼ਾਹ ਦੇਖ ਸਰਸਰੀ ਗੱਲ ਕਰਦੀ ਹਾਂ।

'ਨਹੀਂਭੈਣ ਜੀ, ਮੈਨੂੰ ਤਾਂ ਬਹੁਤ ਸਵੱਲ਼ਤੇ ਉਠਣ ਦੀ ਆਦਤ ਹੈ, ਬਹੁਤਾ ਸੌਂ ਕੇ ਵੀ ਕਰਨੈਂ'।

'ਸ਼ਰਨਜੀਤ ਭੈਣ ਜੀ,ਸਾਈਕਲ ਕਢਾਂ ਕਿ ਪੈਦਲ ਚਲਣਾਂ?'

'ਜੀਤਾਂ ਰਾਣੀ, ਇਕ ਸਾਲ ਦਿਲੀ ਰਹਿਣ ਨਾਲ ਮੈਂ ਐਨੀ ਸੋਹਲ ਤਾਂ ਨਹੀਂ ਹੋ ਗਈ, ਓਦਾਂ ਵੀ ਪੈਦਲ ਚਲਣ ਦਾ ਉਹ ਵੀ ਤਰੇਲ ਵਿਚ, ਇਕ ਆਪਣਾ ਹੀ ਮਜ਼ਾ ਐ'। ਤੇ ਅਸੀਂ ਦੋਨੋਂ ਕਚੇ ਰਸਤੇ ਪੈ ਆਪਣੇ ਖੂਹ ਕੰਨੀ ਚਲ ਪਈਆਂ ਹਾਂ।

'ਭੈਣ ਜੀ ਪਹਿਲਾਂ ਪਹਿਲ ਤਾਂ ਬੀਬੀ ਜੀ ਲੋਕਾਂ ਨੂੰ ਨਹੀਂ ਦਸਦੇ ਸਨ ਤੁਹਾਡੇ ਬਾਰੇ, ਪਰ ਹੁਣ ਦਸ ਦਿੰਦੇ ਨੇ ਕਿ ਬੇਟੀ ਨੂੰ ਦਿਲੀ ਪੜ੍ਹਨ ਲਾਇਆ ਹੋਇਆ ਹੈ, ਤਾਲੀਮ ਬਹੁਤ ਅੱਛੀ ਹੈ ਓਥੇ'। ਸੋਚਦੀ ਹਾਂ ਕਿ ਪੌਲਟਿਕਸ ਵਿਚ ਪੈਂਦਿਆਂ ਹੀ ਬੰਦੇ ਨੂੰ ਹਰ ਚੀਜ਼ ਵਿਚ ਫਾਇਦਾ ਕਢਣਾ ਆ ਜਾਂਦਾ ਹੈ, ਭੋਲੀ ਪਬਲਿਕ ਤੋਂ ਤਾਰੀਫ ਕਰਵਾਉਣ ਦਾ ਵੱਲ।

ਮੇਰੇ ਵਿਗੜੇ ਦਿਮਾਗ ਵਿਚ ਉਸੇ ਹੀ ਵੇਲੇ ਇਹ ਵਿਚਾਰ ਆਇਆ ਜ਼ਰੂਰ ਹੈ ਕਿ ਸਾਲ ਭਰ ਮਾਂ ਨੇ ਮੇਰਾ ਹਾਲ ਪਤਾ ਨਹੀਂ ਪੁਛਿਆ ਤੇ ਲੋਕਾਂ ਨੂੰ ਕਹਿ ਰਹੀ ਹੈ ਬੇਟੀ ਨੂੰ ਪੜ੍ਹਾ ਰਹੀ ਹੈ।

'ਕਦੇ ਮੇਰੀਆਂ ਗੱਲ਼ਾਂ ਵੀ ਕਰਦੇ ਨੇ, ਜੀਤੀ?'

ਤੇ ਜੀਤੀ ਸੋਚਾਂ ਵਿਚ ਪੈਜਾਂਦੀ ਹੈ, ਸ਼ਾਇਦ ਸਹੀ ਜਵਾਬ ਦੀ ਤਾਲਾਸ਼ ਕਰ ਰਹੀ ਹੈ, ਤੇ ਬੜੇ ਠਰੰਮੇ ਨਾਲ ਐਕਪਲੇਨੇਸ਼ਨ ਦਿੰਦੀ ਕਹਿੰਦੀ ਹੈ,'ਸਚ ਪੁਛੋ ਤਾਂ ਉਹਨਾਂ ਵਿਚਾਰਿਆਂ ਪਾਸ ਟਾਈਮ ਹੀ ਕਿਥੇ ਐ, ਹਰ ਵਕਤ ਤਾਂ ਲੋਕੀ ਪਿੱਛਾ ਨਹੀਂ ਛਡਦੇ, ਸਾਰਾ ਦਿਨ ਚਲ ਸੋ ਚਲ, ਕੋਈ ਨਾ ਕੋਈ ਤਾਂ ਆਇਆ ਹੀ ਰਹਿੰਦਾ ਐ। ਕਿਸੇ ਨੂੰ ਜਵਾਬ ਵੀ ਤਾਂ ਨਹੀਂ ਨਾਂ ਦੇ ਸਕਦੇ ਲੀਡਰ ਲੋਕ, ਹਰ ਇਕ ਵੋਟ ਜ਼ਰੂਰੀ ਹੁੰਦੀ ਐ। ਮੈਨੂੰ ਪਤਾ ਲਗੇ ਕਿ ਉਹ ਕਿਸੇ ਵਡੇ ਇਲੈਕਸ਼ਨ ਵਿਚ ਖੜੇ ਹੋਣ ਦੀ ਸੋਚ ਰਹੇ ਨੇ'।

'ਜੀਤੀ ਤੂੰ ਤਾਂ ਕਾਫੀ ਸਮਝਦਾਰ ਹੋ ਗਈ ਏਂ, ਪੌਲਟਿਕਸ ਵੀ ਖੂਬ ਸਮਝਣ ਲਗ ਪਈ ਏਂ, ਬਹੁਤ ਅੱਛਾ ਐ। ਅੱਛਾ ਦਸ ਤੂੰ ਰਾਤ ਕਿੰਨੇ ਵਜੇ ਵਾਪਸ ਗਈ ਸੈਂ ਆਪਣੇ ਘਰ। ਤੇਰੇ ਵਡੇ ਬੀਬੀ ਜੀ ਕਦੋਂ ਆਏ, ਪਤੈ ਤੈਨੂੰ?'

'ਭੈਣ ਜੀ, ਰਾਤ ਮੈਂ ਤੇ ਬਚਨੋਂ ਹਵੇਲ਼ੀ ਹੀ ਰਹੀਆਂ, ਸੋਚਿਆ ਜੇ ਤੁਹਾਨੂੰ ਕਿਸੇ ਚੀਜ਼ ਦੀ ਜ਼ਰੂਰਤ ਹੋਈ ਤਾਂ ਕੀ ਕਰੋਗੇ, ਤੁਹਾਨੂੰ ਕਿਹੜਾ ਪਤਾ, ਕਿਥੇ ਕੀ ਪਿਆ। ਓਦਾਂ ਵੀ ਜਦ ਤਕ ਬੀਬੀ ਜੀ ਆ ਨਾ ਜਾਣ ਅਸੀਂ ਘਰ ਥੋੜਾ ਜਾਂਦੇ ਆਂ। ਕਲ ਰਾਤ ਤਾਂ ਉਨਾਂ ਦੀ ਕੋਈ ਖਾਸ ਮੀਟਿੰਗ ਹੋਵੇਗੀ ਕਾਫੀ ਲੇਟ ਆਏ, ਤਕਰੀਬਨ ਗਿਆਰਾਂ ਵਜੇ ਦੇ ਕਰੀਬ। ਸਰਪੰਚ ਸਾਹਿਬ ਤੇ ਦੋ ਬੰਦੇ ਹੋਰ ਵੀ ਨਾਲ ਸਨ, ਪੰਦਰਾਂ ਕੁ ਮਿੰਟਾਂ ਬਾਦ ਸਾਰੇ ਚਲੇ ਗਏ ਤੇ ਬੀਬੀ ਜੀ ਸਿੱਧਾ ਆਪਣੇ ਕਮਰੇ ਵਲ। ਮੈਨੂੰ ਲਗਦਾ ਤੁਹਾਡਾ



ਸੁੱਤਿਆਂ ਦਾ ਉਨਾਂ ਨੂੰ ਪਤਾ ਲਗ ਹੀ ਗਿਆ ਹੋਣਾ ਨਹੀਂ ਤਾਂ ਉਨਾਂ ਜ਼ਰੂਰ ਪੁਛਣਾ ਸੀ। ਜਗਾਉਣਾ ਚੰਗਾ ਥੋੜੀ ਲਗਦੈ'। ਜੀਤੀ ਨੂੰ ਮੇਰਾ ਮਨ ਰਖਣ ਲਈ ਕੀ ਕੁਝ ਕਰਨਾ ਪੈ ਰਿਹਾ ਹੈ, ਵਿਚਾਰੀ ਜੀਤੀ।

'ਸ਼ਾਇਦ ਉਨਾਂ ਨੂੰ ਯਾਦ ਹੀ ਨਾ ਰਿਹਾ ਹੋਵੇ ਕਿ ਬੇਟੀ ਮਿਲਣ ਆਈ ਹੋਈ ਐ'। ਇਹ ਸ਼ਾਇਦ ਮੈਂ ਆਪਣੇ ਆਪ ਨੂੰ ਹੀ ਕਿਹਾ ਸੀ ਤੇ ਇਹ ਵੀ ਸਮਝ ਗਈ ਸਾਂ ਕਿ ਜੀਤੀ ਵਿਚਾਰੀ,ਮੇਰਾ ਦਿਲ ਰਖਣ ਦੀ ਕੋਸ਼ਸ਼ ਕਰ ਰਹੀ ਸੀ। ਖੈਰ, ਗੱਲਾਂ ਕਹਾਣੀਆਂ ਕਰਦੀਆਂ ਅਸੀਂ ਖੂਹ ਤੇ ਪਹੁੰਚ ਗਈਆਂ ਤੇ ਇਕ ਵਾਰੀ ਫਿਰ ਪੁਰਾਣੀਆਂਯਾਦਾਂ ਨੇ ਮੈਨੂੰਆਣ ਘੇਰਿਆ ਹੈ। ..... ਵੀਰੇ ਨੇ ਦੂਰੋਂ ਹੀ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਨੇ, ਸ਼ਰਨ ਛਲ਼ੀਆਂ ਭੁੰਨ ਲਾ ਦੋ ਵਧੀਆ ਜਿਹੀਆਂ, ਮੈਂ ਕਿਆਰਾ ਮੋੜ ਕੇ ਆਉਨਾਂ, ਤੇ ਉਹ ਕਮਾਦਾਂ ਪਿਛੇ ਅਲੋਪ ਹੋ ਜਾਂਦਾ। ਮੈਂ ਉਸਦੀਆਂ, ਟਾਹਲੀ ਥਲੇ ਤਖਤਪੋਸ਼ ਤੇ ਪਈਆਂ, ਸਾਹਿਤਕ ਕਿਤਾਬਾਂ ਪੜਨ ਵਿਚ ਰੁਝ ਜਾਂਦੀ ਹਾਂ ਤੇ ਚੋਰੀ ਚੋਰੀ ਲਵ ਲੈਟਰ ਵੀ ਜਿਹੜਾ ਪਤਾ ਨਹੀਂ ਉਸ ਕਿੰਨੀ ਵਾਰ ਪੜਿਆ ਹੋਵੇਗਾ। ਉਹ ਖੁਦ ਥੋੜੀ ਦੇਰ ਬਾਦ ਗਰਮ ਭੁਜੀ ਹੋਈ ਮੱਕੀ ਦੀ ਛੱਲੀ ਮੈਨੂੰ ਫੜਾਉਂਦਾ ਕਹਿੰਦਾ, 'ਗੁਡੀ ਛਡ ਰੱਖ ਦੇ ਮੇਰੀ ਕਿਤਾਬ, ਤੂੰ ਆਪਣੀਆਂ ਕਿਤਾਬਾਂ ਪੜਿਆਂ ਕਰ' ਤੇ ਫਿਰ ਹੁਣ ਤਕ ਮੇਰੇ ਪੜ੍ਹੇ ਤੇ ਸਵਾਲ ਵੀ ਪੁਛਣ ਲਗਦਾ। ਉਸ ਨਾਲ ਬਹਿਸ ਬਸਈਆ ਕਰਦੇ ਰਹਿਣਾ ਮੈਨੂੰ ਬਹੁਤ ਅੱਛਾ ਲਗਦੈ ਤੇ ਜਦੋਂ ਕਦੇ ਮੇਰੇ ਪਾਸ ਉਸਦੇ ਪੁੰਗਰਦੇ ਪਿਆਰ ਵਲੋਂ ਕੋਈ ਸੁਨੇਹਾ ਹੁੰਦਾ ਤਾਂ ਮੈਂ ਉਸਨੂੰਹਲਕਾ ਪਰੇਸ਼ਾਨ ਵੀ ਕਰਦੀ, ਆਪਣੀਆਂ ਛੋਟੀਆਂ ਮੋਟੀਆਂ ਮੰਗਾ ਵੀ ਮੰਗਵਾ ਲੈਂਦੀ ਆਂ। ਸਾਰਾ ਕੁਝ ਜਾਣਦਿਆਂ ਹੋਇਆਂ ਵੀ ਭਾਪਾ ਜੀ, ਸਾਡੀਆਂ ਗੱਲਾਂ ਵਿਚ ਦਖਲ ਨਾ ਦਿੰਦੇ।

.....ਜਾਗਦੀਆਂ ਅੱਖਾਂ ਦਾ ਸੁਪਨਾ ਟੁਟਦਾ ਹੈ, ਦਰਖਤ ਥਲੇ ਪਿਆ ਵੀਰਾਨ ਤਖਤਪੋਸ਼ ਬਸ ਬੀਤੇ ਸਮੇਂਦੀ ਗਵਾਹੀ ਦੇ ਸਿਵਾ ਕੁਛ ਵੀ ਨਹੀਂ। ਘਰ ਵਸਦਿਆਂ ਦੇ ਹੀ ਹੁੰਦੇ ਹਨ, ਚਾਰ ਚੁਫੇਰੇ ਖਾਮੋਸ਼ੀ ਹੈ, ਖਲਾਅ ਹੈ, ਸੁੰਨ ਹੈ।

'ਸ਼ਰਨ ਭੈਣ ਜੀ, 'ਮਾਈ ਨੇਹਮਤਾਂ' ਤੁਹਾਡੇ ਬਾਰੇ ਅਕਸਰ ਪੁਛਦੀ ਹੁੰਦੀ ਹੈ,ਮੇਰੇ ਕੋਲੋਂ'।

'ਅੱਛਾ, ਤੇਰੇ ਤੋਂ ਕਾਹਤੋਂ ਪੁਛਦੀ ਐ?'

'ਉਹਨੂੰ ਪਤਾ ਐ ਕਿ ਬੀਬੀ ਜੀ ਹਵੇਲੀ ਚਲੇ ਗਏ ਨੇ ਤੇ ਤੁਹਾਡੇ ਦਿਲੀ ਜਾਣ ਦਾ ਤਾਂ ਹੁਣ ਸਭ ਨੂੰ ਪਤੈ'।

'ਅਛਾ ਵਡੇ ਦਿਨ ਮੇਰੇ ਨਾਲ ਪਿੰਡ ਵਲ ਚਲੀਂ, ਫਿਰ ਆਪਾਂ ਸਭ ਨੂੰਮਿਲ ਕੇ ਆਵਾਂਗੇ। ਐਵੇਂ ਕੋਈ ਗੱਲ ਜਿਹੀ ਤੋਰੀ ਰਖਣ ਲਈ ਮੈਂ ਉਸ ਨੂੰ ਪੁਛ ਬੈਠੀ ਹਾਂ, 'ਜੀਤੀ, ਸਰਪੰਚ ਦੇ ਲੜਕੇ ਦਾ ਕੀ ਹਾਲ ਐ'। ਓਦਾਂ ਸਰਪੰਚ ਦੇ ਲੜਕੇ ਦਾ ਹਾਲ ਕਿਵੇਂ ਵੀ ਹੋਵੇ, ਮੇਰਾ ਉਸ ਨਾਲ ਕੀ ਲੈਣਾ ਦੇਣਾ।ਦੋ ਲੜਕੀਆਂ ਦੇ ਸ਼ੁਗਲ ਤੋਂ ਸਿਵਾ ਇਹਨਾਂਕਹਾਣੀਆਂ ਕਿੱਸਿਆਂ ਦਾ ਹੋਰ ਕਈ ਮਤਲਬ ਹੀ ਨਹੀਂ ਹੁੰਦਾ।

'ਭੈਣ ਜੀ ਉਸਦਾ ਤਾਂ ਨਾ ਹੀ ਪੁਛੋ। ਊਠ ਵਾਗੂੰ ਵਧ ਗਿਆ ਹੈ ਸਰੀਰੋਂ ਪਰ ਅਕਲ..... ਅਕਲ ਦਾ ਤਾਂ ਖਾਨਾ ਹੀ ਬੰਦ ਹੈ ਉਸਦਾ। ਬਿਲਕੁਲ ਊਤ ਬਣ ਗਿਆ ਹੈ, ਬੇਸ਼ਰਮ ਜਿਹਾ'।

ਮੈਨੂੰ ਲਗਦੈ ਜਿਵੇਂ ਮੈਂ ਜੀਤੀ ਦੀ ਕਿਸੇ ਦੁਖਦੀ ਰਗ ਨੂੰ ਛੂਹਲਿਆ ਹੈ, ਉਸਦੇ ਚਿਹਰੇ ਦੇ ਹਾਵ ਭਾਵ ਬਦਲ ਰਹੇ ਹਨਉਸਦੀ ਜ਼ੁਬਾਨ ਵਿਚ ਤਲਖੀ ਉਤਰ ਆਈ ਹੈ ਤੇ ਸ਼ਾਇਦ ਓਸੇ ਵਕਤ ਹੀ ਉਸ ਜ਼ਰੂਰ ਮਹਿਸੂਸ ਕਰ ਲਿਆ ਕਿ ਉਸਨੂੰ ਐਸਾ ਨਹੀਂ ਸੀ ਕਹਿਣਾ ਚਾਹੀਦਾ ਤਦੇ ਤਾਂ ਉਹ ਇਕ ਦਮ ਕਹਿ ਉਠੀ, 'ਸੌਰੀ ਭੈਣ ਜੀ, ਮੁਆਫ ਕਰ ਦਈਉ। ਹਰਨੇਕਤਾਂ ਤੁਹਾਡੇ ਤਾਏ ਦਾ ਪੁਤ ਭਰਾ ਲਗਦਾ ਐ, ਤੁਹਾਨੂੰ ਬਹੁਤ ਗੁੱਸਾ ਆਇਆ ਹੋਣਾ ਮੇਰੇ ਤੇ, ਬਹੁਤ ਸੌਰੀ ਮੈਂ'।

'ਨਹੀਂ ਜੀਤੀ ਮੈਨੂੰ ਬਿਲਕੁਲ ਗੁੱਸਾ ਨਹੀਂ ਆਇਆ, ਅਜ ਤੋਂ ਤੂੰ ਮੇਰੀ ਛੋਟੀ ਭੈਣ ਵੀ ਤੇ ਸਹੇਲੀ ਵੀ' ਮੈਂ ਉਸਦੇ ਮੋਢੇ ਤੇ ਬੜੀ ਅਪਣਤ ਨਾਲ ਹੱਥ ਰਖਦਿਆਂ ਧਰਵਾਸ ਦਿੰਦਿਆਂ ਕਿਹਾ। 'ਸਹੇਲੀਆਂ ਆਪਸ ਵਿਚ ਸਦਾ ਹੀ ਖੁੱਲ ਕੇ ਗੱਲ ਕਰ ਲੈਂਦੀਆਂ ਨੇ, ਮੇਰੇ ਲਈ ਤੂੰ ਨੌਕਰ ਨਹੀਂ ਬਸ ਮੇਰੀ ਛੋਟੀ ਜਿਹੀ ਪਿਆਰੀ ਸਹੇਲੀ ਏਂ ਤੇ ਮੈਂ ਵੀ ਉਸ ਊਤ ਨੂੰ ਚੰਗਾ ਨਹੀਂ ਸਮਝਦੀ'। ਮੇਰੇ ਏਨਾ ਕਹਿਣ ਤੇ ਉਸਦੀ ਸਾਹ ਪ੍ਰਣਾਲੀ ਫਿਰ ਤੋਂ ਚਾਲੂ ਹੋ ਗਈ ਸੀ ਤੇ ਉਸਦੀਆਂ ਨਜ਼ਰਾਂ ਵਿਚ ਮੈਨੂੰ ਤੇਹ ਤੇ ਮਾਣ ਦੀ ਝਲਕ ਨਜ਼ਰ ਆਉਣ ਲਗ ਪਈ ਸੀ।

'ਇਕੋ ਤਾਂ ਗਦੂਤ ਐ ਆਪਣੇ ਪਿੰਡ ਵਿਚ, ਜਿਹਤੋਂ ਜਵਾਨੀ ਨਹੀਂ ਸੰਭਾਲੀ ਜਾਂਦੀ, ਇਹ ਹੀ ਹਰਨੇਕ, ਸਰਪੰਚ ਦਾ ਲੜਕਾ। ਇਹਦਾ ਤਾਂ ਹਾਲ ਐ ਕਿ ਜੇ ਕਿਤੇ ਖੇਤ ਵਿਚ ਡਰਨੇ ਤੇ ਸਲਵਾਰ ਪਾਈ ਦੇਖ ਲਏ ਤਾਂ ਸ਼ਾਇਦ ਉਹਦੇ ਵਲ ਵੀ ਲਲਚਾਈਆਂ ਨਜ਼ਰਾਂ ਨਾਲ ਵੇਖੇ'

ਹੁਣ ਜੀਤੀ ਦੀ ਸ਼ੁਰੂਆਤੀ ਝਿਜਕ ਮੁਕ ਚੁਕੀ ਸੀ ਤੇ ਉਸ ਨੂੰ ਬਹੁਤ ਸਾਰਾ ਕੁਛ ਬਿਆਨ ਕਰ ਦੇਣ ਦੀ ਕਾਹਲ ਲਗਦੀ ਸੀ।

'ਸ਼ਰਨ ਭੈਣ ਜੀ, ਤੁਹਾਨੂੰ ਯਾਦ ਹੀ ਹੋਣਾ, ਮਿਸਤਰੀਆਂ ਦੀ ਕਮਲਜੀਤ? ਓਹੀ, ਜਿਹਨਾਂ ਦੀ ਬਾਹਰਵਾਰ ਆਟੇ ਦੀ ਚੱਕੀ ਆ, ਫਸਟ ਯੀਅਰ ਵਿਚ ਪੜਦੀ ਆ। ਉਹ ਕਾਲਜ ਤੋ ਬਾਦ ਕਿਤੇ ਆਪਣੀਆਂ ਸਹੇਲੀਆਂ ਨਾਲ ਬਾਹਰ ਕੈਨਟੀਨ ਚ' ਖੜੀ ਸੀ ਤੇ ਹਰਨੇਕ ਨੇ ਪਿਛੋਂ ਜਾਕੇ ਕੁੜੀ ਨੂੰ ਛਾਤੀਆਂ ਤੋਂ ਦਬੋਚ ਲਿਆ। ਬੋਕ ਜਿਹਾ ਬੰਦਾ ਤੇ ਮਾੜੀ ਜਿਹੀ ਕੁੜੀ, ਬਸ ਜੀ, ਛਡੇ ਹੀ ਨਾਂ। ਚੀਕਾਂ ਮਾਰਕੇ ਕੁੜੀ ਨੇ ਤਾਂ ਸਾਰਾ ਕਾਲਜ ਕੱਠਾ ਕਰ ਲ਼ਿਆ। ਸਭ ਨੇ ਸਮਝਾ ਬੁਝਾ ਕੇ ਉਸਨੂੰ ਰੋਂਦੀ ਨੂੰ ਘਰ ਤਾਂ ਭੇਜ ਦਿਤਾ ਪਰ ਜੋ ਬਾਦ ਵਿਚ ਹੋਇਆ, ਤੁਸੀਂ ਪੁਛੋ ਹੀ ਨਾਂ'।

ਜੀਤੀ ਜਾਂ ਤਾਂ ਸਾਹ ਲੈਣ ਲਈ ਰੁਕ ਗਈ ਸੀ ਜਾਂ ਮੇਰੀ ਉਤਸੁਕਤਾ ਦੇਖਣੀ ਚਾਹ ਰਹੀ ਸੀ ਤੇ ਰਹੱਸਮਈ ਨਾਵਲ ਵਾਗੂੰ ਕਹਾਣੀ ਨੂੰ ਉਸ ਸਿਖਰ ਤੇ ਲਿਆ ਛਡ ਰਹੀ ਸੀ ਜਿਥੇ ਜਾਕੇ 'ਅਗੇ ਕੀ ਹੋਇਆ' ਜਾਨਣ ਦੀ ਇੱਛਾ ਪੂਰੇ ਜ਼ੋਬਨ ਤੇ ਹੁੰਦੀ ਹੈ।



ਉਹ ਸ਼ਾਇਦ ਮੇਰੇ ਹੁੰਗਾਰੇ ਦੀ ਵੇਟ ਕਰ ਰਹੀ ਸੀ ਤੇ ਮੈਂ ਅਜੇ ਪੁਛਣ ਹੀ ਵਾਲੀ ਸਾਂ ਕਿ ਅਗੇ ਕੀ ਹੋਇਆ ਕਿ ਏਨੇ ਨੂੰ ਜੀਤੀ ਦਾ ਬਾਪੂ, ਜੋ ਸਾਡੇ ਵਲ ਤੁਰਿਆ ਆ ਰਿਹਾ ਸੀ, ਦੀ ਆਵਾਜ਼ ਸੁਣਾਈ ਦਿਤੀ। 'ਸਾਸਰੀ ਕਾਲ, ਸ਼ਰਨਜੀਤ, ਕਦੋਂ ਆਈ? ਗੰਨਾਂ ਚੂਪਣਾ ਤਾਂ ਲਿਆਵਾਂ? ਜੀਤੀ ਕੁੜੀਏ, ਚੱਲ ਚਾਹ ਬਣਾ ਲੈ'

'ਨਹੀਂ ਚਾਚਾ, ਕਿਸੇ ਚੀਜ਼ ਦੀ ਜ਼ਰੂਰਤ ਨਹੀਂ, ਤੁਸੀਂ ਫਿਕਰ ਨਾਂ ਕਰੋ, ਜੀਤੀ ਮੇਰਾ ਬਹੁਤ ਖਿਆਲ ਰਖ ਰਹੀ ਆ'। ਹੁਣ ਜੀਤੀ ਵੀ ਸਾਡੀ ਗਲਬਾਤ ਵਿਚ ਪਿਆ ਵਿਘਨ ਪਸੰਦ ਨਹੀਂ ਸੀ ਕਰ ਰਹੀ, 'ਜਾ ਭਾਪਾ ਵਧੀਆ ਜਿਹਾ ਗੰਨਾਂ ਲੈ ਕੇ ਆ ਭੈਣ ਜੀ ਤੇ ਮੇਰੇ ਲਈ'।

ਦਿਲੀਉਂ ਪਰਤਣ ਬਾਦ, ਇਕ ਫਰਕ ਮੈਂ ਜ਼ਰੂਰ ਮਹਿਸੂਸ ਕਰ ਰਹੀ ਸਾਂ ਕਿ ਅਗੇ ਸਾਰੇ 'ਗੁੱਡੀ' ਕਹਿ ਬੁਲਾਣ ਵਾਲੇ ਹੁਣ ਮੈਨੂੰ ਮੇਰਾ ਪੂਰਾ ਨਾਮ 'ਸ਼ਰਨਜੀਤ' ਕਹਿ ਕੇ ਬੁਲਾਉਣ ਲਗੇ ਸਨ। 'ਅੱਛਾ ਅਗੇ ਦਸ ਕੀ ਹੋਇਆ ਫਿਰ ਕਮਲਜੀਤ ਦਾ?'

'ਹੋਣਾ ਕੀ ਭੈਣ ਜੀ, ਉਹ ਤਾਂ ਧਾਹਾਂ ਮਾਰਦੀ ਨੱਠ ਗਈ ਆਪਣੇ ਘਰ ਨੂੰ, ਤੁਹਾਨੂੰ ਪਤਾ ਗੱਲ ਚੁਕਣ ਵਾਲੇ ਵੀ ਬਥੇਰੇ ਲੋਕ ਹੁੰਦੇ ਨੇ। ਬਸ ਫਿਰ ਕੀ ਸੀ, ਮਿਸਤਰੀਆਂ ਦਾ ਸਾਰਾ ਮੁਹੱਲਾ ਕੱਠਾ ਹੋ ਕੇ ਆਗਿਆ ਸਰਪੰਚ ਦੀ ਹਵੇਲੀ ਕੰਨੀ। ਲਗੇ ਰੌਲਾ ਪਾਉਣ, ਮਾਰ ਨਾਰੇ ਤੇ ਨਾਰਾ, ਕਹਿਣ ਹਰਨੇਕ ਨੂੰ ਬਾਹਰ ਕਢੋ, ਹੋਰ ਵੀ ਬਹੁਤ ਬੁਰਾ ਭਲਾ, ਗਾਲਾਂ ਵੀ ਕਢੀਆਂ'।

'ਤੇ ਹਰਨੇਕ ਕਿਥੇ ਸੀ ਓਦੋਂ?'.....

'ਉਹਨੇ ਕਿਥੇ ਹੋਣਾ ਸੀ, ਬਸ ਡਰਦਾ ਬਾਹਰ ਹੀ ਨਹੀਂ ਨਿਕਲਿਆ। ਜੇ ਬਾਹਰ ਨਿਕਲਦਾ ਤਾਂ ਭੂਤਰੇ ਹਜ਼ੂਮ ਦੇ ਹਥੋਂ ਗਜ਼ਬ ਹੋ ਜਾਣਾ ਸੀ। ਪਰ ਬੀਬੀ ਜੀ ਦੀ ਸਿਆਣਪ ਨੇ ਸੋਹਣਾ ਮੌਕਾ ਸੰਭਾਲ ਲਿਆ। ਚਾਰ ਪੰਜ ਮੋਹਤਬਰ ਬੰਦਿਆਂ ਨੂੰ ਅੰਦਰ ਸਦ ਕੇ ਮੁਆਫੀ ਮੰਗ ਲਈ ਗਈ, ਸਰਪੰਚ ਦੇ ਕੰਨ ਵਿਚ ਪਹਿਲਾਂ ਹੀ ਫੂਕ ਮਾਰ ਦਿਤੀ ਗਈ ਹੋਈ ਸੀ। ਉਸ ਹਰਨੇਕ ਨੂੰ ਬੁਰਾ ਮਾੜਾ ਵੀ ਕਿਹਾ ਤੇ ਇਕ ਅੱਧੀ ਸਾਰਿਆਂ ਸਾਹਮਣੇ ਚਪੇੜ ਵੀ ਮਾਰ ਦਿਤੀ ਹੋਏਗੀ। ਉਸਤੋਂ ਕਮਲਜੀਤ ਨੂੰ 'ਭੈਣ' ਕਹਿ ਮੁਆਫੀ ਵੀ ਮੰਗਾ ਲਈ ਤਾਂ ਕਿਤੇ ਜਾਕੇ ਉਨਾਂ ਲੋਕਾਂ ਦਾ ਰੋਹ ਥੋੜਾ ਠੰਡਾ ਹੋਇਆ। ਓਦਾਂ ਉਹ ਜਾਂਦਿਆਂ ਜਾਂਦਿਆਂ ਵਾਰਨਿੰਗ ਜ਼ਰੂਰ ਦੇ ਗਏ ਸਨ ਕਿ ਉਨਾਂ ਦਾ ਸਾਰਾ ਮੁਹੱਲਾ ਸਰਪੰਚ ਦਾ ਹਮਾਇਤੀ ਰਿਹਾ ਹੈ ਤੇ ਇਹੀ ਕਾਰਨ ਹੈ ਕਿ ਸਰਪੰਚ ਜਿਤਦਾ ਰਿਹਾ ਹੈ, ਲੇਕਿਨ ਐਸੀਆਂ ਕਰਤੂਤਾਂ ਬਾਦ ਉਹ ਉਸਦਾ ਸਾਥ ਛਡ ਵੀ ਸਕਦੇ ਹਨ। ਸਰਪੰਚ ਨੇ ਸਿਰ ਨਿਵਾ ਦੋਨੋਂ ਹਥ ਜੋੜ ਕੇ ਮੁਆਫੀ ਮੰਗੀ ਸੀ ਨਾਲੇ ਇਹ ਵੀ ਕਿਹਾ ਕਿ ਇਹ ਆਪਣੇ ਘਰ ਦੀ ਗੱਲ ਹੈ, ਬਾਹਰ ਨਹੀਂ ਜਾਣੀ ਚਾਹੀਦੀ। 'ਹਰਨੇਕ ਤੇ ਤੁਹਾਡਾ ਵੀ ਤਾਂ ਓਨਾ ਹੀ ਹੱਕ ਐ, ਦੋ ਚੁਪੇੜਾਂ ਮਾਰਦੇ ਆਪੇ ਦਿਮਾਗ ਠਿਕਾਣੇ ਆ ਜਾਂਦਾ'। ਬੀਬੀ ਜੀ ਨੂੰ ਓਦਾਂ ਇਸ ਗੱਲ ਦਾ ਫਾਇਦਾ ਹੀ ਹੋਇਆ ਉਨਾਂ ਦੀ ਛਵੀ ਹੋਰ ਵੀ ਬਣ ਗਈ ਕਿਉਂਕਿ ਲੋਕਾਂ ਦੇ ਮੂੰਹ ਤੇ ਹੁਣ 'ਬੀਬੀ ਜੀ' ਦਾ ਨਾਮ ਚੜਨ ਲਗਾ ਸੀ। ਲੋਕ ਕਹਿੰਦੇ

ਸਨ ਕਿ ਸਰਪੰਚ ਤੋਂ ਮੁਆਫੀ ਬੀਬੀ ਜੀ ਨੇ ਮੰਗਵਾਈ ਸੀ। ਬਹੁਤ ਜਲਦੀ ਹੀ ਬੀਬੀ ਜੀ ਦੀ ਵਾਹਵਾ ਵਾਹਵਾ ਹੋਣ ਲਗ ਪਈ ਸੀ, ..... ਪਰ ਭੈਣ ਜੀ ਕੁੱਤੇ ਦੀ ਪੂਛ ਕਦੇ ਸਿਧੀ ਨਹੀਂ ਹੁੰਦੀ ਭਾਵੇਂ ਤੁਸੀਂ ਕਿੰਨੀ ਟਰਾਈ ਕਰ ਲਵੋ। ਇਹ ਮੁੰਡਾ ਸਮਝਣ ਵਾਲਾ ਨਹੀਂ, ਮੈਨੂੰ ਬਹੁਤ ਤੰਗ ਕਰਦਾ ਰਹਿੰਦੈ'। ਤੇ ਏਨਾ ਕਹਿ ਕੇ ਉਹ ਮੇਰੇ ਚਿਹਰੇ ਦੇ ਹਾਵ ਭਾਵ ਪੜ੍ਹਨ ਲਗੀ ਸੀ।

ਚਾਚਾ ਮਿੰਦਰ – ਜੀਤੀ ਦਾ ਬਾਪੂ, ਦੋ ਵਧੀਆ, ਕੂਲ਼ੇ ਜਿਹੇ ਗੰਨੇ ਲੈ ਕੇ ਆ ਚੁਕਾ ਸੀ, ' ਅੱਛਾ ਗੁਡੀ ਸ਼ਰਨਜੀਤ ਦਿਲੀ ਦੀ ਕੋਈ ਗੱਲਬਾਤ ਸੁਣਾ, ਕਿਦਾਂ ਤੇਰਾ ਕੱਲੀ ਦਾ ਜੀਅ ਲਗ ਗਿਆ? ਓਥੇ ਤਾਂ ਜੀਤੀ ਦਸਦੀ ਸੀ ਸਾਰੇ ਹਿੰਦੀ ਅੰਗਰੇਜੀ ਬੋਲਦੇ ਆ'।

'ਹਾਂ ਚਾਚਾ, ਦਿਲੀ ਬਹੁਤ ਸੋਹਣੀ ਆ ਤੇ ਦਿਲ ਤਾਂ ਫਿਰ ਲਾਉਣਾ ਹੀ ਪੈਂਦਾ', ਮੇਰਾ ਚਾਚੇ ਨਾਲ ਗੱਲਾਂ ਕਰਨ ਦਾ ਬਹੁਤਾ ਮਨ ਨਹੀਂ ਸੀ, ਮਨ ਤਾਂ ਮੇਰਾ ਜੀਤੀ ਦੀ ਪਰੇਸ਼ਾਨੀ ਵਲ ਉਲਝਦਾ ਜਾ ਰਿਹਾ ਸੀ।

'ਭਾਪਾ, ਦੁਧ ਲਿਆ ਦੇ, ਮੈਂ ਭੈਣ ਜੀ ਲਈ ਚਾਹ ਰਖਦੀ ਆਂ'।

'ਅੱਛਾ ਜੀਤੀ ਮੈਂ ਜ਼ਰਾ ਖੇਤਾਂ ਵਲ ਗੇੜਾ ਮਾਰ ਆਵਾਂ, ਤੂੰ ਚਾਹ ਬਣਾ ਲੈ,' ਮੇਰਾ ਮਨ ਕਰ ਰਿਹਾ ਸੀ ਹਰੀਆਂ ਭਰੀਆਂ ਲਹਿ ਲਹਰਾਉਂਦੀਆਂ ਫਸਲਾਂ ਵਿਚ ਗੁਆਚ ਜਾਣ ਨੂੰ..... ਤੇ ਹੁਣ ਮੈਂ ਕੁਛ ਵੀ ਨਹੀਂ ਸੋਚਣਾ ..... ਪਰ ਸੋਚਣਾ, ਨਾ ਸੋਚਣਾਂ ਮੇਰੇ ਹੱਥ ਵਿਚ ਤਾਂ ਨਹੀਂ, ਦਿਮਾਗ ਕਦੋਂ ਰੁਕਦਾ ਹੈ ਉਲਟਾ ਖਾਲ਼ੀ ਹੋਵੇ ਤਾਂ ਦੌੜਨ ਲਗਦਾ ਹੈ। ਯਾਦਾਂ ਪਿਛਾ ਨਹੀਂ ਛਡਦੀਆਂ..... ਖੋ ਜਾਂਦੀ ਆਂ .....ਅਵਾਜ਼ਾਂ ਸੁਣਾਈ ਦਿੰਦੀਆਂ ਹਨ.....ਤੇ ਫਿਰ ਇਕ ਆਵਾਜ਼ ਮੇਰੇ ਕੰਨਾਂ ਵਿਚ ਪੈਂਦੀ ਹੈ ਤੇ ਕਹਿੰਦੀ ਹੈ ਝਲੀਏ, 'ਵਾਜ਼ਾਂ ਦੇਣ ਵਾਲੇ ਤਾਂ ਲਦ ਗਏ ਨੇ ਜਹਾਨੋਂ, ਜਾ ਘਰ ਜਾ ਤੇ ਜੋ ਬਚਿਆ, ਉਸਨੂੰ ਸੰਭਾਲ ਲੈ'। ਆਪਣੇ ਨਾਲ ਗੱਲਾਂ ਕਰਦਿਆਂ ਕਿੰਨੀ ਦੂਰ ਨਿਕਲ ਗਈ ਹਾਂ ਮੈਂ, ..... ਜੀਤੀ ਦੀ ਚਾਹ ਨੇ ਮੇਰੇ ਵਾਪਸ ਮੁੜਦੇ ਪੈਰਾਂ ਦੀ ਰਫਤਾਰ ਤੇਜ਼ ਕਰ ਦਿਤੀ ਹੈ।

'ਸ਼ਰਨ ਭੈਣ ਜੀ ਕਿੰਨੀ ਦੇਰ ਲਾਤੀ, ਮੈਂ ਛਲੀਆਂ ਭੁੰਨਣ ਨੂੰ ਤੁਹਾਡੀ ਵੇਟ ਕਰ ਰਹੀ ਸੀ, ਗਰਮ ਗਰਮ ਛੱਲੀਆਂ ਦਾ ਆਪਣਾ ਹੀ ਮਜ਼ਾ ਹੈ'। ਜੀਤੀ ਸ਼ਾਇਦ ਮੇਰੇ ਜਵਾਬ ਦੀ ਕੋਈ ਖਾਸ ਤਾਲਾਸ਼ ਵੀ ਨਹੀਂ ਸੀ ਕਰ ਰਹੀ, ਏਦਾਂ ਕਹਿਣਾ ਤਾਂ ਉਸਦਾ ਬਣਦਾ ਹੀ ਸੀ।

ਦਸ ਵਜ ਗਏ ਸਨ ਪਰ ਮੇਰਾ ਮਨ ਘਰ ਜਾਣ ਨੂੰ ਨਹੀਂ ਸੀ ਕਰ ਰਿਹਾ, ਮਾਂ ਨੂੰ ਮਿਲਣ ਦੀ ਚਾਹ ਜਾਂ ਤਾਂ ਮਠੀ ਪੈ ਗਈ ਸੀ ਤੇ ਜਾਂ ਇਹ ਮੇਰਾ ਰੋਸ ਸੀ ਤੇ ਮੈਂ ਚਾਹੁੰਦੀ ਸਾਂਕਿ ਮਾਂ ਵੀ ਮਿਲਣ ਲਈ ਓਨੀ ਹੀ ਉਤਾਵਲੀ ਹੋਵੇ ਜਿਵੇਂ ਮੈਂ ਸਾਂ। ਐਧਰ ਓਧਰ ਦੀਆਂ, ਕੁਝ ਪਿੰਡ ਤੇ ਕੁਝ ਸ਼ਹਿਰ ਦੀਆਂਗੱਲਾਂ ਹੁੰਦੀਆਂ ਰਹੀਆਂ । ਜੀਤੀ ਪਾਸ ਕਹਿਣਸੁਨਾਣ ਵਾਲਾ ਬਹੁਤ ਕੁਝ ਹੈ ਤੇ ਹਰਨੇਕ ਵਾਲ਼ੀ ਗਲ ਵੀ ਤਾਂ ਅਜੇ ਬਾਕੀ ਸੀ ਤੇ ਸ਼ਾਇਦ ਉਹ ਇੰਤਜ਼ਾਰ ਕਰ ਰਹੀ ਸੀ ਕਿ ਮੈਂ ਪੁਛਾਂ।



'ਅੱਛਾ ਜੀਤੀ, ਤੂੰ ਕਹਿੰਦੀ ਸੀ, ਤੈਨੂੰ ਬਹੁਤ ਤੰਗ ਕਰਦਾ ਰਹਿੰਦਾ ਹੈ। ਕੀ ਕਹਿੰਦਾ ਹੈ ਉਹ?'

'ਪਹਿਲਾਂਪਹਿਲਾਂ ਤਾਂ, ਹਾਏ ਤੂੰਕਿੰਨੀ ਸੋਹਣੀ ਐਂ, ਤੇਰਾ ਆਹ ਵਧੀਆ, ਤੇਰਾਓਹ ਵਧੀਆ ਤਕ ਹੀਗਲ ਸੀ ਤੇ ਮੈਂ ਇਗਨੋਰ ਕਰਦੀਰਹੀ ਪਰ ਉਸਦਾ ਹੌਸਲਾ ਤਾਂ ਦਿਨੋ ਦਿਨ ਵਧਦਾ ਹੀ ਜਾ ਰਿਹੈ। ਪਿਛਲੇ ਹਫਤੇ ਖੂਹ ਤੇ ਮੇਰੇ ਮਗਰ ਪਤਾ ਨਹੀਂ ਕਦੋਂ ਆ ਖੜਾ ਹੋਇਆ। ਮੇਰੀ ਬਾਂਹ ਫੜ ਕੇਕਹਿਣ ਲਗਾ 'ਤੂੰ ਸਾਡੇ ਕੰਮੀਆਂ ਦੀ ਕੁੜੀ ਏਂ, ਬਹੁਤੇ ਨਖਰੇ ਨਾਕਰਿਆ ਕਰ, ਤੇਰੇ ਪਿਛੇ ਪਿੰਡ ਨਹੀਂ ਔਣ ਲਗਾ'..... ਤੇ ਫੇਰ ਕਹਿੰਦਾ 'ਮੈਂ ਤੇਰੇ ਨਾਲ ਵਿਆਹ ਕਰਵਾਉਂਗਾ, ਬਕਾਇਦਾ..... ਤੇ ਜੇ ਆਕੜ ਕੀਤੀ ਤਾਂ ਮੈਂ ਓਦਾਂ ਚੱਕ ਦੂੰ'..... ਤੇ ਫੇਰ ਕਹਿੰਦਾ, 'ਜੱਟਾਂ ਦੇ ਮੁੰਡਿਆਂ ਤੇ ਕੰਮੀਆਂ ਦੀਆਂ ਕੁੜੀਆਂ ਦਾ ਤਾਂ ਏਦਾਂ ਚਲਦਾ ਈ ਆ'।

'ਭਲਾ ਭੈਣ ਜੀ ਕੰਮੀਆਂ ਦੀ ਵੀ ਤਾਂ ਕੋਈਇਜ਼ਤ ਹੁੰਦੀ ਈ ਐ, ਸਗੋਂ ਪਿੰਡ ਦੀ ਹਰ ਲੜਕੀ ਨੂੰ ਭੈਣ ਹੀ ਸਮਝਣਾ ਚਾਹੀਦਾ ਐ ਨਾ'।

'ਜੀਤੀ, ਤੂੰਬਿਲਕੁਲ਼ ਸਹੀ ਕਹਿ ਰਹੀ ਹੈਂ, ਹਰ ਇਨਸਾਨ ਦੀ ਇਜ਼ਤ ਹੁੰਦੀ ਹੈ, ਵਡੇ ਛੋਟੇ ਤੇ ਉਚੀ ਜ਼ਾਤ, ਨੀਵੀਂ ਜ਼ਾਤ ਦਾ ਫਰਕ ਤਾਂ ਬੇਵਕੂਫ ਲੋਕ ਕਰਦੇ ਨੇ'।

'ਜਿਹਦੇ ਨਾਲ ਵੀ ਮੇਰਾ ਰਿਸ਼ਤਾ ਜੋੜਿਆ ਰੱਬ ਨੇ, ਮੈਂ ਤਾਂ ਸੁੱਚੀ ਜਾਵਾਂਗੀ ਉਸ ਪਾਸ। ਕਿਸੇ ਹੋਰ ਨੂੰ ਛੂਹਣ ਨਹੀਂ ਦੇ ਸਕਦੀ ਮੈਂ, ਇਹ ਮੇਰਾ ਪ੍ਰਣ ਐ ਆਪਣੇ ਆਪ ਨਾਲ। ਜੇ ਮੈਂ ਆਪਣੀ ਇਜ਼ਤ ਨੂੰ ਬਚਾ ਨਾ ਸਕੀ ਤਾਂ ਮੈਂ ਜੀਅ ਕੇ ਵੀ ਕੀ ਲੈਣਾ। ਪਰ ਭੈਣ ਜੀ ਮੈਂ ਕਾਇਰ ਵੀ ਨਹੀਂ, ਮੈਂ ਤਾਂ ਮਾਰ ਕੇ ਮਰੂੰ'।

ਗਲਾਂ ਬਾਤਾਂ ਕਰਦਿਆਂ ਗਿਆਰਾਂ ਵਜੇ ਦੇ ਕਰੀਬ ਹਵੇਲੀ ਵਾਪਸ ਆ ਪਹੁੰਚੀਆਂ ਹਾਂ, ਮਨ ਨੂੰ ਡਰ ਵੀ ਲਗਾ ਹੋਇਆ ਸੀ ਕਿ ਮਾਂ ਗੁੱਸੇ ਹੋਵੇਗੀ ਐਨੀ ਦੇਰ ਜੋ ਕਰ ਆਈਆਂ ਤੇ ਉਸਦਾ ਗੁੱਸੇ ਹੋਣਾ ਮੈਨੂੰ ਚੰਗਾ ਲਗੇਗਾ। ਮੈਂ ਭਜ ਕੇ ਜਾ, ਮਾਂ ਨੂੰ ਗਲਵਕੜੀ ਪਾ ਲਿਪਟ ਜਾਂਵਾਗੀ, ਸਭ ਗਿਲੇ ਸ਼ਿਕਵੇ ਦੂਰ ਹੋ ਜਾਣਗੇ। ਮੈਨੂੰ ਮੱਕੀ ਦੀ ਗਰਮ ਗਰਮ ਪਕਦੀ ਰੋਟੀ ਉਤੇ ਵਾਹਵਾ ਸਾਰਾ ਤਾਜ਼ਾ ਕਢਿਆ ਮੱਖਣ ਤੇ ਦਹੀਂ ਬਹੁਤ ਪਸੰਦ ਹਨ, ਮਾਂ ਨੂੰ ਪਤਾ ਹੈ। ਕਿਹਾ ਕਰਦੀ ਸੀ, 'ਕੁੜੇ ਥੋੜਾ ਮਖਣ ਖਾਇਆ ਕਰ, ਕੁੜੀਆਂ ਏਨਾਂ ਨਹੀਂ ਖਾਇਆ ਕਰਦੀਆਂ। ਸੱਸ ਨੇ ਮੱਖਣ ਨਹੀਂ ਖਵਾਉਣੇ', ਉਹੀ ਬਣਿਆਂ ਹੋਵੇਗਾ ਮੇਰੇ ਲਈ।

ਵਡੇ ਫਾਟਕ ਵੜਦਿਆਂ ਹੀ ਖਬਰ ਮਿਲ ਗਈ ਕਿ ਬੀਬੀ ਜੀ ਤਾਂ ਅਠ ਵਜੇ ਹੀ ਬਾਹਰ ਚਲੇ ਗਏ ਸਨਸਰਪੰਚ ਸਾਹਿਬ ਦੇ ਨਾਲ। ਪਤਾ ਲਗੈ, ਸਰਪੰਚ ਸਾਹਿਬ ਬਲਾਕ ਸੰਮਤੀ ਦੇ ਮੈਂਬਰ ਬਨਣ ਦੀ ਕੋਸ਼ਿਸ਼ ਵਿਚ ਹਨ ਤੇ ਬੀਬੀ ਜੀ ਦਾ ਨਾਲ ਹੋਣਾ ਬਹੁਤ ਜ਼ਰੂਰੀ ਹੈ। ਜਵਾਨ ਸੋਹਣੀ ਸੁਨੱਖੀ ਔਰਤ ਦੋਨੋਂ ਹਥ ਜੋੜ ਵੋਟ ਮੰਗੇ ਤਾਂ ਭਲਾ ਇਨਕਾਰ ਕਿਵੇਂ ਹੋ ਸਕਦੈ।..... ਮੈਨੂੰ ਕਿਸ ਗੱਲ ਦਾ ਗੁਸਾ ਹੈ ਮਾਂ ਤੇ, ਐਵੇਂ ਊਲ ਜਲੂਲ ਸੋਚਦੀ ਰਹਿੰਦੀ ਆਂ। ਮੈਂ..... ਮੈਂ....... ਮਾਂ ਦੀਆਂ ਮਜ਼ਬੂਰੀਆਂ ਸਮਝਦੀ ਆਂ, ਬੰਦੇ ਦਾਫਰਜ਼

ਪਹਿਲਾਂ ਆਉਂਦਾ ਹੈ ਤੇ ਪਿਆਰ ਬਾਅਦ ਵਿਚ। ਲੋਕ ਭਲਾਈ ਪਹਿਲ਼ਾਂ ਤੇ ਜ਼ਾਤੀ ਮੁਫਾਦ ਬਾਦ ਵਿਚ। ਪਰ ਇਹ ਉਚੇ ਅਸੂਲ ਭਾਸ਼ਨ ਲਈਅੱਛੇ ਲਗਦੇ ਹਨ। ਹੁੰਦਾ ਮੇਰੇ ਭਾਰਤ ਵਰਸ਼ ਵਿਚ ਬਿਲਕੁਲ ਉਲਟ ਹੀ ਹੈ, ਲੀਡਰੀ ਜਨਤਾ ਨੂੰ ਲੁਟਣ ਦਾ ਲਾਇਸੰਸ ਹੈ। ਜਿੰਨਾਂ ਵੱਡਾ ਲੀਡਰ, ਓਨਾਂ ਵਡਾ ਢਿੱਡ।

.....ਬੜਾ ਪਛਤਾਵਾ ਹੈ ਮਨ ਵਿਚ, ਇਹ ਵੀ ਕੀ ਬਚਪਨਾਂ, ਮਾਂ ਨੂੰ ਮਿਲਣ ਆਈ ਹਾਂ, ਮਿਲ ਕੇ ਬਾਦ ਵਿਚ ਖੂਹ ਵਲ ਚਲੇ ਜਾਂਦੀ, ਹੁਣ ਮੈਂ ਬੱਚੀ ਤਾਂ ਨਹੀਂ ਰਹੀ, ਗਲਵਕੜੀਆਂ ਦੇ ਸਮੇਂ ਬੀਤ ਚੁਕੇ ਹਨ, ਪਬਲਿਕ ਲਾਈਫ ਵਿਚ ਪਿਆਂ ਪਹਿਲਾਂ ਇਮੋਸ਼ਨਜ਼ ਤੇ ਕਾਬੂ ਰਖਣਾ ਸਿਖਣਾ ਪੈਂਦੈ।

ਅਜੀਬੋ ਗਰੀਬ ਕਸ਼ਮਕਸ਼ ਜਿਹੀ ਵਿਚ ਦਿਨ ਗੁਜ਼ਰਿਆ। ਹਨੇਰਾ ਹੋ ਗਿਆ ਹੈ, ਸਾਡੇ ਨੌਂ ਵਜ ਗਏ ਹਨ, ਬਹੁਤ ਭੁਖ ਲਗੀ ਹੋਈ ਹੈ, ਮੈਥੋਂ ਹੋਰ ਇੰਤਜ਼ਾਰ ਨਹੀਂ ਹੁੰਦਾ। ਇਹ ਵੀ ਤਾਂ ਹੋ ਸਕਦਾ ਹੈ ਕਿ ਮਾਂ ਬਾਹਰੋਂ ਖਾਣਾ ਖਾ ਕੇ ਹੀ ਆਵੇ। ਜੀਤੀ ਬੜੇ ਹੀਸਲੀਕੇ ਨਾਲ ਪਰੋਸਿਆ ਖਾਣਾ ਮੇਰੇ ਮੋਹਰੇ ਲਿਆ ਰਖਦੀ ਹੈ। ਮਕਈ ਦੀ ਰੋਟੀ, ਸਰੋਂ ਦਾ ਸਾਗ ਤੇ ਘਰ ਦਾ ਬਣਾਇਆ ਨਿੰਬੂ ਤੇ ਅਦਰਕ ਦਾ ਆਚਾਰ, ਮੇਰੇ ਕੋਲੋਂ ਨਹੀਂ ਰਿਹਾ ਜਾ ਰਿਹਾ, ਮਾਂ ਆਪੇ ਆ ਕੇ ਖਾ ਲਵੇਗੀ ਲੇਕਿਨ ਮੈਂ ਜੀਅ ਵਿਚ ਧਾਰ ਲਿਐ ਕਿ ਅਜ ਮੈਂ ਸੌਂਵਾਂਗੀ ਨਹੀਂ ਜਦ ਤਕ ਮਾਂ ਨੂੰ ਮਿਲ ਨਹੀਂ ਲੈਂਦੀ। ਜੀਤੀ ਆਪਣੇ ਘਰ ਚਲੇ ਗਈਹੈ,ਬਚਨੋਂ ਸ਼ਾਇਦ ਐਥੇ ਹੀ ਸੌਂਦੀਹੋਵੇਗੀ।

ਦਸ ਵਜਕੇ ਚਾਲੀ ਮਿੰਟ ਹੋ ਗਏ ਨੇ, ਬਾਹਰ ਦਾ ਵਡਾ ਗੇਟ ਖੜਕਿਐ। ਬੀਬੀ ਜੀ, ਸਰਪੰਚ ਸਾਹਿਬ ਤੇਦੋ ਬੰਦੇ ਅੰਦਰ ਦਾਖਲ ਹੁੰਦੇ ਨੇ, ਦਸ ਪੰਦਰਾਂ ਮਿੰਟ ਗੱਲਾਂ ਹੁੰਦੀਆਂ ਹਨ ਪਰ ਮੈਨੂੰ ਸਮਝ ਨਹੀਂ ਪੈਂਦੀਆਂ। ਬੀਬੀ ਜੀ ਤੇ ਸਰਪੰਚ ਆਪਣੇ ਕਮਰਿਆਂ ਵਲ ਵਧਦੇ ਹਨ, ਮੇਰਾ ਜੀਅ ਤਾਂ ਕਰਦਾ ਹੈ, ਜਾਕੇ ਮਾਂ ਨੂੰ ਬੁਲਾ ਲੈਣ ਦਾ। ਪਰ ਹਿਆਂ ਨਹੀਂ ਪੈਂਦਾ, ਦਰਅਸਲ ਸਰਪੰਚ ਦਾ ਮਾਂ ਦੇ ਆਸ ਪਾਸ ਹੋਣਾ ਮੈਨੂੰ ਜ਼ਰਾ ਚੰਗਾ ਨਹੀਂ ਲਗਦਾ। ਮਾਂ ਨੂੰ ਸਹਾਰਾ ਦੇਣ ਵਾਲੇ ਮੋਢਿਆਂ ਦੀ ਜਗਾਹ ਕਿਸੇ ਹੋਰਨੇ ਲੈ ਲਈ ਹੈ। ਤੇ ਫਿਰ ਉਸੇ ਹੀ ਪਲ ਅਸਲੀਅਤ ਸਾਹਮਣੇ ਆਉਂਦੀ ਹੈ, ਵਾਕਈ ਮਰਿਆਂ ਨਾਲ ਮਰ ਤਾਂ ਨਹੀਂ ਹੁੰਦਾ। ਸਹਾਰਿਆਂ ਦੀ ਜ਼ਰੂਰਤ ਹੁੰਦੀ ਹੈ ਤੇ ਹਰ ਔਰਤ ਨੂੰ ਸਖਤ ਮੋਢਿਆਂ ਦੀ ਸ਼ਾਇਦ। ਮੈਂ ਹੀ ਗਲਤ ਹਾਂ,ਮਾਂ ਨੇ ਕੋਈਦੁਨੀਆਂ ਤੋਂ ਬਾਹਰਾ ਤਾਂ ਨਹੀਂ ਕੀਤਾ, ਹਿੰਮਤੀ ਹੈ ਜੀਣਾ ਸਿਖ ਗਈ ਹੈ।

———

ਕਲ ਰਾਤ ਹੀ ਫੈਸਲਾ ਕਰ ਲਿਆ ਸੀ ਕਿ ਸੁਬਾਹ ਜੋ ਵੀ ਹੋਵੇ ਮਾਂ ਨੂੰ ਜ਼ਰੂਰ ਮਿਲਾਗੀ, ਅਗਰ ਉਹ ਬਿਜ਼ੀ ਹੈ, ਤਾਂ ਕੀ ਹੋਇਆ, ਮੈਂ ਵੀ ਤਾਂ ਉਦਮ ਕਰ ਹੀ ਸਕਦੀ ਆਂ। ਜੀਤੀ ਨੂੰ ਤਾਕੀਦ ਕੀਤੀ ਸੀ ਕਿ ਛੇ ਵਜੇ ਮੈਨੂੰ ਆਣ ਜਗਾਵੇ, ਪਰ ਨੀਂਦ ਕਿਥੋਂ, ਮੈਂ ਪੰਜ ਵਜੇ ਉਠ ਕੇ ਬਿੜਕਾਂ ਲੈਣ ਬੈਠ ਗਈ ਆਂ।

'ਭੈਣ ਜੀ ਆ ਲਉ ਚਾਹ ਪੀਉ, ਮੈਂ ਤੁਹਾਡੇ ਨਹਾਉਣ ਲਈ ਪਾਣੀ ਗਰਮ



ਦਿਆਂ' ਤੇ ਮੁਸਕੜੀਆਂ ਵਿਚ ਹਸਦੀ ਕਹਿਣ ਲਗੀ 'ਅਜ ਬੀਬੀ ਜੀ ਆਪਣੇ ਤੋਂ ਬਚ ਕੇ ਨਹੀਂ ਨਿਕਲ ਸਕਦੇ'।

'ਜੀਤਾਂ ਰਾਣੀ ਆ ਬੈਠ ਜਾ ਮੇਰੇ ਕੋਲ, ਦਰਵਾਜ਼ਾ ਭੇੜ ਦੇ ਰਤਾ ਕੁ ਤੇ ਇਕ ਗਲ ਦਸ, 'ਮਾਂ ਦੇ ਪੈਰ ਮੈਨੂੰ ਲੜਖੜਾਉਂਦੇ ਲਗੇ ਸਨ ਰਾਤ, ਨਸ਼ਾ ਕਰਦੇ ਨੇ?'

ਜੀਤੀ ਦੀ ਆਵਾਜ਼ ਵਿਚ ਆਈ ਝਿਜਕ ਨੂੰ ਮੈਂ ਪਹਿਚਾਣ ਲਿਆ ਹੋਇਆ ਸੀ, ਪਰ ਉਸਦੀ ਪੂਰੀ ਕੋਸ਼ਿਸ਼ ਸੀ ਕਿ ਉਹ ਮੇਰੇ ਸਵਾਲ ਦਾ ਗੋਲਮੋਲ ਜਵਾਬ ਦੇਵੇ, ਸ਼ਾਇਦ ਪੌਲੀਟੀਸ਼ਨਾਂ ਦੀ ਸੰਗਤ ਤੋਂ ਉਹ ਏਨਾਂ ਤਾਂ ਸਿਖ ਹੀ ਗਈ ਲਗਦੀ ਸੀ।

'ਭੈਣ ਜੀ ਵਡਿਆਂ ਨੂੰ ਪੁਛੀਦਾ ਥੋੜੀ ਐ.....ਤੁਸੀਂ ਤਾਂ ਐਵੇਂ ਹੀ ਸੋਚਾਂ ਵਿਚ ਪਏ ਰਹਿੰਦੇ ਔ ..... ਤੁਹਾਨੂੰ ਓਦਾਂ ਹੀ ਲਗਦਾ ਹੋਣਾ ..... ਥੱਕ ਗਏ ਹੋਣਗੇ ਵਿਚਾਰੇ ....... ਬੰਦਾ ਥੱਕ ਵੀ ਤਾਂ ਜਾਂਦਾ ਹੈ'।

ਜਵਾਬ ਤਾਂ ਮੈਨੂੰ ਜੀਤੀ ਦੀ ਝਿਜਕ ਨੇ ਹੀ ਦੇ ਦਿਤਾ ਸੀ ਓਦਾਂ ਮੇਰਾ ਅੰਦਰਲਾ ਮੈਨੂੰ ਆਪਣੇ ਆਪ ਨੂੰ ਵੀ ਤਾੜਨਾਂ ਕਰ ਰਿਹਾ ਸੀ, 'ਮੇਰਾ ਦਿਮਾਗ ਕਿਉਂ ਅਵੀਆਂ ਤਵੀਆਂ ਸੋਚਦਾ ਰਹਿੰਦਾ ਹੈ। ..... ਕਿਉਂ ਮੈਨੂੰ ਮਾਂ ਦਾ ਹਰ ਕੰਮ ਸਵਾਰਥੀ ਤੇ ਗਲਤ ਲਗਦਾ ਹੈ।....ਮੈਂ ਕਿਉਂ ਨਹੀਂ ਸੋਚਦੀ ਕਿ ਜਦੋਂ ਬੰਦਾ ਪਬਲਿਕ ਲਾਈਫ ਵਿਚ ਕਦਮ ਧਰਦਾ ਹੈ ਤਾ ਉਸਨੂੰ ਆਪਣਾ ਸਾਰਾ ਨਿਜੀਮੁਫਾਦ ਇਕ ਪਾਸੇ ਰਖ ਦੇਣਾ ਪੈਂਦਾ ਹੈਤੇ ਉਹ ਪਬਲਿਕ ਦਾ ਹੀ ਹੋ ਰਹਿੰਦਾ ਹੈ। ਇਹੀ ਅਸੂਲ਼ ਹੈ, ਕੋਈ ਨਵਾਂ ਨਹੀਂ, ਸ਼ਾਇਦ ਓਦੋਂ ਦਾ ਜਦ ਤੋਂ ਆਦਮੀ ਸਭਿਅਕ ਹੋਇਆ, ਪਰਤੂੰ ਇਹ ਹੋਰ ਗੱਲ ਕਿ ਮੇਰੇ ਆਜ਼ਾਦ ਭਾਰਤਵਰਸ਼ ਦੀ ਰਾਜਨੀਤਕ ਸ਼੍ਰੇਣੀ ਤੋ ਇਹ ਅਪਣਾਇਆ ਨਹੀਂ ਜਾ ਸਕਿਆ। ਪਰ ਅਸੂਲ ਤਾਂ ਅਸੂਲ ਹੀ ਹੈ। ਇਹ ਵੀ ਹੋਸਕਦਾ ਹੈ ਕਿ ਬੀਬੀ ਜੀ ਨੇ ਹੀ ਪਹਿਲਕੀਤੀ ਹੋਵੇ, ਕੋਈ ਤਾਂ ਸਹੀ ਰਸਤੇ ਤੇ ਤੁਰੇਗਾ। ਮੇਰੇ ਭਾਰਤ ਵਰਸ਼ ਦੀ ਰਾਜਨੀਤੀ ਦੀ ਇਕ ਹੋਰ ਵਿਸ਼ੇਸ਼ਤਾ ਜੋ ਮੈਂ ਜਾਣਦੀ ਹਾਂ, ਉਹ ਇਹ ਕਿ ਜਿੰਨਾਂ ਉਚਾ ਅਹੁਦਾ ਓਨੇ ਵਡੇ ਧੱਬੇ,ਜਿੰਨੇ ਵਡੇ ਧੱਬੇ, ਓਨੀ ਚਿਟੀ ਚਾਦਰ। ਇਹ ਕੀ ਊਲ਼ ਜਲੂਲ਼ ਲਿਖੀ ਜਾ ਰਹੀ ਹਾਂ ..... ਬੁਝਾਰਤਾਂ..... ਲੇਕਿਨ ਸੱਚ ਹੈ...... ਜਿੰਨਾਂ ਸੋਚੋਗੇ ਓਨਾ ਜਾਣੋਗੇ।

ਜਲਦੀ ਜਲਦੀ ਨਹਾ ਧੋ ਲਿਆ, ਪਹਿਨ ਪੱਚਰ ਲਿਆ ਤਾਂ ਕੇ ਮਾਂ ਨੂੰ ਬੇਟੀ ਦੇ ਦਿਲੀ ਰਹਿਣ ਦਾ ਫਰਕ ਤਾਂ ਪਤਾ ਲਗੇ। ..... ਬਰੇਕ ਫਾਸਟ ਟੇਬਲ ਤੇ ਬੈਠ, ਵੇਟ ਕਰਨਾ ਵੀ ਸਿਖ ਲਿਆ। ..... ਬਚਨੋਂ ਚਾਚੀ ਦੇ ਪਰਾਉਂਠਿਆ ਦੀ ਮਹਿਕ ਸਾਰੀ ਹਵੇਲੀ ਵਿਚ ਫੈਲ ਗਈ ਹੋਈ ਹੈ,.....ਮੇਰੇ ਜ਼ਬਤ ਦਾ ਇਮਤਿਹਾਨ ਲਿਆ ਜਾ ਰਿਹੈ।..... ਮੇਰੇ ਪਿਆਰੇ ਬੀਬੀ ਜੀ, ਹੁਣ ਤਾਂ ਆ ਜਾਵੋ।

ਬਿਲਕੁਲ ਹਿੰਦੀ ਫਿਲਮ ਦਾ ਸੀਨ ਸਮਝੋ, .....ਬੀਬੀ ਜੀ ਨਾਸ਼ਤੇ ਲਈ ਆ ਰਹੇ ਹਨ, ਜੀਤੀ ਕਾਹਲੀ ਨਾਲ ਅਨਾਉਂਸ ਕਰਦੀ ਹੈ,..... ਆ ਗਏ ਹਨ ..... ਬੈਠ ਗਏ ਹਨ ..... ਤੇ ਹੋਲੀ ਜਿਹੀ ਨਜ਼ਰ ਉਤਾਂਹ ਉਠਾ ਕੇ ਸਵਾਲ ਕੀਤਾ ਹੈ, 'ਬੇਟਾ ਸ਼ਰਨਜੀਤ ਠੀਕ ਠਾਕ ਤਾਂ ਹੈਂ ਨਾਂ?'

'ਜੀ ਹਾਂ, ਬੀਬੀ ਜੀ, ਮੈਂ ਠੀਕ ਠਾਕ ਹਾਂ'।

ਨਜ਼ਰ ਮੇਜ਼ ਤੇ ਪਏ ਪੇਪਰਾਂ ਤੋਂ ਨਹੀਂ ਉਠ ਰਹੀ, ਵਿਚਾਰੇ ਕਿੰਨੇ ਬਿਜ਼ੀ ਹਨ, ਵਾਕਈ। ਬੇਟੀ ਨੂੰ ਹੈਲੋ ਕਹਿਣਾ ਤਾਂ ਇਕ ਪਾਸੇ ਰਿਹਾ ਵਿਚਾਰਿਆ ਨੂੰ ਸਿਰ ਖੁਰਕਣ ਦਾ ਵੀ ਟਾਈਮ ਨਹੀਂ। ਇਹ ਮੁਹਾਵਰਾ ਕਿਸੇ ਗਲਤ ਬਣਾਇਆ ਲਗਦਾ ਹੈ ਲ਼ੀਡਰ ਭਲਾ ਆਪ ਕਿਉਂ ਸਿਰ ਖੁਰਕਣ ਉਨਾਂ ਪਾਸ ਤਾਂ ਚੇਲੇ ਬਾਲਕੇ ਹੀ ਬਥੇਰੇ ਹੁੰਦੇ ਹਨ ਸਿਰ ਖੁਜਲਾਉਣ ਲਈ। ਤਦੇ ਤਾਂ ਕਹਿਨੀ ਆਂ ਅਗਲੇ ਡਾਇਲਾਗ ਸੁਣੋ......।

'ਬੇਟਾ, ਆਪਾਂ ਸਰਪੰਚ ਸਾਹਿਬ, ਤੇਰੇ ਤਾਇਆ ਜੀ ਨੂੰ ਜਿਤਾਉਣਾ ਐ, ਇਸ ਕਰਕੇ ਮੇਰੇ ਪਾਸ ਤਾਂ ਇਕ ਮਿੰਟ ਦਾ ਵਿਹਲ ਨਹੀਂ, ਬੇਟਾ ਦਿਲੀਉਂ ਆਉਣ ਦਾ ਤੈਨੂੰ ਦਸਣਾ ਚਾਹੀਦਾ ਸੀ, ਅੱਛਾ ਕੋਈ ਜ਼ਰੂਰਤ ਹੋਵੇ ਤਾਂ ਜੀਤੀ ਨੂੰ ਦਸ ਕੇ ਮੰਗਵਾ ਲਵੀਂ'।

ਏਨੇ ਨੂੰ ਸਰਪੰਚ ਸਾਹਿਬ ਮਸਤੀ ਨਾਲ ਝੂਮਦੇ, ਆ ਟੇਬਲ ਤੇ ਬੈਠਦੇ ਹਨ, ਕਲਫ ਵੀ ਕਮਾਲ ਦੀ ਚੀਜ਼ ਹੈ ਉਮਰ ਦਸ ਸਾਲ ਘਟ ਪਈ ਲਗਦੀ ਹੈ, ਬੀਬੀ ਜੀ ਦੇ ਹਾਣ ਦਾ ਬਨਣ ਦੀ ਇੱਛਾ ਹੋਵੇਗੀ, ਸ਼ਾਇਦ। ਕਲ ਦੀ ਰਾਤ ਤਾਈ ਜੀ ਦੇ ਹਿੱਸੇ ਆਈ ਹੋਈ ਲਗਦੀ ਹੈ, ਮੇਰਾ ਅੰਦਾਜ਼ਾ ਤੇ ਰਾਤ ਨੂੰ ਬਿੜਕਾਂ ਲੈਣਾ ਬਹੁਤ ਗਲਤ ਸੀ।

'ਕਿਦਾਂ ਬੇਟਾ ਸ਼ਰਨਜੀਤ, ਪੜ੍ਹਾਈ ਠੀਕ ਚਲ ਰਹੀ ਐ?

'ਹਾਂ ਸਰਪੰਚ ਤਾਇਆ ਜੀ'।

'ਬੇਟੀ ਆਪਣੇ ਭਰਾ ਨੂੰ ਵੀ ਥੋੜਾ ਸਮਝਾ, ਪੜ ਲਿਖ ਕੇ ਬੰਦਾ ਬਣ ਜਾਵੇ, ਐਵੇਂ ਸਾਰੀ ਦਿਹਾੜੀ ਕੁੱਤੇ ਖੱਸੀ ਕਰਦਾ ਰਹਿੰਦੈ'।

ਮੇਰੇ ਮੂੰਹੋਂ ਕੋਈ ਵੀ ਲਫਜ਼ ਨਹੀਂ ਸੀ ਨਿਕਲਿਆ,ਦਰਅਸਲ ਸਰਪੰਚ ਸਾਹਿਬ ਦੀ ਵਾਧੂ ਜਿਹੀ ਗੱਲ ਦਾ ਮੇਰੇ ਪਾਸ ਕੋਈ ਖਾਸ ਜਵਾਬ ਵੀ ਨਹੀਂ ਸੀ ਤੇ ਨਾਂ ਹੀ ਮੇਰਾ ਮਨ ਐਂਵੇ ਦੀ ਗਲਬਾਤ ਵਿਚ ਪੈਣ ਨੂੰ ਕਰਦਾ ਸੀ । ਮੈਂ ਤਾਂ ਆਪਣੇ ਹੀ ਖਿਆਲਾਂ ਵਿਚ ਗੁੰਮ ਸਾਂ, ਸੋਚਦੀ ਸਾਂ, ਕਦੋਂ ਮਾਂ ਉਠੇਗੀ ਤੇ ਕਦੋਂ ਇਸ ਪਲ ਦੀ ਪਲ ਲਈ ਬੀਬੀਪੁਣੇ ਨੂੰਤਿਆਗ ਸਿਰਫ ਮੇਰੀ ਮਾਂ ਬਣ ਜਾਵੇਗੀ ਤੇ ਪਿਆਰ ਨਾਲ ਮੇਰੇ ਠੰਡੇ ਸੀਤ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਲਵੇਗੀ ਤੇ ਅਪਣਤ ਦਾ ਨਿਘ ਜਿਹਾ ਮੇਰੇ ਸਾਰੇ ਜਿਸਮ ਵਿਚ ਗਰਮੀ ਭਰ ਦੇਵੇਗਾ। ਮੇਰੇ ਸਾਰੇ ਗਿਲੇ ਸ਼ਿਕਵੇ ਅੱਖ ਫੋਰੇ ਦੇ ਵਿਚ ਹੀ ਗਾਇਬ ਹੋ ਜਾਣਗੇ'।

ਪਰ ..... ਲੀਡਰ ਲੋਕ ਪਬਲਿਕ ਵਿਚ ਇਮੋਸ਼ਨ ਦਿਖਾਉਂਦੇ ਨਹੀਂ ਹੁੰਦੇ ..... ਕਹਿੰਦੇ ਹਨ ਇੰਗਲੈਂਡ ਦੀ ਕੁਈਨ ਦੀ ਮਾਂ ਦੇਮਰ ਜਾਣ ਤੇ ਵੀ ਉਸਦੀ ਅੱਖ ਵਿਚੋਂ ਇਕ ਵੀ ਅਥਰੂ ਨਹੀਂ ਸੀ ਕਿਰਿਆ। ਇਹਨੂੰ ਕਹਿੰਦੇ ਹਨ ਡਿਗਨਿਟੀ। ਰੋਣਾ ਹਸਣਾਂ, ਤੇਹ ਪਿਆਰ ਤਾਂ ਆਮ ਗਰੀਬ ਬੰਦੇ ਦਾ ਕੰਮ ਹੈ। ਫਿਰ ਦਿਲ ਨੂੰ ਸਮਝਾਉਂਦੀ ਹਾਂ, ..... ਤੇਰਾ ਹਾਲ ਚਾਲ ਪੁਛ ਲ਼ਿਆ ਹੈ ਇਹ ਹੀ ਗਨੀਮਤ ਸਮਝ।..... ਹਾਲਤ ਨੂੰ ਸਮਝ..... ਜੋ ਬਦਲਦੇ ਜ਼ਮਾਨੇ ਦੀ ਰਫਤਾਰ ਨਹੀਂ ਸਮਝਦੇ, ਪਿਛੇ ਰਹਿ ਜਾਂਦੇ ਹਨ। ਗੁਜ਼ਰੇ ਵਕਤ ਦਾ ਹੇਰਵਾ ਕਰਦਿਆਂ ਜ਼ਿੰਦਗੀ ਜੀਣੀ ਮੁਹਾਲ ਹੋ ਜਾਵੇਗੀ। ਮਾਂ ਨੇ ਜ਼ਰੂਰ ਸੋਚ ਸਮਝ ਕੇ



ਫੈਸਲਾ ਲਿਆ ਹੋਵੇਗਾ ..... ਹੁਣ ਪਿਛੇ ਮੁੜਕੇ ਦੇਖਣਾ ਨਹੀਂ ਚਾਹੁੰਦੀ , ਦਰਅਸਲ ਦੇਖਿਆ ਜਾਵੇ ਤਾਂ ਪਿਛੇ ਮੁੜ ਕੇ ਦੇਖਣ ਨੂੰ ਬਚਿਆ ਹੀ ਕੀ ਹੈ।

ਤਿੰਨ ਜਣੇ ਹੋਰ ਆ ਬੈਠੇ ਨੇ ਤਾਜ਼ੇ ਪਰਾਉਂਠਿਆਂ ਦੇ ਗਾਹਕ ..... ਬੀਬੀ ਜੀ ਕਾਗਜ਼ਾਂ ਦੇ ਢੇਰ ਹੇਠਾਂ ਦਬੇ ਹੋਏ ਹਨ, ਕੋਈ ਬੋਲਦਾ ਨਹੀਂ ਸਾਰੇ ਆਪਣੇ ਆਪ ਵਿਚ ਰੁਝੇ ਹੋਏ ਹਨ, ਖਾਮੋਸ਼ੀ ਨਾਲ ਬਰੇਕਫਾਸਟ ਹੋ ਰਹੀ ਹੈ ..... ਸੀਨ ਖੁਰਲੀ ਵਿਚ ਕੁੰਡ ਦੇ ਦਵਾਲੇ ਹੋਈਆਂ ਮੱਝਾਂ ਵਾਕਰ ਦਾ ਹੈ। ਜਿਹੜੇ ਤਿੰਨ ਬੰਦੇ ਆ ਕੇ ਪਰਾਉਂਠਿਆਂ ਦਵਾਲੇ ਹਫ਼ਲ ਕੇ ਹੋਏ ਹਨ, ਲਗਦਾ ਹੈ ਜਿਵੇਂ ਕਿਤੇ ਅਰਸੇ ਦੇ ਭੁਖੇ ਹੋਣ ਤੇ ਅਜ ਅਗਲੀ ਪਿਛਲ਼ੀ ਕਸਰ ਕਢਣੀ ਹੋਵੇ। ਮਾਲਕਾ! ਐਨਾ ਖਾ ਕੇ ਇਹ ਆਪਣੇ ਢਿੱਡ ਨੂੰ ਸੰਭਾਲਦੇ ਹੋਣਗੇ ਜਾਂ ਬਾਡੀਗਾਰਡੀ ਨੂੰ। ਪਸ਼ੂ ਜਿਹੇ।

ਦਿਲੀਉਂ ਜੋ ਮੈਨੂੰ ਪਿੰਡ ਖਿਚ ਕੇ ਲਿਆਇਆ ਸੀ, ਉਹ ਸੀ..... ਮਾਂ ਦੀ ਗਲਵਕੜੀ ਦੇ ਨਿਘ ਦਾ ਅਹਿਸਾਸ ..... ਸਾਰੀ ਸਾਰੀ ਰਾਤ ਵਾਧੂ ਜਿਹੀਆਂ ਗੱਲਾਂ ਕਰਦੇ ਰਹਿਣ ਦੀ ਆਸ..... ਤੇ 'ਬੇਟਾ ਅੱਧੀ ਰੋਟੀ ਹੋਰ ਲੈ'..... 'ਬਸ ਦੋ ਬੁਰਕੀਆਂ ਹੋਰ'..... 'ਇਕ ਤੇਰੀ ਤੇ ਇਕ ਮੇਰੀ'। ਮੇਰੀ 'ਨਾਂ ਨਾਂ' ਤੇ ਮਾਂ ਦੀ 'ਹਾਂ ਹਾਂ'।

.....ਚੌਧਰ ਦੀ ਕੁਰਸੀ ਦਾ ਨਾਮ ਬਦਲਕੇ ਮੈਂ ਕਰਾਮਾਤੀ ਕੁਰਸੀ ਇਸ ਕਰਕੇ ਰਖ ਰਹੀ ਹਾਂ ਕਿਉਂਕਿ ਇਸ ਦੀ ਮਿਕਨਾਤੀਸੀ ਖਿਚ ਬੰਦੇ ਨੂੰ ਆਪਣਾ ਆਪ, ਆਲਾ ਦੁਆਲਾ,ਰਿਸ਼ਤੇ ਨਾਤੇ ਭੁਲਾ ਦੇਣ ਦੀ ਅਜ਼ਬ ਤਾਕਤਰਖਦੀ ਹੈ। ਜਨੂਨੀ ਬਣ ਜਾਂਦਾ ਹੈ ਬੰਦਾ ਸਹਿਜੇ ਹੀ। ਦਿਮਾਗ, ਹਰ ਵੇਲੇ, ਜਿੱਤ, ਵੋਟਾਂ, ਕਿਹਨੂੰ ਕਿਵੇਂ ਤੌੜਨਾਂ ਤੇ ਕਿਵੇਂ ਅਕਸਰ ਝੂਠੇ ਵਾਅਦਿਆਂ ਦਾ ਲਾਲਚ ਦੇ ਕੇ ਆਪਣਾ ਮਤਲਬ ਕਢਣਾ, ਸਬਜ਼ ਬਾਗ ਦਿਖਾਉਣ ਦਾ ਹੁਨਰ, ਬਸ ਇਸ ਮਹਿਵਰ ਦੁਆਲੇ ਘੁੰਮਦਾ ਫਿਰਦਾ ਰਹਿੰਦਾ ਹੈ।..... ਲੋਕੋ ..... ਮੇਰੀ ਮਾਂ,'ਬੀਬੀ ਜੀ' ਬਣ ਗਏ ਨੇ, ਮੈਨੂੰ ਮੇਰੀ ਮਾਂ ਮੋੜ ਦਿਉ। .....ਰੱਬਾ! ਬਹੁੜੀਂ ਵੇ।

ਨਾਸ਼ਤਾ ਮਸਾਂ ਪੂਰਾ ਹੋਇਐ, ਮਾਂ ਫਿਰ ਤੋਂ ਮੁਹਿੰਮ ਤੇ ਚੜ ਨਿਕਲੀ ਹੈ ਤੇ ਨਾਲ ਹਨ ਉਹੀ ਤਿੰਨ ਬਾਡੀਗਾਰਡ, ਸ਼ਕਲਾਂ ਤੋਂ ਭਿਆਨਕ ਲਗਣ ਦੀ ਕੋਸ਼ਸ਼ ਕਰਦੇ ਹੋਏ। ਪਰਾਠਿਆਂ ਦੀ ਤਹਿ ਲਗਾ ਲਈ ਹੈ, ਮੂੰਹੋਂ ਸ਼ਾਇਦ ਗੁੰਗੇ ਹਨ। ਬੀਬੀ ਜੀ ਤੇ ਸਰਪੰਚ ਸਾਹਿਬ ਨੇ, ਹੋਰ ਇਕ ਦੂਜੀ ਕਾਰ ਵਿਚ ਪਹੁੰਚੇ, ਸ਼ਰੀਫ ਪਾਰਟੀ ਵਰਕਰਜ਼ ਵਾਂਗ, ਇਮਾਨਦਾਰ ਲਗਦੇ, ਬੰਦਿਆਂ ਨਾਲ ਹਥ ਮਿਲਾਇਆ। ਪਾਰਟੀ ਵਰਕਰਜ਼ ਤਾਂ ਸਦਾ ਸ਼ਰੀਫ ਹੀ ਹੁੰਦੇ ਹਨ ਨਹੀਂ ਤਾਂ ਰਾਹਾਂ ਦੀ ਫਜ਼ੂਲ਼ ਧੂੜ ਫਕਣ ਨੂੰਕੌਣ ਆਪਣਾ ਪੇਸ਼ਾ ਬਣਾਉਣਾ ਲੋਚਦਾ ਹੈ। ਕਾਫਲਾ ਰਵਾਨਾ ਹੋ ਗਿਆ ਹੈ ਤੇ ਮੈਂ ਮਾਂ ਦੇ ਦੋ ਪਿਆਰ ਭਰੇ ਬੋਲ਼ਾਂ ਦੀ ਉਡੀਕ ਵਿਚ ਖੜੀ ਉਸ ਰਸਤੇ ਵਲ ਦੇਖ ਰਹੀ ਜਿਧਰੋਂ ਧੂੜ ਉਡਕੇ ਆ ਮੇਰੀਆਂ ਅੱਖਾਂ ਨੂ ਚੁੰਧਿਆ ਜਾਂਦੀ ਹੈ ਤੇ ਮੇਰੀਆਂ ਆਸਾ ਨੂੰ ਵਾ ਵਰੋਲੇ ਵਰਗੀ ਮਿਟੀ ਦਾ ਜਾਮਾ ਪਹਿਨਾ ਜਾਂਦੀ ਹੈ।

ਮੇਰੀ ਇਹ ਉਦਾਸੀ ਵੀ ਬੇਮਾਅਨੀ ਜਿਹੀ ਹੀ ਹੈ। ਕੀ ਮਿਲੇਗਾ? ਸ਼ਰਨਜੀਤ,

ਕੁੜੀਏ ਆਪਣੇ ਸੋਚਣ ਦਾ ਢੰਗ ਬਦਲ, ਹੁਣ ਤੂੰ ਦੁਧ ਚੁੰਘਦੀ ਬੱਚੀ ਨਹੀਂ ਤੇ ਮਾਂ ਨੇ ਵੀ ਤਾਂ ਸਦਾ ਆਪਣੇ ਪੈਰਾਂ ਤੇ ਖੜੋਣ ਦੀ ਮਤ ਹੀ ਤਾਂ ਦਿਤੀ ਹੈ ਸਦਾ। ਮਾਂ ਨੇ ਆਪਣੀ ਜ਼ਿੰਦਗੀ ਲੋਕ ਭਲਾਈ ਵਿਚ ਲਾਉਣ ਦਾ ਸੋਚ ਲਿਆ ਹੈ..... ਜੀਣ ਲਈ ਬਹਾਨਾ ਵੀ ਤਾਂ ਹੋਣਾ ਚਾਹੀਦੈ।

'ਜੀਤੀ ...... ਦੋ ਕੁ ਘੰਟੇ ਤਕ ਆ ਜਾਵੀਂ ਆਪਾਂ ਪਿੰਡ ਵਲ ਘੁੰਮਣ ਚਲਾਂਗੇ'। ਇੰਨਾ ਕੁ ਚਿਰ ਮੈਨੂੰ ਆਪਣੇ ਦਿਮਾਗ ਨੂੰ ਸਹੀ ਰਸਤੇ ਤੇ ਲਿਆਉਣ ਨੂੰ ਲਗ ਹੀ ਜਾਣਾ ਹੈ।

ਜੀਤੀ ਟਾਈਮ ਦੀ ਬੜੀ ਹੀ ਪੱਕੀ ਹੈ। ਪੂਰੇ ਦੋ ਘੰਟਿਆਂ ਬਾਦ ਮੈਂ ਤੇ ਜੀਤੀ ਨੇ ਤਾਈ ਜੀ ਦਾ ਦਰਵਾਜ਼ਾ ਜਾ ਖੜਕਾਇਆ ਤੇ ਅੰਦਰੋਂ ਉਹੀ ਭਾਰੀ ਠਰੰਮੇ ਵਾਲੀ ਆਵਾਜ਼, ..... ਕੌਣ?

'ਤਾਈ ਜੀ ਮੈਂ ਸ਼ਰਨਜੀਤ'।

'ਸ਼ਰਨਜੀਤ ..... ਓ ਅੱਛਾ ਆਪਣੀ ਸ਼ਰਨਜੀਤ ..... ਆਜਾ ਕੁੜੀਏ.....ਕੁੜੇ ਬਾਹਰ ਕਿਉਂ ਖੜੀ ਏਂ..... ਆਮੇਰੇ ਪਾਸ ਹੀ ਬੈਠ ਜਾ.....ਤੂੰ ਪੁਤ ਕਦੋਂ ਆਈ ਤੇ ਫਿਰ ਜਿਵੇਂ ਉਸਨੂੰ ਕੁਛ ਯਾਦ ਆ ਗਿਆ ਹੋਵੇ ..... ਜੀਤੀ, ਹਾਅ ਕੁਰਸੀ ਲਿਆ ਉਰੇ ਆਪਣੀ ਭੈਣ ਲਈ, ਸ਼ਰਨ ਹੁਣ ਪੀੜੀ ਤੇ ਥੋੜਾ ਬੈਠੂ, ਸੁਖ ਨਾਲ ਦਿਲੀ ਪੜਦੀ ਹੈ'। ਤਾਈ ਜੀ ਨੇ ਮੈਨੂੰ 'ਸਤਿ ਸੀ ਅਕਾਲ' ਕਹਿਣ ਦੇ ਸਿਵਾ ਹੋਰ ਕੁਝ ਜਵਾਬ ਨਹੀਂ ਸੀ ਦੇਣ ਦਿਤਾ ਤੇ ਮੈ ਪੀੜ੍ਹੀ ਖਿਚ ਕੇ ਤਾਈ ਜੀ ਦੇ ਕੋਲ ਚੁਲੇ ਮੂਹਰੇ ਹੀ ਬੈਠ ਗਈ।

'ਕੁੜੀਏ, ਤੈਨੂੰ ਕੀ ਹੋ ਗਿਆ, ਦਿਲੀ ਵਿਚ ਖਾਣ ਪੀਣ ਨੂੰ ਨਹੀਂ ਮਿਲਦਾ ਹੋਣਾ, ਅੜੀਏ ਓਥੇ ਕਿਹੜੀ ਮਾਂ ਬੈਠੀ ਆ ..... ਜੀਤੀ ਐ ਕਾੜਨੇ ਚੋਂ ਦੁਧ ਦਾ ਗਲਾਸ ਭਰ ਕੇ ਦੇ ਭੈਣ ਨੂੰ..... ਕੁੜੇ, ਦੁਧ ਪੀ ਲੈਂਦੀ ਏਂ ਕਿ ਸ਼ਹਿਰਨ ਬਣ ਕੇ ਉਹ ਵੀ ਛਡ ਤਾ? ..... ਭਾਈ ਪਿੰਡਾਂ ਤੇ ਸ਼ਹਿਰਾਂ ਦਾ ਬਹੁਤ ਫਰਕ ਵਿਆ, ਓਥੇ, ਹਰ ਚੀਜ਼ ਮੁਲ ਦੀ ਖਰੀਦਣੀ ਹੋਈ। ਆਪਣੇ ਤਾਂ ਦੁਧ ਗੁੜ੍ਹ ਘਰ ਦਾ ਹੀ ਬਥੇਰਾ ਹੁੰਦਾ, ਲਵੇਰਾ ਤਾਂ ਤੇਰੇ ਤਾਇਆ ਜੀ ਨੇ ਕਦੇ ਮੁਕਣ ਨਹੀਂ ਦਿਤਾ, ਸੁਖ ਨਾਲ'।

'ਤਾਈ ਜੀ, ਪੀਣਾ ਤਾਂ ਮੈਂ ਅਜ ਦੁਧ ਹੀ ਪਰ ਇਕ ਕੱਪ, ਗਲਾਸ ਭਰਕੇ ਨਹੀਂ ਤੇ ਬਾਦ ਵਿਚ ਇਲਾਚੀਆਂ ਵਾਲੀ ਚਾਹ'।

ਚਲ, ਜਿਦਾਂ ਤੇਰੀ ਮਰਜ਼ੀ ਓਦਾਂ ਦੁਧ ਸਦਾ ਗਿਲਾਸ 'ਚ ਈ ਪੀਈਦੈ ਤੇ ਚਾਹ ਕੱਪਾਂ ਵਿਚ' ਕਹਿ ਉਸ ਬੜੇ ਹੀ ਪਿਆਰ ਨਾਲ ਮੇਰਾ ਹੱਥ ਆਪਣੇ ਹੱਥਾਂ ਵਿਚ ਲੈਂਦਿਆਂ ਕਿਹਾ।

ਭਾਵੇਂ ਮੇਰੀ ਮਾਂ ਨੇ ਹੁਣ, ਹਵੇਲੀ ਵਿਚ ਪਰਮਾਂਨੈਂਟ ਠਿਕਾਣਾ ਲਾ ਲਿਆ ਹੋਇਆ ਸੀ ਪਰ ਤਾਈ ਜੀ ਦਾ ਮੇਰੇ ਪ੍ਰਤੀ ਰਵੱਈਆ ਜ਼ਰਾ ਨਹੀਂ ਬਦਲਿਆ ਸੀ। ਓਹਨਾਂ ਦੀ ਇਕੋਇਕ ਬੇਟੀ ਬਲਜੀਤ ਦੀ ਸ਼ਾਦੀ ਹੋਈ ਨੂੰ ਤਾਂ ਅਠ ਸਾਲ ਹੋ ਗਏ ਸਨ ਤੇ ਉਹ ਵੀ ਅਗੇ ਬਾਲ ਬੱਚੇਦਾਰ ਬਣ ਗਈ ਸੀ ਤੇ ਹੁਣ ਦੋਹਾਂ ਘਰਾਂ ਵਿਚ ਇਕ ਮੈਂ ਹੀ ਅਣਵਿਆਹੀ



ਬੇਟੀ ਸਾਂ, ਤਾਈ ਜੀ ਤੋਂ ਮੈਨੂੰ ਬਹੁਤ ਪਿਆਰ ਮਿਲਦਾ ਤੇ ਕੜਦਾ ਦੁਧ ਪੀ ਜਾਣਾ ਤਾਂ ਮੇਰਾ ਤਕਰੀਬਨ ਰੋਜ਼ ਦਾ ਹੀ ਰੋਟੀਨ ਸੀ। ਮੈਨੂੰ ਘਰ ਨਾਲੋਂ ਤਾਈ ਜੀ ਦਾ ਕੜਿਆ ਦੁਧ ਜ਼ਿਆਦਾ ਸਵਾਦ ਲਗਦਾ ਜਾਂ ਫਿਰ ਉਹਨਾਂ ਦੀਆਂ ਸਿਧੀਆਂ ਤੇ ਸਾਫ ਗੱਲਾਂ ਸੁਨਣ ਦਾ ਮੇਰਾ ਭੁਸ।

'ਸ਼ਰਨ, ਤੇਰੀ ਪੜਾਈ ਕਿਵੇਂ ਚਲ ਰਹੀ ਆ?.... ਦਿਲੀ ਦਾ ਪਾਣੀ ਤੈਨੂੰ ਮਾਫਕ ਤਾਂ ਨਹੀਂ ਆਇਆ ਲਗਦਾ..... ਲੈ ਅਗੇ ਨੌਂ ਤਾਂ ਅੱਧੀ ਹੋ ਗਈ ਲਗਦੀ ਐਂ ..... ਤੇ ਹੁਣ ਹੋਰ ਅਜੇ ਕਿਨੀ ਦੇਰ ਰਹਿਣਾ ਓਥੇ?' ਤਾਈ ਜੀ ਦੇ ਉਪਰਥਲੀ ਦੇ ਕਿੰਨੇ ਹੀ ਸਵਾਲ।

ਮੈਂ ਸੋਚ ਰਹੀ ਸਾਂ ਕਿ ਤਾਈ ਜੀ ਦੇ ਮਨ ਵਿਚ ਥੋੜੀ ਬਹੁਤ ਤਾਂ ਕੁੜੱਤਣ ਜ਼ਰੂਰ ਹੋਵੇਗੀ, ਇਸ ਲਈ ਮੈਂ ਉਹਨਾਂ ਨੂੰ ਹਲਕਾ ਹਲਕਾ, ਵਾਧੂ ਜਿਹਾ, ਬੇਮਤਲਬਾ ਹੀ ਟੋਹਣਾ ਚਾਹਿਆ। ਤਾਈ ਜੀ ਮੈਂ ਠੀਕ ਠਾਕ ਹਾਂ। ਦਿਲੀ ਤਾਂ ਪੜਨ ਹੀ ਗਈ ਆਂ, ਬਸ, ਹੋਰ ਦੋ ਸਾਲ, ਫਿਰ ਤਾਂ ਪਿੰਡ ਹੀ ਵਾਪਸ ਮੁੜਨਾਂ। ਪਿੰਡ ਤਾਂ ਪਿੰਡ ਹੀ ਹੈ ਨਾ। ਨਾਲੇ ਤਾਈ ਜੀ ਦਾ ਕਾੜਿਆ ਦੁਧ ਉਥੇ ਕਿਥੇ ਮਿਲਦਾ ਹੈ, ਲਾਲਿਆਂ, ਬਾਣੀਆਂ ਦੇ ਸ਼ਹਿਰ'। ਇਹ ਮੈਂ ਪਤਾ ਨਹੀਂ ਕਿਉਂ ਐਸਾ ਹੀ ਆਪਣੇ ਕੋਲੋਂ ਜੋੜ ਦਿਤਾ ਸੀ ਸ਼ਾਇਦ ਗਲ ਨੂੰ ਸਵਾਦੀ ਜਿਹੀ ਬਨਾਉਣ ਲਈ, ਉਂਜ ਵਪਾਰੀਆਂ ਤੇ ਕਰਮਚਾਰੀਆਂ ਦਾ ਮਜਮੂਆਂ ਜ਼ਿਆਦਾ ਜਚਦਾ ਹੈ ਦਿਲੀ ਲਈ। 'ਤੁਸੀਂ ਦਸੋ ਕਿਵੇਂ ਗੁਜ਼ਰ ਰਹੀ ਏ, ਤਾਈ ਜੀ?'

ਸ਼ਾਇਦ ਤਾਈ ਜੀ ਮੇਰਾ ਸਵਾਲ ਸਮਝ ਗਏ ਸਨ, ਤਾਹੀਉਂ ਤਾਂ ਮੇਰੇ ਹੋਰ ਪੁਛਣ ਤੋਂ ਬਗੈਰ ਹੀ ਉਹਨਾਂ ਆਪਣੀ ਦਰਦ ਕਹਾਣੀ ਆਰੰਭ ਕਰ ਦਿਤੀ, ਸਿਰ ਤੇ ਕਪੜਾ ਸੋਧਦਿਆਂ ਤੇ ਇਕ ਹੌਕੇ ਤੋਂ ਬਾਦ,'ਠੀਕ ਈ ਆ ਕੁੜੀਏ,ਪਹਿਲਾਂ ਪਹਿਲ ਤਾਂ ਤੇਰੇ ਬੀਜੀ ਦਾ ਹਵੇਲੀ ਜਾਣਾ ਮੈਨੂੰ ਬਿਲਕੁਲ ਨਹੀਂ ਸੀ ਚੰਗਾ ਲਗਾ, ਪਰ ਫਿਰ ਮੈਂ ਸੋਚਿਆ ਕਿ ਮਰਦ ਨੂੰ ਕੀਲੇ ਨਾਲ ਤਾਂ ਬੰਨ ਨਹੀਂ ਰਖਿਆ ਜਾ ਸਕਦਾ, ਖੁਰਲੀ ਵੀ ਪਟੂ ਤੇ ਫਿਰ ਵੀ ਬਾਹਰ ਨੂੰ ਮੂੰਹ ਮਾਰੂ। ਮੈਂ ਕਿਹੜਾ ਸਾਰਾ ਦਿਨ ਉਹਦੇ ਨਾਲ ਰਹਿਣਾਂ। ਮੇਰੇ ਕੋਲ ਮੇਰਾ ਮੁੰਡਾ ਆ, ਘਰ ਆ ਤੇ ਉਹਨੂੰ ਸਾਫ ਇਹ ਵੀ ਦਸ ਦਿਤਾ ਕਿ ਦਿਨੇ ਜਿਥੇ ਮਰਜ਼ੀ ਫਿਰੇ, ਮੈਂ ਨ੍ਹੀਂ ਪੁਛਦੀ ਪਰ ਰਾਤ ਨੂੰ ਘਰ ਮੁੜਨਾ ਪਊ। ਤੇ ਇਹ ਵਾਅਦਾ ਸੁਖ ਨਾ ਧੀਏ, ਉਹਨੇਂ ਕਦੀ ਨਹੀਂ ਤੋੜਿਆ'।

ਸੋਚਦੀ ਆਂ..... ਦਿਨ ਦਿਹਾੜੇ ਹੋਏ ਬੇਇਨਸਾਫ ਨੂੰ ਮੁਆਫ ਕਰ ਦੇਣ ਦਾ ਇਹ ਹੁਨਰ, ਔਰਤ ਕਿਵੇਂ ਤੇ ਕਿਥੋਂ ਸਿਖ ਲੈਂਦੀ ਹੈ। ਬੰਦਿਆਂ ਨੂੰ ਛਡੋ, ਕੋਈ ਔਲੀਆ ਐਨੀ ਜ਼ੁਰਰਤ ਪੈਦਾ ਕਰ ਕੇ ਦਿਖਾਵੇ।

ਤਾਈ ਜੀ ਚਾਹ ਦਾ ਵਡਾ ਸਾਰਾ ਘੁਟ ਭਰਦਿਆਂ ਆਪਣੀ ਗਲ ਜਾਰੀ ਰਖਦੇ ਹਨ, 'ਨਾਲੇ ਬੀਬਾ ਮੈਂ ਕੋਈ ਏਨੀ ਪੜ੍ਹੀ ਲਿਖੀ ਤਾਂ ਹੈਂ ਨਹੀਂ, ਸਰਪੰਚ ਜੀ ਨੂੰ ਮਦਦ ਲਈ ਵੀ ਤਾਂ ਕੋਈ ਤਾਂ ਚਾਹੀਦਾ ਹੀ ਸੀ। ..... ਦੇਖ ਤੇਰੀ ਬੀਜੀ ਨੇ ਤਾਂ ਪਿੰਡ ਦਾ ਮੂੰਹ ਮੱਥਾ

ਹੀ ਬਦਲ ਕੇ ਰਖਤਾ, ਲੋਕੀ ਬੱਲੇ ਬੱਲੇ ਕਰਦੇ ਆ ਉਹਦੀ ..... ਤੇ ਫੇਰ ਮੈਂ ਕਿਉਂ ਮੂੰਹ ਵੱਟੀ ਫਿਰਾਂ, ਖੁਸ਼ ਰਵੇ ਹਵੇਲ਼ੀ ਵਿਚ, ਬਸ ਮੇਰੇ ਘਰ ਵਿਚ ਨਾ ਵੜੇ ..... ਬਸ ਧੀਏ ਏਦਾਂ ਸੋਹਣੀ ਤੁਰੀ ਜਾ ਰਹੀ ਆ.....ਸਚ ਪੁਛੇਂ ਤਾਂ ਮੈਂ ਕਦੇ ਬਹੁਤਾ ਸੋਚਿਆ ਹੀ ਨਹੀਂ ਏਸ ਪਖੋਂ .....ਸੋਚ ਕੇ ਵੀ ਤਾਂ ਆਪ ਨੂੰ ਈ ਰੋਗ ਲਾਉਣਾ।.....ਕੀ ਮਿਲੂ?'

ਮੈਂ ਮਨ ਹੀ ਮਨ ਵਿਚ ਕਹਿ ਰਹੀ ਸਾਂ ਕਿ ਧੰਨ ਹਨ ਤਾਈ ਜੀ, ਕਿਵੇਂ ਹਾਲਾਤ ਨਾਲ ਸਮਝੋਤਾ ਕਰ ਲਿਆ ਏ ਤੁਸੀਂ।

ਐਦਾਂ ਚੰਗਾ ਨਹੀਂ ਲਗਦਾ..... ਮੈਨੂੰ ਹਰਨੇਕ ਜਿਸਨੂੰ ਆਮ ਤੌਰ ਤੇ ਮੈਂ ਸਰਪੰਚ ਦਾ ਬੇਟਾ ਕਹਿਕੇ ਬੁਲਾਉਂਦੀ ਹਾਂ, ਦਾ ਹਾਲ ਚਾਲ ਨਾ ਪੁਛਾਂ ..... ਤਾਈ ਜੀ ਕੀ ਕਹਿਣਗੇ? 'ਹਰਨੇਕ ਦਾ ਕੀ ਹਾਲ ਐ ਦਿਸ ਨਹੀਂ ਰਿਹਾ?' ਮੈਂ ਨਾ ਚਾਹੁੰਦਿਆ ਹੋਇਆਂ ਵੀ ਉਸਦਾ ਹਾਲ ਪੁਛ ਹੀ ਲਿਆ, ਵੈਸੇ ਉਸ ਦੀਆਂ ਕਰਤੂਤਾਂ ਤੋਂ ਤਾਂ ਪਹਿਲਾਂ ਹੀ ਭਲੀ ਭਾਂਤ ਜਾਣੂ ਹੋ ਗਈ ਸਾਂ।

ਅੱਛਾ ਜੀਤੀ, ਜਾ ਚਾਹ ਬਣਾ ਲਿਆ ਆ, ਮੈਂ ਜਰਾ ਅੰਦਰ ਬਹਿ ਕੇ ਸ਼ਰਨ ਜੀਤ ਨਾਲ ਦੁਖ ਸੁਖ ਸਾਂਝਾ ਕਰ ਲਵਾਂ, ਤੈਥੋਂ ਕਿਹੜਾ ਭੁਲ਼ਿਆ, ਓਦਾਂ..... ਸਾਰਾ ਪਿੰਡ ਈ ਜਾਣਦਾ'।

ਮੈਂ ਢਿਲਾ ਜਿਹਾ ਮੂੰਹ ਬਣਾਈ ਤਾਈ ਜੀ ਦੇ ਦਿਲ ਦਾ ਰਵਾਲ ਸੁਨਣ ਲਈ ਬੈਠ ਗਈ।

'ਕੀ ਪੁਛਦੀਂ ਆ ਕੁੜੀਏ, ਪਤਾ ਨਹੀਂ ਕੀਹੋ ਗਿਆ ਹਰਨੇਕ ਨੂੰ ਤਾਂ, ਬਾਪ ਬੇਟੇ ਦੀ ਜ਼ਰਾ ਨਹੀਂ ਬਣਦੀ। ਜਦੋਂ ਦੀ ਉਹਦੀ ਚਾਚੀ ਹਵੇਲੀ ਗਈ ਆ ਮੁੰਡਾ ਤਾਂ ਬਸ ਗੱਲ ਗੱਲ ਤੇ ਗਲ਼ ਨੂੰ ਪੈਂਦੈ। ਜੀਤੀ ਨੇ ਤੈਨੂੰ ਉਹਦੇ ਕਾਰਨਾਮੇ ਤਾਂ ਦੱਸੇ ਹੀ ਹੋਣਗੇ, ਆਹ ਤਰਖਾਣਾ ਦੀ ਕੁੜੀ ਨੂੰ ਫੜ ਲਿਆ ਬੇਵਕੂਫ ਨੇ। ਮੈਂ ਪੁਛਿਆ ਤਾਂ ਕਹਿੰਦਾ ਕਿ ਮੇਰੇ ਮੋਹਰੇ ਚਾਚੀ ਦਾ ਨਾਂ ਲੈ ਲੈ ਕੇ ਹਸਦੀ ਸੀ। ਮੈਂ ਬਥੇਰਾ ਸਮਝਾਇਆ ਬਈ ਲੋਕਾਂ ਦਾ ਕਿਹੜਾ ਮੂੰਹ ਫੜ ਹੁੰਦੈ, ਪਰ ਨਵਾਂ ਖੂਨ ਪੁਠੇ ਰਾਹੇ ਪੈ ਗਿਆ। ਪੜ੍ਹਦਾ ਪੜਾਉਂਦਾ, ਮੈਂ ਤਾਂ ਕਦੇ ਦੇਖਿਆ ਨਹੀਂ, ਓਦਾਂ ਦੇ ਉਹਦੇ ਲਫੰਗੇ ਯਾਰ ਬਣਗਏ ਆ'।

'ਪਰ ਤਾਈ ਜੀ ਤੁਹਾਡੀ ਤਾਂ ਉਹ ਬਹੁਤ ਮੰਨਦਾ ਹੁੰਦਾ ਸੀ, ਤੁਸੀਂ ਉਹਨੂੰ ਸਮਝੌਂਦੇ, ਭਾਵਾ ਡਾਂਟ ਵੀ ਦੇਂਦੇ, ਤੁਹਾਡੀ ਤਾਂ ਉਸ ਮੋੜਨੀ ਨਹੀਂ ਨਾ'।

'ਇਹ ਅੱਥਰੀ ਜਵਾਨੀ ਨੂੰ ਸਾਂਭਣਾ ਤਾਂ ਸਭ ਨੂੰ ਨਹੀਂ ਨਾ ਆਉਦਾਂ ਹੁੰਦਾ .....ਹੁਣ ਤਾਂ ਸ਼ਾਰਾਬ ਵੀ ਪੀਣ ਲਗ ਗਿਐ ਕਦੇ ਕਦੇ। ਫੇਰ ਜ਼ਿਆਦਾ ਡੱਫ ਲੈਂਦਾ ਤਾਂ ਦੋ ਦੋ ਦਿਨ ਸਿਰ ਸੁਟੀ ਪਿਆ ਨਹੀਂ ਉਠਦਾ। ਤੇਰੇ ਤਾਇਆ ਜੀ ਨੇ ਥੋੜਾ ਜਿਹਾ ਡਾਂਟਿਆ ਸੀ ਤਾਂ ਮੋਹਰਿਉਂ ਕਹਿਣ ਲਗਾ, 'ਪਹਿਲਾਂ ਆਪਣੀ ਪੀੜੀ ਹੇਠਾਂ ਤਾਂ ਸੋਟਾ ਫੇਰ ਲਉ, ਫਿਰ ਬਾਅਦ ਵਿਚ ਮੈਨੂੰ ਸਮਝਾਇਉ'। ਮੈਂ ਦੋ ਦਿਨ ਗੁਸੇ ਰਹੀ, ਬੋਲੀ ਨਹੀਂ, ਰੋਟੀ ਪਾਣੀ ਵੀ ਨਹੀਂ ਪੁਛਿਆ। ਫਿਰ ਵੀ ਮਾਂ ਆਂ ਨਾਂ ..... ਅਖੇ,ਫੁਟ ਫੁਟ ਰੋਣ ਲਗਾ,



ਕੁੜੀਏ, ਮੈਂ ਫੇਰ ਪਿਘਲ ਗਈ'।

ਤਾਈ ਜੀ ਦੀਆ ਗੱਲਾਂ ਦਾ ਮੇਰੇ ਤੇ ਅਕਸਰ ਅਸਰ ਹੋਇਆ ਕਰਦਾ ਹੈ ਤੇ ਅਜ ਮੈਨੂੰ ਉਹਨਾਂ ਤੇ ਤਰਸ ਵੀ ਆ ਰਿਹਾ ਸੀ। ਦਲੇਰ ਔਰਤ ਹੈ, ਪਰ ਜਦ ਉਸਦੀ ਤਾਕਤ ਦੇ ਦੋ ਸਤੰਭ, ਪਤੀ ਦੇਵ ਤੇ ਬੇਟਾ ਹੀ ਡੋਲਣ ਲਗ ਜਾਣ ਤਾਂ ਵਿਚਾਰੀ ਕੀ ਕਰੇਗੀ?

'ਧੀਏ, ਤੁਸੀਂ ਦੋਵੇਂ ਸਾਵੀਂ ਉਮਰ ਦੇ ਈ ਓ, ਤੂੰ ਦੇਖ ਸਮਝਾ ਕੇ, ਮੈਂ ਤਾਂ ਕਹਿਨੀ ਆਂ ਨਾਲ ਈ ਲੈ ਜਾ ਦਿਲੀ, ਤੇਰੇ ਨਾਲ ਰਹਿ ਕੇ ਪੜ੍ਹ ਜਾਊ ਕੁਛ। .....ਖਰਚਾ ਮੈਂ ਭਰਦੂੰ ਔਖੀ ਸੌਖੀ।.....ਐਥੇ ਉਹਨੇਂ ਨਹੀਂ ਸੁਧਰਨਾਂ ਤੇ ਜੇ ਸੁਧਰਨਾਂ ਚਾਹਵੇ ਵੀ ਤਾਂ ਉਸਦੇ ਨਾਲ ਦਿਆਂ ਲਫੰਗਿਆਂ ਨਹੀਂ ਜੇ ਸੁਧਰਨ ਦੇਣਾ ਓਸਨੂੰ ...... ਕੁੜੇ ਉਹ ਮਾੜਾ ਨਹੀਂ ਪਰ ਉਹਦੀ ਕੋਈ ਸੁਣਦਾ ਵੀ ਤਾਂ ਨਹੀਂ .....ਹੁਣ ਜਵਾਨ ਮੁੰਡਾ ਐ, ਉਹਦੇ ਬਾਪੂ ਨੂੰ ਵੀ ਤਾਂ ਬਹਿ ਕੇ ਸਲਾਹ ਕਰ ਲੈਣੀ ਬਣਦੀ ਐ, ਬਰਾਬਰ ਦਾ ਐ .....ਆਵਦਾ ਆ, ਦੁਸ਼ਮਣ ਤਾਂ ਨਹੀਂ'।

ਐਨੇ ਨੂੰ ਹਰਨੇਕ ਅੰਦਰ ਵੜਦਾ ਹੈ ਤੇ ਅੱਖ ਬਚਾ ਕੇ ਸਿੱਧਾ ਚੁਬਾਰੇ ਆਪਣੇ ਕਮਰੇ ਵਲ ਜਾਣ ਦੀ ਕੋਸ਼ਿਸ਼ ਕਰਦਾ ਹੈ, ਪਰ ਮਾਂ ਦੀ ਅੱਖ ਤੋਂ ਬਚ ਕੇ ਕਿਥੇ?

'ਵੇ ਹਰਨੇਕ, ਵੇ ਦੇਖ, ਤੇਰੀ ਭੈਣ ਸ਼ਰਨਜੀਤ ਆਈ ਆ ਤੈਨੂੰ ਮਿਲਣ ਤੇ ਲ਼ੈ ਚਾਹ ਦਾ ਕੱਪ ਵੀ ਪੀ ਜਾ'।

'ਹੈਲੋ ਹਰਨੇਕ, ਤਿੰਨ ਦਿਨ ਹੋਗਏ ਮੈਨੂੰ ਹਵੇਲੀ ਆਇਆਂ, ਵੇ ਤੂੰ ਮਿਲਣ ਨਹੀਂ ਆਇਆ?'

'ਹਵੇਲੀ' ਕਹਿ ਉਹ ਰੁਕ ਗਿਆ ਉਸਦੇ ਸਾਹ ਵਿਚ ਚੀਸ ਵੀ ਸੀ ਤੇ ਗੁੱਸਾ ਵੀ।

'ਤੂੰ ਵੀ ਤਾਂ ਆ ਸਕਦੀ ਸੀ?'

ਵੇ, ਹੁਣ ਤੁਸੀਂ, ਸੁਖ ਨਾਲ, ਜਵਾਨ ਹੋ ਗਏ ਓ ਦੋਵੇਂ, ਹੁਣ ਤਾਂ ਨਿਆਣਿਆ ਵਾਂਗੂੰ ਝਗੜਨਾਂ ਛਡੋ' ਆ ਬਹਿ ਮੇਰਾ ਪੁਤ, ਖਾਣ ਨੂੰ ਦਿਆਂ ਕੁਛ?'

ਤਾਈ ਜੀ ਦੀਆ ਗੱਲਾਂ ਨਾਲ ਮੇਰਾ ਦਿਲ ਪਿਘਲ ਆਇਆ ਸੀ ਤੇ ਮੈਂ ਇਕ ਮਿੰਟ ਲਈ ਹਰਨੇਕ ਨੂੰ ਆਪਣੇ ਨਾਲ ਦਿਲੀ ਜਾਣ ਦਾ ਸੋਚਣ ਲਗੀ ਸਾਂ, ਕੋਈ ਵੀ ਐਨਾ ਬੁਰਾ ਤਾਂ ਨਹੀਂ ਹੁੰਦਾ, ਆਖਰ ਮੇਰਾ ਤਾਏ ਦਾ ਪੁਤ ਭਰਾ ਹੀ ਤਾਂ ਹੈ, ਖੂਨ ਤਾਂ ਇਕੋ ਹੀ ਹੈ। ਹਰਨੇਕ ਚਾਹ ਦਾ ਕੱਪ ਲੈ ਕੇ ਉਤੇ ਚਲਾ ਗਿਆ ਹੈ ਤੇ ਐਵੇਂ ਹੀ ਆਪਣੇ ਦਿਲ ਦਾ ਉਬਾਲ ਜਿਹਾ ਹੋਲ਼ਾ ਕਰਨ ਬਹਾਨੇ ਬੋਲ ਉਠਦੀ ਹਾਂ, 'ਸੱਚ ਪੁਛਦੇ ਹੋ ਤਾਈ ਜੀ ਤਾਂ ਬੀਬੀ ਜੀ ਦਾ ਹਵੇਲੀ ਬੈਠਣਾਮੈਨੂੰ ਵੀ ਚੰਗਾ ਨਹੀਂ ਲਗ।..... ਫੇਰ ਜੋ ਗਿਆ, ਉਹਦਾ ਆਪਾਂ ਕਰ ਵੀ ਕੀ ਸਕਦੇ ਆਂ'

'ਕੁੜੇ ਤੂੰ ਵੀ 'ਬੀਬੀ ਜੀ'ਕਹਿਣ ਲਗ ਪਈਪਿੰਡ ਵਾਂਗੂੰ, ਮੇਰੇ ਮੂੰਹੋਂ ਤਾਂ ਨਹੀਂ ਨਿਕਲਦਾ ਅਜੇ, ਆਜੂ ਹੌਲੀ ਹੌਲੀ'।

ਤੇ ਫਿਰ ਤਾਈ ਜੀ ਦਾ ਸਿਸਕੀਆਂ ਦਾ ਸਹਾਰਾ ਲ਼ੈਣ ਲਗੇ, 'ਬੜਾ ਸਾਊ ਬੰਦਾ ਸੀ ਤੇਰਾ ਭਾਪਾ, ਕਦੇ ਕੁਰੱਖਤਾ ਲਫਜ਼ ਨਹੀਂ ਸੀ ਸੁਣਿਆਂ ਉਹਦੇ ਮੂੰਹ ਤੋਂ, ਪਰ ਹੋਣੀ ਨੂੰ

ਕੌਣ ਟਾਲੇ'।

ਮੇਰਾ ਵੀ ਦਿਲ ਭਰ ਆਇਆ ਤੇ ਮੈਂ ਤਾਈ ਜੀ ਦੇ ਮੋਢੇ ਤੇ ਨਿਢਾਲ ਜਿਹਾ ਸਿਰ ਰਖ, ਕਿੰਨਾ ਚਿਰ ਗੁਜ਼ਰੇ ਦਿਨਾਂ ਤੇ ਜ਼ਿੰਦਗੀ ਦੀਆਂ ਜ਼ਿਆਦਤੀਆਂ ਬਾਰੇ ਸੋਚਦੀ ਰਹੀ।

ਜੀਤੀ ਦੀ ਸਮਝਦਾਰੀ ਨੇ ਹਾਲਾਤ ਨੂੰ ਸੰਭਾਲ ਲਿਆ, 'ਤਾਈ ਜੀ, ਅਜ ਤਾਂ ਸੰਗਰਾਂਦ ਐ, ਗੁਰਦਵਾਰੇ ਨਹੀਂ ਚਲਣਾਂ?

'ਲੈ ਹਾਂ ਕੁੜੇ, ਮੈਂ ਤਾਂ ਭੁਲ ਹੀ ਗਈ ਸੀ, ਚਲੋ ਜਲਦੀ ਜਲਦੀ ਤਿਆਰ ਹੋਵੋ, ਮੱਥਾ ਤਾਂ ਟੇਕ ਆਈਏ, ਅਜੇ ਭੋਗ ਪੈਣ ਵਿਚ ਵਾਹਵਾ ਵਕਤ ਰਹਿੰਦਾ ਐ। ਇਹ ਨਵਾਂ ਗਿਆਨੀ ਜੀ ਜਲਦੀ ਭੋਗ ਨਹੀਂ ਪਾਉਂਦਾ ਜਦ ਤਕ ਵਾਹਵਾ ਸੰਗਤ ਕੱਠੀ ਨਾਂ ਹੋ ਜਾਵੇ'।

'ਜੀਤੀ ਕੁੜੇ, ਜਾ ਅੰਦਰੋਂ ਆਟੇ ਦਾ ਥਾਲ ਭਰ ਲੈ ਆ ਤੇ ਚਾਰ ਪੇਸੀਆਂ ਗੁੜ ਦੀਆਂ ਕਾਗਜ਼ ਵਿਚ ਵਲੇਟ ਲਵੀਂ'। ਦੁੱਧ ਦਾ ਅੱਧੇ ਤੋਂ ਵਧ ਦਾ ਕਮੰਡਲ ਉਹਨੇ ਆਪ ਪਾ ਕੇ ਗੁਰਦਵਾਰੇ ਵਲ ਚਾਲੇ ਪਾ ਦਿਤੇ ਤੇ ਜਾਂਦੇ ਜਾਂਦੇ ਹਰਨੇਕ ਨੂੰ ਵੀ ਤਾਕੀਦ ਕਰ ਦਿਤੀ ਕਿ ਮੱਥਾ ਟੇਕ ਕੇ ਜ਼ਰੂਰ ਆਵੇ, ਸੰਗਰਾਂਦ ਦਾ ਦਿਨ ਆ।

ਤਾਈ ਜੀ ਤੇ ਮੈਂ ਸਮਗਰੀ ਭੇਟਾ ਰੱਖ, ਮੱਥਾ ਟੇਕ ਕੇ ਮੋਹਰੇ ਜਾ ਕੇ ਬੈਠ ਜਾਦੀਆਂ ਹਾਂ, ਸਰਪੰਚ ਦੇ ਘਰੋਂ ਹੋਣ ਦਾ ਫਾਇਦਾ ਜ਼ਾਹਿਰਾ ਹੈ, ਥਾਂ ਰੱਬ ਦੇ ਲਾਗੇ ਮਿਲਦੀ ਹੈ, 'ਜਿਨਾਂ ਵਡਾ ਚੌਧਰੀ ਓਨਾਂ ਲਾਗੇ ਅਸਥਾਨ' ਏਨਾਂ ਕੁ ਭੇਦ ਭਾਵ ਤਾਂ ਚਲਦਾ ਹੀ ਹੈ, ਗੁਰਦਵਾਰੇ ਕਿਹੜਾ ਸਾਡੀ ਸੋਚ ਤੋਂ ਵਖਰੇ ਹਨ।

ਦਸਮ ਗੁਰੂ ਪਾਤਸ਼ਾਹ ਦਾ ਸ਼ਬਦ ਚਲ ਰਿਹਾ ਹੈ, 'ਮਾਨਸ ਦੀ ਸਭ ਏਕ ਜਾਤ, ਏਕਸ ਹੀ ਪਹਿਚਾਨਬੋ' ਤੇ ਭਾਈ ਕੁਛ ਢੁਕਦੀ ਤੇ ਕੁਛ ਨ ਢੁਕਦੀ ਵਿਆਖਿਆ ਕਰ ਰਿਹਾ ਹੈ। ਸਮਝੋ ਤਾਂ ਬਿਲਕੁਲ ਆਸਾਨ ਜਿਹੀ ਗੱਲ ਹੈ, ਬਹੁਤਾ ਵਲ ਵਿੰਗ ਹੈ ਹੀ ਨਹੀਂ ਤੇ ਜੇ ਨਾ ਸਮਝਣਾ ਚਾਹੋ ਤਾਂ ਗੱਲ ਬਣਦੀ ਹੀ ਨਹੀਂ। ਸੋਚਦੀ ਹਾਂ, ਮਨੁਖ ਨੇ ਜਾਣ ਬੁਝ ਕੇ ਨਾ ਸਮਝੀ ਦਾ ਰਸਤਾ ਕਿਉਂ ਅਪਣਾਇਆ। ਰੰਗ, ਨਸਲਾਂ, ਧਰਮਾਂ, ਜਾਤਾਂ ਪਾਤਾਂ, ਕਿਤਿਆਂ ਕਿਰਦਾਰਾਂ ਦੇ ਝਗੜੇ ਤੇ ਫਿਰਕਿਆਂ ਤੇ ਵਾਦਾਂ ਦੀ ਵੰਡ, ਕੀ ਕੀ ਹਿੱਸਿਆਂ ਵਿਚ ਵੰਡੀ ਬੈਠਾ ਏ ਇਨਸਾਨ ਆਪਣੇ ਆਪ ਨੂੰ। ਸੁਨਾਉਣ ਵਾਲਾ ਖੁਦ ਨਹੀਂ ਸਮਝਦਾ, ਜਾਂ ਸਮਝਣਾ ਨਹੀਂ ਚਾਹੁੰਦਾ ਤਾਂ ਸੁਨਣ ਵਾਲਿਆਂ ਨੂੰ ਕੀ ਸਮਝਾਏਗਾ।

ਹਰ ਚੀਜ਼ ਟਾਈਮ ਦੀ ਪਾਬੰਦ ਹੈ, ਹਰ ਚੀਜ਼ ਨਿਯਮ ਬੰਦ ਹੈ, ਰਾਗੀ ਕੀਰਤਨ ਕਰਦਾ ਹੈ, ਮਾਇਆ ਭੇਟਾ ਹੁੰਦੀ ਹੈ, ਹੋਰ ਜ਼ੋਰ ਲਾਉਂਦਾ ਹੈ, ਉਚਾ ਬੋਲ ਰਾਗ ਅਲਾਪਣਾ ਜ਼ਰੂਰੀ ਹੈ, ਸਮਝ ਸਮਝਾਉਣ ਦੀ ਗੱਲ ਛਡੋ। ਹਰ ਕੋਈ, ਕੁਛ ਵੀ ਨਾ ਪੱਲੇ ਪਿਆਂ ਵੀ, ਵਾਹਿਗੁਰੂ ਦਾ ਨਾਮ ਤਾਂ ਆਲਾਪ ਲੈਂਦਾ ਹੈ ਸੰਗਰਾਦ ਬਹਾਨੇ। ਆਪਣੇ ਗੁਜ਼ਰੇ ਮਹੀਨੇ ਦਾ ਲੇਖਾ ਜੋਖਾ ਵੀ, ਤੇ ਆਉਣ ਵਾਲੇ ਸਮਿਆਂ ਲਈ ਦੁਆ ਵੀ। ਰਸਮ ਪੂਰੀ ਹੁੰਦੀ ਹੈ ਭੁਲਾਂ ਬਖਸ਼ਾ ਲਈਆਂ ਜਾਂਦੀਆਂ ਹਨ, 'ਭੁਲਣਹਾਰਾ ਸਭ ਕੋ, ਅਭੁਲ ਗੁਰੁ ਕਰਤਾਰ' ਕਹਿਣ ਵਿਚ ਸਭ ਕੁਛ ਹੀ ਆ ਜਾਂਦਾ ਹੈ, ਭੋਗ ਲਗਾ ਪ੍ਰਸ਼ਾਦ ਸੰਗਤ ਵਿਚ ਵਰਤਦਾ



ਹੈ। ਤੇ ਬਾਹਰ ਨਿਕਲਦਿਆਂ ਦੇਖਦੀ ਹਾਂ, ਜੀਤੀ ਚੂਹੜਿਆਂ, ਬਾਲਮੀਕਾਂ ਦੀ ਕਤਾਰ ਵਿਚ ਬਾਹਰ ਵਾਰ ਅੱਖਾਂ ਮੀਟ ਬੈਠੀ, ਗਿਆਨੀ ਜੀ ਤੋਂ ਪਰਸ਼ਾਦ ਲੈਣ ਦੀ ਉਡੀਕ ਕਰ ਰਹੀ ਹੈ। ਇਹਨਾਂਸਭ ਦੀ ਵਾਰੀ ਬਾਕੀ ਸੰਗਤ ਨੂੰ ਭੁਗਤਾ ਕੇ ਹੀ ਆਣੀ ਹੈ, ਅਗੇ ਜਾਕੇ ਮੱਥਾ ਟੇਕਣ ਨਾਲ ਗੁਰੂ ਘਰ ਭਿਟਿਆ ਜਾਵੇਗਾ, ਗੁਰੂ ਘਰ ਜਿਥੇ,'ਮਾਨਸ ਕੀ ਸਭ ਏਕ ਜਾਤ' ਦਾ ਚਰਚਾ ਹੋ ਕੇ ਚੁਕਿਆ ਹੈ ਤੇ ਉਹੀ ਭਾਈ ਪਰਸ਼ਾਦ ਵੰਡਣ ਤੋਂ ਪਹਿਲ਼ਾਂ ਆਪਣਾ ਮੂੰਹ ਸਿਰ ਚਿਟੇ ਸਾਫੇ ਨਾਲ ਘੁਟ ਕੇ ਬੰਨ ਲੈਂਦਾ ਹੈ ਕਿਤੇ ਭਿਟਤ ਅੰਦਰ ਹੀ ਨਾ ਆ ਵੜੇ। ਮੈਨੂੰ ਇਹ ਸਭ ਡਰਾਮਾਬਾਜ਼ੀਤੋਂ ਸਿਵਾ ਹੋਰ ਕੁਝ ਵੀ ਨਹੀਂ ਲਗਦਾ ਤੇ ਜੀਅ ਕਰਦਾ ਏ ਕਿ ਸਟੇਜ ਤੇ ਜਾ ਕੇ ਕਹਾਂ ਕਿ ਦਾਨਿਆਂ ਨੂੰ ਖਤਿਆਂ ਵਿਚ ਕਾਮੇ, ਤੇ ਆਟੇ ਨੂੰ ਘਰ ਵਿਚ ਇਸ ਬਾਲਮੀਕ ਲੜਕੀ ਦੇ ਭਰਿਸ਼ਟ ਹੱਥ ਲਗੇ ਹੋਏ ਹਨ। ਸਰਪੰਚ ਤੇ ਬੀਬੀ ਜੀ ਦੇ ਪੇਟ ਵਿਚ ਗਿਆ ਆਨਾਜ ਬਚਨੋਂ ਬਾਲਮੀਕਣੀ ਦੇ ਹੱਥਾਂ ਵਿਚੋਂ ਦੀ ਲੰਘਿਆ ਹੈ। ਤੇ ਸਰਪੰਚ ਸਾਹਿਬ ਤਾਂ ਵੋਟਾਂਵੇਲੇ ਕੰਮੀਆਂ ਦੇ ਘਰ ਬੈਠ, ਰੋਟੀ ਵੀ ਦਿਖਾ ਦਿਖਾ ਕੇ ਖਾਂਦੇ ਹਨ।

ਜੀਤੀ ਮੇਰੀਆਂ ਨਜ਼ਰਾਂ ਦੀਮਜ਼ਬੂਰੀ ਸਮਝਦੀ ਹੈ ਤੇ ਮੈਂ ਉਸਦੀ ਪੀੜ ਦੀ ਚੀਸ। ..... ਹੱਛਾ ਤਾਈ ਜੀ..... 'ਚੱਲ ਜੀਤਾਂ, ਅੜੀਏ, ਅਜ ਕਾਫੀ ਐ, ਐਨਾ ਹੀ'।

ਹਵੇਲੀ ਪਹੁੰਚਦਿਆਂ ਸਾਰ ਹੀ ਆਪਣੇ ਕਮਰੇ ਵਿਚ ਜਾ ਪਨਾਹ ਲੈਂਦੀ ਹਾਂ। 'ਜੀਤੀ, ਸਾਰੀਆਂ ਬਾਰੀਆਂ ਬੂਹੇ ਖੋਲ ਦੇ, ਜ਼ਰਾ ਸਾਹ ਆਵੇ, ਬੜੀ ਘੁਟਣ ਹੋ ਰਹੀ ਹੈ'। ਮਨ ਦੀ ਘੁਟਣ ਭਲਾ ਬੂਹੇ ਬਾਰੀਆਂ ਖੋਹਲਣ ਨਾਲ ਕਿਵੇਂ ਹਟ ਜਾਵੇਗੀ?

ਭੈਣ ਜੀ ਚਾਹ ਪਾਣੀ ਦੀ ਜ਼ਰੂਰਤ ਹੋਈ ਤਾਂ ਆਵਾਜ਼ ਦੇ ਦੇਈਉ ਮੈਂ ਮਾਂ ਨਾਲ ਥੋੜਾ ਕੰਮ ਕਰਵਾ ਦਿਆਂ, ਨਹੀਂ ਤਾਂ ਬੁੜ ਬੁੜ ਕਰੇਗੀ।

ਚਿੱਟੀ ਛੱਤ ਤੇ ਇਕ ਟਿਕੀ ਲਗਾ ਜਵਾਬ ਲਭ ਰਹੀ ਹਾਂ, ਬਹੁਤ ਸਾਰੇ ਸਵਾਲਾਂ ਦੇ। ਹੁਣ ਮੈਂ ਡਾਇਰੀ ਨਹੀਂ ਲਿਖਦੀ, ਭਲਾ ਡਾਇਰੀ ਕੋਈ ਐਉਂ ਲਿਖਦਾ ਹੈ? ਇਹ ਤਾਂ ਮੇਰਾ ਹਰ ਰੋਜ਼ ਦਾ ਹਿਸਾਬ ਕਿਤਾਬ ਹੈ, ਕੁਛ ਬੀਤਦਾ ਹੈ ਮੇਰੇ ਆਲੇ ਦੁਆਲੇ ਤੇ ਬਹੁਤਾ ਚਲਦਾ ਰਹਿੰਦਾ ਹੈ ਮੇਰੇ ਅੰਦਰ। ਇਹ ਮੇਰੀ ਕਹਾਣੀ ਹੈ, ਮੇਰਾ ਨਾਵਲ ਹੈ, ਰੋਜ਼ ਨਵੇਂ ਦਿਨ, ਕੀ ਹੋਏਗਾ ਦਾ ਰਹੱਸ।

.....ਦੋਸਤੋ ! ਇਹ ਵਿਸ਼ਾਲ ਦੁਨੀਆਂ, ਪਰਚਾਰ ਹਰ ਵਕਤ ਕੋਈ ਹੋਰ ਕਰਦੀ ਹੈ ਤੇ ਕਰਦੀ ਹੈ ਬਿਲਕੁਲ ਕੁਝ ਹੋਰ।

.....ਮੇਰੀਆਂ ਅੱਖਾਂ ਦੀ ਨੀਂਦ ਮੇਰੇ ਦਿਮਾਗ ਨੂੰ ਵੀ ਪਲ ਦੋ ਪਲ ਲਈ ਸੁਲਾ ਕਿਉਂ ਨਹੀਂ ਦੇਂਦੀ, ਸੁਤਿਆਂ ਜਾਗਣਾ ਤੇ ਜਾਗਦਿਆਂ ਸੁਪਨੇ, ਕਦ ਤਕ ਚਲਣਗੇ .....ਆਖਰ ਕਦ ਤਕ?

ਮਨ ਨੂੰ ਇਕ ਜਗਾਹ ਬੰਨ ਕੇ, ਭਾਵੇਂ ਪਲ ਦੋ ਪਲ ਸਹੀ, ਰਖਣ ਦਾ ਕੋਈ ਤਾਂ ਤਰੀਕਾ ਹੋਣਾ ਚਾਹੀਦੈ। ਵਿਹਲ਼ੀ ਬੈਠੀ ਡਾਇਰੀ ਦੇ ਪੰਨੇ ਕਾਲੇ ਕਰਨ ਤੇ ਲਗੀ ਹੋਈ ਆਂ.....

.....ਸੋਚਦੀ ਹਾਂ ਕਿ ਮਹਾਤਮਾ ਗਾਂਧੀ ਜੀ ਨੇ ਨੀਵੀਂ ਜ਼ਾਤ ਵਾਲਿਆ ਨੂੰ 'ਹਰੀਜਨ' ਦਾ ਨਾਮ ਕਿਉਂ ਦਿਤਾ ਹੋਵੇਗਾ, ਮੈਨੂੰ ਤਾਂ ਇਹ ਵੀ ਗਲਤ ਹੀ ਲਗਦਾ ਹੈ.....ਕੀ ਮੈਂ ਤੇ ਤੁਸੀਂ 'ਹਰੀ' ਦੇ ਜਨ ਨਹੀਂ ਜਾਂ ਸਾਡਾ 'ਹਰੀ' ਕੋਈ ਵਖਰਾ ਹੈ। ..... ਸਭ ਢੋਂਗ ਰਚਦੇ ਨੇ ਆਪਣੀ ਆਪਣੀ ਸੋਚ ਮੁਤਾਬਕ।

.....ਅਜ ਦਾ ਦਿਨ ਵਾਧੂ ਘਾਟੂ ਜਿਹੀ ਸੋਚਾਂ ਵਿਚ ਲੰਘ ਗਿਆ ਹੈ, ਜੀਤੀ ਨੇਸ਼ਾਇਦ ਇਕ ਅੱਥੀ ਵਾਰ ਚਾਹ ਵੀ ਪਿਲਾ ਦਿਤੀ ਹੋਵੇਗੀ। ਦੋ ਚਾਰ ਹੋਰ ਕਹਾਣੀਆਂ ਵੀ ਸੁਣਾ ਗਈ ਹੋਵੇਗੀ ਤੇ ਮੈਂ ਆਪਣੀ ਹੀ ਦੁਨੀਆਂ ਵਿਚ ਗੁਆਚੀ ਹੁੰਗਾਰਾ ਵੀ ਭਰਦੀ ਰਹੀ ਹੋਵਾਂਗੀ, ਉਸ ਕੀ ਕਿਹਾ ਤੇ ਕੀ ਨਹੀਂ ਕਿਹਾ, ਨਾਲ ਮੇਰਾ ਕੋਈ ਖਾਸ ਮਤਲਬ ਵੀ ਨਹੀਂ ਹੈ।

ਮਾਂ ਨੂੰ ਮਿਲਣ ਦਾ ਚਾਅ ਲਹਿ ਚੁਕਾ ਹੈ, ਕਦੋਂ ਆਵੇ, ਕੀ ਫਰਕ ਪੈਂਦਾ ਹੈ। 'ਜੀਤਾਂ ਮੈਂ ਥੱਕ ਗਈ ਕੁੜੀਏ, ਤੂੰ ਵੀ ਸੌਂ ਜਾ, ਮੇਰੀ ਬੀਬੀ ਸਹੇਲੀ' ਕਲ ਦਾ ਪਰੋਗਰਾਮ ਕਲ ਸਵੇਰ ਨੂੰ।

———

ਤਕਲੀਫ ਓਦੋਂ ਜ਼ਿਆਦਾ ਹੁੰਦੀ ਹੈ ਜਦੋਂ ਬੰਦਾ ਬਹੁਤੀਆਂ ਉਮੀਦਾਂ ਲੈ ਬਹਿੰਦਾ ਹੈ। ..... ਰੋਜ਼ ਮਰਾਹ ਦਾ ਰੁਟੀਨ ਵੀ ਸਮਝ ਆ ਚੁਕਾ ਹੈ। ਫਿਰ ਉਹੀ ਧੁਰੋਂ ਭੁੱਖੇ ਚਮਚੇ, ਬੀਬੀ ਜੀ ਦੇ ਬਾਡੀ ਗਾਰਡ ਤੇ ਉਹ ਗਿਠ ਮੁਠੀਆ ਜਿਹਾ ਬੰਦਾ, ਜਿਹੜਾ ਹਰ ਵਕਤ ਬੀਬੀ ਜੀ ਦੀ ਕੱਛ ਵਿਚ ਵੜਿਆ ਰਹਿੰਦਾ ਹੈ ਤੇ ਘੁਸਰ ਮੁਸਰ ਦਾ ਇਹ ਹਾਲ ਹੈ ਕਿ ਐਉਂ ਲਗਦਾ ਜਿਵੇਂ ਕਿਤੇ ਸੰਨ ਲਾਉਣ ਦੀਆਂ ਸਲਾਹਾਂ ਕਰ ਰਹੇ ਹੋਣ..... ਕਿਸੇ ਦਾ ਉਚਾ ਸਾਹ ਵੀ ਸੁਣਦਾ ਹੈ ਤਾਂ ਚੁਪ ਹੋ ਜਾਂਦੇ ਹਨ। ਬੀਬੀ ਜੀ ਫਿਰ ਸਰਸਰੀਆਂ ਗੱਲਾਂ ਕਰਦੇ ਹਨ, ਸ਼ਰਨ ਕਿਸੇ ਚੀਜ਼ ਦੀ ਜ਼ਰੂਰਤ ਹੋਵੇ ਜੀਤੀ ਤੋਂ ਮੰਗਵਾ ਲਈਂ, ਵਗੈਰਾ ਵਗੈਰਾ..... ਫਿਰ ਵਿਚਾਰੇ ਕਾਗਜ਼ਾਂ ਦੇ ਬੇਤਰਤੀਬੇ ਥੱਬਿਆ ਥਲੇ ਦਬ ਜਾਂਦੇ ਹਨ। ਸਰਪੰਚ ਸਾਹਿਬ ਆ ਰਹੇ ਹਨ, ਓਹੀ ਝੂਮਦੀ ਚਾਲ, ਜਿਵੇਂ,ਓਸ ਜੱਟ ਵਾਗੂੰ ਜਿਸਨੇ ਸਾਰੀ ਰਾਤ ਤਾਜ਼ਾ ਸ਼ਾਰਾਬ ਕਢਣ ਦੀ ਭੱਠੀ ਤੇ ਜਾਗਦਿਆਂ ਬਿਤਾਈ ਹੁੰਦੀ ਹੈ ਤੇ ਸਵੇਰੇ ਵਤਰਾ ਜਿਹਾ ਨਸ਼ਾ ਨਾ ਚਾਹਿਆਂ ਵੀ ਬਣਿਆ ਰਹਿੰਦਾ ਹੈ। ਮੱਕੀ ਦੀ ਤਾਜ਼ਾ ਗਰਮ ਗਰਮ ਰੋਟੀ, ਠੰਡੇ ਠਾਰ ਦਹੀਂ ਦਾ ਨਾਸ਼ਤਾ ਖਤਮ ਹੋਇਆ, ਬੀਬੀ ਜੀ ਦੀ ਗੱਡੀ ਧੂੜਾਂ ਪਟਦੀ ਔਹ ਗਈ, ਔਹ ਗਈ, ਵੋਟਾਂ ਦੇ ਨਾਮ ਤੇ ਵਾਇਦੇ ਵੇਚਣ ਦਾ ਕਾਫਲਾ ਨਿਕਲ ਤੁਰਿਆ ਹੈ।

'ਜੀਤਾਂ ਰਾਣੀ, ਚੱਲ ਕੁੜੀਏ ਅਜ ਆਪਣਾ ਘਰ ਤਾਂ ਦੇਖ ਆਈਏ'।

'ਭੈਣ ਜੀ, ਤੁਹਾਨੂੰ ਨਹੀਂ ਪਤਾ, ਆਪਾਂ ਘਰ ਤਾਂ ਜਗੀਰੀ ਹੋਣਾ ਨੂੰ ਵੇਚ ਦਿਤੈ, ਓਹੀ ਜਗੀਰੀ ਹੋਣੀ ਵਲੈਤੀਏ ..... ਓਦਾਂ ਕੁੰਜੀਆਂ ਤਾਂ ਆਪਣੇ ਕੋਲ ਈ ਆ ਅਜੇ ..... ਪਰ..... ਘਰ ਵਿਚਾਰੇ ਦਾ ਹੁਣ ਕੀ ਵੇਖਣਾ, ਉਹ ਤਾਂ ਘਰ ਲਗਦਾ ਹੀ ਨਹੀਂ, ਗੁਦਾਮ ਜਿਹਾ ਜ਼ਿਆਦਾ ਲਗਦੈ'।

'ਵੇਚ ਦਿਤਾ?' ਸ਼ਾਇਦ ਮੈਂ ਅੱਛੀ ਤਰਾਂ ਸੁਣਿਆ ਨਹੀਂ ਸੀ ਤੇ ਜਾਂ ਇਹ ਬੇ



ਯਕੀਨੀ ਦਾ ਸਵਾਲ ਮੈਂ ਆਪਣੇ ਆਪ ਨੂੰ ਹੀ ਕੀਤਾ ਸੀ।

'ਹਾਂ, ਭੈਣ ਜੀ, ਕਹਿੰਦੇ ਨੇ ਵਲੈਤੀਆ ਆ ਕੇ ਢਾਹੇਗਾ, ਬਣਾਏਗਾ ਆਪਣੇ ਮਤਲਬ ਮੁਤਾਬਕ'। ਘਰ ਜੋ ਹੁਣ ਘਰ ਨਾ ਰਹਿ ਕੇ ਮਹਿਜ਼ ਮਕਾਨ ਹੀ ਬਣ ਗਿਆ ਹੋਇਆ ਸੀ, ਨੂੰ ਬਾਹਾਂ ਖੋਲ ਮਿਲ ਲੈਣ ਦੀ ਉਤਸੁਕਤਾ ਵਧਦੀ ਹੀ ਜਾ ਰਹੀ ਸੀ।

.....ਬਾਰਹਲੇ ਦਰਵਾਜ਼ੇ ਦੇ ਗਲ, ਬੇਢਬਾ ਜਿਹਾ ਵਡਾ ਸਾਰਾ ਜੰਦਰਾ, ਉਜੜੇ ਘਰ ਦੀ ਦਾਸਤਾਂ ਬਿਆਨ ਕਰ ਰਿਹਾ ਹੈ। ਕਿੰਨੇ ਹੀ ਵਰ੍ਹਿਆਂ ਦਾ ਇਤਿਹਾਸ ਖਤਮ ..... ਘਰ ਵਸਦਿਆਂ ਦੇ ਹੁੰਦੇ ਹਨ ਤੇ ਉਜਾੜ ਮਹਿਜ਼ ਇੱਟਾਂ ਗਾਰਾ। ਕਲ ਕੋਈ ਨਵਾਂ ਆਵੇਗਾ ਤੇ ਸਭ ਕਾਸੇ ਦਾ ਮਲੀਆਮੇਟ ਕਰ ਫਿਰ ਤੋਂ ਨਵੇਂ ਮਹਿਲਾਂ ਦੀ ਨੀਂਹ ਰਖੇਗਾ ਤੇ ਨਾਲ ਹੀ ਮੇਰੇ ਗੁਜ਼ਰੇ ਪਲਾਂ ਦੀਆਂ ਯਾਦਾਂ ਵੀ ਮਿਟੀ ਦੇ ਢੇਰ ਥਲੇ ਦਬ ਕੇ ਰਹਿ ਜਾਣਗੀਆਂ.....।

.....ਤਰੱਕੀ ਜਿੰਦਗੀ ਨੂੰਚਲਦਿਆਂ ਰਖਣ ਲਈ ਬਹੁਤ ਜ਼ਰੂਰੀ ਹੈ, ਸ਼ਾਇਦ ਦੌੜਨਾਂ ਵੀ ਚਾਹੀਦੈ, ਤੇਜ਼ ਰਫਤਾਰ ਨਾਲ। ਅਗੇ ਵਧਣ ਦਾ ਜਜ਼ਬਾ ਹੀਤਾਂਹੈ ਜਿਹੜਾ ਇਨਸਾਨ ਨੂੰ ਕਿਥੇ ਦਾ ਕਿਥੇ ਲੈ ਗਿਐ.....ਜਿਹਨਾਂ ਸਾਹਸ ਕੀਤਾ, ਹਿਮਾਲੀਆਂ ਦੇ ਸਿਰ ਤੇ ਝੰਡਾ ਗਡਣ ਦੇ ਲਾਇਕ ਵੀ ਤਾਂ ਉਹ ਹੀ ਹੋ ਸਕੇ ਨੇ ..... ਸਭ ਮੰਨਦੀ ਹਾਂ..... ਤੇ ਇਸਤੋਂ ਵੀ ਮੁਨਕਰ ਨਹੀਂ ਮੈਂ, ਜ਼ਿੰਦਗੀ ਵਗਦਾ ਪਾਣੀ ਹੈ ਤੇ ਖੜਿਆਂ ਬੂ ਆਣ ਜਾਂਦੀ ਹੈ।..... ਪਰ ਭਾਵਨਾਵਾਂ, ਜਜ਼ਬੇ, ਜਜ਼ਬਾਤ ਤੇ ਯਾਦਾਂ, ਇਹਨਾਂ ਦਾ ਵੀ ਤਾਂ ਆਪਣਾ ਹੀ ਮੁਕਾਮ ਹੁੰਦੈ, ਬੰਦੇ ਦੀ ਜ਼ਿੰਦਗੀ ਵਿਚ। ਹਰ ਜਾਣਦੀ ਜਗਾਹ, ਹਰ ਵਾਕਿਫ ਚਿਹਰੇ ਨੂੰ ਐਨੀ ਕਾਹਲ ਵਿਚ ਤਿਆਗ ਦੇਣਾ, ਮੇਰੇ ਸੁਭਾਅ ਦੇ ਅਨੁਕੂਲ ਨਹੀਂ। ਰਿਸ਼ਤਿਆਂ ਦੀ ਵੀ ਆਪਣੀ ਹੀ ਜਗਾਹ ਹੁੰਦੀ ਹੈ, ਨਵੀਆਂ ਸੰਭਾਵਨਾਵਾਂ ਦੀ ਤਾਲਾਸ਼ ਵਿਚ ਤੁਸੀਂ ਇਹ ਸਭ ਛਡ ਛਡਾ ਕੇ ਕਿਤੇ ਨਹੀਂ ਨਠ ਸਕਦੇ।

ਮਾਂ ਦਾ ਘਰ ਵੇਚ ਦੇਣਾ, ਜੇ ਮਹਿਜ਼ ਪੁਰਾਣੀਆਂ ਯਾਦਾਂ ਤੋਂ ਛੁਟਕਾਰਾਪਾਉਣ ਲਈ ਕੀਤਾ ਗਿਐ ਤਾਂ ਇਹ ਗਲਤ ਹੈ, ਮੇਰੀ ਜ਼ਿੰਦਗੀ ਦਾ ਵੀ ਬਹੁਤਾ ਹਿੱਸਾ ਏਨਾਂ ਚਾਰਦਵਾਰੀਆਂ ਵਿਚ ਗੁਜ਼ਰਿਐ। ਮੇਰੇ ਜਜ਼ਬਾਤਾਂ ਦੀ ਵੀ ਤਾਂ ਕਦਰ ਹੋਣੀ ਚਾਹੀਦੀ ਸੀ।

ਦਿਲ ਵਿਚ ਪਿਆ ਖੌਲ ਜੀਤੀ ਤੋਂ ਛੁਪਾ ਤਾਂ ਲਿਐ ਪਰ ਖੁਦ ਤੋਂ ਕਿਵੇਂ ਛੁਪਾਵਾਂ? ਕੁਛ ਧਾਹਾਂ ਦਾ ਰੌਲਾ ਸਿਰਫ ਖਾਮੋਸ਼ੀ ਹੀ ਸੁਣ ਸਕਦੀ ਹੁੰਦੀ ਹੈ।

.....ਮਾਂ ਕਿੰਨੀ ਜਲਦੀ ਅਗੇ ਵਧ ਰਹੀ ਹੈ ਤੇ ਇਸ ਜਲਦਬਾਜ਼ੀ ਵਿਚ ਕਿਤੇ ਮੇਰੇ ਤੋਂ ਵੀ ਪਿੱਛਾ ਛੁਡਾਉਣਾ ਤਾਂ ਨਹੀਂ ਚਾਹੁੰਦੀ? ਮੈਂ ਬੀਤੇ ਕਲ ਦੀ ਨਿਸ਼ਾਨੀ ਉਸਦੇ ਵਧਦੇ ਕਦਮਾਂ ਦੀ ਰੁਕਾਵਟ ਬਣ ਗਈ ਆਂ ਸ਼ਾਇਦ।..... ਮਾਂ ਦੇ ਬੋਲਣ ਵਿਚ ਸੀਤ ਭਰਿਆ ਹੋਇਆ ਸੀ ਜਿਸਨੇ ਮੇਰੇ ਸਾਰੇ ਵਜੂਦ ਨੂੰ ਬਰਫ ਬਣਾ ਰਖ ਦਿਤਾ ਹੋਇਐ। ..... ਕਿੰਨੀਆਂ ਹੀ ਉਮੰਗਾਂ ਤੇ ਚਾਵਾਂ ਨਾਲ ਪੰਜਾਬ ਦਾ ਰੁਖ ਕੀਤਾ ਸੀ ਮੈਂ। .....ਇਹ ਅਹਿਸਾਸ, ਸ਼ਾਇਦ ਉਸ ਅਹਿਸਾਸ ਦੇ ਬਰਾਬਰ ਹੁੰਦਾ ਹੈ ਜੋ ਨਵਵਿਆਹੀ ਨੂੰ ਪਹਿਲੀ ਵਾਰ ਮਾਇਕੇ ਪਿੰਡ ਪਰਤਣ ਤੇ ਹੁੰਦਾ ਹੋਵੇਗਾ ਤੇ ਮੈਂ ..... ਖਾਲਮ ਖਾਲੀ .....।

ਅਧੂਰੇ ਚਾਅ, ਬੁਝਿਆ ਦਿਲ, ਬੋਝਲ ਦਿਮਾਗ ਤੇ ਟੁਟਦਾ ਸਰੀਰ ਲੈ ਕੇ ਦਿਲੀ ਵਾਪਸ ਪਰਤ ਰਹੀ ਹਾਂ। ਫਿਲਮ ਦੀ ਸਟੋਰੀਵਾਂਗ, ਬਹੁਤ ਕੁਝ, ਮੇਰੀਆਂ ਅੱਖਾਂ ਅਗੇ ਘੁੰਮ ਰਿਹਾ ਹੈ, ਫੈਸਲੇ ਲੈਣ ਦਾ ਵਕਤ ਆਣ ਪਹੁੰਚਾ ਹੈ। ਇਕ ਗੱਲ ਤਾਂ ਸਾਫ ਨਜ਼ਰ ਆ ਰਹੀ ਹੈ ਕਿ ਮੈਂ ਹੁਣ ਬੱਚੀ ਨਹੀਂ ਰਹੀ, ਚੰਗੇ ਹੋਣ ਜਾਂ ਮਾੜੇ, ਸਭ ਫੈਸਲੇ ਮੈਨੂੰ ਖੁਦ ਨੂੰ ਹੀ ਕਰਨੇ ਪੈਣੇ ਨੇ ਤੇ ਉਹਨਾਂ ਦਾ ਖਮਿਆਜਾ ਵੀ ਮੈਨੂੰ ਖੁਦ ਨੂੰ ਹੀ ਭੁਗਤਣਾ ਪੈਣਾ ਹੈ।

ਸ਼ਰਨਜੀਤ ਰਾਣੀਏ, ਪਹਿਲੀ ਗਲ ਤਾਂ ਇਹ ਕਿ ਅਜ ਤੋਂ ਪੱਕੀ ਨਿਰਮਲ ਬਣ ਗਈ ਏਂ ਤੂੰ, ਬਸ ਇਹੀ ਠੀਕ ਹੈ, ਨਾ ਕੋਈ ਝਗੜਾ ਨਾ ਝੇੜਾ। ਤੇ ਦੂਜਾ, ਬੇਆਸੀ ਨਾ ਬਣ, ਕਿਉਂਕਿ ਜੋ ਤੇਰੇ ਆਲੇ ਦੁਆਲੇ ਹੋ ਰਿਹਾ ਹੈ ਉਹ ਕਿਸੇ ਬੇਹਤਰੀ ਲਈ ਹੀ ਹੁੰਦਾ ਵੀ ਹੋ ਸਕਦਾ ਏ। ਤੇਰਾ ਕੰਮ ਤਾਂ ਅਛਾਈਆਂ ਦੀ ਤਾਲਾਸ਼ ਤੇ ਚੰਗਾ ਕਰਮ ਕਰਨ ਨਾਲ ਹੈ। ਤੀਜਾ, ਜ਼ਿੰਦਗੀ ਇਕੱਲਿਆ ਗੁਜ਼ਾਰਨੀ ਬਹੁਤ ਮੁਹਾਲ ਹੁੰਦੀ ਹੈ। ਮਾਂ ਦਾ ਸਹਾਰਾ ਲਭ ਲੈਣਾ ਗਲਤ ਨਹੀਂ, ਤੇਰਾ ਵੀ ਜ਼ਮਾਨਾ ਆਏਗਾ। ਆਖਰ ਵਿਚ ਇਕ ਜ਼ਰੂਰੀ ਹਦਾਇਤ ਹੋਰ ਵੀ। ਅੜੀਏ! ਪਰੇਸ਼ਾਨੀਆਂ ਤੇ ਸ਼ਿਕਵੇ ਤਾਂ ਹਰ ਵਕਤ ਸਾਡੇ ਇਰਦ ਘਿਰਦ ਮੰਡਲਾਉਂਦੇ ਹੀ ਰਹਿੰਦੇ ਹਨ, ਖੁਸ਼ੀਆਂ ਖੁਦ ਤਲਾਸ਼ਣੀਆਂ ਪੈਂਦੀਆਂ ਨੇ ਬੰਦੇ ਨੂੰ। ਹਰ ਵਕਤ ਜਜ਼ਬਾਤੀ ਨਾ ਹੋਈ ਫਿਰਿਆ ਕਰ। ਨਾ ਤਾਂ ਬੁਰਾਈ ਦੇ ਸੁਧਾਰ ਦਾ ਇਲਾਜ ਹੈ ਤੇਰੇ ਕੋਲ ਤੇ ਨਾ ਹੀ ਕਿਸੇ ਪਾਸ ਵਕਤ ਹੈ ਕਿ ਖੜਾ ਹੋਕੇ ਤੇਰੀਆਂ ਨਸੀਅਤਾਂ ਸੁਣੇ।

ਦਿਲੀ ਵਾਪਸ ਮੁੜਦਿਆਂ ਮਾਂ ਵਿਚ ਆਏ ਬਦਲਾਵ ਅਤੇ ਉਸਦੀ ਮਸਰੂਫੀਅਤ ਬਾਰੇ ਸੋਚਦੀ ਹਾਂ..... ਨਹੀਂ, ਕੋਈ ਖਾਸ ਨਿਰਾਸ਼ਾ ਵੀ ਨਹੀਂ। ਉਸਦਾ ਰਾਸਤਾ ਅਗੇ ਵਧਣ ਦਾ ਹੈ ਤੇ ਮੇਰਾ ਕੁਛ ਇਕ, ਸ਼ਾਇਦ, ਬੀਤ ਗਏ ਵਿਚ ਵਾਪਿਸ ਮੁੜਨ ਦੀ ਵਾਧੂ ਜਿਹੀ ਖਵਾਇਸ਼ ਪਾਲੀ ਬੈਠਾ ਹੈ। ਵਕਤ ਨਹੀਂ ਮੁੜਦਾ, ਉਹ ਤਾਂ ਬਣਿਆਂ ਹੀ ਗੁਜ਼ਰਨ ਲਈ ਹੈ। .....ਜੀਤੀ ਨੂੰ ਨੌਕਰਾਂ ਦੀ ਕਤਾਰ ਵਿਚੋਂ ਕਢ, ਸਹੇਲੀ ਦਾ ਦਰਜਾ ਦੇਣ ਅੱਛਾ ਲਗਾ ਤੇ ਉਸ ਦੀ ਲਗਾਤਾਰ ਚਲਦੀ ਬੋਲਤੀ ਨੇ ਮੇਰੀ ਬੋਰੀਅਤ ਨੂੰ ਘਟਾਈ ਤੇ ਮੈਨੂੰ ਬਹੁਤ ਸਾਰੇ ਐਧਰ ਓਧਰ ਵਿਚ ਉਲਝਾਈ ਰਖਣ ਵਿਚ ਵੀ ਮੇਰੀ ਮਦਦ ਕੀਤੀ।

.....ਆਪਣੇ ਕਮਰੇ ਵਿਚ ਵਾਪਸ ਪਰਤ ਆਪਣੇ ਬਿਸਤਰ ਤੇ ਲੇਟਣ ਦਾ ਵਖਰਾ ਜਿਹਾ ਹੀ ਸਵਾਦ ਹੈ, ਐਹੀ ਸ਼ਾਇਦ ਮੇਰਾ ਅਸਲੀ ਘਰ ਹੈ ਤੇ ਮੈਨੂੰ ਐਉਂ ਲਗਾ ਹੈ ਕਿ ਇਕ ਸੁਪਨਿਆ ਦੀ ਦੁਨੀਆਂ ਛਡ ਮੈਂ ਵਾਪਸ ਘਰ ਪਰਤਆਈ ਹਾਂ।

'ਤੁਮਾਰੇ ਬਗੈਰ ਵਕਤ ਕਾਟਨਾਂ ਤੋ ਬਹੁਤ ਮੁਸ਼ਕਲ ਲਗਤਾ ਹੈ ਅਭ ਤੋ, ਕੈਸਾ ਰਹਾ ਗਾਂਵ ਕਾ ਸਫਰ? ਸ਼ਬ੍ਹਾ ਦੀਆਂ ਗੱਲਾਂ ਵਿਚ ਕਿੰਨੀ ਅਪਣਤ ਹੈ, ਪਿਆਰ ਹੈ ਤੇ ਮੇਰੇ ਆਉਣ ਦੀ ਖੁਸ਼ੀ ਉਸ ਦੇ ਚਿਹਰੇ ਤੇ ਸਾਫ ਜ਼ਾਹਰ ਹੈ।

ਸ਼ਮੀਮ, ਬਸ ਸ਼ਮੀਮ ਹੀ ਹੈ, ਅੰਮਾਂ ਦੋ ਦਿਨ ਤੋਂ ਗੈਰ ਹਾਜ਼ਰ ਹੈ ਤੇ ਸ਼ਮੀਮ ਨੇ ਯੂਸਫ ਨਾਲ ਵਕਤ ਬਿਤਾਣ ਦਾ ਪਲ ਵੀ ਐਵੈਂ ਨਹੀਂ ਜਾਣ ਦਿਤਾ। ਉਹ ਮੇਲਦੀ ਹੋਈ ਆਪਣੇ ਹੀ ਅੰਗਾਂ ਨਾਲ ਸ਼ਰਾਰਤਾਂ ਕਰਦੀ, ਪਿਛੋਂ ਦੀ ਆ ਘੁਟ ਕੇ, ਮੈਨੂੰ ਆਪਣੀ ਜੱਫੀ ਵਿਚ ਲੈ ਲੈਂਦੀ ਹੈ।..... ਬੇਸ਼ਰਮ ..... ਲੜਕਿਆਂ ਵਰਗੀਆਂ ਸ਼ਰਾਰਤਾਂ ਕਰਦੀ ਹੈ।



'ਸ਼ਰਮ ਕਰਿਆ ਕਰ, ਜਫੀਆਂ ਪਾਉਣ ਵਿਚ ਟਰੇਂਡ ਹੋ ਗਈ ਲਗਦੀ ਏਂ'।

'ਤੂੰ ਵੀ ਸਿਖ ਲਾ, ਮੇਰੀ ਜਾਨ, ਬੜਾ ਮਜ਼ਾ ਆਵੇਗਾ'।

ਚੁਸਕੀਆਂ ਲੈ ਲੈ ਜੀਣਾ ਤਾਂ ਕੋਈ ਇਸ ਲੜਕੀ ਤੋਂ ਸਿਖੇ।

———

ਦਿਲੀ ਵਿਚ ਇਕ ਖੂਬੀ ਜ਼ਰੂਰ ਹੈ ਕਿ ਇਹ ਤੁਹਾਨੂੰ ਕਦੇ ਵੀ ਬੋਰ ਨਹੀਂ ਹੋਣ ਦਿੰਦੀ। ਜ਼ਿੰਦਗੀ, ਓਹੀ ਰੈਟ ਰੇਸ ਫਿਰ ਤੋਂ ਸ਼ੁਰੂ ਹੋ ਗਈ ਹੈ। ਓਹੀ ਰੋਟੀਨ, ਸੁਬਾਹ ਸਵੇਰੇ ਜਾਗਣਾ, ਥਰੀ ਵੀਲ੍ਹਰ ਦੀ ਟੀਂ ਟੀਂ, ਘਰੋਂ ਕੰਮ ਤੇ ਕੰਮ ਤੋਂ ਕਾਲਜ ਤੇ ਕਾਲਜ ਤੋਂ ਥੱਕ ਟੁਟ ਕੇ ਫਿਰ ਘਰ। ਪੜ੍ਹਨਾਂ ਲ਼ਿਖਣਾ ਜ਼ਰੂਰੀ ਹੋ ਗਿਆ ਹੈ ਤੇ ਮੁਸ਼ਕਲ ਵੀ ਤੇ ਉਤੋਂ ਹਰ ਵਕਤ ਦਾ ਫਿਕਰ, ਅੱਛੇ ਮਾਰਕਸ ਆਉਣੇ ਲਾਜ਼ਮੀ ਹਨ ਜੇ ਕੋਈ ਨੌਕਰੀ ਲਭਣੀ ਹੈ ਤਾਂ।

.....ਆਪਣੇ ਆਪ ਨੂੰ ਸਿਹਤਮੰਦ ਰਖਣ ਦੀ ਨਵੀਂ ਕਰੇਜ਼ ਦਾ ਸ਼ਿਕਾਰ ਹੋ ਗਈ ਆਂ। 'ਯੋਗਾ ਐਕਸਰਸਾਈਜ਼'। ਸਾਢੇ ਕੁ ਪੰਜ ਵਜੇ ਸ਼ਮੀਮ ਤੇ ਸਬ੍ਹਾ ਨਾਲ ਪਾਰਕ ਜਾਣਾ ਆਰੰਭ ਕਰ ਦਿਤਾ ਹੈ।ਸਾਡੇ ਵਰਗੇ ਕਮਲੀਆਂ ਰਮਲੀਆਂ ਬਾਹਵਾਂ ਮਾਰਨ ਵਾਲੇ ਹੋਰ ਵੀ ਬਥੇਰੇ ਇਕੱਠੇ ਹੋ ਜਾਂਦੇ ਹਨ। ਕਹਿੰਦੇ ਹਨ ਯੋਗਾ ਨਾਲ ਮਨ ਟਿਕਦਾ ਹੈ। ਬਾਕੀਆਂ ਤੇ ਅਸਰ ਦਾ ਤਾਂ ਮੈਨੂੰ ਪਤਾ ਨਹੀਂ ਪਰ ਮੇਰੇ ਜਿਸਮ ਵਿਚ ਜ਼ਰੂਰ ਥੋੜੀ ਫੁਰਤੀ ਆਉਣ ਲਗ ਗਈ ਹੈ ਤੇ ਫਿਰ ਸਿਹਤਮੰਦ ਦਿਮਾਗ ਵੀ ਤਾਂ ਸਿਹਤਮੰਦ ਸਰੀਰ ਵਿਚ ਹੀ ਰਹਿ ਸਕਦਾ ਹੈ।

ਅੰਮਾਂ ਨਾਲ ਮੁਲਾਕਾਤ ਹੋਈ, ਲੜਕੀਆਂ ਨਾਲ ਬੜਾ ਪਿਆਰ ਜਤਾਉਂਦੀ ਹੈ। ਝਟਕਾਉਣ ਤੋਂ ਪਹਿਲਾਂ ਸ਼ਾਇਦ ਪਾਲਣ ਪਲੋਸਣ ਦੀ ਜ਼ਰੂਰਤ ਹੁੰਦੀ ਹੋਏਗੀ।

———

ਅਜੀਬ ਜਿਹਾ ਦਿਨ ਲੰਘਿਆ ਅਜ। ਨਵੀਂ ਜਗਾਹ ਦੇ ਨਵੇਂ ਫੋਰਮੈਨ ਨਾਲ ਫਿਰ ਤੋਂ ਝਗੜਾ ਹੋ ਗਿਆ। ਸਬ੍ਹਾ ਨੂੰ ਬੁਰਾ ਬੁਲਾਉਣ ਲਗਿਆਂ ਉਸਨੂੰ ਜ਼ਰਾ ਰੁਕ ਕੇ ਸੋਚਣਾ ਚਾਹੀਦਾ ਸੀ। ਉਹ ਵਿਚਾਰੀ ਤਾਂ ਗਊ ਮਾਤਾ ਹੈ ਕਦੇ ਕਿਸੇ ਨੂੰ ਕੁਛ ਕਹਿੰਦੀ ਹੀ ਨਹੀਂ ਹੈ .. ਹੱਥ ਤਾਂ ਬੰਦੇ ਦੇ ਦੋ ਹਨ ਰੱਬ ਦੇ ਦਿਤੇ ਹੋਏ..... ਹੋਰ ਜ਼ਿਆਦਾ ..... ਗਲਤ, ਮੇਰੇ ਪਾਸੋਂ ਬਰਦਾਸ਼ਤ ਨਹੀਂ ਹੁੰਦਾ । ਸਬ੍ਹਾ ਤੋ ਛੋਟੀ ਹੁੰਦਿਆਂ ਹੋਇਆਂ ਵੀ ਉਸਨੂੰ ਵਡਿਆਂ ਬਣ ਪਰੋਟੈਕਟ ਕਰਦੀ ਹਾਂ। ਦੋ ਉਸ ਨੇ ਕਹੀਆਂ ਤੇ ਚਾਰ ਮੈਂ ਜਵਾਬ ਵਿਚ ਕਹਿ ਦਿਤੀਆਂ..... ਫਿਰ ਕੀ ਸੀ ਭਲਾ ਐਦਾਂ ਕੰਮ ਥੋੜੀ ਨਾ ਹੁੰਦੇ ਨੇ।..... ਮੁਕਦੀ ਗਲ, ਝਗੜ ਕੇ ਕੰਮ ਛਡ ਦਿਤੈ,ਨਵੇਂ ਕੰਮ ਦੀ ਤਾਲਾਸ਼ ਫਿਰ ਤੋਂ ਸ਼ੁਰੂ। ਸੋਚਦੀ ਆਂ.....ਮਜ਼ਦੂਰ ਨੂੰ ਗੁਲਾਮ ਸਮਝਣ ਦੀ ਸੋਚ ਕਦ ਬਦਲੇਗੀ?

ਰਾਤ, ਸਫੇਦ ਛੱਤਨੂੰ ਇਕ ਟਿਕ ਨਿਹਾਰਦੀ, ਆਪਣੇ ਸਵਾਲ੍ਹਾਂ ਦੇ ਜਵਾਬ ਤਾਲਾਸ਼ ਕਰ ਰਹੀ ਹਾਂ ਕਿ ਸਬ੍ਹਾ ਨੇ ਮੇਰੇ ਖਿਆਲਾਂ ਦੀ ਲੜੀ ਨੂੰ ਤੋੜ ਦਿਤੈ।

'ਆਜ ਜੋ ਹੁਆ ਅੱਛਾ ਨਹੀਂ ਹੁਆ, ਹਮੇਂ ਕਿਸੀ ਸੇ ਕਿਆ ਲੇਨਾ, ਕਾਮ ਕਰਨੇ

ਜਾਤੀਂ ਹੈਂ ਬੱਸ'।

'ਤੋ ਜੋ ਉਸਨੇ ਖਾਹਮਖਾਹ ਤੁਮਹੇਂ ਕਹਾ, ਸਬ ਸੇ ਜ਼ਿਆਦਾ ਕਾਮ ਕਰਤੇ ਹੈਂ ਹਮ ਦੋਨੋਂ, ਪਰੋਡਕਸ਼ਨ ਪਹਿਲੇ ਸੇ ਜ਼ਿਆਦਾ ਹੈ, ਔਰ ਉਸ ਬੰਦਰ ਕੋ ਕਿਆ ਚਾਹੀਏ ਥਾ, ਹਮਾਰੀ ਮਜ਼ਦੂਰੀ ਖਰੀਦੀ ਹੈ ਹਮੇ ਤੋ ਨਹੀਂ ਖਰੀਦਾ ਔਰ ਉਸਪੇ ਵੋ ਮਾਲਕ ਕਾ ਲੜਕਾ..... ਉਫ'।

'ਨਿਰਮਲ, ਜੈਸੀ ਦੁਨੀਆਂ ਹਮ ਚਾਹਿਤੇ ਹੈਂ, ਵੈਸੀ ਕਹਾਂ ਮਿਲਨੇ ਵਾਲੀ ਹੈ। ਐਸਾ ਹੀ ਚਲਤਾ ਹੈ, ਹਰ ਫੋਰਮੈਨ ਓਵਰ ਟਾਈਮ ਦੇਨੇ ਕੇ ਲੀਏ ਰਿਸ਼ਵਤ ਲੇਤਾ ਹੈ'।

'..... ਮਜ਼ਦੂਰ ਕੋ ਔਰ ਕਿਤਨਾਂ ਬਿਕਨਾਂ ਹੋਗਾ? ਅਬ ਤੋਂ ਹਮ ਆਜ਼ਾਦ ਹੈ ਲੇਕਿਨ ਫਰਕ ਕਿਆ ਪੜਾ ਹੈ, ਗੋਰੇ ਚਲੇ ਗਏ ਔਰ ਉਨਕੀ ਜਗਾਹ ਬਰਾਊਨ ਬਾਬੂਉਂ ਨੇ ਲੇ ਲੀ'। ਅਪਨੋਂ ਸੇ ਹੇਰਾ ਫੇਰੀ, ਅਪਨੋਂ ਸੇ ਹੀ ਬੁਰਾ ਸਲੂਕ'।

'ਮੈਂ ਦੇਖ ਰਹੀ ਹੂੰ, ਜਬ ਸੇ ਤੁਮ ਪੰਜਾਬ ਜਾਕਰ ਆਈ ਹੋ, ਤੁਮ ਮੇਂ ਇਕ ਖਾਸ ਬਦਲਾਵ ਸਾ ਆ ਗਯਾ ਹੈ, ਅਬ ਤੁਮ ਗੁੱਸਾ ਹੋਤੀ ਹੋ, ਦੀਵਾਰੋਂ ਕੀ ਤਰਫ ਦੇਖਤੀ ਰਹਿਤੀ ਹੋ, ਜੈਸੇ ਉਨ ਪਰ ਕੁਛ ਲਿਖਾ ਹੋ, ਲੜ ਪੜਤੀ ਹੋ ਲੋਗੋਂ ਸੇ। ਯੇ ਕਿਆ ਮਿਸ਼ਨ ਹੈ ਦੁਨੀਆਂ ਕੋ ਬਦਲਨੇ ਕਾ?'

'ਹਾਂ ਸਬ੍ਹਾ, ਤੁਮਨੇ ਸ਼ਾਇਦ ਸਹੀ ਹੀ ਕਹਾ ਹੈ, ਅਬ ਮੁਝੇ ਕੁਛ ਬੀ ਅੱਛਾ ਨਹੀਂ ਲਗਤਾ। ਹਰ ਜਗਹ ਬਹੁਤ ਕੁਛ ਗਲਤ ਹੋ ਰਹਾ ਹੈ। ਔਰ ਮੈਂ ਯੇ ਬੀ ਜਾਨਤੀ ਹੂੰ ਕਿ ਬਦਲਨਾਂ ਹੋਗਾ, ਲੇਕਿਨ ਕਿਸ ਕਿਸ ਸੇ ਗੁੱਸਾ ਕਰੂੰ'।

'ਅੱਛਾ ਹੈ ਤੁਮ ਕੋ ਅਹਿਸਾਸ ਤੋ ਹੈ, ਕੰਪਰੋਮਾਈਜ਼ ਤੋ ਕਰਨਾਂ ਹੀ ਪੜਤਾ ਹੈ ਜ਼ਿੰਦਗੀ ਮੇਂ, ਇਨਸਾਨ ਜੋ ਚਾਹੇ ਵਹੀ ਤੋ ਨਹੀਂ ਮਿਲ ਜਾਤਾ'।

'ਖੈਰ ਬਾਤੇਂ ਖੂਬ ਹੋ ਗਈ, ਬਾਹਰ ਘੂੰਮਨੇ ਚਲਤੇ ਹੈਂ ਔਰ ਫਿਰ ਕਾਮ ਕੀ ਤਾਲਾਸ਼ ਬੀ ਸ਼ੁਰੂ ਕਰੇਂ'।

ਦਿਨ ਦੀਆਂ ਹੋਈਆਂ ਗੱਲਾਂ ਬਾਰ ਬਾਰ ਜ਼ਿਹਨ ਵਿਚ ਘੁੰਮ ਰਹੀਆਂ ਹਨ। ਸਬ੍ਹਾ ਸਹੀ ਹੀ ਕਹਿੰਦੀ ਹੈ ਕਿ ਜਦੋਂ ਤੁਹਾਡੇ ਅੰਦਰੋਂ ਗਲਤੀ ਦਾ ਅਹਿਸਾਸ ਜਾਗ ਪੈਂਦਾ ਹੈ ਤਾਂ ਉਸ ਗਲਤੀ ਨੂੰ ਸੁਧਾਰਨਾ ਕੁਛ ਕਦਰ ਆਸਾਨ ਹੋ ਜਾਂਦਾ ਹੈ।.....ਮੈਂ ਐਵੇਂ ਵਾਧੂ ਦੇ ਝਗੜਿਆਂ ਵਿਚ ਨਹੀਂ ਪਵਾਂਗੀ। ਮਾਂ ਨੂੰ ਵੀ ਮੁਆਫ ਕਰ ਦਿਆਂਗੀ ਤੇ ਉਸਦੀ ਖੈਰੀਅਤ ਤੇ ਚੜਦੀ ਕਲਾ ਦੀਆਂ ਦੁਆਵਾਂ ਮੰਗਦੀ ਰਹਾਂਗੀ। ਵਾਹ ਲਗਦਿਆਂ ਰਬ ਨਾਲ ਲੜਨਾ ਵੀ ਘਟ ਕਰ ਦਿਆਂਗੀ। ਉਹਦੇ ਦੁਨੀਆਂ ਨੂੰ ਚਲਾਉਣ ਦੇ ਤਰੀਖੇ ਨਾਲ ਮੈਂ ਬਿਲਕੁਲ ਹੀ ਸਹਿਮਤ ਨਹੀਂ। ਕਦੇ ਕਦੇ ਤਾਂ ਜੀਅ ਕਰਦਾ ਕਿ ਜਾਕੇ ਜ਼ੋਰ ਦੇਣੀ ਉਸਦੇ ਢਿਡ ਵਿਚ ਮੁਕਾ ਮਾਰਾਂ। ਪਰ ਰਬ ਤਾਂ ਰਬ ਹੀ ਹੈ ਨਾ, ਤਾਈ ਜੀ ਗੱਲ ਮੰਨ ਲਵਾਂਗੀ, ਕਹਿੰਦੇ ਹਨ, 'ਉਹ ਜੋ ਵੀ ਕਰਦਾ ਠੀਕ ਹੀ ਕਰਦੈ'।

———

.....ਬੜਾ ਮਜ਼ਾ ਆਇਐ ਅੱਜ। ਤਿੰਨ ਵਿਗੜੀਆਂ ਹੋਈਆਂ ਲੜਕੀਆਂ, ਕਦੇ



ਸਿਨੇਮਾ, ਕਦੇ ਪਾਰਕ, ਕਦੇ ਚਾਟ ਦੀ ਦੁਕਾਨ ਤੇ ਕਦੇ ਆਈਸ ਕਰੀਮ ਪਾਰਲਰ, ਅਵਾਰਾ ਗਰਦੀ ਦੀ ਵੀ ਤਾਂ ਕੋਈ ਹੱਦ ਹੁੰਦੀ ਹੈ। ਸ਼ਮੀਮ ਬਹੁਤ ਅਸ਼ਲੀਲ ਗੱਲਾਂ ਕਰਦੀ ਹੈ ਖਾਸ ਕਰਕੇ ਸਬ੍ਹਾ ਨਾਲ, ਉਸਦੀ ਹਰ ਗੱਲ ਦੇ ਦੋ ਮਤਲਬ ਨਿਕਾਲੇ ਜਾ ਸਕਦੇ ਹਨ। ਅਸ਼ਲੀਲ ਗੱਲਾਂ ਕਰਦੀ ਫਿਰ ਹੱਸ ਪੈਂਦੀ ਹੈ ਸ਼ਾਇਦ ਆਪਣੇ ਆਪ ਤੇ ਹੀ। ਸੱਚ ਤਾਂ ਇਹ ਹੈ ਕਿ ਮੈਨੂੰ ਵੀ ਉਸਦੀਆਂ ਕੁਤਕੁਤਰੀਆਂ ਚੰਗੀਆਂ ਲਗਣ ਲਗ ਪਈਆਂ ਹਨ ਤੇ ਮੇਰੇ ਦਿਲ ਦਾ ਵੀ ਕੋਈ ਹਿਸਾ ਮੇਰੇ ਆਪਣੇ ਯੂਸਫ ਦੀ ਖੁਆਹਿਸ਼ ਕਰਨ ਲਗਾ ਹੈ।

'ਅੰਮਾਂ ਪਾਸ ਜੋ ਛੋਟਾ ਸਾ ਆਦਮੀ ਆਤਾ ਹੈ, ਸ਼ਾਇਦ ਕਿਸੀ ਫੈਕਟਰੀ ਕਾ ਮਾਲਕ ਹੈ, ਕਹੋ ਤੋ ਕਾਮ ਕੇ ਲੀਏ ਪੂਛ ਦੂੰ ਅੰਮਾਂ ਸੇ' ਸ਼ਮੀਮ ਨੇ ਹਮ ਦੋਨੋ ਸੇ ਸਵਾਲ ਕੀਆ।

'ਹਾਂ, ਇਸ ਮੇਂ ਹਰਜ਼ ਹੀ ਕਿਆ, ਹਮੇ ਤੋ ਕਾਮ ਹੀ ਕਰਨਾ ਹੈ,ਇਸਕੇ ਹੁਆ ਯਾ ਕਿਸੀ ਔਰ ਕੇ' ਸਬ੍ਹਾ ਨੇ ਇਕ ਦਮ ਸੇ ਕਹਿ ਦਿਤਾ।

———

ਸਾਡੇ ਕੰਮ ਨੂੰ ਬੇਦਾਵਾ ਦੇਣ ਦਾ ਪਤਾ ਅੰਮਾ ਜਾਨ ਨੂੰ ਵੀ ਲਗ ਚੁਕਾ ਹੈ ਭਲਾ ਸ਼ਮੀਮ ਦੇ ਪੇਟ ਵਿਚ ਕੋਈ ਗੱਲ ਕਿੰਨੀ ਦੇਰ ਤਕ ਪਚ ਸਕਦੀ ਹੈ। ਅੰਮਾਂਦੇਦਰਬਾਰ ਵਿਚ ਸਾਡੀਹਾਜ਼ਰੀ ਹੋਈ ਹੈ। 'ਯੇਹ ਮਿਤਲ ਸਾਹਿਬ, ਅਪਨਾ ਖਾਸਾ ਕਾਰੋਬਾਰ ਐ ਇਨ ਕਾ। ਮੈਨੇ ਤੁਮ ਲੋਗੋਂ ਕੀ ਮਦਦ ਕੇ ਲੀਏ ਹੀ ਬੁਲਵਾ ਭੇਜਾ ਹੈ ਇਨਹੇਂ। ਤੇ ਮਿਤਲ ਸਾਹਿਬ ਦੇ ਹੱਥ ਚਾਹ ਦਾ ਪਿਆਲਾ ਫੜਾਉਂਦੀ ਉਹ ਆਪਣੀ ਗਲ ਜਾਰੀਰਖਦੀਹੈ। 'ਮੈਂਨੇ ਸੋਚਾ ਤੁਮ ਲੋਗ ਆਪਸ ਮੇਂਮਿਲ ਬੀ ਲੋਗੇ'।

ਛੋਟੇ ਜਿਹੇ ਕਦ ਦਾ ਬੰਦਾ, ਹੋਰ ਆਕੜ ਕੇ ਬੈਠਦਾ ਹੈ ਤੇ ਐਨਕਾਂ ਵਿਚਦੀ ਉਸਦੀਆਂ ਅੱਖਾਂ ਸਾਡੇ ਜਿਸਮਾਂ ਦਾ ਮੁਆਇਨਾਂ ਕਰਦੀਆਂ ਲਗਦੀਆਂ ਹਨ ਜਿਵੇਂ ਮੁਰਗਾ ਮੰਡੀ ਵਿਚ ਝਟਕਈ, ਜਾਨਵਰ ਨੂੰ ਟੋਹ ਕੇ ਦੇਖਦਾ ਹੈ। ਜਵਾਨ ਲੜਕੀਆਂ ਨੂੰਦੇਖ ਉਸਦੀਆਂ ਰਾਲ਼ਾਂ ਉਸਦੇ ਚਮਕਦੇ ਕਾਲੇ ਰੰਗ ਦੇ ਜੁਤਿਆਂ ਤੇ ਚੋ ਰਹੀਆਂ ਰਹੀਆਂ ਹਨ ਤੇ ਉਸਦੇ ਕੰਨਾਂ ਦੀ ਚਮੜੀ ਦਾ ਕਾਲਾ ਰੰਗ ਉਨਾਭੀ ਹੋਣ ਲਗਾ ਹੈ ਤੇ ਸ਼ਾਇਦ ਉਸਨੂੰ ਆਪਣੀ ਕਿਸਮਤ ਤੇ ਅਸ਼ਕ ਹੋ ਰਿਹਾ ਹੈ, ਤਦੇ ਤਾਂ ਉਹ ਬੇਮਤਲਬਾ ਹੀ ਬੁਲਾਂ ਵਿਚ ਹੱਸੀ ਜਾ ਰਿਹਾ ਹੈ। ਸਬ੍ਹਾ ਮੈਨੂੰ ਖਾਮੋਸ਼ ਰਹਿਣ ਦਾ ਇਸ਼ਾਰਾ ਕਰਦੀ ਹੈ ਤੇ ਫੈਕਟਰੀ ਦਾ ਐਡਰੈਸ ਲੈ, ਅਸੀਂ ਅਗਲੇ ਦਿਨ ਕੰਮ ਤੇ ਹਾਜ਼ਰ ਹੋ ਜਾਣ ਦਾ ਵਾਇਦਾ ਕਰ ਕੇ, ਚੁਪ ਚਾਪ ਆਪਣੇ ਕਮਰੇ ਵਲ ਪਰਤ ਆਉਂਦੀਆਂ ਹਾਂ। ਅੰਮਾਂ ਜ਼ਾਹਰਾ ਖੁਸ਼ ਨਜ਼ਰ ਆ ਰਹੀ ਹੈ,ਸ਼ਤੁਰ ਹੈ, ਅਹਿਸਾਨ ਦਾ ਕੋਈ ਵੀ ਮੌਕਾ ਹਥੋਂ ਜਾਣ ਨਹੀਂ ਦੇਂਦੀ।

'ਸਬ੍ਹਾ, ਮੁਝੇ ਨਾਂ ਤੋ ਯੇ ਆਦਮੀ ਅੱਛਾ ਲਗਾ ਹੈ ਔਰ ਨਾਂ ਹੀ ਇਸਕੀ ਫੈਕਟਰੀ ਮੇਂ ਕਾਮ ਕਰਨਾ। ਅੰਮਾਂ ਕਾ ਹਮਾਰੀ ਉਸਕੇ ਆਗੇ ਯੇ ਪਰੇਡ ਕਰਾਨਾ ਬੀ ਮੁਝੇ ਅੱਛਾ ਨਹੀਂ ਲਗਾ'।

'ਅਨਕਮਫ਼ਟੇਬਲ ਤੋਂ ਮੈਂ ਬੀ ਫੀਲ ਕਰ ਰਹੀ ਹੂੰ, ਲੇਕਿਨ ਕਿਆ ਕਰੇਂ ਕਾਮ ਤੋ

ਕਰਨਾਂ ਹੀ ਹੋਗਾ, ਕਹੀਂ ਬੀ, 'ਬੈਗਰਜ਼ ਕਾਂਟ ਬੀ ਚੂਜ਼ਰਜ਼'। ਤੇ ਜਿਦਾਂ ਤੁਸੀਂ ਕਹਿੰਦੇ ਹੋ, 'ਸਾਲਾ ਗਧਾ'..... ਬਸ ਚਲਾ ਲੇਂਗੇ। ਉਸਦਾ ਪੰਜਾਬੀ ਬੋਲਣ ਦਾ ਅੰਦਾਜ਼ ਵਾਤਵਰਣ ਵਿਚ ਥੋੜਾ ਹਲਕਾਪਨ ਲਿਆਣ ਵਿਚ ਕਾਮਯਾਬ ਹੋ ਹੀ ਗਿਆ ਹੈ।

ਇੰਟਰ ਸ਼ਮੀਮ..... 'ਕਿਆ ਬਾਤ ਹੈ ਬਰਾਊਨ ਐਂਡ ਵਾਈਟ ਚੌਕਲੇਟ? ਐਸੇ ਮੂੰਹ ਲਟਕਾਈ ਬੈਠੇ ਹੋ, ਕੋਈ ਮਰ ਗਯਾ ਕਯਾ?'

'ਆਉ ਸ਼ਮੀਮ, ਹਮ ਲੋਗ ਤੁਮਾਰੀ ਹੀ ਇੰਤਜ਼ਾਰ ਮੇਂ ਥੇ, ਤੁਮ ਹੀ ਬਤਾਉ ਹਮੇਂ ਕਿਆ ਕਰਨਾ ਚਾਹੀਏ, ਮਿਸਟਰ ਮਿਤਲ ਕੀ ਨੌਂਕਰੀ ਕੇ ਬਾਰੇ ਮੇਂ। ਮੁਝੇ ਤੋ ਉਸਕਾ ਐਸੇ ਹਮਾਰੀ ਤਰਫ ਆਖੇਂ ਫਾੜ ਫਾੜ ਕਰ ਦੇਖਨਾ, ਬਿਲਕੁਲ ਅੱਛਾ ਨਹੀਂ ਲਗਾ'।

'ਅਰੇ, ਐਸੈ ਖੁਬਸੂਰਤ, ਕਿਆ ਕਹਿਤੇ ਹੈਂ ਪੰਜਾਬੀ ਮੇਂ, .....ਹਾਂ, ਲੁਛ ਲੁਛ ਕਰਦੇ ਰਸੇ ਅੰਬਾਂ ਵਲ ਦੇਖ ਕਿਸਦਾ ਮਨ ਨਹੀਂ ਲਲਚਾਏਗਾ। ਮਿਸਟਰ ਮਿਤਲ ਬੀ ਤੋ ਵਹੀ ਕਰ ਰਹਾ ਜੋ ਸਬੀ ਕਰਤੇ ਹੈਂ, ਤਬੀ ਤੋ ਮੈਂ ਕਹਿਤੀ ਹੂੰ, ਕੋਈ ਤਾਲਾਸ਼ ਲੇ'।

'ਸ਼ਮੀਮ, ਤੁਮਾਰੇ ਇਸ ਬੈਂਟ ਦਿਮਾਗ ਕੋ ਔਰ ਕੁਛ ਸੂਝਤਾ ਬੀ ਹੈ ਕਿਆ, ਬਾਤ ਹਮ ਨੌਂਕਰੀ ਕੀ ਬਾਤ ਕਰ ਰਹੇ ਥੇ ਔਰ ਤੂ ਬਸ ਸਾਰਾ ਦਿਨ ਵਹੀ ਰਾਗ'।

'ਮੇਰੀ ਜਾਨ ਮੈਂ ਬੀ ਨੌਂਕਰੀ ਕੀ ਹੀ ਬਾਤ ਕਰ ਰਹੀ ਹੂੰ, ਸੁਨੋ.....ਵੋ ਮਿਤਲ ਕੇ ਬੱਚੇ ਕਾ ਤੋ ਤੁਮ ਲੋਗੋਂ ਨੇ ਦਿਲ ਲੂਟ ਹੀ ਲੀਆ ਹੈ, ਬਸ ਸਾਲੇ ਕੋ ਖੂਬ ਲਿਫਟ ਦੋ, ਕਪੜੇ ਥੋੜਾ ਸਾ ਬੜੇ ਗਲੇ ਕੇ ਪਹਿਨ ਲੀਏ ਕਭੀ ਕਭੀ। ਬਹੁਤ ਖਯਾਲ ਰਖੇਗਾ ਸਾਲਾ, ਔਰ ਬਤਾਉ ਕਿਆ ਚਾਹੀਏ? ਮੈਂਤੋ ਕਹਿਤੀ ਹੂੰ ਪਹਿਲੇ ਇਸ ਗੁਜਰਾਤਣ ਬਰਾਊਨ ਚੌਕਲੇਟ ਕੋ ਕੋਸ਼ਸ਼ ਕਰਨੇ ਦੋ, ਵੈਸੇ ਬੀ ਤੋਹਰ ਵਕਤ ਕਹਿਤੀ ਹੈ ਬਸ ਪੈਸਾ ਵਾਲਾ ਹੋ, ਕੋਈਹੋ ਚਲੇਗਾ'।

ਸਬ੍ਰਾ ਨੂੰ ਸ਼ਮੀਮ ਦੀਆ ਗੱਲਾਂ ਅੱਛੀਆਂ ਮਹਿਸੂਸ ਹੁੰਦੀਆਂ ਲਗਦੀਆਂ ਸਨ, ਤਾਹੀਉਂ ਤਾਂ ਉਹ ਇਕ ਦਮ ਬੋਲ ਉਠਦੀ ਹੈ, 'ਹਾਂ ਹਾਂ, ਸ਼ਮੀਮ ਠੀਕ ਹੀ ਕਹਿ ਰਹੀ ਹੈ,ਕਾਮ ਕਰਨੇ ਕੇ ਸਾਥ ਮਜ਼ਾ ਬੀ ਆਏਗਾ। ਮੈਂ ਹੀ ਸ਼ੁਰੂਆਤ ਕਰੂੰਗੀ। ਨਿਰਮਲ, ਏਕ ਬਾਤ ਕਹੂੰ, ਤੁਮਾਰੇ ਅਸੂਲ ਬਹੁਤ ਹੀ ਅੱਛੇ ਹੈਂ ਔਰ ਊਂਚੇ ਹੈ, ਲੇਕਿਨ ਜੈਸੀ ਦੁਨੀਆਂ ਤੁਮ ਚਾਹੀਤੀ ਹੋ ਐਸੀ ਆਦਰਸ਼ਨਕ ਦੁਨੀਆਂ,ਆਈਡਿਲਿਸਟਕ ਵ੍ਲਡ, ਤੁਮਹੇਂ ਇਸ ਦੁਨੀਆਂ ਤੋ ਮਿਲਨੀ ਵਾਲੀ ਨਹੀਂ ਹੈ।

'ਠੀਕ ਹੈ..... ਅਗਰ ਤੁਮ ਦੋਨੋ ਐਸਾ ਹੀ ਚਾਹਿਤੀ ਹੋ ਤੋ ..... ਵੈਸੇ, ਆਗ ਸੇ ਖੇਲਨਾਂ ਅੱਛਾ ਨਹੀਂ ਹੋਤਾ, ਲਪੇਟ ਮੇਂ ਆ ਗਈ ਤੋ ਕੁਛ ਨਹੀਂ ਬਚੇਗਾ'।

———

ਸਵੇਰੇ ਵਕਤ ਸਿਰ ਉਠਕੇ, ਮਿਸਟਰ ਮਿਤਲ ਦੀ ਫੈਕਟਰੀ ਜਾਣ ਦੀ ਤਿਆਰੀ ਕਰ ਲਈ ਹੈ। ਥ੍ਰੀਵੀਲਰ ਦੀ ਇੰਤਜ਼ਾਰ ਕਰਦਿਆਂ ਸਬ੍ਰਾ ਨੇ ਮੇਰੀ ਤਰਫ ਦੇਖਿਐ ਤੇ ਮੈਂ ਉਸਦੀ ਤਰਫ। ਤਕਣੀ ਸਾਂਝਾ ਸਵਾਲ ਕਰ ਗਈ। 'ਨਹੀਂ, ਅਜ ਨਹੀਂ, ਕਲ ਸਹੀ'। ਮਹਜ ਕੰਮ ਤੇ ਜਾਣਾ ਕਿਉਂ ਪਹਾੜ ਲਗਣ ਲਗਾ ਹੈ, ਸਾਡੇ ਕਦਮ ਓਸ ਤਰਫ



ਜਾਂਦਿਆਂ ਰੁਕ ਕਿਉਂ ਗਏ ਹਨ?ਕੀ ਇਹ ਕਿਸੇ ਅਉਣ ਵਾਲੇ ਬੁਰੇ ਕਲ ਦਾ ਸੰਕੇਤ ਹੈ?ਅੱਧਾ ਦਿਨ ਫਜ਼ੂਲ ਇਧਰ ਓਧਰ ਦੀ ਭਟਕਣਾ ਵਿਚ ਗੁਜ਼ਰ ਗਿਐ। ਪੂਰੇ ਦੋ ਵਜੇ ਅਸੀਂ ਫੈਕਟਰੀ ਦਾ ਦਰਵਾਜ਼ਾ ਜਾ ਖੜਕਾਇਐ। ਮਿਤਲ ਸਾਹਿਬ ਤਾਂ ਜਿਵੇਂ ਸਵੇਰ ਤੋਂ ਬੈਠੇ ਸਾਡਾ ਹੀ ਰਾਹ ਤਕਰਹੇ ਹੋਣ,ਬੜੇ ਹੀ ਤਪਾਕ ਤੇ ਖਾਲੂਸ ਨਾਲ ਮਿਲੇ ਹਨ। ਜਾਣ ਪਹਿਚਾਣ ਜਿਵੇਂ ਬਹੁਤ ਪੁਰਾਣੀ ਹੋਵੇ। ਚਾਹ ਕਾਫੀ, ਬਿਸਕੁਟ ਬੜੀ ਸੇਵਾ ਕੀਤੀ ਹੈ, ਕੀ ਇਹ ਸਿਰਫ ਸਾਡੇ ਕਰਕੇ ਹੀ ਹੋ ਰਿਹਾ ਹੈ ਜ਼ਾਂ ਸਾਰੇ ਵਰਕਰਾਂ ਨਾਲ ਐਨਾ ਹੀ ਅੱਛਾ ਵਤੀਰਾ ਹੁੰਦਾ ਹੋਵੇਗਾ। ਸੋਚਦੀ ਹਾਂ ਕਿ ਮੈਂ ਕਿਉਂ ਐਵੇਂ ਐਨੀ ਨੈਗਟਿਵ ਹਾਂ,ਹਰ ਚੀਜ਼ ਵਿਚ ਮੈਨੂੰ ਕਸਰ ਕਿਉਂ ਨਜ਼ਰ ਆਉਂਦੀ ਹੈ। .....ਛੋਟੀ ਜਿਹੀ ਫੈਕਟਰੀ ਹੈ ਸਿਰਫ ਦਸ ਕੁ ਵਰਕਰ ਹੀ ਕੰਮ ਕਰਦੇ ਹਨ। ਕੰਮ ਵੀ ਸਮਝਾ ਦਿਤਾ ਗਿਆ ਹੈ।

ਮੇਰੀ ਘਬਰਾਹਟ ਭਾਵੇਂ ਕਾਫੀ ਹੱਦ ਤਕ ਕਮ ਹੋ ਗਈ ਹੈ ਫਿਰ ਵੀ ਕੁਛ ਤਾਂ ਹੈ ਜੋ ਮੈਨੂੰ ਪਰੇਸ਼ਾਨ ਕਰ ਰਿਹਾ ਹੈ। ਮਿਤਲ ਸਾਹਿਬ ਮੈਨੂੰ ਕੋਸ਼ਸ਼ ਕਰਨ ਦੇ ਬਾਅਦ ਵੀ ਜ਼ਰਾ ਅਛਾ ਨਹੀਂ ਲਗੇ। ਉਹਨਾਂ ਦੀਆਂ ਤੇਜ਼ ਨਜ਼ਰਾਂ ਸਾਡਿਆਂ ਜਿਸਮਾਂ ਦਾ ਮਾਪ ਤੋਲ ਕਰਨ ਵਿਚ ਰੁਝੀਆਂ ਹੋਈਆਂ ਹਨ। ਮੈਨੂੰ ਤਾਂ ਸਚੀਂ ਅਣਕਤ ਆ ਰਹੀ ਹੈ ਪਰ ਸਬ੍ਰਾ ਸ਼ਾਇਦ ਸ਼ਮੀਮ ਦੀ ਨਸੀਅਤ ਤੇ ਅਮਲ ਕਰ ਰਹੀ ਹੈ ਤੇ ਉਸ ਨੇ ਮਿਤਲ ਸਾਹਿਬ ਦੇ ਦੁਆਲੇ ਆਪਣਾ ਜਾਲ ਬੁਨਣਾ ਸ਼ੁਰੂ ਕਰ ਦਿਤਾ ਹੋਇਐ।

ਥਕ ਹੋ ਗਿਐ ਐਵੇਂ ਫਜ਼ੂਲ ਘੁੰਮਦਿਆਂ ਫਿਰਦਿਆਂ, ਚਲ ਡਾਇਰੀਏ, ਬਸ ਕਰ ਦੇਈਏ, ਅਜ ਏਨਾਂ ਹੀ।

———

.....ਪੂਰੇ ਦੋ ਹਫਤੇ ਹੋ ਗਏ ਕੰਮ ਤੇ ਲਗਿਆਂ, ਮਿਤਲ ਸਾਹਿਬ ਦਾ ਹਊਆ ਥੋੜਾ ਘਟ ਗਿਆ ਹੈ। ਸਬ੍ਰਾ ਸ਼ਮੀਮ ਦੀਆਂ ਹਦਾਇਤਾਂ ਮੁਤਾਬਿਕ ਚਲ ਰਹੀ ਹੈ ਤੇ ਹੁਸ਼ਿਆਰ ਬਾਣੀਏ ਦੇ ਮੂੰਹ ਨਥ ਪਾਉਣ ਵਿਚ ਕਾਮਯਾਬ ਹੁੰਦੀ ਜਾ ਰਹੀ ਹੈ। ਬਹੁਤਾ ਵਕਤ ਉਸਦਾ ਮਿਤਲ ਨਾਲ ਕਿਚਰ ਮਿਚਰ ਕਰਦਿਆ ਲੰਘਣ ਲਗਾ ਹੈ ਤੇ ਮਿਤਲ ਸਾਹਿਬ ਕਦੇ ਕੌਫੀ, ਕਦੇ ਫਰੂਟ ਵਗੈਰਾ ਲਿਆ ਪੇਸ਼ ਕਰਦੇ ਰਹਿੰਦੇ ਹਨ ਉਸਨੂੰ ਖੁਸ਼ ਕਰਨ ਲਈ। ਚਲੋ ਅੱਛਾ ਹੀ ਹੈ ਮੈਨੂੰ ਇਹ ਸਬ ਕੁਛ ਜ਼ਿਆਦਾ ਸੂਟ ਕਰਦਾ ਹੈ, ਹੁਣ ਉਸਨੂੰ ਮੈਨੂੰ ਪਰੇਸ਼ਾਨ ਕਰਨ ਦਾ ਵਕਤ ਹੀ ਨਹੀਂ ਮਿਲਦਾ।

ਸਬ੍ਰਾ ਘਰ ਪੁਹੰਚਦਿਆਂ ਹੀ ਸਾਰੇ ਦਿਨ ਦਾ ਕਿੱਸਾ, ਬੜਾ ਮਜ਼ੇ ਲੈਲੈ ਸ਼ਮੀਮ ਨੂੰ ਸੁਣਾਉਦੀ ਰਹਿੰਦੀ ਹੈ ਤੇ ਉਹਨਾਂ ਦਾ ਗੁਰੂ ਚੇਲੇ ਵਾਲਾ ਰਿਸ਼ਤਾ ਬਣਦਾ ਜਾ ਰਿਹਾ ਹੈ, ਸ਼ਮੀਮ ਨਿਤ ਨਵੀਂਆ ਸਕੀਮਾਂ ਦੇ ਤੋਰਦੀ ਹੈ ਮੇਰੀ ਪਿਆਰੀ ਸਬ੍ਰਾ ਨੂੰ।

ਰੋਟੀਨ ਚਲ ਪਿਆ ਹੈ, ਹਰ ਹਫਤਾ ਇਕੋ ਜਿਹਾ ਹੀ। ਮੰਡੇ ਟੂ ਫਰਾਈਡੇ, ਸੁਬਾ ਤੋਂ ਚਾਰ ਵਜੇ ਤਕ ਕੰਮ ਤੇ ਬਾਅਦ ਵਿਚ ਛੇ ਤੋ ਨੌਂ ਕਾਲਜ, ਬਸ ਚਲਦੇ ਦਿਨਾਂ ਦਾ ਹਰ ਰੋਜ਼ ਇਹੀ, ਦਸ ਵਜੇ ਥਕ ਕੇ ਘਰ ਲੌਂਟਣਾ। ਸਨਿਚਰ ਸਾਰਾ ਦਿਨ ਡਟਕੇ ਪੜਨਾ ਤੇ ਸੰਡੇ ਸਪੈਸ਼ਲ ਦਿਨ, ਇਕ ਹਿੰਦੀ ਤੇ ਇਕ ਇੰਗਲਿਸ਼ ਫਿਲਮ, ਚਾਟ ਤੇ ਗੋਲਗੱਪੇ। ਰੈਟ

ਰੇਸ ਵਿਚ ਦਾਖਲਾ ਹੋ ਗਿਆ ਹੈ।

———

ਅਜ ਮੰਗਲ ਵਾਰ ਦੇ ਦਿਨ ਦੀ ਸ਼ੁਰੂਆਤ ਬਾਕੀ ਦੇ ਦਿਨਾਂ ਵਾਂਗ ਹੀ ਹੋਈ। ਮਿਤਲ ਸਾਹਿਬ ਬਾਹਰ ਗਏ ਹੋਏ ਨੇ, ਫੈਕਟਰੀ ਵਿਚ ਤਾਂ ਅਗੇ ਵੀ ਨਹੀਂ ਟਿਕਦੇ। ਵਰਕਰਾਂ ਨੂੰ ਤਾਕੀਦ ਕਰ ਗਏ ਹਨ, ਐਹ ਹਥ ਵਾਲਾ ਆਰਡਰ ਫਰਾਈਡੇ ਜਾਣਾ ਹੈ, 'ਪਹਿਲੇ ਹੀ ਬਹੁਤ ਲੇਟ ਹੋ ਗਯਾ' ਇਹ ਉਹਨਾਂ ਦਾ ਤਰਾ ਕਲਾਮ ਹੈ ਹਰ ਆਰਡਰ ਵਾਰੀਂ ਤੇ ਅਕਸਰ ਹਰ ਰੋਜ਼ ਦੁਹਰਾਇਆ ਜਾਂਦਾ ਹੈ। ਆਰ ਲਾਏ ਪਸ਼ੂ ਵਾਂਗ ਅਸੀਂ ਹੋਰ ਨਠਣਾ ਸ਼ੁਰੂ ਕਰ ਦੇਂਦੇ ਹਾਂ। ਵਰਕਰ ਦੀ ਐਕਸਪਲੋਏਟੇਸ਼ਨ ਹਰ ਪੱਧਰ ਤੇ ਚਲਦੀ ਹੀ ਰਹਿੰਦੀ ਹੈ।

.....ਗਿਆਰਾਂ ਕੁ ਵਜੇ ਦੇ ਕਰੀਬ ਇਕ ਅਲੂਆਂ ਜਿਹਾ, ਕਹਿਰਾ ਸਰੀਰ, ਸੋਹਲ ਜਿਹਾ, ਗੋਰੇ ਰੰਗ ਦਾ, ਫਬਵੇਂ ਚਿਹਰੇ ਵਾਲਾ, ਮੇਰੀ ਕੁ ਉਮਰ ਦਾ ਬਾਬੂ, ਹੱਥਾਂ ਵਿਚ ਅਕਾਉਂਟੈਂਸੀ ਦੀਆਂ ਕਿਤਾਬਾਂ ਲਈ ਅੰਦਰ ਦਾਖਲ ਹੁੰਦਾ ਹੈ। ਸਾਰੇ ਵਰਕਰ 'ਬਾਊ ਜੀ ਨਮਸਤੇ' ਕਹਿੰਦੇ ਹਨ ਤੇ ਮੈਂ ਵੀ ਬਿਨਾਂ ਜਾਣੇ ਇਸ ਨਮਸਤੇ ਵਿਚ ਸ਼ਾਮਲ ਹੋ ਜਾਂਦੀ ਹਾਂ। ਉਹ ਸਭ ਦੀ ਨਮਸਤੇ ਦਾ ਜਵਾਬ ਦੇਣ ਬਾਦ ਸਿਧਾ ਜਾ ਦਫਤਰ ਬੈਠਦਾ ਹੈ ਤੇ ਆਪਣਾ ਹਿਸਾਬ ਕਿਤਾਬ ਦਾ ਕੰਮ ਸ਼ੁਰੂ ਕਰ ਦਿੰਦਾ ਹੈ। ਸਬ੍ਰਾ ਸਵਾਲੀਆ ਨਜ਼ਰ ਨਾਲ ਮੇਰੀ ਤਰਫ ਦੇਖਦੀ ਹੈ ਤੇ ਮੈਂ ਉਸਦੀ ਤਰਫ। ਉਹ ਮੇਰੀ ਤਰਫ ਇਸ਼ਾਰਾ ਕਰਦੀ ਹੈ ਤੇ ਮੈਂ ਜ਼ਰਾ ਝਿਜਕਦੀ, ਚਾਹ ਪਾਣੀ ਪੁਛਣ ਦੇ ਬਹਾਨੇ, ਦਫਤਰ ਦਾ ਬੂਹਾ ਜਾ ਖੜਕਾਉਦੀ ਹਾਂ ਤੇ ਮੁਸਕਰਾ ਕੇ ਕਹਿੰਦੀ ਹਾਂ, 'ਜੀ, ਮੈਂ ਨਿਰਮਲ'।

'ਪ੍ਰਕਾਸ਼ .....ਪ੍ਰਕਾਸ਼ ਸੋਹਲ.....ਪ੍ਰਕਾਸ਼ ਸੋਹਲ ਪੰਜਾਬ ਤੋਂ' ਕਹਿੰਦਿਆਂ ਮੇਰੀ ਤਰਫ ਨਜ਼ਰ ਉਠਾ ਕੇ ਦੇਖਿਆ ਹੈ।

..... ਤੇ ਮੈਂ ਉਸਦੇ ਬਗੈਰ ਪੁਛਿਆਂ ਹੀ ਬੋਲ ਉਠੀ, ਮੈਂ ਵੀ ਪੰਜਾਬ ਤੋਂ। ਜਿਵੇਂ ਮੈਨੂੰ ਚਾਅ ਚੜ੍ਹ ਗਿਆ ਹੋਵੇ, ਜਿਵੇਂ ਮੈਂ ਜਲਦੀ ਜਲਦੀ ਦਸ ਦੇਣਾ ਚਾਹੁੰਦੀ ਹੋਵਾਂ। ਨਜ਼ਰਾਂ ਨੇ ਜੋ ਗੱਲਾਂ ਕੀਤੀਆਂ ਸੋ ਕੀਤੀਆਂ, ਪਰ ਮੇਰੀ ਜ਼ੁਬਾਨ ਤੋਂ ਹੋਰ ਕੋਈ ਲਫਜ਼ ਨਹੀਂ ਸੀ ਨਿਕਲਿਆ ਤੇ ਮੈਂ, ਬਗੈਰ ਕੁਝ ਹੋਰ ਕਿਹਾਂ, ਵਾਪਸ ਪਰਤ ਆਈ। 'ਚਾਰੇ ਨੈਣ ਗੱਡਾਵੱਡ ਹੋਏ ਵਿਚ ਵਿਚੋਲਾ ਕੇਹਾ'.....ਸਾਰਾ ਦਿਨ ਪਤਾ ਨਹੀਂ ਕਿੰਨੀਆਂ ਹੋਰ ਬੇਮਾਅਨਾਂ ਗਲਾਂ ਕੀਤੀਆਂ ਹੋਣਗੀਆਂ ਸਬ੍ਰਾ ਨਾਲ, ਮੈਨੂੰ ਯਾਦ ਨਹੀਂ। ਸਬ੍ਰਾ ਨੇ ਸਵਾਲ ਵੀ ਕੀਤੇ ਹੋਣਗੇ, 'ਕੀ ਹੋਇਆ' ਵੀ ਜ਼ਰੂਰ ਪੁਛਿਆ ਹੋਏਗਾ ਪਰ ਅਜ ਮੈਂ, ਐਸ ਦੁਨੀਆ ਵਿਚ ਕਿਥੇ ਆਂ, ਅਸਮਾਨੀ ਉਡਣ ਲਗੀ ਹਾਂ ਮੈਂ। ਮਹਿਕਾਂ ਹੀ ਮਹਿਕਾਂ ਚਾਰ ਚੁਫੇਰੇ, ਸੁਹਪਣ ਹੀ ਸੁਹੱਪਣ ਹਰਪਾਸੇ। ਇਹ ਦੁਨੀਆਂ ਕਿੰਨੀ ਪਿਆਰੀ ਬਣਾਈ ਏ ਰੱਬ ਨੇ। ਕੋਈ ਮੈਨੂੰ ਨਸ਼ਿਆਈ ਕਰ ਗਿਆ ਹੈ। ਇਕ ਤਕਣੀ ਤੇ ਬੱਸ.....ਉਸਦਾ ਨਾਮ ਜ਼ਿਹਨ ਵਿਚ ਦੁਹਰਾ ਦੁਹਰਾ ਕਮਲੀ ਹੋਈਜਾ ਰਹੀ ਹਾਂ। ਅੱਖਾਂ ਬੰਦ ਕਰਦੀ ਹਾਂ ਕਿ ਇਕ ਸਰੂਰ ਜਿਹਾ ਮੈਨੂੰ ਆਣ ਘੇਰਦਾ ਹੈ। ਵਾਰਸ ਸ਼ਾਹ ਦੀ ਹੀਰ ਗੁੱਸੇ ਅਤੇ ਰੋਹ ਭਰੀ, 'ਕੂਕੇ, ਮਾਰ ਹੀਮਾਰ ਕੇ ਮਾਰ ਛਮਕਾਂ, ਪਰੀ, ਆਦਮੀ ਤੇ ਕਹਿਰਵਾਨ ਹੋਈ' ਜਦੋਂ ਉਹ ਰਾਂਝੇ ਨੂੰ ਆਪਣੀ



ਸੇਜ ਤੇ ਸੁਤਿਆਂ ਹੋਇਆ ਦੇਖਦੀ ਹੈ ਤੇ 'ਰਾਂਝੇ ਹੱਸ ਕੇ ਆਖਿਆ ਵਾਹ ਸਜਣ'ਤੇ ਇਹ ਇਕ ਨਜ਼ਰ ਦੀ ਕਰਾਮਾਤ ਹੀ ਸੀ ਜੋ ਮੈਨੂੰ ਅਜ ਸਮਝ ਪਈ ਹੈ , ਅਜ ਇਸ ਹੀਰ ਦਾ ਵੀ ਉਹੀ ਹਾਲ ਹੈ। ਕੰਨਾਂ ਵਿਚ ਇਕ ਮਰਦਾਨਾਂ ਆਵਾਜ਼ ਘਰ ਕਰ ਗਈ ਹੈ।

ਕਿੰਨਾ ਸ਼ਰਮਾਕਲ ਹੈ ਇਹ ਬੰਦਾ.....ਪ੍ਰਕਾਸ਼ ਸੋਹਲ ਪੰਜਾਬ ਤੋਂ। ਉਹਨੂੰ ਆਪਣੇ ਪੰਜਾਬੀ ਹੋਣ ਤੇ ਮਾਣ ਹੋਵੇਗਾ, ਬਈ ਹੋਵੇ ਵੀ ਕਿਉਂ ਨਾ, ਪੰਜਾਬੀਆਂ ਵਰਗੀ ਖਾਸੀਅਤ ਦੁਨੀਆਂ ਵਿਚ ਹੋਰ ਕਿਥੇ, ਖੁੱਲੇ ਦਿਲ, ਖੁੱਲੇ ਦਿਮਾਗ ਤੇ ਖੁੱਲੇ ਜਿਗਰੇ।

ਘਰ ਪਰਤੀ, ਸ਼ਮੀਮ ਨੂੰ ਜਫੀਆਂ ਪਾ ਪਾ ਰੌਲਾ ਪਾਉਣ ਨੂੰ ਮਨ ਕਰਦੈ। ਅੜੀਏ ਨੀ, ਮੈਨੂੰ ਪਿਆਰ ਹੋ ਗਿਐ। ਤੇਰੇ ਯੂਸਫ ਵਰਗਾ, ਮੈਂ ਵੀ ਲ਼ਭ ਲ਼ਿਆ, ਕੋਈ। ਮੇਰਾ ਤਾਂ ਅੰਗ ਅੰਗ ਨਸ਼ਿਆ ਗਿਐ ਅਜ, ਉਸਦਾ ਨਾਮ ਲੈਂਦਿਆਂ ਝਰਨਾਟਾਂ ਫਿਰਨ ਲਗਦੀਆਂ ਨੇ ਮੇਰੇ ਵਜੂਦ ਵਿਚ। 'ਮਰ ਗਈ ਵੇ, ਮੈਂ ਮਰ ਗਈ ਲੋਕੋ , ਹੀਰ ਸਲੇਟੀ ਮਰ ਗਈ ਲੋਕੋ' ਮੇਰੇ ਬੁਲਾਂ ਤੇ ਤਰਨੱਮ ਆਪ ਮੁਹਾਰੇ ਛਿੜ ਪੈਂਦੀ ਹੈ।

ਸ਼ਮੀਮ ਮੈਨੂੰ ਝੰਜੋੜਦੀ ਹੈ, 'ਕੁਛ ਦਸੇਂਗੀ ਵੀ, ਕੀ ਹੋਇਐ? ਬੜੇ ਜ਼ਾਬਤੇ ਤੇ ਨਸੀਅਤਾਂ ਦੇਣ ਵਾਲੀ ਮੇਰੀ ਜਾਨ ਨੂੰ ਕਿਸ ਨੇ ਲੁਟ ਲਿਆ ਹੈ?'

ਸ਼ਮੀਮ ਦੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਘੁੱਟ ਲੈ,ਮੈਂ ਬੜੇ ਹੀ ਸੰਕੋਚ ਨਾਲ ਕਹਿਨੀ ਆਂ, 'ਉਸਦਾ ਨਾਮ ਪ੍ਰਕਾਸ਼ ਸੋਹਲ ਹੈ ਤੇ ਉਹ ਪੰਜਾਬ ਤੋਂ ਹੈ'।

'ਇਸਤੋਂ ਅਗੇ?'

'ਬਸ ਹੋਰ ਕੀ ਐਨਾਂ ਹੀ'।

'ਤੇ ਸਿਰਫ ਨਾਮ ਜਾਣ ਲੈਣ ਨਾਲ ਐਹ ਹਾਲ ਐ, ਤੇਰੀ ਜਗਾ ਮੈਂ ਹੁੰਦੀ ਤਾਂ ਦੋ ਚਾਰ ਜਫੀਆਂ ਤੇ ਇਕ ਅੱਧਾ ਚੁੰਮਣ ਲੈ ਕੇ ਮੁੜਦੀ'।

'ਨਹੀਂ ਅੜੀਏ, ਤੂੰ ਨਹੀਂ ਸਮਝ ਸਕਦੀ, ਇਹ ਤੇਰੇ ਵਸ ਦਾ ਰੋਗ ਨਹੀਂ, ਇਹ ਤਾਂ ਦਿਲਾਂ ਦੇ ਸੌਦੇ ਨੇ..... ਇਸ ਇਸ਼ਕ ਦੀ ਹਟ ਤੇ ਵਿਕਦਿਆਂ ਦੇਰ ਨਹੀਂ ਲਗਦੀ ਤੇ ਜਦੋਂ ਸੌਦਾ ਹੋ ਜਾਂਦਾ ਹੈ ਤਾਂ ਕੋਲ ਕੁਛ ਵੀ ਆਪਣਾ ਬਾਕੀ ਨਹੀਂ ਰਹਿ ਜਾਂਦਾ'।

'ਤੇ ਕਿਵੇਂ ਅਸਾਨੀ ਨਾਲ ਕਹਿ ਗਈ ਮੇਰੀ ਨਿਰਮਲ। ਤੇਰੀ ਸ਼ਮੀਮ ਤਾਂ ਬਹੁਤ ਪਹਿਲ਼ਾਂ ਇਹਨਾਂ ਰਸਤਿਆਂ ਤੋਂ ਗੁਜ਼ਰ ਚੁੱਕੀ ਹੈ। ਜਾਨ ਤਲੀ ਤੇ ਧਰਕੇ ਚਲਣ ਦਾ ਫੈਸਲਾ ਤਾਂ ਬਹੁਤ ਪਹਿਲ਼ਾਂ ਕਰ ਚੁਕੀ। ਪਰ ਇਕ ਮੇਰੀ ਨਸੀਅਤ ਮਨ ਲਵੀਂ, ਬਹੁਤ ਸਮਝ ਕੇ ਚਲਣਾ ਪੈਂਦਾ ਹੈ, ਦੁਨੀਆਂ ਤੋ ਵੀ ਤੇ ਆਪਣੇ ਆਪ ਤੋਂ ਵੀ'।

ਪਰ ਤੂੰ ਤਾਂ ਡਰਦੀ ਨਹੀਂ , ਕੁਛ ਲਕੋਂਦੀ ਹੀ ਨਹੀਂ ਸਗੋਂ ਹੁਭ ਹੁਭ ਕੇ ਦਸਦੀ ਏਂ ਤੇ ਮੈਨੂੰ ਇਹ ਨਸੀਅਤ?'

ਨਿਰਮਲ, ਮੈਂ ਜੋ ਕਰਦੀ ਆਂ, ਉਹ ਸਹੀ ਨਹੀਂ, ਪਰ ਉਹ ਮੇਰੀ ਕਮਜ਼ੋਰੀ ਹੈ। ਬਹੁਤ ਖਤਰਨਾਕ ਖੇਲ, ਖੇਲ ਜਾਂਦੀ ਆਂ ਕਦੇ ਕਦੇ। ਪਰ ਮੈਂ ਤੇਰੇ ਲਈ ਡਰਦੀ ਆਂ, ਤੂੰ ਬਹੁਤ ਹੀ ਵਧੀਆ ਇਨਸਾਨ ਹੈਂ। ਮੈਂ ਤੇਰੇ ਤੇ ਜ਼ਰਾ ਜਿੰਨੀ ਵੀ ਆਂਚ ਆਉਂਦਿਆਂ ਨਹੀਂ ਦੇਖ ਸਕਦੀ'। '.....ਅੰਮਾਂ ਨੂੰ ਪਤਾ ਨਹੀਂ ਲਗਣਾ ਚਾਹੀਦਾ, ਉਹ ਕਮੀਨੀ ਔਰਤਕਿਸੇ

ਨਾਲ ਘਟ ਨਹੀਂ ਕਰੇਗੀ, ਉਸਨੂੰ ਪਰ ਕਟਣ ਦਾ ਵੱਲ ਆਉਂਦਾ ਹੈ ਤੇ ਬਹੁਤ ਸਾਰੇ ਹਲਕੇ ਕੁੱਤੇ ਵੀ ਉਸ ਪਾਲ ਰਖੇ ਨੇ' ..... ਪਰ ਡਰਦਾ ਕੌਣ ਐ। ਘਾਟੇ ਲਾਭ ਦਾ ਫੈਸਲਾ ਕਰ ਚੁਕੀ ਆਂ ਕਦੇ ਦੀ। ਯੂਸਫ ਨਾਲ ਗੁਜਾਰਿਆ ਹਰ ਪਲ ਆਪਣੇ ਆਪ ਵਿਚ ਬਹੁਤ ਵਡਮੁਲਾ ਐ, ਮੇਰੇ ਵਰਗੀਆਂ ਹਜ਼ਾਰਾਂ ਜ਼ਿੰਦਗੀਆਂ ਕੁਰਬਾਨ'। ਤੇ ਫਿਰ ਓਸੇ ਹੀ ਪਲ, ਅਸਲੀ, ਰੌਲਾ ਪਾਉਣ ਵਾਲੀ ਸ਼ਮੀਮ,ਮੁੜ ਆਉਂਦੀ ਹੈ।

'ਤੂੰ ਇਹਨਾਂ ਰਸਤਿਆ ਤੋਂ ਗੁਜ਼ਰ ਚੁਕੀ ਏਂ ਤਾਹੀਉਂ ਤਾਂ ਤੂੰ ਸਮਝ ਗਈ ਹੋਵੇਂਗੀ, ਲਬ ਨਹੀਂ ਹਿਲੇ, ਕੋਈ ਆਵਾਜ਼ ਨਹੀਂ ਆਈ ਪਰ ਫਿਰ ਵੀ ਨਜ਼ਰ ਨੇ ਸਾਂਝ ਪੈਦਾ ਕਰ ਹੀ ਲਈ, ਉਮਰਾਂ ਜਿਡੇ ਲੰਮੇ ਵਾਇਦੇ, ਕਰ ਹੀ ਲਏ'।

ਸ਼ਮੀਮ ਨਾਲ ਗੱਲਾਂ ਕਰਦਿਆਂ ਕਰਦਿਆਂ ਮੈਂ ਜ਼ਿੰਦਗੀ ਦੀ ਡੂੰਘੀ ਫਿਲਾਸਫੀ ਵਿਚ ਖੁਭ ਜਾਂਦੀ ਹਾਂ ਤੇ ਬੋਲ ਉਠਦੀ ਹਾਂ, 'ਦੁਨੀਆਂ ਦੀ ਹਰ ਔਰਤ ਮੁਹਬਤ ਲੋਚਦੀ ਹੈ ਤੇ ਇਹ ਉਸਦਾ ਬੁਨਿਆਦੀ ਹੱਕ ਹੈ। ਉਸਦੀ ਜ਼ਿੰਦਗੀ ਦਾ ਸਾਜ਼ ਭਾਵੇਂ ਕਿੰਨੀ ਦੇਰ ਖਾਮੋਸ਼ ਪਿਆ ਰਹੇ ਪਰ ਕਦੇ ਉਹ ਲਮਹਾ ਜ਼ਰੂਰ ਆਉਂਦਾ ਹੈ ਜਦੋ ਉਨਾਂ ਤਾਰਾਂ ਨੂੰ ਕੋਈ ਛੋਹ ਜਾਂਦਾ ਹੈ ਤੇ ਫਿਰ ਉਸਦੇ ਸਾਰੇ ਵਜੂਦ ਵਿਚ ਇਕ ਝਰਨਾਹਟ ਫੈਲ ਜਾਂਦੀ ਹੈ, ਫਿਰ ਉਸ ਵਿਚੋਂ ਆਵਾਜ਼ ਨਿਕਲਦੀ ਹੈ ਜੋ ਜ਼ਿੰਦਗੀ ਦਾ ਸੰਗੀਤ ਬਣ ਜਾਂਦਾ ਹੈ। ਮੇਰੀਆਂ ਤਾਰਾਂ ਨੂੰ ਕੋਈ ਛੋਹ ਗਿਆ ਹੈ, ਅੜੀਉ ..... ਤੇ ਹੁਣ ..... ਮੇਰੇ ਹੱਕ ਵਿਚ ਦੁਆਵਾਂ ਮੰਗੋ ਸਖੀਉ, ਪਤਾ ਨਹੀਂ ਕਿਹੜੇ ਵੇਲੇ ਕਿਹੜੀ ਦੁਆ ਕਬੂਲ ਹੋ ਜਾਵੇ'।

ਡਾਇਰੀ ਲਿਖਦਿਆਂ ਮੈਂ ਹਰ ਪਲ ਨੂੰ ਫਿਰ ਤੋਂ ਮਜ਼ੇ ਲੈ ਲੈ ਕੇ ਮਾਣਿਆਂ ਹੈ। ਅਜ ਦੀ ਰਾਤ ਤਾਂ ਰਬ ਵੀ ਸੋਹਣਿਆਂ ਲਗਣ ਲਗਾ ਹੈ। ਕਲ ਮੈਂ ਤੇਰਾ ਸ਼ੁਕਰੀਆ ਅਦਾ ਕਰਨ ਆ ਰਹੀ ਹਾਂ, ਮੇਰੇ ਪਿਆਰਿਆ ਜਿਹਾ ਰੱਬਾ।

———

ਸੁਬਾਹ ਸਵੇਰੇ ਪੰਜ ਵਜੇ ਨਹਾ ਧੋ ਕੇ ਗੁਰੁਦਵਾਰਾ ਸੀਸ ਗੰਜ ਸਾਹਿਬ ਮਥਾ ਟੇਕਣ ਜਾ ਰਹੀ ਹਾਂ ਤੇ ਰਬ ਦਾ ਸ਼ੁਕਰ ਕਰਨ ਵੀ, ਜਿਸ, ਮੇਰਾ ਉਹਨਾਂ ਨਾਲ ਮਿਲਾਪ ਕਰਵਾਇਆ। ਦਾਤਿਆ! ਰਹਿਮਤ ਦਾ ਹੱਥ ਰਖੀਂ ਮੇਰੇ ਸਿਰ ਤੇ,ਮੇਰੀ ਮੰਗ, ਜਾਣੀ ਜਾਣਾਂ, ਤੈਥੋਂ ਭੁਲੀ ਨਹੀਂ। ਬਸ ਮੇਰੀ ਝੋਲੀ ਭਰ ਦੇ, ਮੈਂ ਕਿਸੇ ਦੀ ਹੋ ਜਾਣ ਦਾ ਆਪਣੇ ਆਪ ਨਾਲ ਵਾਅਦਾ ਕਰ ਚੁਕੀ ਹਾਂ।

.....ਮਿਤਲ ਸਾਹਿਬ ਬਸ ਹੁਣ ਮਿਤਲ ਹੀ ਰਹਿ ਗਏ ਹਨ। ਸਬ੍ਰਾ ਨਾਲ ਸਾਰਾ ਦਿਨ ਫਜ਼ੂਲੀਅਤ ਚਲਦੀ ਰਹਿੰਦੀ ਹੈ। ਮਾਲਕ ਜਦੋਂ ਵਰਕਰਾਂ ਨਾਲ ਐਨਾਂ ਘੁਲਮਿਲ ਜਾਵੇ ਤਾਂ ਉਹ ਅਕਸਰ ਆਪਣੀ ਇਜ਼ਤ ਗਵਾ ਬਹਿੰਦਾ ਹੈ। ਮੇਰੀ ਤਰਫ ਉਸਦਾ ਗੁਸਤਾਖ ਨਜ਼ਰਾਂ ਨਾਲ ਦੇਖਣਾ, ਮੈਨੂੰ ਬਿਲਕੁਲ ਚੰਗਾ ਨਹੀਂ ਲਗਦਾ, ਪਰ ਕੀ ਕੀਤਾ ਜਾ ਸਕਦਾ ਹੈ। ਹਰ ਵਕਤ ਲਾਲਾਂਚੁਆਉਦੇ ਰਹਿਣਾ ਸਿਆਣੇ ਬੰਦਿਆਂ ਨੂੰ ਸ਼ੋਭਾ ਨਹੀਂ ਦਿੰਦਾ।

ਮਨ ਉਹਨਾਂ ਨੂੰ ਮਿਲਣ ਲਈ ਉਤਾਵਲਾ ਹੋਰਿਹਾ ਹੈ, 'ਇੰਤਜ਼ਾਰ ਦਾ ਫਲ ਮਿਠਾ



ਹੁੰਦਾ ਹੈ' ਆਪਣੇ ਆਪ ਨੂੰ ਸਮਝਾਉਂਦੀ ਰਹਿੰਦੀ ਆਂ।.....ਪਰ ਦਿਲ ਦਾ ਕੋਈ ਕੀ ਕਰੇ ਇਹ ਤਾਂ ਸਦਾ ਉਹ ਹੀ ਮੰਗਦਾ ਹੈ ਜੋ ਸੰਭਵ ਨਾਂ ਹੋਵੇ।..... ਸੁਤਿਆਂ ਸੁਪਨੇ ਤਾਂ ਠੀਕ ਹਨ ਪਰ ਮੈਂ ਤਾਂ ਜਾਗਦਿਆਂ ਵੀ ਖਵਾਬ ਦੇਖਣ ਲਗੀ ਆਂ। ਕਹਾਣੀਆਂ ਘੜਦੀ ਰਹਿੰਦੀ ਆਂ, 'ਐਹ ਕਹਾਂਗੀ, ਇੰਜ ਕਰਾਂਗੀ'। ਇਕ ਹਲਕੀ ਜਿਹੀ ਮੁਲਾਕਾਤ ਨੇ ਐਹ ਹਾਲ ਕੀਤਾ ਹੈ, ਅਗੇ ਜਾ ਕੇ ਕੀ ਹੋਣ ਵਾਲਾ ਹੈ, ਖੁਦਾ ਜਾਣੇ।

ਬਾਬੂ ਜੀ, ਬਾਬੂ ਪ੍ਰਕਾਸ਼ ਸੋਹਲ, ਮੈਨੂੰ ਨਹੀਂ ਜਚਦਾ, ਮੇਰੇ ਲਈ ਉਹ ਸਰਦਾਰ ਪ੍ਰਕਾਸ਼ ਹਨ..... ਹਾਂ, ਮੈਂ ਤਾਂ ਇਸ ਨਾਮ ਨਾਲ ਹੀ ਬੁਲਾਵਾਂਗੀ।

ਸੌਂ ਜਾ ਹੁਣ, ਕਿੰਨੀ ਕੁ ਵਾਰ ਹੁਣ ਉਸ ਨਾਮ ਨੂੰ ਦੁਹਰਾਏਂਗੀ।

———

ਹਫਤਾ ਮੁਕਣ ਚ' ਹੀ ਨਹੀਂ ਆਉਂਦਾ, ਉਗਲਾਂ ਤੇ ਗਿਣ ਗਿਣ ਦਿਨ ਕਟ ਰਹੀ ਹਾਂ।

ਬੜੀ ਹੀ ਇੰਤਜ਼ਾਰ ਬਾਦ ਆਖਰ ਮੰਗਲਵਾਰ ਆਹੀ ਗਿਆ, ਅਜ ਸਰਦਾਰ ਪ੍ਰਕਾਸ਼ ਨੂੰ ਮਿਲਣਾ ਹੈ। ਪੀਲ਼ੇ ਰੰਗ ਦਾ ਬਹੁਤ ਸੋਹਣਾ ਸੂਟ ਪਾਇਆ ਹੈ ਅਜ ਮੈਂ, ਸ਼ਮੀਮ ਕਹਿੰਦੀ ਹੈ ਮੇਰੇ ਤੇ ਬਹੁਤ ਸਜਦਾ ਹੈ ਇਹ। ਪਰ ਗਲ ਤਾਂ ਬਣੇ ਜੇ ਉਹਨਾਂ ਨੂੰ ਵੀ ਸੋਹਣਾ ਲਗੇ। ਉਹਨਾਂਦੇ ਸਾਰੇ ਦੇ ਸਾਰੇ ਰੋਟੀਨ ਨੂੰ ਮੈਂ ਜਾਣ ਲਿਆ ਹੈ। ਗਿਆਰਾਂ ਕੁ ਦੇ ਕਰੀਬ ਮਿਤਲ ਦੇ ਆਉਂਦੇ ਹਨ, ਦੋ ਕੁ ਘੰਟੇ ਦਫਤਰ ਬਹਿ ਹਿਸਾਬ ਕਿਤਾਬ ਕਰ, ਪੂਰੇ ਇਕ ਵਜੇ ਗੁਆਂਢ ਵਾਲੇ ਢਾਬੇ ਤੇ ਲੰਚ। ਫਿਰ ਉਸ ਤੋਂ ਬਾਦ ਸਾਹਮਣੇ ਵਾਲੀ ਫੌਂਡਰੀ ਤੇ, ਉਸਤੋਂ ਬਾਦ ਜਾਨਣ ਦੀ ਮੇਰੀ ਅਜੇ ਜ਼ਰੂਰਤ ਨਹੀਂ ਹੈ।

ਐਹ ਕੋਨੇ ਤੇ ਲਗਦਾ ਢਾਬਾ, ਨਾਮ ਨੂੰ ਭਾਵੇਂ ਢਾਬਾ ਪਰ ਅੰਦਰੋਂ ਕਿਸੇ ਅੱਛੇ ਖਾਸੇ ਰੈਸਟੋਰੈਂਟ ਤੋਂ ਘਟ ਨਹੀਂ ਹੈ। ਚੰਗੇ ਸਰਦੇ ਫੈਕਟਰੀਆਂ ਦੇ ਮਾਲਕ ਵੀ ਅਕਸਰ ਇਸ ਏਅਰ ਕੰਡੀਸ਼ਨ ਢਾਬੇ ਤੇ ਆਪਣਾ ਲੰਚ ਕਰਦੇ ਹਨ। ਸਰਦਾਰ ਪ੍ਰਕਾਸ਼ ਇਕ ਕੋਨੇ ਵਿਚ ਬੈਠੇ ਕਿਸੇ ਮੈਗਜ਼ੀਨ ਦੇ ਵਰਕਿਆਂ ਵਿਚ ਉਲਝੇ ਲਗਦੇ ਹਨ, ਮੂਹਰੇ ਟੇਬਲ ਤੇ ਪਈ ਚਾਹ ਦੀ ਪਿਆਲੀ ਠੰਡੀ ਹੋ ਰਹੀ ਹੈ। ਭਲਾ ਕੀ ਫਾਇਦਾ ਠੰਡੀ ਚਾਹ ਪੀਣ ਦਾ। ਸਬ੍ਰਾ ਤੇ ਮੈਂ ਜਾਣ ਬੁਝ ਕੇ ਸਾਹਮਣਿਉਂ ਲੰਘਣ ਦਾ ਡਰਾਮਾ ਜਿਹਾ ਕਰਦੀਆਂ ਹਾਂ ਤੇ ਨਜ਼ਦੀਕ ਜਾ ਮੈਂ ਧਿਆਨ ਆਪਣੇ ਵਲ ਖਿਚਣ ਲਈ 'ਹੈਲੋ' ਕਰਦੀ ਹਾਂ।

'ਓਹ.. ਨਿਰਮਲ ਜੀ .....ਸਬ੍ਰਾ ਜੀ, ਆਉ ਬੈਠੋ'ਇਕ ਪਿਆਰੀ ਜਿਹੀ ਮੁਸਕਾਨ ਸੱਦਾ ਦਿੰਦਿਆਂ ਕਹਿੰਦੀ ਹੈ। 'ਕੀ ਲਉਗੇ ਤੁਸੀਂ?'

'ਸ਼ੁਕਰੀਆ, ਸਬ੍ਰਾ ਲੇ ਆਏਗੀ' ਮੈਂ ਸਬ੍ਰਾ ਨੂੰ ਇਸ਼ਾਰੇ ਨਾਲ ਉਥੋਂ ਤੋਰਨ ਵਿਚ ਕਾਮਯਾਬ ਹੋ ਗਈ।

'ਮੁਆਫ ਕਰੀਉ ਮੈਂ ਬਿਨਾਂ ਪੁਛਿਆਂ ਹੀ ਤੁਹਾਡੇ ਨਾਲ ਪੰਜਾਬੀ ਬੋਲਣ ਲਗ ਪਿਆਂ'।

'ਕੋਈ ਗੱਲ ਨਹੀਂ, ਮੈਨੂੰ ਖੁਦ ਨੂੰ ਪੰਜਾਬੀ ਬੋਲਣਾ ਬਹੁਤ ਅੱਛਾ ਲਗਦਾ ਹੈ, ਮੈਂ

ਲੁਧਿਆਣੇ ਤੋਂ ਈ ਆਂ, ਪਿਉਰ ਪੰਜਾਬੀ। ਤੇ ਇਹ ਅੰਦਾਜ਼ਾ ਤਾਂ ਮੈ ਲਗਾ ਹੀ ਲਿਆ ਹੈ ਕਿ ਤੁਸੀਂ ਵੀ ਲੁਧਿਆਣੇ ਜਾਂ ਜਲੰਧਰ ਵਲਦੇ ਹੀ ਹੋ, ਹੋਰ ਐਨੀ ਖੁਲੀ ਪੰਜਾਬੀ ਕੌਣ ਬੋਲ ਸਕਦੈ, ਤੇ ਹਾਂ ਇਹ 'ਜੀ' ਤੇ 'ਤੁਸੀਂ' ਦਾ ਤਕੱਲੁਫ ਛਡੋ. ਆਪਾਂ ਕੌਲ਼ੀਗ ਵੀ ਆਂ ਤੇ ਦੋਸਤ ਵੀ। ਮੈਂ ਨਿਰਮਲ ਤੇ ਉਹ ਸਬ੍ਹਾ ਤੇ ਤੁਸੀਂ ਸਰਦਾਰ ਪ੍ਰਕਾਸ਼। ਮੈਂ ਤੁਹਾਨੂੰ 'ਸਰਦਾਰ ਪ੍ਰਕਾਸ਼' ਕਹਿ ਕੇ ਹੀ ਬੁਲਾਵਾਂਗੀ, ਮੈਨੂੰ ਬਾਬੂ ਜੀ ਓਪਰਾ ਜਿਹਾ ਲਗਦੈ ..... ਤੁਸੀਂ ਬਾਬੂ ਹੋ ਹੀ ਨਹੀਂ'। ਐਨਾ ਕੁਛ ਇਕੋ ਸਾਹੇ ਕਹਿਣ ਦੀ ਹਿੰਮਤ ਮੈਂ ਪਤਾ ਨਹੀਂ ਕਿਥੋਂ ਲੈ ਆਈ।

'ਉਹ ਫਿਰ ਬੁਲੀਆਂ ਤੇ ਮੁਸਕਾਨ ਲੈ ਕਹਿੰਦੇ ਹਨ, ਕੰਮ ਤਾਂ ਮੇਰਾ ਬਾਬੂਆਂ ਵਾਲਾ ਹੀ ਹੈ, ਡਾਕਟਰ ਨੂੰ ਡਾਕਟਰ ਹੀ ਕਹੋਗੇ। ਫਿਰ ਵੀ ਜੋ ਤੁਹਾਨੂੰ ਅੱਛਾ ਲਗੇ'।

'ਫਿਰ ਤੁਹਾਨੂੰ?'

'ਅਦਬ ਕਰਨਾ ਮਾੜਾ ਨਹੀਂ ਹੁੰਦਾ .....ਆਹਿਸਤਾ ਆਹਿਸਤਾ ਆਦਤ ਪੈ ਜਾਏਗੀ..... ਤੇ ਖਾਸ ਕਰ ਜਦੋਂ ਅਪਣਤ ਦੀ ਉਹ ਮੰਜ਼ਿਲ ਪਹੁੰਚ ਜਾਵੇ ਤਾਂ ਫਿਰ ਮੈਂ ਤੇ ਤੂੰ ਦਾ ਫਰਕ ਵੀ ਨਹੀਂ ਰਹਿ ਜਾਂਦਾ'।

'ਤਹਾਡੇ ਮੂੰਹੋਂ 'ਨਿਰਮਲ' ਸਿਰਫ 'ਨਿਰਮਲ' ਸੁਨਣ ਨੂੰ ਬਹੁਤ ਮਨ ਕਰ ਰਿਹੈ, ਮੈਨੂੰ ਉਹ ਅਪਣਤ ਅਜ ਹੀ, ਹੁਣ ਤੋਂ ਹੀ ਚਾਹੀਦੀ ਹੈ ਤੇ ਅਜ ਤੋਂ ਅਸੀਂ.....।

'ਹਾਂ ਨਿਰਮਲ, ਅਸੀਂ ਦੋਸਤ ਬਣ ਗਏ ਆਂ...... ਦਰਅਸਲ ਅਜ ਤੋਂ ਨਹੀਂ, ਪਿਛਲੇ ਹਫਤੇ ਦੀ ਪਹਿਲੀ ਨਜ਼ਰ ਹੀ ਇਬਤਦਾ ਸੀ'।

'ਮੈਂ ਤੁਹਾਡੇ ਬਾਰੇ ਸਬ ਕੁਝ ਜਾਨਣਾ ਹੈ, ਪਲੀਜ਼ ਸਭ ਕੁਝ ਦਸੋ, ਇਹ ਮੇਰਾ ਹੱਕ ਬਣਦੈ'।

'ਠੀਕ ਕਿਹਾ ਨਿਰਮਲ, ਵਾਕਈ ਏਹ ਤੇਰਾ ਹੱਕ ਬਣਦੈ ਤੇ ਇਹ ਹੱਕ ਅਜ ਨਹੀਂ ਬਣਿਆਂ, ਤੇਰੀ ਪਹਿਲੀ ਨਜ਼ਰ ਹੀ ਇਹ ਹੱਕ ਬਣਾ ਬੈਠੀ ਸੀ, ਵਾਅਦੇ ਹੋ ਗਏ। ਨਜ਼ਰ ਨੂੰ ਵਾਅਦੇ ਕਰਦਿਆਂ ਲਫਜ਼ਾਂ ਦਾ ਸਹਾਰਾ ਲੈਣ ਦੀ ਜ਼ਰੂਰਤ ਨਹੀਂ ਹੁੰਦੀ'।

ਮੈਨੂੰ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਵਿਚਾਰ ਯਾਦ ਆਉਂਦੇ ਹਨ ਤੇ ਮੈਂ ਬੋਲ ਉਠਦੀ ਹਾਂ, 'ਜਜ਼ਬਿਆਂ ਦੀ ਪਹਿਚਾਨ ਦਾ ਨਾਮ ਹੀ ਪਿਆਰ ਹੈ ਤੇ ਇਹ ਪਹਿਚਾਣ ਕਬਜ਼ਾ ਨਹੀਂ ਹੁੰਦੀ'।

'ਤਾਂ ਤੇ ਸਾਡੀ ਨਿਰਮਲ ਨੂੰ ਸਾਹਿਤ ਦਾ ਵੀ ਸ਼ੌਕ ਹੈ। ਖੂਬ ਗੁਜ਼ਰੇਗੀ ਦੋ ਦਿਵਾਨਿਆਂ ਦੀ ਫਿਰ ਤਾਂ, ਇਕ ਗੱਲ ਹੋਰ..

ਐਹ ਸੂਟ ਪਾਇਆ ਬਹੁਤ ਫਬਦਾ ਏ ਤੇਰੇ ਤੇ, ਮੈਨੂੰ ਪੀਲਾ ਰੰਗ ਬਹੁਤ ਭਾਉਂਦਾ ਹੈ'।

ਮੇਰਾ ਅੰਦਰ ਖੁਸ਼ੀ ਨਾਲ ਮੌਲ ਗਿਆ ਹੋਇਆ ਸੀ, ਮੈਨੂੰ ਲਗਦਾ ਕਿ ਮੇਰੀ ਮਿਹਨਤ ਸਫਲ ਹੋ ਗਈ ਸੀ। ਇਕ ਨਸ਼ਿਆਈ ਜਿਹੀ ਤਰੰਗ ਮੇਰੇ ਹੋਸ਼ੋ ਹਵਾਸ ਤੇ ਛਾ ਗਈ ਸੀ ਤੇ ਮੈਂ ਆਪਣੇ ਆਪ ਨਾਲ ਇਕ ਖਾਮੋਸ਼ ਵਾਅਦਾ ਵੀ ਕਰ ਲਿਆ ਹੈ ਕਿ ਨਿਰਮਲ ਸਿਰਫ



ਓਹ ਹੀ ਕਰੇਗੀ ਜੋ ਉਸਦੇ ਸਰਦਾਰ ਪ੍ਰਕਾਸ਼ ਨੂੰ ਅੱਛਾ ਲਗੇ, ਖਾਣਾ ਪੀਣਾ ਉਠਣਾ ਬੈਠਣਾ, ਪਹਿਨਣਾਂ, ਪਚਰਨਾਂ ਸਭ ਕੁਝ।

ਗੱਲਾਂ ਨੂੰ ਵਿਚ ਹੀ ਅਧੂਰਾ ਛਡਣਾ ਪਿਆ, ਸਬ੍ਹਾ ਆ ਖੜਦੀ ਹੈ ਸਿਰਹਾਣੇ, ਇਹ ਕਹਿੰਦੀ ਹੋਈ, 'ਮਿਸਟਰ ਪ੍ਰਕਾਸ਼ ਤੋ ਇਸਨੇ ਆਪ ਸੇ ਬੀ ਫਿਲਾਸਫੀ ਕੀ ਬਾਤੇਂ ਸ਼ੁਰੂ ਕਰ ਦੀ ਹੋਂਗੀ'।

'ਅਗਰ ਤੁਮ ਦਸ ਮਿੰਨਟ ਦੇਰ ਸੇ ਆ ਜਾਤੀ ਤੋ, ਕਮ ਸੇ ਕਮ ਹਮ ਬਾਤ ਤੋ ਪੂਰੀ ਕਰ ਲੇਤੇ.....ਕੋਕੜੂ'।

'ਪ੍ਰਕਾਸ਼ ਸਾਹਿਬ ਏਕ ਬਾਤ ਬਤਾਉਂ, ਯੇ ਜੋ ਲੜਕੀ ਹੈ, ਬਹੁਤ ਪਿਆਰ ਕਰਤੀ ਹੈ ਆਪ ਕੋ। ਸਾਰਾ ਦਿਨ ਆਪਕਾ ਹੀ ਨਾਮ ਲੇਕਰ ਝੂਮਤੀ ਰਹਿਤੀ ਹੈ। ਗੁਰਦਵਾਰਾ ਮੇਂ ਜਾਕਰ ਵੋ ਭੀ ਕਰ ਆਈ, ਕਿਆ ਕਹਤੇ ਹੋ ਆਪ ਲੋਗ ਪੰਜਾਬੀ ਮੇਂ ..... ਹਾਂ, ਸੁਖਨਾ ਕਰ ਆਈ ਹੈ। ਮੁਝੇ ਪਤਾ ਹੈ ਆਪ ਬੀ ਇਸੇ ਉਤਨਾਂ ਹੀ ਪਿਆਰ ਕਰਤੇ ਹੋ; ਤੋ ਫਿਰ ਪੰਜਾਬੀ ਜੈਸੇ ਕਹਤੇ ਹੈਂ 'ਫਿਰ ਕਿੱਸਾ ਹੀ ਕਿਆ'। ਸਬ੍ਹਾ ਜਦੋਂ ਬੋਲਣ ਲਗਦੀ ਹੈ ਤਾਂ ਰੁਕਦੀ ਕਦੋਂ ਹੈ।

'ਸਬ੍ਹਾ ਤੁਮ ਠੀਕ ਕਹਿਤੀ ਹੋ, ਯੇ ਰਿਸ਼ਤੇ ਖੁਦ ਬਖੁਦ ਬਨ ਜਾਤੇ ਹੈਂ ਇਨਕੋ ਬਨਾਨੇ ਕੀ ਜ਼ਰੂਰਤ ਨਹੀਂ ਹੋਤੀ, ਨਿਰਮਲ ਜੈਸੇ ਪਿਆਰੇ ਇਨਸਾਨ ਸੇ ਨਾਤਾ, ਮੇਰੀ ਬਹੁਤ ਬੜੀ ਖੁਸ਼ਨਸੀਬੀ ਹੀ ਤੋ ਹੈ'।

ਲੰਚ ਕਦੋ ਦਾ ਖਤਮ ਹੋ ਚੁਕਾ ਸੀ ਤੇ ਫਿਰ ਸੜੀਅਲ ਮਿਤਲ ਨੇ ਐਨਕਾਂ ਤੋਂ ਉਤੋਂ ਦੀ ਨਾਰਾਜ਼ਗੀ ਨਾਲ ਦੇਖਣਾ ਸੀ।

ਸਬ੍ਹਾ ਨੇ ਖੌਰੇ ਕੀ ਗੱਲਾਂ ਕੀਤੀਆਂ ਹੋਣਗੀਆਂ, ਮੈਨੂੰ ਕੁਛ ਯਾਦ ਨਹੀਂ। ਮੇਰੇ ਤਾਂ ਪੈਰ ਜ਼ਮੀਨ ਤੇ ਨਹੀਂ ਲਗਦੇ। ਉਹਨਾਂ ਦਾ ਮਿਲਣਾ ਬਸ ਮੈਨੂੰ ਤਾਂ ਜਹਾਨ ਮਿਲ ਗਿਆ ਹੈ, ਮੇਰੀ ਹੋਰ ਕੋਈ ਮੰਗ ਹੀ ਨਹੀਂ। ਮੇਰੀ ਇਬਤਦਾ ਵੀ ਓਹੀ ਤੇ ਮੇਰੀ ਇੰਤਹਾ ਵੀ ਓਹੀ।

ਓ ਮੇਰਿਆ ਸੋਹਣਿਆ ਰੱਬਾ! ਅਜ ਮੈਂ ਬਹੁਤ ਖੁਸ਼ ਆਂ। ਤੂੰ ਬਹੁਤ ਚੰਗਾ ਹੈਂ ਤੇ ਉਦਾਰ ਦਿਲ ਵੀ ਤੇ ਸਭ ਦੀ ਸੁਣਦਾ ਵੀ ਹੈਂ। ਸਾਰੀ ਉਮਰ ਲਈ ਤੇਰੀ ਰਿਣੀ ਬਣ ਗਈ ਹਾਂ। ਤੇਰੇ ਤਾਂ ਪੈਰ ਚੁੰਮਣ ਨੂੰ ਮਨ ਕਰਦਾ ਹੈ, ਮੇਰਿਆ ਪਿਆਰਿਆ ਪਿਆਰਿਆ ਰੱਬਾ।

———

ਦਿਨ ਕਾਹਲੀ ਨਾਲ ਗੁਜ਼ਰ ਰਹੇ ਹਨ, ਹਰ ਮੰਗਲਵਾਰ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰਦੀ ਹਾਂ। ਹੁਣ ਮੈਂ ਸਬ੍ਹਾ ਨੂੰ ਵੀ ਰੁਕੈਸਟ ਕਰ ਲਈ ਹੋਈ ਹੈ ਕਿ ਕਦੇ ਕਦੇ ਉਹ ਸਾਨੂੰ ਕੱਲਿਆਂ ਛਡ ਦਿਆ ਕਰੇ। ਬਹੁਤ ਹੀ ਸਾਊ ਬੰਦਾ ਮਿਲਿਐ। ਸਾਡੀ ਹਰ ਮਿਲਣੀ ਦਾ ਅਕਸਰ ਕੋਈ ਡੂੰਘਾ ਟੌਪਿਕ ਹੁੰਦੈ। ਸਬ੍ਹਾ ਦੀ ਇਹਨਾਂ ਨਾਲ ਬਹੁਤ ਬਣਦੀ ਹੈ, ਕਹਿੰਦੇ ਹਨ ਬਹੁਤ ਸਿਆਣੀ ਲੜਕੀ ਹੈ । .....ਪੜਾਈ ਵੀ ਜ਼ੋਰਾਂ ਤੇ ਚਲ ਰਹੀ ਹੈ ਤਦੇ ਤਾਂ ਅਜ ਬੜੇ ਦਿਨਾਂ ਬਾਅਦ ਡਾਇਰੀ ਲਿਖਣ ਬੈਠੀ ਹਾਂ। ਓਦਾਂ ਵੀ ਬਹੁਤ ਖੁਸ਼ ਰਹਿੰਦੀ ਹਾਂ ਹੁਣ ਮੈਂ, ਬਸ ਇਕ ਖਿਆਲ ਹੈ ਜੋ ਦਿਮਾਗ ਵਿਚ ਆਉਂਦਾ ਰਹਿੰਦਾ ਹੈ,

ਉਹ ਇਹ ਕਿ ਮੈਨੂੰ ਕੋਈ ਹੋਰ ਕਮਰਾ ਢੂੰਡ ਲੈਣਾ ਚਾਹੀਦੈ, ਅਗਰ ਉਹਨਾਂ ਨੂੰ ਪਤਾ ਲਗਾ ਕਿ ਮੇਰੀ ਤਵਾਇਫ ਦੇ ਕੋਠੇ ਵਿਚ ਰਹਾਇਸ਼ ਹੈ ਤਾਂ ਕੀ ਸੋਚਣਗੇ। ਪਰ ਕੀ ਕਰਾਂ, ਐਨਾ ਜ਼ਿਆਦਾ ਸੈਟ ਹੋ ਗਈ ਹਾਂ ਕਿ ਸਹੇਲ਼ੀਆਂ ਛਡਣ ਨੂੰ ਹਿਆਂ ਨਹੀਂ ਪੈਂਦਾ। ਕਦੇ ਕਦੇ ਤਾਂ ਤਵਾਇਫ ਦਾ ਕੋਠਾ ਮੈਨੂੰ ਬਾਕੀ ਹਰ ਜਗਾ ਨਾਲੋਂ ਮਹਿਫੂਜ਼ ਲਗਦਾ ਹੈ ਤੇ ਸਮਝ ਨਹੀਂ ਪੈਂਦੀ ਕਿ ਸਹੀ ਕੀ ਹੈ ਤੇ ਮੈਨੂੰ ਕੀ ਕਰਨਾ ਚਾਹੀਦਾ ਹੈ।

———

ਮਿਤਲ ਨਾਲ ਮੇਲ ਮਿਲਾਪ ਡੇਂਜ਼ਰਸ ਹਦ ਤਕ ਵਧ ਗਿਆ ਹੋਇਆ ਹੈ। ਸਬ੍ਹਾ ਦਾ ਇਹ ਖੇਲ ਕਿਸੇ ਦਿਨ ਖਤਰਨਾਕ ਹਾਲਾਤ ਵੀ ਪੈਦਾ ਕਰ ਸਕਦਾ ਹੈ। ਮੈਂ ਉਸਨੂੰ ਕਿੰਨੀ ਵਾਰ ਸਮਝਾ ਚੁਕੀ ਹਾਂ ਪਰ ਉਹ ਮੰਨਦੀ ਹੀ ਨਹੀਂ। ਕਦੇ ਕਦੇ ਲੰਚ ਵੇਲੇ ਉਹ ਸਾਡੇ ਨਾਲ ਹੀ ਆ ਬੈਠਦਾ ਹੈ ਤੇ ਫਿਰ ਖਾਣੇ ਦੇ ਪੈਸੇ ਦੇਣ ਦੀ ਜ਼ਿਦ ਕਰਦਾ ਹੈ। ਹਰ ਅਮੀਰ ਪਾਸ ਪੈਸੇ ਦਾ ਹਥਿਆਰ ਤਾਂ ਹੁੰਦਾ ਹੀ ਹੈ। ਸਾਡੇ ਬਹੁਤਾ ਲਾਗੇ ਲਾਗੇ ਹੋ ਬਹਿਣ ਨਾਲ ਉਸਦੀ ਇਜ਼ਤ ਘਟਦੀ ਹੀ ਹੈ, ਥੋੜਾ ਬਹੁਤ ਮਾਲਕ ਨੌਕਰ ਦਾ ਫਾਸਲਾ ਬਣਿਆ ਹੀ ਰਹਿਣਾ ਚਾਹੀਦਾ ਹੈ। ਸਬ੍ਹਾ ਨੇ ਤਾਂ ਮਿਸਟਰ ਤੇ ਸਾਹਬ ਕਦੇ ਦਾ ਕਟ ਰਖਿਆ ਹੋਇਆ ਹੁਣ ਤਾਂ ਸਿਰਫ ਮਿਤਲ ਕਹਿ ਹੀ ਬੁਲਾਉਂਦੀ ਹੈ ਉਸਨੂੰ।

ਫੈਕਟਰੀ ਦੇ ਕਾਮਿਆ ਵਿਚੋਂ ਅਸੀਂ ਦੋ ਹੀ ਪੜੀਆਂ ਲਿਖੀਆਂ ਹਾਂ ਤੇ ਹੁਣ ਅਸੀਂ ਮਿਤਲ ਦੀ ਸਲਾਹ ਦੇ ਨਾਲ ਡਿਊਟੀਆਂ ਤੇ ਕੰਮ ਵੀ ਵੰਢ ਲਏ ਹਨ। ਹਰ ਵਰਕਰ ਨੂੰ ਅਲਗ ਜ਼ੁੰਮੇਵਾਰੀ ਦੇ ਦਿਤੀ ਗਈ ਹੈ। ਸੈਕਸ਼ਨ ਵਰਕ ਹੋਣ ਨਾਲ ਕੰਮ ਜ਼ਿਆਦਾ ਹੋਣ ਲਗਾ ਹੈ, ਵਰਕਰਜ਼ ਵੀ ਨਵੀਆਂ ਮਿਲੀਆਂ ਜ਼ੁੰਮੇਵਾਰੀਆਂ ਮਿਲਣ ਕਰਕੇ ਖੁਸ਼ ਹਨ ਤੇ ਪਰੋਡਕਸ਼ਨ ਵੀ ਵਧ ਗਈ ਹੈ ਤੇ ਮਾਲਕਾਂ ਦਾ ਪਰੌਫਿਟ ਵੀ। ਚਾਹੀਦਾ ਤਾਂ ਇਹ ਸੀ ਕਿ ਵਰਕਰਾਂ ਦੀ ਹੋਸਲਾ ਅਫਜਾਈ ਵਜੋਂ, ਉਨਾਂ ਨੂੰ ਵੀ, ਥੋੜਾ ਬਹੁਤ ਮਾਲੀ ਧੰਨਵਾਦ ਵਗੈਰਾ ਮਿਲਦਾਪਰ ਮੇਰੀ ਇਸ ਸੁਜੈਸ਼ਨ ਮਿਤਲ ਨੂੰ ਜ਼ਰਾ ਵੀ ਨਹੀਂ ਭਾਈ। ਦਰਅਸਲ ਸਰਮਾਏਦਾਰ ਬਣਦਾ ਹੀ ਦੂਜੇ ਦਾ ਹੱਕ ਮਾਰਨ ਨਾਲ ਹੈ, ਇਹ ਤਾਂ ਸਦਾ ਤੋਂ ਹੀ ਚਲਦਾ ਆਇਆ ਹੈ ਪਰ ਉਸਦੀ ਵਰਕਰਾਂ ਪ੍ਰਤੀ ਇਹ ਵਾਧੂ ਜਿਹੀ ਨਫਰਤ ਮੇਰੀ ਸਮਝੋਂ ਬਾਹਰ ਹੈ। ਇਸ ਸਭ ਕਾਸੇ ਦਾ ਮੇਰੇ ਤੇ ਅਸਰ ਜ਼ਰੂਰ ਹੋਇਐ ਕਿ ਮੈਂ ਜਿਹੜੀ ਜ਼ਰਾ ਮਾਸਾ ਉਸਦੀ ਇਜ਼ਤ ਕਰਦੀ ਸਾਂ ਉਹ ਵੀ ਜਾਂਦੀ ਲਗੀ। ਇਹ ਮੈਂ ਕੀ ਐਵੇਂ ਡਾਇਰੀ ਦੇ ਵਰਕੇ ਕਾਲੇ ਕਰੀ ਜਾ ਰਹੀ ਹਾਂ, ਕੀ ਲੈਣਾ ਮੈਂ ਇਸ ਕੋਲਿਆਂ ਦੀ ਦਲਾਲੀ ਚੋਂ।

ਅਜ ਸਬ੍ਹਾ ਲੰਚ ਤੇ ਮੇਰੇ ਨਾਲ ਨਹੀਂ ਸੀ ਗਈ। ਇਸ ਲਈ ਬਹੁਤ ਗੱਲਾਂ ਹੋਈਆਂ ਨੇ, ਸਾਰਾ ਕੁਝ ਪੁਛ ਬੈਠੀ ਹਾਂ ਤੇ ਆਪਣੀ ਸਾਰੀ ਲਾਈਫ ਸਟੋਰੀ ਦਸਦਿਆਂ ਜ਼ਰਾ ਵੀ ਗੁਰੇਜ਼ ਨਹੀਂ ਕੀਤਾ ਓਹਨਾਂ। ਆਪਣਿਆਂ ਨਾਲ ਗੁਰੇਜ਼ ਕਾਹਦਾ। ਬਹੁਤ ਪਿਆਰ ਕਰਦੇ ਨੇ ਮੈਨੂੰ, ਭਾਵੇਂ ਜ਼ਬਾਨੋ ਨਹੀਂ ਕਹਿੰਦੇ ਪਰ ਮੈਨੂੰ ਪਤਾ ਹੈ। ਉਹਨਾਂ ਦੀ ਹਰ ਗੱਲ ਵਿਚੋਂ ਅਪਣਤ ਝਲਕਦੀ ਹੈ। ਮੇਰਾ ਖਿਆਲ ਵੀ ਰਖਦੇ ਨੇ ਤੇ ਮੈਨੂੰ ਕੀ ਚੰਗਾ ਲਗਦਾ ਹੈ ਕੀ ਨਹੀਂ, ਉਹਨਾਂ ਨੂੰ ਪੂਰਾ ਪਤਾ ਵੀ ਹੈ। ਉਹਨਾਂ ਦੇ ਮੂੰਹੋਂ,ਮੇਰੇ ਅੱਛਾ ਪਹਿਨੇ ਦੀ ਤਾਰੀਫ



ਸੁਨਣਾਂ ਮੈਨੂੰ ਚੰਗਾ ਲਗਦਾ ਹੈ, ਤਾਈਉਂ ਤਾਂ ਮੇਰਾ ਵੀ ਜੀ ਕਰਦਾ ਹੈ ਕਿ ਉਹਨਾਂ ਦੀ ਪਸੰਦ ਦਾ ਖਿਆਲ ਰਖਾਂ। ਸਬ੍ਹਾ ਨੂੰ ਵਡੀਆਂ ਭੈਣਾਂ ਵਾਲਾ ਦਰਜਾ ਦੇ ਰਖਿਆ ਹੈ, 'ਸਿਆਣੀ ਲੜਕੀ ਹੈ' ਸਦਾ ਏਦਾਂ ਹੀ ਕਹਿੰਦੇ ਸੁਣਿਆਂ ਹੈ। ਮਿਤਲ ਨੂੰ ਵੀ ਆਪਣਾ ਅੱਛਾ ਦੋਸਤ ਸਮਝਦੇ ਹਨ ਪਰ ਇਹ ਮੈਨੂੰ ਇਹਨਾਂ ਦੀ ਭੁੱਲ ਲਗਦੀ ਹੈ। ਮੈਨੂੰ ਅਕਸਰ ਕਹਿੰਦੇ ਹਨ, 'ਤੁਹਾਡਾ ਖੁਦ ਦਾ ਕਿਰਦਾਰ ਅੱਛਾ ਹੋਣਾ ਚਾਹੀਦਾ ਹੈ, ਬਸ ਏਨਾ ਹੀ ਕਾਫੀ ਹੈ। ਦੁਨੀਆਂ ਵਿਚ ਹਰ ਕਿਸਮ ਦੇ ਲੋਗ ਹਨ ਅੱਛੇ ਵੀ ਤੇ ਨਾ ਅੱਛੇ ਵੀ। ਜੈਸਾ ਬੋਉਗੇ ਤੈਸਾ ਉਗੇਗਾ'। ਪਰ ਮੈਂ ਤਾਂ ਸਿਰਫ ਭਾਵੁਕ ਹੋ ਕੇ ਹੀ ਸੋਚ ਸਕਦੀ ਹਾਂ। ਮਿਤਲ, ਮੈਨੂੰ ਕਦੇ ਵੀ ਚੰਗਾ ਨਹੀਂ ਲਗਾ। ਇਖਲਾਕ ਵੀ ਕੋਈ ਸ਼ੈਅ ਹੈ, ਉਸਨੂੰ ਪਤਾ ਹੀ ਨਹੀਂ। ਹਰ ਜਵਾਨ ਔਰਤ ਵਲ ਲਲਚਾਈ ਨਜ਼ਰ ਨਾਲ ਦੇਖਣਾ,ਕਿਥੋਂ ਦੀ ਸ਼ਰਾਫਤ ਹੈ?

ਮੇਰੇ ਬਾਰੇ ਪੁਛਣ ਤੇ ਮੈਂ ਐਵੇਂ ਟਾਲ ਮਟੋਲ ਕਰ ਗਈ ਜੋ ਅਸੂਲਨ ਸਹੀ ਨਹੀਂ। ਪਰ ਮੈਨੂੰ ਪਤਾ ਨਹੀਂ ਇਹ ਝਿਜਕ ਹੈ ਜਾਂ ਡਰ। ਸੋਚਦੀ ਹਾਂ ਕਿ ਤਵਾਇਫ ਦੇ ਕੋਠੇ ਦੀ ਰਹਾਇਸ਼ ਦਾ ਦਸ ਦੇਣਾ ਚਾਹੀਦਾ ਹੈ? ਪਰ ਡਰਦੀ ਹਾਂ, ਇਹ ਉਹਨਾਂ ਨੂੰ ਅੱਛਾ ਨਹੀਂ ਲਗੇਗਾ ਤੇ ਦੂਜੇ ਹੀ ਪਲ ਇਹ ਵੀ ਸੋਚਦੀ ਹਾਂ ਕਿ ਕੀ ਮੈਨੂੰ ਆਪਣੇ ਪਿਆਰ ਤੇ ਏਨਾਂ ਵੀ ਭਰੋਸਾ ਨਹੀਂ। ਸੋਚ ਵਾਲੇ ਬੰਦੇ ਹਨ, ਮੇਰੀ ਮਜ਼ਬੂਰੀ ਕਿਉਂ ਨਹੀਂ ਸਮਝਣਗੇ? ਖੈਰ ਵਜਾ ਕੋਈ ਵੀ ਹੋਵੇ ਅਜੇ ਮੇਰੇ ਨਾਮ ਤੋਂ ਸਿਵਾ ਮੇਰੇ ਬਾਰੇ ਵਿਚ ਕੁਛ ਵੀ ਤਾਂ ਨਹੀਂ ਜਾਣਦੇ। ਐਵੇਂ ਵਾਧੂ ਜਿਹੇ ਝਮੇਲਿਆ ਵਿਚ ਪਏ ਰਹਿਣਾ ਮੇਰੀ ਆਦਤ ਹੋ ਗਈ ਹੈ। ਅਜ ਦੀ ਡਾਇਰੀ ਏਨੀ ਹੀ, ਲਿਖਣ ਨੂੰ ਬਹੁਤ ਕੁਝਹੈ ਪਰ ਨੀਂਦ ਹਾਵੀ ਹੋਈ ਜਾਰਹੀ ਹੈ।

———

ਆਖਰ ਅਜ ਦਬੀ ਜ਼ੁਬਾਨ ਵਿਚ ਕਹਿ ਹੀ ਗਏ ਕਿ ਬਹੁਤ ਪਿਆਰ ਕਰਦੇ ਹਨ ਮੈਨੂੰ। ਨਹੀਂ ਨਹੀਂ, ਸਿਧਿਆਂ ਲਫਜ਼ਾਂ ਵਿਚ ਨਹੀਂ ਬੜਾ ਘੁਮਾਂ ਫਿਰਾ ਕੇ, 'ਨਿਰਮਲ ਕਪੜੇ ਬੜੇ ਤਹਿਜ਼ੀਬ ਨਾਲ ਪਾਉਨੀਂ ਏ, ਪੀਲ਼ੇ ਰੰਗ ਵਿਚ ਤਾਂ ਤੇਰਾ ਰੂਪ ਹੋਰ ਵੀ ਨਿਖਰ ਕੇ ਆਉਂਦਾ ਹੈ, ਜੀਅ ਕਰਦਾ ਇਹ ਤੇਰਾ ਨਿਖਰਿਆ ਰੂਪ ਸਦਾ ਮੇਰੀਆਂ ਨਜ਼ਰਾਂ ਸਾਹਵੇਂ ਰਵੇ'। ਮੁਸਕਰਾ ਦੇਂਦੇ ਹਨ, ਲ਼ੜਕੀਆਂ ਵਾਗ ਸ਼ਰਮਾ ਜਾਂਦੇ ਹਨ, ਸ਼ਾਇਦ ਇਹ ਸੋਚਕੇ ਕਿ ਕਿਤੇ ਜ਼ਿਆਦਾ ਤਾਂ ਨਹੀਂ ਕਹਿ ਗਏ। ਓਨਾਂ ਦਾ ਇਹ ਅੰਦਾਜ਼ ਮੇਰਾ ਮਨ ਮੋਹ ਲੈਂਦਾ ਹੈ। ਮੈਂ ਸਰਸ਼ਾਰ ਹੋ ਜਾਂਦੀ ਹਾਂਤੇ ਫਿਰ ਜਿਧਰ ਵੀ ਦੇਖਦੀ ਹਾਂ, ਬਹਾਰਾਂ ਹੀ ਬਹਾਰਾਂ ਹਨ, ਜਿਵੇਂ ਦਰਖਤਾਂ ਦੀਆਂਲਵੀਆਂ ਟਾਹਣੀਆਂ ਨੂੰ ਪੱਤੇ ਫੁੱਲ ਬਨਣ ਦੀ ਉਡੀਕ ਵਿਚ ਕਰੂੰਬਲਾਂ ਫੁਟ ਰਹੀਆਂ ਹੋਣ ਤੇ ਹਵਾਵਾਂ ਸਿਰਫ ਮਹਿਕਾਂ ਖਿਲ਼ਾਰਣ ਲਈ ਹੀ ਚਲ ਰਹੀਆਂ ਹੋਣ ਤੇ ਉਹ ਵੀ ਸਿਰਫ ਮੇਰੇ ਹੀ ਵਾਸਤੇ।

ਸੋਚਦੀ ਹਾਂ, ਕਿਸੇ ਦੀ ਨਜ਼ਰ ਵਿਚ ਐਨੀ ਅਪਣੱਤ, ਕਿਸੇ ਦੀ ਆਵਾਜ਼ ਵਿਚ ਐਨਾ ਠਹਿਰਾਉ,ਕਿਸੇ ਦੀ ਸੋਚ ਵਿਚ ਐਨੀ ਬੁਲੰਦੀ, ਕਿਸੇ ਦੇ ਦਿਲ ਵਿਚ ਜਜ਼ਬਿਆਂ ਦਾ ਐਨਾ ਹੜ੍ਹ, ਕਿਸੇ ਦੇ ਦਿਮਾਗਵਿਚ ਹਰ ਪਲ ਫਰਜ਼ ਦੀ ਪਹਿਚਾਣ, ਕਿਸੇ ਦੇ ਜੁਸੇ ਵਿਚੋਂ ਮਹਿਕਾਂ ਦੀ ਭਰਮਾਰ ਤੇ ਕਿਸੇ ਦੀ ਜ਼ੁਬਾਨ ਵਿਚੋਂ ਨਿਕਲਿਆ ਮੇਰਾ ਨਾਮ,

'ਨਿਰਮਲ'। ਇਹ ਸਭ ਕੁਛ ਮੇਰਾ ਹੀ ਹੋਗਿਆ ਹੈ, ਅੜੀਓ! ਮੈਂ ਬਹੁਤ ਅਮੀਰ ਹੋ ਗਈ ਦੁਨੀਆਂ ਦੀ ਸਭ ਤੋਂ ਅਮੀਰ ਔਰਤ।

———

ਮੇਰੇ ਸਰਦਾਰ ਸਾਹਿਬ ਜੀਉ, ਤੁਹਾਡੇ ਨਾਲ ਹੋਈ ਹਰ ਮੁਲਾਕਾਤ ਮੇਰੀ ਜ਼ਿੰਦਗੀ ਦਾ ਮੀਲ ਪਥਰ ਬਣੀ ਜਾ ਰਹੀ ਹੈ ਤੇ ਮੇਰਾ ਹਰ ਪੜਾਅ ਮੈਨੂੰ ਨਵੀਂ ਮੰਜ਼ਿਲ ਵਲ ਲਈ ਜਾ ਰਿਹੈ। ਬਹੁਤ ਕੁਝ ਸਿਖਣ ਨੂੰ ਮਿਲਿਐ ਮੈਨੂੰ ਤੁਹਾਡੇ ਪਾਸੋਂ। ਛੋਟੀ ਉਮਰੇ ਜ਼ਿੰਦਗੀ ਦੇ ਵਡੇ ਵੱਡੇ ਤਜਰਬਿਆਂ ਦੀਆਂ ਗੱਲਾਂ ਕਰਦੇ ਹੋ, ਮੈਂ ਇਹਨਾਂ ਰਾਹਾਂ ਤੇ ਤੁਹਾਡੀ ਹਮਸਫਰ ਬਣ ਕੇ ਚਲਾਂਗੀ।

.....ਵਾਅਦੇ ਡਾਢੇ ਕਰ ਲਏ ਨੇ, ਅੜੀਏ! ਨਿਬਾਹ ਸਕੇਂਗੀ? 'ਗੱਲਾਂ ਕਰਨ ਸੁਖਾਲੀਆਂ, ਔਖੇ ਪਾਲਣੇ ਬੋਲ'।

———

ਕਿੰਨੇ ਖਤਰਿਆਂ ਨਾਲ ਖੇਡਦੀ ਹੈ ਇਹ ਲੜਕੀ, ਜ਼ਰਾ ਵੀ ਡਰ ਨਹੀਂ ਲਗਦਾ ਏਸਨੂੰ? ਅੰਮਾਂ ਜਾਨ ਦੀ ਗੈਰ ਹਾਜ਼ਰੀ ਵਿਚ ਯੂਸਫ਼, ਦਰਬਾਨ ਨੂੰ ਰਿਸ਼ਵਤ ਦੇ ਤੇ ਬੁਰਕੇ ਦੀ ਆੜ ਵਿਚ ਲੁਕ ਛਿਪ ਕੇ ਸ਼ਮੀਮ ਨੂੰ ਮਿਲਣ ਆਉਂਦਾ ਹੈ। ਵਕੀਲ ਬਨਣ ਦੀ ਕੋਸ਼ਸ਼ ਵਿਚ ਹੈ, ਪੜ੍ਹਿਆ ਲਿਖਿਆ, ਸੁਹਣਾ ਸੁਣੱਖਾ ਮੁੰਡਾ ਤੇ ਕਾਰਗੁਜ਼ਾਰੀ.....ਖ਼ੈਰ, ਸ਼ਮੀਮ ਨੂੰ ਬਹੁਤ ਪਿਆਰ ਕਰਦਾ ਹੈ, ਐਸਾ ਉਹ ਅਕਸਰ ਕਹਿੰਦੀ ਹੈ। ਰਾਤ ਕੱਠਿਆਂ ਬੀਤਦੀ ਹੈ। ਜਿਸਮਾਂ ਦੀ ਭੁਖ ਨੂੰ ਪਿਆਰ ਦਾ ਨਾਮ ਕਿਵੇਂ ਦਿਤਾ ਜਾ ਸਕਦੈ।

ਨਿਰਮਲ! 'ਤੂੰ ਆਪਣੀ ਸੰਭਾਲ ਤੈਨੂੰ ਹੋਰ ਨਾਲ ਕੀ'।

———

ਅਜ ਸੰਤੋਖ ਨਾਲ ਮੁਲਾਕਾਤ ਹੋਈ। ਬੜਾ ਹੀ ਸਾਦਾ, ਸ਼ਰੀਫ ਤੇ ਅਲੂਆਂ ਜਿਹਾ ਮੁੰਡਾ ਹੈ। ਸਰਦਾਰ ਪ੍ਰਕਾਸ਼ ਨੇ ਦਸਿਐ ਕਿ ਸੰਤੋਖ ਉਹਨਾਂ ਦੇ ਪਿੰਡ ਤੋਂ ਹੈ। ਉਹਨਾਂ ਦਾ ਛੋਟਾ ਭਾਈ ਵੀ ਹੈ ਤੇ ਬਚਪਨ ਤੋਂ ਸਾਥੀ ਵੀ। ਮੇਰੇ ਨਾਲ ਬਹੁਤ ਜਲਦੀ ਘੁਲ ਮਿਲ ਗਿਐ। ਸ਼ਕਾਇਤ ਕਰਦਾ ਹੈ ਕਿ ਇਹ ਕਿਤੇ ਲੈ ਕੇ ਨਹੀਂ ਜਾਂਦੇ ਤੇ ਉਸਦਾ ਦਿਲ ਦਿਲੀ ਘੁੰਮ ਫਿਰ ਕੇ ਦੇਖਣ ਨੂੰ ਕਰਦਾ ਹੈ। ਮੈਂ ਤੇ ਸਬ੍ਹਾ ਨੇ ਸੰਤੋਖ ਨੂੰ ਦਿਲੀ ਘੁਮਾਉਣ ਦਾ ਵਾਅਦਾ ਕਰ ਲਿਆ ਹੈ। ਮੇਰਾ ਲਾਲਚ ਹੈ ਕਿ ਮੈਂ ਕਿੰਨੀਆਂ ਹੀ ਗੱਲਾਂ ਕਰ ਸਕਾਂਗੀ ਇਹਨਾਂ ਬਾਰੇ। ਪਤਾ ਨਹੀਂ ਇਹ ਮੈਨੂੰ ਕੀ ਚੇਟਕ ਲਗੀ ਹੈ ਮੇਰਾ ਮਨ ਕਰਦਾ ਹੈ ਕਿ ਹਰ ਵਕਤ ਇਹਨਾਂ ਬਾਰੇ ਵਿਚ ਹੀ ਗੱਲਾਂ ਕਰਦੀ ਰਹਾਂ। ਸੰਤੋਖ ਅਜੇ ਦੋ ਹਫਤੇ ਏਥੈ ਹੀ ਹੈ ਇਸ ਲਈ ਅਗਲੇ ਹਫਤੇ ਘੁੰਮਣ ਘੁਮਾਉਣ ਦਾ ਪਰੋਗਰਾਮ ਬਣਾ ਲਿਆ ਹੋਇਐ।

———

ਅਜ ਦਾ ਸਾਰਾ ਦਿਨ ਸੰਤੋਖ ਦੇ ਨਾਲ ਬਿਤਾਉਣ ਦਾ ਆਪਣਾ ਹੀ ਆਨੰਦ ਆਇਐ। ਸਰਦਾਰ ਪ੍ਰਕਾਸ਼ ਤਾਂ ਦਿਲੀਉਂ ਬਾਹਰ ਗਏ ਹੋਏ ਹਨ ਤੇ ਮੇਰਾ ਵੀ ਅਜ ਕੰਮ ਤੇ ਜਾਣ ਨੂੰ ਜੀਅ ਨਹੀਂ ਕੀਤਾ। ਛੁਟੀ ਮਾਰ ਲਈ ਹੈ, ਸਬ੍ਹਾ ਆਪੇ ਕੋਈ ਬਹਾਨਾ ਬਣਾ



ਦੇਵੇਗੀ। ਸਵੇਰੇ ਇਕਠਿਆਂ 'ਸਰਦਾਰ ਦੇ ਢਾਬੇ' ਦੇ ਦੇਸੀ ਘੀ ਦੇ ਪਰਾਠੇ ਖਾਧੇ, ਅਸੀਂ ਰਜ ਕੇ ਦੋਹਾਂ ਨੇ। ਜ਼ਿਆਦਾ ਖਾ ਲਿਆ ਹੁਣ ਤੁਰਿਆ ਵੀ ਨਹੀਂ ਜਾਂਦਾ। ਸਾਰੇ ਪੰਜਾਬੀਆਂ ਨੂੰ ਜ਼ਰੂਰਤ ਤੋਂ ਜ਼ਿਆਦਾ ਖਾਣ ਦੀ ਮਾਰ ਹੈ।.....ਸੀਸ ਗੰਜ ਗੁਰਦਵਾਰੇ ਵੀ ਮੱਥਾ ਟੇਕਿਆ ਗਿਆ ਤੇ ਫਿਰ ਤਾਜ਼ੇ ਬਣਦੇ ਕੁਲਚੇ ਛੋਲੇ। ਬਾਕੀ ਦਾ ਦਿਨ ਅਸੀਂ ਲਾਲਕਿਲੇ ਦੇ ਲਾਅਨ ਤੇ ਬੈਠ ਕੇ ਬਿਤਾਉਣ ਦਾ ਫੈਸਲਾ ਕਰ ਲਿਆ। ਮੈਂ ਸਵਾਲ ਪੁਛਦੀ ਗਈ ਤੇ ਸੰਤੋਖ ਬਿਨਾਂ ਕਿਸੇ ਝਿਜਕ ਦੇ ਮੇਰੇ ਸਾਰੇ ਸਵਾਲਾਂ ਦਾ ਜਵਾਬ ਦਿੰਦਾ ਗਿਆ। ਹੁਣ ਮੈਨੂੰ ਇਹਨਾਂ ਦੇ ਪਿੰਡਤੇ ਨਾਲ ਲਗਦੇ ਕਸਬੇ ਸ਼ਾਹਕੋਟ ਬਾਰੇ ਸਬ ਕੁਝ ਪਤਾ ਹੈ ਬਚਪਨ ਤੋਂ ਲੈਕੈ ਹੋਣ ਤਕ ਦਾ ਸਾਰਾ ਸਫਰ ਜਾਣ ਗਈ ਆਂ ਮੈਂ।

'ਭਾਬੀ ਜੀ, ਬੀਜੀ ਆਪਣੀ ਬਹੂ ਨੂੰ ਮਿਲ ਕੇ ਬਹੁਤ ਖੁਸ਼ ਹੋਣਗੇ। ਵਡਾ ਭਾਈ ਬਹੁਤ ਕਿਸਮਤ ਵਾਲਾ ਐ ਕਿ ਤੁਸੀਂ ਉਸਨੂੰ ਮਿਲੇ ਹੋ'। ਸੰਤੋਖ ਦੇ ਇਹ ਲਫਜ਼ ਮੈਨੂੰ ਬਹੁਤ ਪਿਆਰੇ ਲਗੇ। ਉਸਦੀ ਸਾਦਗੀ ਵਿਚ ਕਿੰਨਾ ਪਿਆਰ ਹੈ। ਨਾਂ ਲਫਜ਼ਾਂ ਦਾ ਹੇਰ ਫੇਰ ਤੇ ਨਾਂ ਕੋਈ ਬਨਾਵਟ, ਬਸ ਨਿਰੋਲ ਸੱਚ। ਕਦੋਂ ਉਹ ਮੈਨੂੰ 'ਭਾਬੀ' ਕਹਿ ਬੁਲਾਉਣ ਲਗਾ ਮੈਨੂੰ ਪਤਾ ਹੀ ਨਹੀਂ ਲਗਾ, ਪਰ ਜੋ ਵੀ ਹੋਵੇ ਉਸਦੇ ਮੂੰਹੋਂ 'ਭਾਬੀ' ਪੁਕਾਰਨਾਂ ਬਹੁਤ ਮਨ ਮੋਹਕ ਲਗਾ ਹੈ ਤੇ ਮੈਂ ਉਸਦੀ ਭਾਬੀ ਦਾ ਰੋਲ ਅਦਾ ਕਰਨ ਲਗ ਪਈ ਹਾਂ। ਉਹ ਮੈਨੂੰ ਨਸੀਅਤਾਂ ਵੀ ਕਰਦਾ ਹੈ, 'ਭਾਬੀ ਜੀ ਸਾਰਾ ਕੁਝ ਤੁਹਾਨੂੰ ਹੀ ਕਰਨਾਪੈਣੈ, ਵਡੇ ਭਾਜੀ ਤਾਂ ਬਹੁਤ ਸ਼ਰਮਾਕਲ ਨੇ,ਉਹਨਾਂ ਦੀ ਵੇਟ ਕਰਦੇ ਰਹੇ ਤਾਂ ਸਾਰੀ ਉਮਰ ਟੱਪ ਜੂ, ਬਸ ਐਦਾਂ ਈ, ਵੇਟ ਕਰਦਿਆਂ। ਓਦਾਂ ਵੀ ਉਹਨਾਂ ਨੂੰ ਗੱਲਾਂ ਬਹੁਤ ਆਉਦੀਆਂ, ਐਵੇਂ ਘੁੰਮਾ ਫਿਰਾ ਕੇ ਗਲ ਕਰੀ ਜਾਣ ਦੀ ਉਹਨਾਂ ਨੂੰ ਆਦਤ ਐ। ਮੈਂ ਕਈ ਵਾਰ ਲੜਿਆਂ ਵੀ, ਪਰ ਕੀ ਕਰਾਂ, ਵੱਡੇ ਆ, ਅੜਿਕੇ ਚ' ਨਹੀਂ ਆਉਂਦੇ। ਓਦਾਂ ਓਹ, ਭਾਬੀ ਜੀ, ਮੇਰੀ ਗੱਲ ਕਦੇ ਨਹੀਂ ਟਾਲਦੇ। ਆਪਾਂ ਰਲ ਕੇ ਸਿਧੇ ਕਰਾਂਗੇ'।

ਕਿੰਨੀ ਰਾਤ ਬੀਤ ਗਈ ਹੈ, ਡਾਇਰੀ ਲਿਖਦਿਆਂ ਸੰਤੋਖ ਦੀਆਂ ਸਿਧੀਆ ਸਾਧੀਆਂ ਲੇਕਿਨ ਬਹੁਤ ਪਿਆਰੀਆਂ ਗੱਲਾਂ ਯਾਦ ਆਉਂਦੀਆਂ। ਉਹਦੇ ਕਹੇ 'ਭਾਬੀ' ਲਫਜ਼ ਕਿੰਨੀ ਹੀ ਵਾਰ ਮਨ ਹੀ ਮਨ ਵਿਚ ਦੁਹਰਾ ਚੁਕੀ ਹਾਂ। ਇਕ ਨਸ਼ਾ ਜਿਹਾ ਆ ਜਾਂਦਾ ਹੈ। ਮੈਂ ਸੱਚੇ ਦਿਲੋਂ ਸੰਤੋਖ ਦੀ ਭਾਬੀ ਬਣ ਚੁਕੀ ਹਾਂ।

——

ਦੋ ਹਫਤੇ ਹੋ ਗਏ ਹਨ ਉਨਾਂ ਨੂੰ ਮਿਲ਼ਿਆਂ, ਪਿਛਲੇ ਮੰਗਲ ਤੋਂ ਹੀ, ਦਿਲੀ ਤੋਂ ਕਿਤੇ ਬਾਹਰ ਗਏ ਹੋਏ ਨੇ। ਮੰਗਲਵਾਰ ਜ਼ਰੂਰੀ ਤਾਂ ਨਹੀਂ ਕਿਸੇ ਹੋਰ ਦਿਨ ਵੀ ਤਾਂ ਮਿਲਿਆ ਜਾ ਸਕਦਾ ਹੈ। ਓਦਾਂ ਮੰਗਲਵਾਰ ਦਾ ਇਤੰਜ਼ਾਰ ਕਰਨ ਵਿਚ ਬਹੁਤ ਮਜ਼ਾ ਆਉਂਦਾ ਹੈ। ਹੁਣ ਇਹਨਾਂ ਦਾ ਕੰਮ ਕਾਫੀ ਵਧ ਗਿਆ ਹੈ ਤੇ ਨਾਲ ਪੜਾਈ ਵੀ, ਸਾਰਾ ਦਿਨ ਚਲ ਸੁ ਚਲ.....ਵਿਚਾਰੇ । ਸੋਚਦੀ ਆਂ ਕਿ ਜੇ ਘਰ ਵਿਚ ਬੀਵੀ ਲ਼ੈ ਆਉਣ ਤਾਂ ਕੀ ਕੰਮ ਘਟੇਗਾ ਜਾਂ ਵਧੇਗਾ?

ਇਸਵਾਰ ਮਿਲਿਆਂ, ਸਬ੍ਹਾ ਦੇ ਕਹਿਣ ਤੇ ਮੈਂ ਖਾਣੇ ਦੇ ਪੈਸੇ ਦੇਣ ਲਈ ਕਿਹਾ ਸੀ,

ਇਹ ਉਹਨਾਂ ਨੂੰ ਅੱਛਾ ਨਹੀਂ ਲਗਾ। ਉਹਨਾਂ ਦੀ ਪੰਜਾਬੀ ਮਰਦੀਅਤ ਨੂੰ ਢੇਸ ਲਗੀ ਹੈ, ਮੈਂ ਐਸਾ ਫਿਰ ਹਰਗਿਜ਼ ਨਹੀਂ ਕਰਾਂਗੀ। ਉਹ ਮੇਰੇ ਮਾਲਕ ਹਨ ਫਿਰ ਅਹਿਸਾਨ ਕਾਹਦਾ।

ਅਜ ਦਾ ਮੰਗਲਵਾਰ ਦਾ ਦਿਨ ਬਾਕੀ ਦਿਨਾਂ ਵਰਗਾ ਹੀ ਹੈ। ਸ਼ਰਦਾਰ ਪ੍ਰਕਾਸ਼, ਸਬ੍ਹਾ ਤੇ ਮੈਂ ਲੰਚ ਕਰਨ ਲਈ ਢਾਬੇ ਤੇ ਪਹੁੰਚ ਆਪਣੀ ਰੈਗੂਲਰ ਜਗਾ ਤੇ ਬੈਠ ਗਏ ਹਾਂ। ਗੱਪ ਛਪ ਸ਼ੁਰੂ ਹੋ ਗਈ, ਸ਼ਬ੍ਹਾ ਗੁਜਰਾਤੀ ਜੋਕਸ ਸੁਣਾ ਕੇ ਆਪੇ ਹੀ ਹੱਸ ਲੈਂਦੀ ਹੈ। ਮਿਤਲ ਪਹਿਲਾਂ ਹੀ ਇਕ ਕੋਨੇ ਵਿਚ ਛੁਪ ਕੇ ਬੈਠਾ ਸੀ। ਉਸਨੇ ਸਾਨੂੰ ਤਿੰਨਾਂ ਨੂੰ ਹਸਦਿਆਂਦੇਖ ਲਿਆ ਹੈ, ਜ਼ਰੂਰ ਬੁਰਾ ਲਗਿਆ ਹੋਵੇਗਾ। ਭਰਿਆ ਪੀਤਾ ਫੈਕਟਰੀ ਮੁੜਿਐ। ਸਬ੍ਹਾ ਤਾੜ ਗਈ ਹੈ, ਹਮੇ ਚਲਨਾ ਚਾਹੀਏ, ਮਿਤਲ ਨੇ ਲਗਤਾ ਹੈ ਹਮੇ ਦੇਖ ਲੀਆ ਹੈ ਬਾਤੇਂ ਕਰਤੇ'।

'ਤੋ ਹਮ ਗੁਲਾਮ ਹੈਂ ਕਿਆ ਉਸਕੇ, ਲੰਚ ਟਾਈਮ ਹਮਾਰਾ ਹੈ ਜਹਾਂ ਚਾਹੇਂ ਜਾਏਂ, ਜਿਸਸੇ ਮਰਜ਼ੀ ਬਾਤ ਕਰੇਂ, ਉਸਨੇ ਹਮੇਂ ਖਰੀਦਾ ਤੋ ਨਹੀਂ?'ਮੈਨੂੰ ਸਬ੍ਹਾ ਦਾ ਐਵੇਂ ਯੀਂ ਯੀਂ ਕਰਨਾ ਅੱਛਾ ਨਹੀਂ ਸੀ ਲਗਾ।

ਐਸ ਰਾਤ ਕਮੀਨੇ ਮਿਤਲ ਨੂੰ ਅਸੀਂ ਅੰਮਾਂ ਜਾਨ ਨਾਲ ਗੱਲਾਂ ਕਰਦਿਆਂ ਦੇਖਿਐ, ਸ਼ਕਾਇਤ ਲਾਣ ਆਇਆ ਹੋਵੇਗਾ ਸ਼ਾਇਦ।

———

ਮੇਰੀ ਰੋਜ਼ ਮਰਾ ਦੀ ਜ਼ਿੰਦਗੀ ਵਿਚ ਇਕਸਾਰਤਾ ਜਿਹੀ ਆ ਗਈ ਹੈ। ਹਰ ਰੋਜ਼ ਦਾ ਪਰੋਗਰਾਮ ਬਹੁਤ ਕਰਕੇ ਉਲੀਕਿਆ ਹੀ ਹੁੰਦਾ ਹੈ। ਮੰਗਲਵਾਰ ਦੀ ਉਡੀਕ ਬਦਸਤੂਰ ਬਣੀ ਰਹਿੰਦੀ ਹੈ। ਸਰਦਾਰ ਪ੍ਰਕਾਸ਼ ਤੇ ਮਿਤਲ ਦੀ ਆਪਸ ਵਿਚ ਨਰਾਜ਼ਗੀ ਹੋ ਗਈ ਲਗਦੀ ਹੈ ਇਹ ਆਉਂਦੇ ਹਨ, ਆਪਣਾ ਕੰਮ ਕੀਤਾ ਤੇ ਬਾਹਰ। ਅਗੇ ਤਾਂ ਵਰਕਰਾਂ ਨਾਲ ਵੀ ਗੱਲਾਂ ਬਾਤਾਂ ਕਰ ਲੈਂਦੇ ਹਨ। ਵਰਕਰਾਂ ਵਿਚ ਇਹਨਾਂ ਦੀ ਬਹੁਤ ਇਜ਼ਤ ਬਣੀ ਹੋਈ ਹੈ। ਮਿਤਲ ਪੱਕਾ ਬਾਣੀਆਂ ਪੁਤਰ ਹੈ ਜਦੋਂ ਮਰਵਾਹਾ ਤੋਂ ਨੋਨ ਪੇਮੈਂਟ ਕਰਕੇ ਮਾਲ ਨਹੀਂ ਮਿਲਦਾ ਤਾਂ ਫਿਰ ਇਹਨਾਂ ਮੂਹਰੇ ਲ਼ਿਲਕੜੀਆਂ ਲੈਣ ਲਗਦਾ ਹੈ । ਇਹ ਮਰਵਾਹਾ ਦੇ ਵੀ ਅਕਾਊਂਟੈਂਟ ਹਨ, ਵੈਸੇ ਵੀ ਮਰਵਾਹਾ ਸਾਹਿਬ ਨਾਲ ਇਹਨਾਂ ਦੇ ਕਾਫੀ ਅੱਛੇ ਤਾਲੁਕਾਤ ਹਨ। ਦਸਦੇ ਹਨ ਮਰਵਾਹਾ ਸਾਹਿਬ ਧਾਰਮਿਕ ਖਿਆਲਾਂ ਦੇ ਨਾਲ ਨਾਲ ਸਾਹਿਤਕ ਰੁਚੀਆਂ ਰਖਣ ਵਾਲੇ ਬੰਦੇ ਹਨ ਤੇ ਇਸੇ ਕਰਕੇ ਇਹਨਾਂ ਨਾਲ ਮਰਵਾਹਾ ਸਾਹਿਬ ਦੀ ਖੂਭ ਜੰਮਦੀ ਹੈ ਤੇ ਢੀਠ ਮਿਤਲ ਇਸਦਾ ਫਾਇਦਾ ਉਠਾਓਂਦਾ ਹੀ ਰਹਿੰਦਾ ਹੈ। ਇਹ ਕਿੰਨੇ ਵੀ ਨਾਰਾਜ਼ ਕਿਉਂ ਨਾਂ ਹੋਣਬਸ ਲਾਸਟ ਟਾਈਮ ਕਹਿ ਕੇ ਮਦਦ ਕਰ ਹੀ ਦਿੰਦੇ ਹਨ।

ਅਜ ਇਹ ਦਫਤਰ ਵਿਚ ਆਪਣਾ ਕੰਮ ਕਰਦੇ ਰਹੇ ਹਨ ਤਕਰੀਬਨ ਦੋ ਘੰਟੇ ਤੋਂ। ਮਿਤਲ ਬੜਾ ਹੀ ਚੁਪ ਹੈ ਅਜ ਸਬ੍ਹਾ ਨਾਲ ਵੀ ਕੋਈ ਦਿਲਲਗੀ ਨਹੀਂ ਕੀਤੀ। ਇਹਨਾਂ ਦੇ ਆਉਂਦਿਆਂ ਹੀ ਬਾਹਰ ਚਲਾ ਗਿਆ, ਅਜੀਬ ਜਿਹਾ ਵਤੀਰਾ ਹੈ ਉਸਦਾ। ਦਫਤਰ ਵਾਪਸ ਆਕੇ ਉਸਨੇ ਮੈਨੂੰ ਤੇ ਸਬ੍ਹਾ ਨੂੰ ਵੀ ਅੰਦਰ ਬੁਲਾ ਲਿਆ ਹੈ। ਸਰਦਾਰ ਪ੍ਰਕਾਸ਼ ਤਾਂ



ਪਹਿਲਾਂ ਹੀ ਅੰਦਰ ਬੈਠੇ ਸਨ। ਸਾਡੇ ਮਨਾਂ ਵਿਚ ਜਾਨਣ ਦੀ ਉਤਸੁਕਤਾ ਵੀ ਹੈ ਤੇ ਡਰ ਵੀ। ਮੈਂ ਤੇ ਸਬ੍ਹਾ ਇਕ ਦੂਜੇ ਦੇ ਚਿਹਰੇ ਦੇ ਸਵਾਲੀਆ ਨਿਸ਼ਾਨ ਪੜ੍ਹਣ ਦੀ ਕੋਸ਼ਸ਼ ਕਰ ਰਹੀਆਂ ਹਾਂ। ਸਾਥੋਂ ਕੁਛ ਗਲਤ ਹੋ ਗਿਐ ਜਾਂ ਸਾਨੂੰ ਪਰੋਡਕਸ਼ਨ ਵਧ ਜਾਣ ਦਾ ਬੋਨਸ ਮਿਲਣ ਵਾਲਾ ਹੈ।

ਐਸਾ ਕੁਛ ਵੀ ਨਹੀਂ ਹੋਇਆ ਉਸ ਬਿਨਾਂ ਝਿਜਕ ਅਨਾਉਂਸ ਕਰ ਦਿਤਾ ਹੈ, 'ਉਹ ਮੇਰੇ ਨਾਲ ਸ਼ਾਦੀ ਕਰ ਰਿਹਾ ਹੈ'।

'ਐਹ ਕੀ ਮਜ਼ਾਕ ਹੈ' ਮੈਨੂੰ ਯਕੀਨ ਨਹੀਂ ਹੋ ਰਿਹਾ ਕਿ ਉਸਨੇ ਕੀ ਕਿਹਾ ਹੈ। ਮਨ ਕੀਤਾ ਕਿ ਵੱਟ ਕੇ ਥੱਪੜ ਮਾਰਾਂ ਮੂੰਹ ਤੇ ਪਰ ਸਬ੍ਹਾ ਨੇ ਮੈਨੂੰ ਰੋਕ ਲਿਆ। ਥੋੜੀ ਜਿਹੀ ਦੇਰ ਖਾਮੋਸ਼ੀ ਛਾਈ ਰਹੀ, ਪ੍ਰਕਾਸ਼ ਸਾਹਿਬ ਬਿਨਾਂ ਇਕ ਲਫਜ਼ ਵੀ ਕਿਹਾਂ ਉਠ ਕੇ ਚਲੇ ਗਏ ਹਨ। ਅਜ ਲ਼ੰਚ ਤੇ ਮੇਲ ਵੀ ਨਹੀਂ ਹੋ ਸਕਿਆ।

ਗੁੱਸੇ ਨਾਲ ਮੇਰੇ ਜਿਹਨ ਵਿਚੋਂ ਚੰਗਿਆੜੇ ਨਿਕਲ ਰਹੇ ਹਨ, ਇਸ ਕਮੀਨੇ ਦੀ ਏਨੀ ਜ਼ੁਰਰਤ।

'ਸੁਨੋ ਨਿਰਮਲ, ਮਿਤਲ ਜੋ ਬਕਤਾ ਹੈ, ਬਕਨੇ ਦੋ। ਹਮਾਰੇ ਪਾਸ ਦੋ ਸੇ ਬੀ ਕਮ ਮਹੀਨੇ ਹੈਂ, ਐਗਜ਼ਾਮ ਦੇਂਗੇ ਔਰ ਫਿਰ ਕੋਈ ਅੱਛੀ ਨੌਕਰੀ ਮਿਲ ਜਾਏਗੀ ਜ਼ਰੂਰ। ਹਮੇਂ ਅਪਨਾ ਮਤਲਬ ਹੈ ਬਸ। ਯੇਸਬ ਉਸਨੇ ਤੁਮਾਰੀ ਔਰ ਪ੍ਰਕਾਸ਼ ਸਾਹਬ ਕੀ ਦੋਸਤੀ ਕੀ ਜਲਨ ਕੇ ਕਾਰਨ ਹੀ ਕਹਾ ਹੈ। ਕਮੀਨਾ ਇਨਸਾਨ ਸਦਾ ਗਲਤ ਹੀ ਸੋਚਤਾ ਹੈ। ਤੁਮ ਵਰੀ ਨਹੀਂ ਕਰੋ, ਮੈਂ ਦੇਖਤੀ ਹੂੰ ਉਸੇ'।

ਬਹੁਤ ਕੁਝ ਮੇਰੀ ਸਮਝ ਵਿਚ ਨਹੀਂ ਆ ਰਿਹਾ ਤੇ ਜਿੰਨਾ ਜ਼ਿਆਦਾ ਸੋਚਦੀ ਹਾਂ, ਮਾਮਲਾ ਓਨਾਂ ਹੀ ਉਲਝਦਾ ਜਾ ਰਿਹਾ ਹੈ। ਮਿਤਲ ਨੂੰ ਮੇਰੇ ਬਾਰੇ ਵਿਚ ਐਸਾ ਕਹਿ ਸਕਣ ਦੀ ਹਿੰਮਤ ਕਿਥੋਂ ਮਿਲੀ? ਕੀ ਅੰਮਾਂ ਵੀ ਮੇਰਾ ਸੌਦਾ ਤਾਂ ਨਹੀਂ ਕਰੀ ਬੈਠੀ? ਸਬ੍ਹਾ ਨੇ ਮੈਨੂੰ ਕਮਰਾ ਦਿਲਵਾਉਣ ਲਈ ਕੀ ਕਿਹਾ ਹੋਵੇਗਾ ਅੰਮਾਂ ਜਾਨ ਨੂੰ, ਕਿੱਤੇ ….. ਨਹੀਂ ਮੇਰਾ ਐਸਾ ਸੋਚਣਾ ਠੀਕ ਨਹੀਂ। ਮੈਨੂੰ ਤਾਂ ਸਬ੍ਹਾ ਦੀ ਦੋਸਤੀ ਤੇ ਵੀ ਸ਼ੱਕ ਹੋਣ ਲਗਾ ਹੈ। ਕਿਤੇ ਮੈਂ ਐਵੇਂ ਤਾਂ ਗਲਤ ਸੋਚ ਦਾ ਸ਼ਿਕਾਰ ਨਹੀਂ ਹੋ ਗਈ। ਇਹ ਸਿਰਫ ਮਿਤਲ ਦੀ ਬਦਤਮੀਜ਼ੀ ਹੈ ਕਿਉਂਕਿ ਉਹ, ਇਹਨਾਂ ਨਾਲ ਮੇਰੇ ਮੇਲ ਜੋਲ ਤੋਂ ਜਲਨ ਕਰਦਾ ਹੈ।

ਛੱਤ ਵਲ ਦੇਖਦਿਆ ਰਹਿਣ ਨਾਲ ਜਵਾਬ ਤਾਂ ਨਹੀਂ ਮਿਲ ਜਾਣੇ। ਸੋਚਦੀ ਹਾਂ ਇਮਤਿਹਾਨ ਦੇਣ ਤਕ ਕਿਸੇ ਨਾਂ ਕਿਸੇ ਤਰਾਂ ਗੁਜ਼ਾਰਾ ਤਾਂ ਕਰਨਾ ਹੀ ਹੋਵੇਗਾ ਉਸਤੋਂ ਬਾਦ ਮੈਂ ਕਿਸੇ ਵੀ ਕੀਮਤ ਤੇ ਇਥੇ ਨਹੀਂ ਰਹਾਂਗੀ।

———

ਅਗਲੇ ਹਫਤੇ ਸਰਦਾਰ ਸਾਹਿਬ, ਮਿਤਲ ਦੇ ਅੰਦਰ ਨਹੀਂ ਆਏ, ਸਿਧਾ ਸਾਈਮਨ ਸਾਹਿਬ ਪਾਸ ਚਲੇ ਗਏ ਹਨ। ਮੈਥੋਂ ਰਿਹਾ ਨਹੀ ਗਿਆ ਤੇ ਮੈਂ ਵੀ ਇਹਨਾਂ ਦੇ ਪਿਛੇ ਪਿਛੇ ਉਥੇ ਪਹੁੰਚ ਗਈ ਆਂ।

'ਗੁੱਸਾ ਹੋ ਮੇਰੇ ਨਾਲ, ਮਿਤਲ ਕਮੀਨਾ ਜੋ ਮੂੰਹ ਆਉਂਦਾ ਬੱਕ ਦਿੰਦੈ….. ਮੇਰਾ ਕੀ

ਕਸੂਰ?' ਮੇਰੀਆਂ ਅੱਖਾਂ ਖੁਦ ਬਖੁਦ ਭਰ ਆਈਆਂ ਹਨ ਤੇ ਗਲਾ ਖੁਸ਼ਕ ਹੋਣ ਲਗਾ ਹੈ।

'ਨਹੀਂ ਨਿਰਮਲ, ਤੇਰੇ ਨਾਲ ਨਾਰਾਜ਼ ਹੋਵਾਂ, ਮੈਂ ਤਾਂ ਐਸਾ ਸੋਚ ਵੀ ਨਹੀਂ ਸਕਦਾ। ਮੈਂ ਉਸ ਦੀ ਫੈਕਟਰੀ ਵਿਚ ਕਦਮ ਹੀ ਨਹੀਂ ਪਾਉਣਾ ਚਾਹੁੰਦਾ, ਉਸ ਬੰਦੇ ਦੀ ਤਾਂ ਅੱਖ ਦੀ ਸ਼ਰਮ ਹੀ ਮਾਰੀ ਗਈ ਐ'।

ਕਦੋਂ ਉਹਨਾਂ ਦੇ ਹੱਥਾਂ ਦੀ ਤਪਸ਼ ਮੇਰੇ ਪੋਟਿਆਂ ਚ ਦੀ ਹੁੰਦੀ ਹੋਈ ਮੇਰੇ ਸਮੁਚੇ ਵਜੂਦ ਨੂੰ ਗਰਮਾਇਸ਼ ਤੇ ਵਿਸ਼ਵਾਸ ਨੂੰ ਤਸੱਲੀਆਂ ਦੇ ਗਈ, ਮੈਨੂੰ ਪਤਾ ਹੀ ਨਹੀਂ ਚਲਿਆ। 'ਤੁਹਾਡਾ ਸਾਥ ਮੈਨੂੰ ਹਰ ਸੰਘਰਸ਼ ਨਾਲ ਜੂਝਣ ਦਾ ਬਲ ਬਖਸ਼ਦਾ ਐ'।

'ਤੈਨੂੰ ਮਿਲਣ ਨੂੰ ਤਰਸਦਾ ਰਹਿੰਦਾ ਐ ਮੇਰਾ ਮਨ। ਇਹ ਹਫਤੇ ਬਾਦ ਅਧੇ ਘੰਟੇ ਦੀ ਮੁਲਾਕਾਤ, ਉਹ ਵੀ ਤਾੜਦੀਆਂ ਨਜ਼ਰਾਂ ਸਾਹਵੇਂ, ਬਹੁਤ ਥੋੜੀ ਲਗਦੀ ਐ। ਆਪਾਂ ਨੂੰ ਕਿਤੇ ਹੋਰ ਮਿਲਣ ਦਾ ਵਸੀਲਾ ਬਣਾਉਣਾ ਹੋਏਗਾ ਤੇ ਨਾਲੇ ਇਮਤਿਹਾਨਾਂ ਦੇ ਦਿਨ ਸਿਰ ਤੇ ਨੇ, ਸਭ ਭੁਲ ਭੁਲਾ ਕੇ ਬਸ ਇਸ ਪਾਸੇ ਹੀ ਧਿਆਨ ਦੇਣਾ ਬਣਦਾ ਐ, ਇਹ ਤਾਕੀਦ ਤਾਂ ਤੂੰ ਹੀ ਕਰਦੀ ਹੁਨੀ ਏਂ,ਇਕ ਦੂਜੇ ਨੂੰ ਕਹਾਣੀਆਂ ਸੁਨਾਣ ਲਈ ਤਾਂ ਪੂਰੀ ਉਮਰ ਬਾਕੀ ਐ'।

———

ਮਨ ਵਿਚ ਉਦਾਸੀ ਹੈ, ਇਹਨਾਂ ਨੂੰ ਮਿਲਿਆਂ ਕਿੰਨਾਂ ਹੀ ਵਕਤ ਹੋ ਚੁਕਿਆ। ਹੁਣ ਤਾਂ ਕਦੇ ਕਦੇ ਮੇਰੇ ਮਨ ਵਿਚ ਵੀ ਇਕ ਅਜੀਬ ਜਿਹੀ ਖਾਹਸ਼ ਪੈਦਾ ਹੋਣ ਲਗੀ ਹੈ। ਮਨ ਕਰਦਾ ਹੈ ਇਹਨਾਂ ਦੀ ਬੁਕਲ ਵਿਚ ਸਮੋ ਜਾਣ ਨੂੰ। ਇਹ ਕੀ ਹੋਣ ਲਗਾ ਹੈ ਮੈਨੂੰ? ਜਵਾਨੀ ਦੀਆਂ ਆਪਣੀਆਂ ਹੀ ਮੰਗਾਂ ਹਨ, ਜ਼ਰੂਰਤਾਂ ਹਨ।

.....ਸਦਾ ਬਹਾਰ, ਚੁਲਬੁਲੀ ਸ਼ਮੀਮ ਮੇਰੇ ਕਮਰੇ ਵਿਚ ਦਾਖਲ ਹੁੰਦੀ ਹੈ, ਜਦੋਂ ਕਦੇ ਯੂਸਫ ਨਾਂ ਮਿਲਿਆ ਹੋਵੇ ਤਾਂ ਸ਼ਾਇਦ ਸਾਨੂੰ ਲੜਕੀਆਂ ਨੂੰ ਜਫੀਆਂ ਪਾ ਠਰਕ ਪੂਰਾ ਕਰ ਲੈਂਦੀ ਹੈ। ਸੰਗ ਸ਼ਰਮ ਵਰਗੀ ਚੀਜ਼ ਉਸਦੇ ਨੇੜ ਤਕ ਨਹੀਂ ਢੁੱਕੀ ਲਗਦੀ।

'ਐਹ ਮੁਰਦਾਰ ਜਿਹਾ ਮੂੰਹ ਲੈਕੇ ਬੈਠੀ ਏ ਮੇਰੀ ਪੰਜਾਬਣ, ਅੱਜ ਰਾਂਝੇ ਨਾਲ ਮੁਲਾਕਾਤ ਨਹੀਂ ਹੋਈ ਕਿਆ? ...... ਪਰ ਹੋਈ ਵੀ ਤਾਂ ਕੀ ਫਰਕ ਪੈਣਾ, ਤੁਸਾਂ ਇਕ ਦੂਜੇ ਨੂੰ ਛੂਹਣਾ ਤਕ ਤਾਂ ਹੈ ਨਹੀਂ। ਮੇਰੀ ਗਲ ਮਨ ਪਠੀਏ, ਚੱਕ ਦੇ ਫੱਟੇ, ਫੇਰ ਦੇਖੀਂ ਤੇਰਾ ਮਨ ਕਿਵੇਂ ਲਗਦੈ'।

ਮੇਰੇ ਬੜੇ ਭੈਣ ਸ਼ਮੀਮ ਜੀ, ਕਦੇ ਤਾਂ ਸਲੀਕੇ ਦੀ ਗੱਲ ਕਰ ਲਿਆ ਕਰੋ। ਮੇਰੇ ਸਾਹਿਬ ਤੇ ਤੇਰੇ ਸਾਹਿਬ ਵਿਚ ਬਹੁਤ ਫਰਕ ਹੈ, ਉਹਨਾਂ ਨੂੰ ਆਪਣੀ ਜ਼ੁੰਮੇਵਾਰੀ ਦਾ ਅਹਿਸਾਸ ਹੈ ਤੇ ਇਹ ਮੈਨੂੰ ਬਹੁਤ ਅੱਛਾ ਲਗਦਾ ਐ। ਮੇਰੀ ਪਰੌਬਲਮ ਐਸ ਵੇਲੇ ਹੋਰ ਐ' ਤੇ ਮੈਂ ਮਿਤਲ ਵਾਲਾ ਸਾਰਾ ਵਾਕਿਆ ਸ਼ਮੀਮ ਨੂੰ ਕਹਿ ਸੁਣਾਉਂਦੀ ਹਾਂ।

ਬੜੇ ਧਿਆਨ ਨਾਲ ਸੁਣ ਲੈਣ ਤੋਂ ਬਾਦ, ਉਹ ਹਸਦਿਆਂ ਆਖਦੀ ਹੈ, 'ਪਾਗਲੋ, ਜਿਦਾਂ ਦਾ ਮੂੰਹ ਹੋਵੇ ਓਦਾਂ ਦੀ ਚੁਪੇੜ ਮਾਰਨੀ ਸਿਖਣੀ ਪੈਂਦੀ ਐ। ਐਹ ਤਾਂ ਮਸਲਾ ਹੀ ਕੋਈ ਨਹੀਂ,ਜਿਹੜੇ ਬੰਦੇ ਦੀ ਕਮਜ਼ੋਰੀ ਹੀ ਔਰਤਹੋਵੇ ਫਿਰ ਉਸ ਤੋਂ ਡਰਨਾ ਕੈਸਾ'।



'ਓ ਗੁਜਰਾਤਣੇ, ਐਧਰ ਆ, ਐਹ ਚੱਪਾ ਚੱਪਾ ਸੁਰਮਾਂ ਤਾਂ ਚਾੜੀ ਰਖਦੀ ਏਂ ਹਰ ਵਕਤ ਸਾਲੀਏ, ਇਹਨੂੰ ਮਟਕੌਣਾ ਵੀ ਸਿਖ। ਤੇਰੇ ਕੋਲੋ ਉਹ ਇਕ ਚੂਆਂ ਜਿਹਾ ਲੰਗੂਰ ਕਾਬੂ ਵਿਚ ਨਹੀਂ ਆਉਦਾ'।

'ਸ਼ਮੀਮ, ਤੇਰਾ ਇਹ ਚਿਕੜ ਰਾਗ ਮੇਰੇ ਪਲੇ ਬਿਲਕੁਲ ਨਹੀਂ ਪੈਂਦਾ ਤਾਂ ਸਬ੍ਰਾ ਵਿਚਾਰੀ ਕੀ ਸਮਝੂ'।

'ਸਬ੍ਰਾ ਇਧਰ ਆ, ਔਰ ਮੇਰੀ ਬਾਤ ਸੁਨ, ਮਿਤਲ ਕੋ ਇਸ ਕੇ ਪੀਛੇ ਸੇ ਹਟਾਨਾ ਤੁਮਹਾਰਾ ਕਾਮ ਹੈ'।

'ਅਰੇ ਮੈਂ ਕੋਸ਼ਸ਼ ਤੋ ਕਰ ਰਹੀ ਹੂੰ, ਲੇਕਿਨ ਵੋ ਕਮੀਨਾਂ ਤੋ ਹਮ ਦੋਨੋ ਪੇ ਡੋਰੇ ਡਾਲਤਾ ਰਹਤਾ ਹੈ' ਹੁਣ ਸਬ੍ਰਾ ਵੀ ਆਕੇ ਸਾਡੇ ਕੋਲ ਬੈਠ ਜਾਂਦੀ ਹੈ।

ਸ਼ਮੀਮ ਆਪਣਾ ਲੈਕਚਰ ਦੇਣਾ ਆਰੰਭ ਕਰਦੀ ਹੈ, 'ਤੁਮ ਉਸਕੇ ਕਰੀਬ ਜਾਨੇ ਕੀ ਔਰ ਕੋਸ਼ਸ਼ ਕਰੋਗੀ, ਜਬ ਬੀ ਵੋ ਤੁਮਾਰੇ ਆਸ ਪਾਸ ਹੋ ਤੋ ਬਲਾਊਜ਼ ਕਾ ਟੌਪ ਬਟਨ ਐਕਸੀਡੈਂਟਲੀ ਖੋਹਲ ਲੀਆ ਕਰੋ, ਫਿਰ ਦੇਖਨਾਂ ਵੋ ਕੁੱਤਾ ਤੁਮਾਰੇ ਮਗਰ ਮਗਰ ਭਾਗੇਗਾ'।

'ਲੇਕਿਨ..... ਅਗਰ ਮੈਂ ਫਸ ਗਈ, ਔਰ ਵੋ ਇਸਸੇ ਜ਼ਿਆਦਾ ਮਾਂਗਨੇ ਲਗਾ ਤੋ?'

'ਤੋ ਹਮੇਂ ਯੇ ਤੋ ਪਤਾ ਹੀ ਹੈ ਕਿ ਵੋ ਸ਼ਾਦੀ ਸ਼ੁਦਾ ਹੈ, ਐਸੇ ਲੋਗੋਂ ਕੋ ਘਰ ਕੀ ਇਜ਼ਤ ਕਾ ਬਹੁਤ ਖਤਰਾ ਹੋਤਾ ਹੈ। ਸਬ ਕੁਛ ਕਰਨਾ ਬੀ ਚਾਹੇਂਗੇ ਔਰ ਬਦਨਾਮੀ ਸੇ ਬੀ ਡਰੇਂਗੇ'।

'ਸ਼ਮੀਮ ਯੇ ਤੁਮਾਰੀ ਹਰ ਬਾਤ ਕੋ ਮਾਨ ਲੇਤੀ ਹੈ, ਇਸਕੋ ਗਲਤ ਬਾਤੇਂ ਮਤ ਬਤਾਉ, ਹਮੇਂ ਮਿਤਲ ਸੇ ਦੂਰ ਹੀ ਰਹਿਨਾ ਚਾਹੀਏ, ਕਹੀਂ ਖਾਹਮ ਖਾਹ ਮੁਸੀਬਤ ਮੇਂ ਫਸ ਗਈਂ ਤੋ?' ਸ਼ਮੀਮਦੇ ਕਹਿਣ ਦਾ ਢੰਗ ਭਾਵੇਂ ਬਹੁਤ ਡਾਇਰੈਕਟ ਤੇ ਬੋਲੀ ਰਫ ਹੋਵੇ ਪਰ ਉਹ ਕਹਿੰਦੀ ਉਹ ਹੀ ਹੈ ਜੋ ਰੋਜ਼ ਮਰਾ ਦੀ ਜ਼ਿੰਦਗੀ ਵਿਚ ਹੁੰਦਾ ਹੈ। ਲੋਕੀ ਹਰ ਵਕਤ ਦੋਗਲੀਆਂ ਜ਼ਿੰਦਗੀਆਂ ਜੀਣ ਵਿਚ ਰੁਝੇ ਰਹਿੰਦੇ ਹਨ ਤੇ ਯੁਧਿਸ਼ਟਰ ਤਾਂ ਸਿਰਫ ਕਹਾਣੀਆਂ ਵਿਚ ਹੀ ਅੱਛੇ ਲਗਦੇ ਹਨ, ਅਸਲੀ ਜ਼ਿੰਦਗੀ ਵਿਚ ਤਾਂ ਇੰਡੀਆ ਦਾ ਹਰ ਮਰਦ ਔਰਤ ਨੂੰ ਸੈਕਸ ਔਬਜੈਕਟ ਹੀ ਸਮਝਦਾ ਹੈ। ਸੁਬਾ ਤੋ ਸ਼ਾਮ ਤਕ ਕਿੰਨੇ ਹੀ ਮਿਤਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸੋਚਦੀ ਹਾਂ ਕਿ ਕਦੇ ਤਾਂ ਉਹ ਦਿਨ ਆਏਗਾ ਕਿ ਭਾਰਤੀ ਔਰਤ ਦੇਸ਼ ਦੀ ਆਜ਼ਾਦੀ ਵਾਂਗ ਸਹੀ ਮਾਅਨਿਆਂ ਵਿਚ ਆਜ਼ਾਦ ਹੋ ਸਕੇਗੀ।

..... ਅਜੀਬ ਹੈ ਸਬ੍ਰਾ, ਖਤਰਿਆਂ ਦੀ ਖੇਡ ਖੇਡਣ ਲਈ ਖੂਬ ਐਕਸਾਈਟਡ ਹੋਈ ਬੈਠੀ ਹੈ। ਸ਼ਮੀਮ ਨੇ ਹੋਰ ਬਥੇਰਾ ਨੰਗ ਨੰਗੇਜ਼ ਬੋਲਿਆ ਹੈ ਤੇ ਅਸਾਂ ਦੋਹਾਂ ਨੇ ਉਸਨੂੰ ਚੁਸਕੀਆਂ ਲੈ ਲੈ ਕੇ ਸੁਣਿਆਂ ਹੈ। ਮੇਰੇ ਵਿਚ ਵੀ ਇਕ ਸਟਰੇਂਜ ਬਦਲਾਵ ਆ ਗਿਆ ਹੋਇਆ ਹੈ,ਉਹ ਇਹ ਕਿ ਸ਼ਮੀਮ ਦੀਆਂ ਰੱਫ ਗੱਲਾਂ ਸੁਨਣਾ ਮੈਨੂੰ ਭਾਉਣ ਲਗਾ ਹੈ ਅਜਕਲ। ਹੁਣ ਮੈਂ ਉਸਨੂੰ ਵਾਧੂ, ਫਾਲਤੂ, ਬਾਜ਼ਾਰੀ, ਅਸ਼ਲੀਲ ਵਰਗੇ ਨਾਮ ਦੇ ਕੇ ਰੋਕਦੀ ਨਹੀਂ ਕਿਉਂਕ ਮੈਂ ਜਾਣਦੀ ਹਾਂ ਕਿ ਕਹਿਣ ਦਾ ਤਰੀਕਾ ਭਾਵੇਂ ਕੋਈ ਵੀ ਹੋਵੇ ਪਰਤੂੰ ਬਹੁਤ ਕੁਝ ਜੋ ਉਹ ਕਹਿੰਦੀ ਹੈ, ਦੁਨੀਆਂ ਵਿਚ ਰੋਜ਼ ਵਾਪਰਦਿਆਂ ਦੇਖੀਦਾ ਹੈ।

ਸਬ੍ਹਾ ਲਈ ਤਾਂ ਸ਼ਮੀਮ ਦਾ ਕਿਹਾ ਰੱਬੀ ਫਰਮਾਨ ਹੈ।

ਇਹ ਮੇਰੀ ਡਾਇਰੀ ਨਹੀਂ ਬਲਕਿ ਨਾਵਲ ਬਣਦਾ ਜਾ ਰਿਹਾ ਹੈ। ਆਉਣ ਵਾਲ਼ੀ ਜ਼ਿੰਦਗੀ ਵਿਚ ਮੈਂ ਰਾਈਟਰ ਹੀ ਬਣਾਂਗੀ । ਅੱਛਾ ਸੁਪਨਿਆਂ ਦੀ ਦੁਨੀਆਂ ਚੋਂ ਨਿਕਲ, 'ਕਿੱਸਾ ਜੋੜਨਾਂ ਜਿਗਰ ਦਾ ਖ਼ੂਨ ਪੀਣਾ'ਸਿਆਣੇ ਕਹਿ ਗਏ ਹਨ। ਗੁਡ ਨਾਈਟ!

———

ਸਬ੍ਹਾ ਬਿਲਕੁਲ ਉਹੀ ਕਰਦੀ ਹੈ ਜੋ ਸ਼ਮੀਮਉਸਨੂੰ ਦਸਦੀ ਹੈ ਤੇ ਫਿਰ ਉਚੀ ਆਵਾਜ਼ਾਂ ਵਿਚ ਕਹਿ ਕਹੇ। ਬਸ ਇਹ ਹੀ ਰੁਟੀਨ ਬਣ ਗਿਆ ਹੈ। ਮਿਤਲ ਬੁਰਕੀ ਤਲਾਸ਼ਦਾ, ਸਬ੍ਹਾ ਦੁਆਲੇ ਰਾਲ਼ਾਂ ਸਿਟਦਾ ਰਹਿੰਦਾ ਹੈ। ਚਲੋ ਵਕਤੀ ਤੌਰ ਤੇ ਹੀ ਸਹੀ ਮੇਰੇ ਗਲੋਂ ਤਾਂ ਲੱਥਾ।

ਪੂਰੇ ਦਾ ਪੂਰਾ ਮਹੀਨਾਂ ਇੰਮਤਿਹਾਨਾਂ ਵਿਚ ਗੁਜ਼ਰ ਗਿਐ। ਕਦੇ ਕਦੇ ਇਹਨਾਂ ਨਾਲ ਮੁਲਾਕਾਤ ਹੋ ਜਾਂਦੀ ਰਹੀ। ਮੈਨੂੰ ਚਲਦਿਆਂ ਰਖਣ ਲਈ ਐਨਾ ਹੀ ਕਾਫੀ ਹੈ।

———

ਵਕਤ ਗੁਜ਼ਰਦਿਆਂ ਕੀ ਪਤਾ ਲਗਦਾ ਹੈ। ਉਹ ਦਿਨ ਵੀ ਆਣ ਪਹੁੰਚਾ ਜਿਸਦੇ ਲਈ ਸਾਰਾ ਸਾਲ ਐਨੀ ਮਿਹਨਤ ਕੀਤੀ ਸੀ। ਰਿਜ਼ਲਟ ਸਾਰਿਆਂ ਦੇ ਕਿਆਫੇ ਤੋਂ ਵੀ ਵਧ ਸੋਹੇਣੇ ਆਏ ਹਨ। ਮੇਰਾ ਮਾਨਣਾ ਹੈ,ਮਿਹਨਤ ਕਦੇ ਅਜਾਈਂ ਨਹੀਂ ਜਾਂਦੀ। .....ਬਹੁਤ ਅਰਸੇ ਬਾਦ ਫਿਰ ਤੋਂ ਸਾਰੇ ਮਿਲੇ ਹਾਂ, ਬਹੁਤ ਅੱਛਾ ਲਗ ਰਿਹੈ। ਸਰਦਾਰ ਪ੍ਰਕਾਸ਼ ਇਕ ਸਾਲ ਬਰਬਾਦ ਹੋਣ ਦੀ ਰੰਜਿਸ਼ ਸਦਾ ਜ਼ਿਹਨ ਵਿਚ ਪਾਈ ਰਖਦੇ ਹਨ। ਮੈਂ ਸੁਜੈਸਟ ਕੀਤੈ ਕਿ ਜਸ਼ਨ ਕੀਤਾ ਜਾਵੇ ਪਾਸ ਹੋਣ ਦੀ ਖੁਸ਼ੀ ਵਿਚ, ਥੋੜਾ ਬਹੁਤ ਰੀਲੈਕਸ ਹੋਣਾ ਤਾਂ ਬਣਦਾ ਹੀ ਹੈ।

'ਮਿਤਲ ਕੋ ਬੀਤੋ ਬਤਾ ਦੇਨਾ ਚਾਹੀਏ' ਸਬ੍ਹਾ ਦੇ ਇਹਨਾਂ ਬੋਲਾਂ ਨੇ ਮੈਨੂੰ ਇਕ ਚਕਮਾ ਦਿਤਾ।

'ਮਿਤਲ ਕਿਉਂ? ਉਸਨੇ ਕੌਨ ਸਾ ਇਮਤਿਹਾਨ ਪਾਸ ਕੀਆ ਹੈ'।

'ਨਹੀਂ ਮੈਨੇ ਤੋ ਵੈਸੇ ਹੀ ਬੋਲ ਦੀਆ, ਤੁਮਹੇਂ ਅੱਛਾ ਨਹੀਂ ਲਗਾ ਤੋ ਰਹਨੇ ਦੋ। ਸਬ੍ਹਾ ਨੇ ਮੇਰੇ ਚਿਹਰੇ ਤੇ ਆਈ ਰੰਜਿਸ਼ ਸ਼ਾਇਦ ਮਹਿਸੂਸ ਕਰ ਲਈ ਹੈ'।

'ਨਹੀਂ ਸਬ੍ਹਾ ਜੋ ਤੁਮ ਠੀਕ ਸਮਝੋ, ਕਿਆ ਫਰਕ ਪੜਤਾ ਹੈ'। ਮੈਂ ਨਾਂ ਚਾਹੁੰਦਿਆਂ ਹੋਇਆਂ ਵੀ ਕਹਿ ਗਈ ਆਂ।

'ਕੋਈ ਨਹੀਂ ਨਿਰਮਲ, ਖੁਸ਼ੀ ਵਿਚ ਤਾਂ ਕੋਈ ਵੀ ਸ਼ਰੀਕ ਕੀਤਾ ਜਾ ਸਕਦਾ ਹੈ। ਖੁਸ਼ੀ ਵੰਡਿਆਂ ਵਧਦੀ ਹੀ ਹੈ। ਮਿਤਲ ਵੀ ਦੋਸਤ ਹੀ ਤਾਂ ਹੈ ਤੇ ਪਿਛਲੇ ਗਿਲੇ ਸ਼ਿਕਵੇ ਮਿਟਾ ਫਿਰ ਤੋਂ ਮਿਲ ਬੈਠਣ ਦਾ ਇਹ ਹੀ ਸੋਹਣਾ ਮੌਕਾ ਹੈ'। ਇਹਨਾਂ ਦੀ ਪਾਏਦਾਰ ਨਸੀਅਤ ਮੇਰੇ ਮਨ ਨੂੰ ਧਰਵਾਸ ਦਿੰਦੀ ਹੈ। ਮੇਰੇ ਸਰਦਾਰ ਸਾਹਿਬ ਬੜੇ ਖੁਲ ਦਿਲੇ ਇਨਸਾਨ ਹਨ ਤੇ ਇਹ ਬਾਰ ਬਾਰ ਉਹਨਾਂ ਦੇ ਕਿਰਦਾਰ ਚੋਂ ਝਲਕ ਪੈਂਦੀ ਹੈ। ਮਾਣ ਨਾਲ ਮੇਰਾ ਆਪਾ ਫੁਲਿਆ ਨਹੀਂ ਸਮਾਉਂਦਾ।



ਮਿਤਲ, ਢੀਠ ਬੰਦਾ ਹੈ ਜ਼ਰਾ ਕਹਿਣ ਦੀ ਦੇਰ ਸੀ ਤਿਆਰ ਹੋ ਬੈਠਾ। ਮੇਰਾ ਯਕੀਨ ਹੈ, ਸਿਆਣਿਆਂ ਦੀਆਂ ਕਹੀਆਂ ਗੱਲਾਂ ਸਦਾ ਸੱਚੀਆਂ ਹੁੰਦੀਆਂ ਹਨ, 'ਕੁੱਤੇ ਦੀ ਪੂਛ ਕਦੇ ਸਿਧੀ ਨਹੀਂ ਹੁੰਦੀ'.....'ਵਾਰਿਸ ਸ਼ਾਹ ਨਾਂ ਆਦਤਾਂ ਜਾਂਦੀਆਂ ਨੇ ਭਾਵਾਂ ਕਟੀਏ ਪੋਰੀਆਂ ਪੋਰੀਆਂ ਜੀ'.....'ਕੁੱਤਾ ਰਾਜ਼ ਬਠਾਲੀਏ ਮੁੜ ਚੱਕੀ ਚੱਟੇ'.....'ਕਾਲੇ ਕਦੇ ਨਾਂ ਹੋਵਣ ਬੱਗੇ, ਭਾਵੇਂ ਲੱਖ ਤੀਰਥੀਂ ਨਾਈਏ'..... 'ਸੱਪੇ ਦੁੱਧ ਪਿਲਾਈਏ ਵਿਹ ਮੁਖੋਂ ਸਟੇ'। ਆਉਦੇ ਮੰਗਲਵਾਰ ਮਿਲਣ ਦਾ ਪਰੋਗਰਾਮ ਬਣਾ ਲਿਆ ਹੈ, ਰੱਬਾ! ਸੁੱਖ ਰਖੀਂ।

———

ਅਸੀਂ ਸਾਰੇ ਪਹਿਨ ਪੱਚਰ ਕੇ ਨਰੂਲਾ ਕਨਾਟ ਪਲੇਸ ਪਹੁੰਚ ਗਏ ਹਾਂ, ਮਿਥੇ ਟਾਈਮ ਤੇ ਸਬ੍ਹਾ ਦੇ ਸਦੇ ਤੇ ਮਿਤਲ ਵੀ ਆਣ ਪਹੁੰਚਾ ਹੈ। ਅਜੀਬ ਜਿਹਾ ਲਗ ਰਿਹਾ ਹੈ, ਉਸਦਾ ਤੇ ਸਾਡਾ ਮੇਲ ਹੀ ਕੀ। ਉਹ ਹੈ ਤਾਂ ਫੈਕਟਰੀ ਦਾ ਮਾਲਕ ਹੀ ਤੇ ਅਸੀਂ ਉਸਦੇ ਕੰਮ ਕਰਨ ਵਾਲੇ ਕਾਮੇ। ਪਰ ਫੈਕਟਰੀ ਤੋਂ ਬਾਹਰ ਤਾਂ ਅਸੀਂ ਉਸਦੇ ਵਰਕਰ ਨਹੀਂ। ਖੈਰ, ਮੈਂ ਬਹੁਤ ਕੋਸ਼ਸ਼ ਕਰ ਰਹੀ ਹਾਂ ਕਿ ਵਾਤਾਵਰਣ ਬਣਿਆਂ ਰਹੇ, ਮੈਨੂੰ ਪਾਣੀ ਦੇ ਪੁਲ਼ਾਂ ਉਤੋਂ ਵਗ ਜਾਣ ਦੇ ਖਤਰੇ ਦਾ ਵੀ ਅਹਿਸਾਸ ਹੈ। ਸਬ੍ਹਾ ਕਾਫੀ ਸਿਆਣੀ ਹੈ ਵਕਤ ਦੀ ਨਜ਼ਾਕਤ ਨੂੰ ਸਮਝਦਿਆ ਬੱਚਿਆਂ ਵਾਂਗ ਅੰਤਾਕਸ਼ਰੀ ਸ਼ੁਰੂ ਕਰ ਲਈ ਹੈ, ਮਿਤਲ ਸਾਹਿਬ ਦਾ ਫੇਵਰਟ ਪਾਸ ਟਾਈਮ। ਜਿੱਤ ਸਦਾ ਮਿਤਲ ਦੀ ਹੀ ਹੁੰਦੀ ਹੈ ਇਹ ਸਦਾ ਹੀ ਹਾਰ ਜਾਂਦੇ ਹਨ। ਬਚਕਾਨੀਆਂ ਖੇਲਾਂ ਵਿਚ ਇਹਨਾਂ ਦੀ ਕੋਈ ਖਾਸ ਦਿਲਚਸਪੀ ਹੀ ਨਹੀਂ ਲਗਦੀ।

ਰੱਬਾ ਮਿਤਲ ਨੂੰ ਜ਼ਰਾ ਮਾਸਾ ਤਾਂ ਸਮਝਾ, ਇਕ ਟਿਕੀ ਲਾਕੇ ਜਵਾਨ ਲੜਕੀਆਂ ਦੀਆਂ ਛਾਤੀਆਂ ਤਾੜਦੇ ਰਹਿਣ ਨਾਲ ਮਨ ਤਾਂ ਗੰਦਾ ਹੁੰਦਾ ਹੀ ਹੈ ਜ਼ਿਹਨ ਵਿਚੋਂ ਵੀ ਕਚਿਆਣ ਆਉਣ ਲਗਦੀ ਹੈ।

ਚਲੋ ਸ਼ੁਕਰ ਹੈ, ਖਾਣਾ ਤਾਂ ਸ਼ਾਤੀ ਨਾਲ ਖਤਮ ਹੋ ਗਿਐ, ਸਬ੍ਹਾ ਦੀ ਚਿਰਪੀ ਬਦਸਤੂਰ ਚਲ ਰਹੀ ਹੈ, ਮਿਤਲ ਐਹ, ਮਿਤਲ ਓਹ। ਮੇਰਾ ਤਾਂ ਦਮ ਘੁਟ ਰਿਹਾ ਹੈ ਤੇ ਇਸੇ ਲਈ ਮੈਂ ਬਹਾਨੇ ਨਾਲ ਆਈਸ ਕਰੀਮ ਪਾਰਲਰ ਵਲ ਉਠ ਤੁਰਦੀ ਹਾਂ। ਮਿਤਲ ਮੇਰੇ ਪਿਛੇ ਮੇਰੇ ਮੋਢੇ ਨਾਲ ਮੋਢਾ ਜੋੜ ਕੇ ਆਣ ਖੜਦਾ ਹੈ। ਬਦਤਮੀਜ਼ੀ ਦੀ ਵੀ ਕੋਈ ਹੱਦ ਹੁੰਦੀ ਹੈ। ਅੰਦਰ ਮੇਰਾ ਗੁੱਸੇ ਨਾਲ ਬਲ਼ ਰਿਹਾ ਹੈ ਵੈਸੇ ਮੈਂ ਮਨ ਵਿਚ ਧਾਰ ਲਿਆ ਹੈ ਕਿ ਮੈਂ ਕੀ ਕਰਨਾ ਹੈ।

ਪਾਰਟੀ ਖਤਮ ਹੋਈ ਤੇ ਮੈਂ ਅਨਾਉਂਸ ਕਰਦੀ ਹਾਂ, 'ਸਰਦਾਰ ਪ੍ਰਕਾਸ਼, ਅਗਲੇ ਹਫਤੇ ਤੁਸੀਂ ਸਾਰਾ ਦਿਨ, ਮੇਰੀ ਮਰਜ਼ੀ ਮੁਤਾਬਕ, ਮੇਰੇ ਨਾਲ ਬਿਤਾਉਗੇ'। ਦਿਨ ਮੈਂ ਜਾਣ ਬੁਝਕੇ ਮੰਗਲਵਾਰ ਹੀ ਚੁਣਿਐ। ਮਿਤਲ ਦੇ ਜਿਵੇਂ ਮਿਰਚਾਂ ਲਗ ਗਈਆਂ ਹੋਣ। ਸੜ ਬਲ ਗਿਐ।ਮੈਂ ਚਾਹੁੰਦੀ ਵੀ ਤਾਂ ਇਹੀ ਸਾਂ, ਆਪਣੇ ਪਿਆਰ ਦਾ ਇਜ਼ਹਾਰ ਮੈਂ ਸਭ ਦੇ ਸਾਹਮਣੇ ਕਰ ਦਿਤਾ ਹੈ, ਖਾਸ ਕਰਕੇ ਮਿਤਲ ਨੂੰ ਦਸਣਾ ਚਾਹੁੰਦੀ ਹਾਂ ਕਿ ਮੇਰਾ ਕੋਈ ਹੈ ਇਸ ਲਈ ਆਪਣੀ ਭੈਂਗੀ ਨਜ਼ਰ ਨੂੰ ਦੂਰ ਰਖੇ।ਮੈਂ ਕਿਸੇ ਤੋਂ ਕਿਉਂ ਡਰਾਂ।ਇਹ ਭਾਵੇਂ

ਕੁਛ ਬੋਲੇ ਤਾਂ ਨਹੀਂ ਪਰ ਨਜ਼ਰਾਂ ਦੀ ਖੁਸ਼ੀ ਮਿਲਣ ਦਾ ਵਾਅਦਾ ਕਰ ਗਈ ਹੈ।

ਘਰ ਪਹੁੰਚ ਸਾਰੀ ਦੀ ਸਾਰੀ ਸਟੋਰੀ ਸ਼ਮੀਮ ਨੂੰ ਦਸ ਦਿਤੀ ਹੈ। ਬਹੁਤ ਖੁਸ਼ ਹੋਈ ਕਿ ਮੇਰੇ ਵਿਚ ਵੀ ਪੰਜਾਬੀਆਂ ਵਾਲੀ ਜੁੱਰਰਤ ਆਈ ਹੈ। ਸਲਾਹ ਕਰਕੇ ਅਸੀਂ ਦਿਨ ਬਦਲਾ ਲੈਂਦੀਆਂ ਹਾਂ ਤਾਂ ਜੋ ਮਿਤਲ ਨੂੰ ਕਿਸੇ ਕਿਸਮ ਦਾ ਵਿਘਨ ਪਾਉਣ ਦਾ ਮੌਕਾ ਨਾ ਮਿਲੇ।ਸ਼ਮੀਮ ਮੈਨੂੰ ਸਦਾ ਵਡੀ ਭੈਣ ਬਣਕੇ ਹੀ ਮਿਲੀ, ਉਹ ਦੁਨੀਆਂ ਦੇ ਵਿੰਗੇ ਟੇਢੇ ਰਸਤਿਆਂ ਤੋਂ ਭਲੀ ਭਾਂਤ ਜਾਣੂ ਹੈ ਇਸ ਲਈ ਉਸਦੀ ਪਾਏਦਾਰ ਸਲਾਹ ਸਦਾ ਹੀ ਮੇਰੇ ਕੰਮ ਆਉਂਦੀ ਰਹੀ ਹੈ।

ਮਿਤਲ ਦਾ ਬਾਰ ਬਾਰ ਮੇਰੇ ਨਾਲ ਪੰਗੇ ਲੈਣਾ ਸਬ੍ਰਾ ਨੂੰ ਚੰਗਾ ਨਹੀਂ ਲਗਾ, ਉਸ ਸੋਚਿਆ ਸੀ ਕਿ ਮਿਤਲ ਵਾਕਿਆ ਹੀ ਉਸਦਾ ਮਿਤਰ ਬਣ ਗਿਆ ਹੈ ਤੇ ਉਸਨੂੰ ਚਾਹੁਣ ਲਗਾ ਹੈ ਪਰ ਇਹ ਕਿਆਫਾ ਉਸਦਾ ਬਿਲਕੁਲ ਗਲਤ ਨਿਕਲਿਆ, ਉਹ ਤਾਂ ਸ਼ਾਇਦ ਹਰ ਭਾਂਡੇ ਵਿਚ ਮੂੰਹ ਪਾਣਾ ਲੋਚਦਾ ਰਹਿੰਦਾ ਹੈ।

———

ਫੈਕਟਰੀ ਵਿਚ ਅਗਲੇ ਤਿੰਨ ਚਾਰ ਦਿਨ ਅਸੀਂ ਮਿਤਲ ਨੂੰ ਖਾਸ ਬੁਲਾਇਆ ਹੀ ਨਹੀਂ, ਸਰਸਰੀ ਨਮਸਤੇ ਤੋਂ ਸਿਵਾ। ਪਰ ਇਕ ਦਿਨ ਉਹ ਸਬ੍ਰਾ ਨੂੰ ਦਫਤਰ ਆਨੇ ਬਹਾਨੇ ਬੁਲਾਉਂਦਾ ਹੈ ਤੇ ਫਿਰ ਪੁਛ ਬੈਠਦਾ ਹੈ ਕਿ ਕੀ ਵਾਕਈ ਮੈਂ ਤੇ ਪ੍ਰਕਾਸ਼ ਸਾਹਿਬ ਮਿਲ ਰਹੇ ਹਾਂ। ਇਹਨਾਂ ਦੀਆਂ ਕਾਫੀ ਬੁਰਾਈਆਂ ਵੀ ਕਰਦਾ ਹੈ, 'ਉਸਨੇ ਪਹਿਲਾ ਅਕਾਉਂਟਸ ਕਾ ਕਾਮ ਇਨਕੋ ਦੀਆ ਥਾ, ਯੇ ਪੰਜਾਬੀ ਹੋਤੇ ਹੀ ਐਸੇ ਹੈਂ, ਉਸਕੇ ਪਾਸ ਹੈ ਹੀ ਕਿਆ, ਯੇ ਨੌਕਰੀ.....ਵਗੈਰਾ ਵਗੈਰਾ'। ਸਬ੍ਰਾ ਸਭ ਕੁਝ ਆ ਸੁਣਾਉਂਦੀ ਹੈ। ਮੈਂ ਖਾਮੋਸ਼ੀ ਨਾਲ ਸਭ ਕੁਛ ਸੁਣ ਰਹੀ ਹਾਂ ਤੇ ਸੋਚਦੀ ਹਾਂ ਕਿ ਜੋ ਇਖ਼ਲਾਕ ਦੇ ਬੇਮੁਲੇ ਗਹਿਣੇ ਦੀ ਪੂੰਜੀ ਸਰਦਾਰ ਪ੍ਰਕਾਸ਼ ਕੋਲ ਹੈ ਉਹਨੂੰ ਵਿਚਾਰਾ ਮਿਤਲ ਕੀ ਸਮਝੇਗਾ। ਅਸਲੀ ਅਮੀਰ ਉਹੀ ਹੁੰਦਾ ਹੈ ਜਿਸਦੀ ਜ਼ਮੀਰ ਅਮੀਰ ਹੋਵੇ।

———

ਦਿਨ ਬਦਲੇ ਦੀ ਇਤਲਾਹ ਸ਼ਮੀਮ ਨੇ ਇਹਨਾਂ ਨੂੰ ਪਹੁੰਚਾ ਦਿਤੀ ਹੈ ਤੇ ਮਿਲਣ ਤੋ ਇਕ ਦਿਨ ਪਹਿਲਾਂ ਜਾਕੇ ਸਰਦਾਰ ਪ੍ਰਕਾਸ਼ ਦੀ ਮਾਲਕ ਮਕਾਨ ਨਾਲ ਅਸੀਂ ਸਾਰਾ ਕੁਝ ਸੈਟ ਕਰ ਲਿਆ। ਸ਼ਮੀਮ ਨੇ ਝੂਠਾਂ ਦੇ ਪੁਲ ਬਣਾਏ ਹਨ। ਮਾਲਕ ਮਕਾਨ ਨੂੰ ਦਸਿਆ ਗਿਆ ਕਿ ਮੈਂ ਇਹਨਾਂ ਦੀ ਮੰਗੇਤਰ ਹਾਂ, ਵਗੈਰਾ ਵਗੈਰਾ। ਮਾਲਕ ਮਕਾਨ ਭੈਣ ਜੀ ਸਾਰਾ ਕੁਝ ਚੁਪ ਚਾਪ ਸੁਣਦੇ ਰਹੇ ਹਨ। ਝੂਠ ਦੇ ਪੈਰ ਨਹੀਂ ਹੁੰਦੇ।

'ਭੈਣ ਜੀ ਅਸੀਂ ਪਕੜੀਆਂ ਗਈਆਂ ਨਾਂ?'..... 'ਸਾਨੂੰ ਝੂਠ ਨਹੀਂ ਬੋਲਣਾ ਚਾਹੀਦਾ'।

'ਹਾਂ ਨਿਰਮਲ, ਇਕ ਔਰਤ, ਦੂਜੀ ਔਰਤ ਕੋਲ ਇਹਨਾਂ ਮਾਮਲਿਆਂ ਵਿਚ ਝੂਠ ਨਹੀਂ ਬੋਲ ਸਕਦੀ ਹੁੰਦੀ ਤੇ ਤੁਸੀਂ ਤਾਂ ਬੋਲਣ ਤੋਂ ਪਹਿਲਾਂ ਹੀ ਪਕੜੀਆਂ ਗਈਆਂ ਸਉ। ਖੈਰ ਜੇ ਤੂੰ ਪ੍ਰਕਾਸ਼ ਨੂੰ ਸਰਪਰਾਈਜ਼ ਦੇਣਾ ਹੈ ਤਾਂ ਮੈਂ ਤੇਰੇ ਨਾਲ ਆਂ। ਜਦ ਭੈਣ ਕਹਿ ਹੀ



ਲਿਆ ਤਾਂ ਫਿਰ ਧੁੜਕੂ ਕਾਹਦਾ। ਤੇਰੀ ਪਸੰਦ ਬਹੁਤ ਅੱਛੀ ਹੈ, ਇਮਾਨਦਾਰ ਤੇ ਸਿਆਣਾ ਲ਼ੜਕਾ ਮਿਲਿਐ, ਬੱਸ ਛਡੀ ਨਾ ਹੁਣ'। ਕਿੰਨੀ ਹਮਦਰਦੀ ਹੈ ਭੈਣ ਜੀ ਵਿਚ, ਪਹਿਲੀ ਮੁਲਾਕਾਤ ਵਿਚ ਹੀ ਐਨਾਂ ਆਪਣਾਪਨ। ਅੱਛੇ ਬੰਦਿਆਂ ਵਿਚ ਇਮਾਨਦਾਰੀ ਕੁਟ ਕੁਟ ਕੇ ਭਰੀ ਹੁੰਦੀ ਹੈ।

ਜਾਂਦਿਆਂ ਜਾਂਦਿਆਂ ਨਟਰਾਜ ਸਿਨੇਮਾ ਤੋਂ 'ਦੋ ਬਦਨ' ਦੀਆਂ ਟਿਕਟਾਂ ਵੀ ਖਰੀਦ ਲਈਆਂ ਹਨ। ਹੁਣ ਮੈਨੂੰ ਮੇਰਾ ਸਾਰਾ ਪਰੋਗਰਾਮ ਮਿਲਟਰੀ ਪਰਸੀਜ਼ਨ ਨਾਲ ਚਲਣ ਦੀ ਉਮੀਦ ਹੈ।

———

ਜਦੋਂ ਤੁਸੀਂ ਕੋਈ ਕੰਮ ਜਲਦੀ ਕਰਨਾ ਚਾਹੋ ਜਾਂ ਕਿਤੇ ਵਕਤ ਸਿਰ ਪਹੁੰਚਣਾ ਹੋਵੇ ਤਾਂ ਹਰ ਕੋਈ ਹੀ ਦੇਰੀ ਨਾਲ ਆਉਂਦਾ ਲਗਦਾ ਹੈ। ਥ੍ਰੀ ਵੀਲਰ ਵਾਲੇ ਨੇ ਕਿੰਨਾ ਇੰਤਜ਼ਾਰ ਕਰਵਾਇਆ, ਫਿਰ ਵੀ ਮੈਂਸਤ ਵਜਣ ਤੋਂ ਦਸ ਮਿੰਟ ਪਹਿਲਾਂ ਹੀ ਇਹਨਾਂ ਦੇ ਘਰ ਦਾ ਦਰਵਾਜ਼ਾ ਜਾ ਖੜਕਾਇਐ।

ਮਕਾਨ ਮਾਲਕ ਭੈਣ ਜੀ ਨਾਲ ਇਸ਼ਾਰਿਆਂ ਵਿਚ ਹੀ ਗਲਬਾਤ ਹੋ ਗਈ ਹੈ। ਮੇਰੇ ਸਰਦਾਰ ਪ੍ਰਕਾਸ਼ ਚਕਮਾ ਗਏ ਹਨ, ਕਿਵੇਂ ਹੈਰਾਨ ਹੋਏ ਮੈਨੂੰ ਦੇਖ ਰਹੇ ਨੇ। ਚਿੱਟਾ ਕੁਰਤਾ ਤੇ ਫਾਟਾਂਦਾਰ ਚਾਦਰਾ ਕਿੰਨਾ ਫਬਦਾ ਹੈ ਇਹਨਾਂ ਨੂੰ। ਲਗਦਾ ਜਿਵੇਂ ਪੰਜਾਬ ਪਹੁੰਚ ਗਈ ਹੋਵਾਂ।

'ਮੈਂ ਜ਼ਰਾ ਉਚੀ ਆਵਾਜ਼ ਵਿਚ ਕਿਹੈ, 'ਐਹ ਮਦਦ ਵੀ ਕਰਵਾਉਗੇ ਜਾਂ ਦੇਖਦੇ ਹੀ ਰਹੋਗੇ?' ਚੌਂਕ ਗਏ ਹਨ। ਦੋਨੋਂ ਹੱਥ ਜੋੜ,'ਸਤਿ ਸ੍ਰੀ ਅਕਾਲ' ਬੁਲਾਈ ਜਾਵੇ ਜਾਂ ਮੇਰਾ ਸੂਟ ਕੇਸ ਤੇ ਸਾਮਾਨ ਚੁਕਿਆ ਜਾਵੇ, ਪਤਾ ਨਹੀਂ ਲਗ ਰਿਹਾ। ਮੈਨੂੰ ਉਨਾਂ ਨੂੰ ਮਾਮੂਲੀ ਜਿਹੀ ਗੱਲ ਤੇ ਹੱਥਾਂ ਪੈਰਾਂ ਦੀਆਂ ਪਈਆਂ ਦੇਖ ਕੇ ਖੂਬ ਮਜ਼ਾ ਆ ਰਿਹੈ। ਘਬਰਾਹਟ ਹੀ ਘਬਰਾਹਟ .....ਵਿਚਾਰੇ। ਮਕਾਨ ਮਾਲਕ ਭੈਣ ਜੀ ਮੈਨੂੰ ਅੱਖ ਮੀਟ ਇਸ਼ਾਰਾ ਕਰਦੇ ਹੋਏ ਪੁਛ ਤਾਛ ਸ਼ੁਰੂ ਕਰਦੇ ਹਨ, 'ਪ੍ਰਕਾਸ਼, ਇਹ ਲੜਕੀ, ਕੌਣ?'

ਇਹਨਾਂ ਦੀ ਸ਼ਕਲ ਦੇਖਣ ਵਾਲੀ ਹੈ, ' ਜੀ..... ਜੀ..... ਮੈਂ..... ਮੈਂ..... ਇਹ..... ਜੀ'।

'ਬਈ ਅਗੇ ਵੀ ਵਧੋਗੇ, ਇਹ ਕੀ, ਜੀ ਜੀ, ਮੈਂ ਮੈਂ'।

'ਜੀ, ਇਹ ਨਿਰਮਲ' ਤੇ ਸਾਡਾ ਦੋਹਾਂ ਦਾ ਹਾਸਾ ਨਿਕਲ ਜਾਂਦਾ ਹੈ। ਇਹਨਾਂ ਦੀ ਘਬਰਾਈ ਸ਼ਕਲ ਦੇਖ ਕੇ ਤਰਸ ਵੀ ਆਉਂਦਾ ਹੈ। ਦਰਅਸਲ ਐਕਸਪੈਕਟ ਨਹੀਂ ਸਨ ਕਰ ਰਹੇ ਕਿ ਮੈਂ ਐਨਾ ਸਵੱਖਤੇ ਆ ਕੁੰਡਾ ਖੜਕਾਵਾਂਗੀ ਤੇ ਸਿਧਾ ਘਰ ਹੀ ਆ ਜਾਵਾਂਗੀ। ਪਰ ਮੈਂ ਤਾਂ ਉਨਾਂ ਪਾਸੋਂ ਸਾਰਾ ਦਿਨ ਮੰਗਿਆ ਹੋਇਆ ਹੈ ਤੇ ਮੈਂ ਚੜ੍ਹੇ ਦਿਨ ਦਾ ਇਕ ਪਲ ਵੀ ਗਵਾਉਣਾ ਨਹੀਂ ਚਾਹੁੰਦੀ। ਅਜ ਦਾ ਦਿਨ ਮੈਂ ਉਨਾਂ ਦੇ ਹੀ ਰੁਟੀਨ ਨਾਲ ਬਿਤਾਉਣਾ ਹੈ। ਕਦੋਂ ਉਠਦੇ ਹਨ, ਕੀ ਕਰਦੇ ਹਨ? ਆਖਰ ਮੇਰੀ ਜ਼ਿੰਦਗੀ ਵੀ ਤਾਂ ਬਦਲ ਜਾਣੀ ਹੈ।

..... ਇਲਾਕਾ ਭਾਵੇਂ ਸਸਤਾ ਸਹੀ ਲੇਕਿਨ ਜਗਾਹ ਕਿੰਨੀ ਸੋਹਣੀ ਹੈ। ਦਿਲੀ ਏਦੂੰ ਅਗੇ ਅਜੇ ਬਣੀ ਨਹੀਂ, ਦਸ ਬਾਰਾਂ ਮਕਾਨਾਂ ਤੋਂ ਬਾਦ ਫਸਲਾਂ ਵਾਲੀ ਜ਼ਮੀਨ ਸ਼ੁਰੂ ਹੋ ਜਾਂਦੀ ਹੈ। ਛੋਟੀ ਜਿਹੀ ਨਹਿਰ ਦੇ ਕੰਢੇ ਕੰਢੇ ਬਣੀ ਡੰਡੀ ਤੇ ਸਵੇਰੇ ਸਵੇਰੇ ਤੁਰਦਿਆਂ, ਕਿੰਨਾ ਪਿਆਰਾ ਲਗਦਾ ਹੈ, ਖਾਸ ਤੌਰ ਤੇ ਓਦੋਂ ਜਦੋਂ ਮਨ ਚਾਹਿਆ ਸਾਥ ਨਾਲ ਹੋਵੇ।

'ਚਲ ਨਿਰਮਲ, ਤੈਨੂੰ ਪੇਂਡੂ ਤੇ ਸ਼ਹਿਰੀ ਜ਼ਿੰਦਗੀ ਦਾ ਸੁਮੇਲ ਦਿਖਾਵਾਂ'। ਥੋੜਾ ਹੀਅਗੇ ਗਏ ਹਾਂ ਕਿ 'ਜੇ ਜੇ ਫਾਰਮ' ਦਾ ਬੋਰਡ ਸਾਹਮਣੇ ਹੈ। ਇਕ ਛੋਟਾ ਜਿਹਾ ਪਾਲਤੂ ਕੁੱਤਾ ਭੌਂਕਦਾ ਹੋਇਆ ਸਾਡੀ ਤਰਫ ਆ ਰਿਹਾ ਹੈ ਤੇ ਮੈਂ ਥੋੜਾ ਡਰ ਵੀ ਗਈ ਆਂ ਪਰ ਬਹੁਤਾ ਡਰਾਮਾ ਹੀ ਤਾਂ ਹੈ। ਅਕਸਰ ਐਸੇ ਮੌਕਿਆਂ ਤੇ ਹਰ ਔਰਤ ਡਰਾਮਾ ਕਰਨਾ ਪਸੰਦ ਕਰਦੀ ਹੈ, ਬਸ ਪਿਉਰ ਹਿੰਦੀ ਫਿਲਮਾਂ ਵਾਲਾ ਸੀਨ। ਮੈਂ ਸਾਰੀ ਦੀ ਸਾਰੀ ਇਹਨਾਂ ਨੂੰ ਲਿਪਟ ਗਈ ਤੇ ਹੋਰ ਹੋਰ ਕਰੀਬ ਹੁੰਦੀ ਜਾ ਰਹੀ ਹਾਂ। ਚੰਗਾ ਲਗਦੈ। ਦੁਨੀਆਂ ਦੇ ਖਤਰਿਆਂ ਤੋ ਬਚਾਉਣ ਵਾਲਾ ਸਹਾਰਾ ਮੈਨੂੰ ਮਿਲ ਗਿਆ ਹੈ।

ਇਹ ਮਾੜਾ ਜਿਹਾ ਪੁਚ ਪੁਚ ਕਰਦੇ ਹਨ ਤੇ ਡੱਬੂ ਪੂਛ ਹਿਲਾਉਣ ਲਗ ਜਾਂਦਾ ਹੈ ਤੇ ਫਿਰ ਲ਼ੈਕਚਰ ਸ਼ੁਰੂ ਹੋ ਜਾਂਦਾ ਹੈ ਜੋ ਕੁੱਤੇ ਦੇ ਸੁਭਾਅ ਤੋਂ ਸ਼ੁਰੂ ਹੋ ਕੇ ਬੁਲੇਸ਼ਾਹ ਦੇ 'ਬਾਜ਼ੀ ਲੈ ਗਏ ਕੁੱਤੇ' ਤੇ ਜਾਕੇ ਖਤਮ ਹੁੰਦਾ ਹੈ। ਬਾਤ ਦਾ ਬਤੰਗੜ ਤੇ ਕਹਾਣੀਆਂ ਉਨਣ ਵਿਚ ਸਾਨੂੰ ਦੋਹਾਂ ਨੂੰ ਮੁਹਾਰਤ ਹੈ ਤਦੇ ਤਾਂ ਅਸੀਂ ਗੱਲਾਂ ਕਰਦੇ ਥਕਦੇ ਨਹੀਂ ਤੇ ਸਾਡੇ ਪਾਸ ਕਹਿਣ ਤੋਂ ਜਿਆਦਾ ਗੱਲਾਂ ਹੁੰਦੀਆਂ ਹਨ ਤੇ ਅਸਲ ਮੁਦਾ ਸਾਨੂੰ ਦੋਹਾਂ ਨੂੰ ਭੁਲ ਜਾਣ ਦੀ ਆਦਤ ਹੈ। ਦੇਖਿਆ, ਡੱਬੂ ਦੇ ਜ਼ਰਾ ਜਿਨਾਂ ਭੌਂਕਣ ਤੇ ਮੈਂ ਕੀ ਕੁਛ ਲਿਖ ਗਈ ਹਾਂ। ਓਦਾਂ ਡੱਬੂ ਵਿਚਾਰਾ ਜੀਂਦਾ ਰਹੇ, ਏਦਾਂ ਹੀ ਭੋਂਕਦਾ ਰਹੇ ਤੇ ਮੈਨੂੰ ਡਰਾਉਂਦਾ ਰਹੇ!

ਇਹ ਬੜੇ ਤਪਾਕ ਨਾਲ ਮਿਲੇ ਹਨ ਫਾਰਮ ਦੇ ਮਾਲਕ ਨੂੰ, ਕੋਈ ਪਹਿਲਾਂ ਹੀ ਜਾਣ ਪਹਿਚਾਣ ਲਗਦੀ ਹੈ। 'ਜਸਵਿੰਦਰ ਜੀ, ਸਤਿ ਸ੍ਰੀ ਅਕਾਲ'

'ਉਹ ਕਿਦਾਂ ਛੋਟੇ ਭਾਈ , ਐਨੀ ਦੇਰ ਬਾਦ ਯਾਦ ਆਈ ਸਾਡੀ, ਤੇ ਇਹ ਕੌਣ? ਮੇਰੇ ਵਲ ਦੋਨੋਂ ਹੱਥ ਜੋੜ ਜਸਵਿੰਦਰ ਜੀ ਪੁਛਦੇ ਹਨ।

'ਇਹ ਨਿਰਮਲ, ਮੇਰੀ ਮੰਗੇਤਰ' ਅੱਧਾ ਸੰਗਦਿਆ ਜਿਹਾ ਜਵਾਬ ਦਿੰਦੇ ਹਨ। 'ਮੇਰੀ ਮੰਗੇਤਰ' ਮੇਰੇ ਜ਼ਿਹਨ ਵਿਚ ਘੁੰਮਣ ਲਗਾ ਹੈ। ਪਰਮਾਤਮਾ! ਜਲਦੀ ਜਲਦੀ ਇਹ ਸੱਚ ਕਰ ਦੇ।

ਜਸਵਿੰਦਰ ਦੇ ਘਰੋਂ ਜਸਵੰਤ ਬੜੀ ਹੀ ਪਿਆਰੀ ਹੈ, ਸੁਹਣੀ ਸੁਨੱਖੀ ਵੀ ਤੇ ਗੁਦਗੁਦੀ ਵੀ, ਦੋ ਪਿਆਰੇ ਜਿਹੇ ਬੱਚਿਆਂ ਦੀ ਮਾਂ ਵੀ ਬਣ ਚੁਕੀ ਹੈ। ਮੈਂ ਖੜੀ ਖੜੀ ਰੱਬ ਤੋਂ ਮੰਗ ਲੈਂਦੀ ਆਂ, ਰੱਬਾ! ਮੈਨੂੰ ਵੀ ਐਦਾਂ ਦੀ ਜ਼ਿੰਦਗੀ ਦਈਂ ਤੇ ਨਾਲ ਚਾਰ ਪੰਜ ਬੱਚੇ ਵੀ।

ਇਹ ਦੋਨੋ ਆਪਣੀਆਂ ਕਹਾਣੀਆਂ ਵਿਚ ਰੁਝੇ ਹੋਏ ਹਨ ਤੇ ਮੈਂ ਤੇ ਜਸਵੰਤ ਆਪਣੀਆਂ ਕਬੀਲਦਾਰੀਆਂ ਵਿਚ ਉਲਝ ਗਈਆਂ ਹਾਂ। ਐਉਂ ਮਹਿਸੂਸ ਹੂੰਦਾ ਹੈ ਜਿਵੇਂ ਅਸੀਂ ਇਕ ਦੂਜੇ ਨੂੰ ਸਾਲਾਂ ਤੋਂ ਜਾਣਦੀਆਂ ਹੋਈਏ, ਦਰਅਸਲ ਸਾਡਾ ਔਰਤਾਂ ਦਾ



ਬਹੁਤ ਕੁਝ ਸਾਂਝਾ ਹੁੰਦਾ ਹੈ ਉਹੀ ਤਲਬ, ਉਹ ਹੀ ਲੋੜਾਂ ਤੇ ਉਹ ਹੀ ਮਸਲੇ।

'ਨਿਰਮਲ, ਭਾਬੀ ਬਣਨੈ ਕਿ ਭੈਣ?' ਜਸਵੰਤ ਸਵਾਲ ਕਰਦੀ ਹੈ।

'ਦੋਨੋਂ ਕੁਝ ਹੀ, ਭਾਬੀ ਬਣ ਕੇ ਵੀ ਬੜਾ ਮਜ਼ਾ ਆਵੇਗਾ ਤੇ ਵੱਡੀ ਭੈਣ ਤਾਂ ਤੁਸੀਂ ਹੋ ਹੀ'।

'ਵਿਆਹ ਕਦੋਂ ਕਰਵਾ ਰਹੇ ਓ?'

'ਅਜੇ ਤਾਂ ਸੋਚਿਆ ਹੀ ਨਹੀਂ'

'ਅੜੀਏ, ਜਾਣ ਨਾ ਦੇਈਂ ਹੱਥੋਂ, ਬੜਾ ਪਿਆਰਾ ਬੰਦਾ ਲਭਿਆ ਐ ਤੂੰ'।

'ਹਾਂ, ਭਾਬੀ ਜੀ ਮੈਨੂੰ ਵੱਲ ਦਸਦੇ ਰਹੀਉ'।

'ਵੱਲ ਵਾਲੇ ਮਾਮਲੇ ਤਕ ਤੂੰ ਅਜੇ ਪਹੁੰਚੀ ਨਹੀਂ ਹੋਣੀ ਤੇ ਉਸ ਮੈਨੂੰ, ਹੱਸਦਿਆਂ, ਪਿਆਰੀ ਜਿਹੀ, ਸ਼ਰਾਰਤਣ ਜਿਹੀ ਗਲਵਕੜੀ ਵਿਚ ਲੈ ਲਿਆ।

ਭਾਜੀ ਤੇ ਭੈਣ ਜੀ ਦੋਹਾਂ ਨੂੰ ਪੰਜਾਬੀ ਸਾਹਿਤ ਪੜਨ ਦਾ ਕਾਫੀ ਸ਼ੌਕ ਲਗਦਾ ਹੈ। ਪਤਾ ਲਗਾ ਕਿ ਭਾਬੀ ਜੀ ਤਾਂ ਥੋੜਾ ਬਹੁਤ ਖੁਦ ਵੀ ਲਿਖਦੇ ਹਨ। ਭਾਈ ਸਾਹਿਬ ਵਾਰਿਸ ਦੀ ਹੀਰ ਲੈ ਆਏ ਹਨ, ਇਹਨਾ ਬੜੀ ਹੀ ਲ਼ੈਅ ਤੇ ਮਸਤੀ ਨਾਲ ਕਰੀਬਨ ਅੱਧਾ ਘੰਟਾ ਪੜ ਕੇ ਸੁਣਾਇਆ ਹੈ, ਕਿਆ ਮਾਹੌਲ ਬਣ ਗਿਆ ਹੈ, ਸਵਰਗ ਇਸਤੋਂ ਵਧੀਆ ਕਿਵੇਂ ਹੋ ਸਕਦੈ। ਮੇਰੇ ਮਾੜਾ ਜਿਹਾ ਕਹਿਣ ਤੇ ਕਿਤਾਬ ਮੈਨੂੰ ਉਧਾਰ ਦੇ ਦਿਤੀ ਹੈ, 'ਚਲੋ ਵਾਪਸ ਕਰਨ ਬਹਾਨੇ ਮਿਲਣ ਤਾਂ ਆਵੋਗੇ'। 'ਖਾਣਾ ਇਕੱਠਿਆਂ ਹੋ ਜਾਵੇ, ਬੜਾ ਮਜ਼ਾ ਆਵੇਗਾ' ਤੇ ਹੋਰ ਬਹੁਤ ਕੁਝ, ਪਰਾਹੁਣਚਾਰੀ ਦਾ ਅਸਲੀ ਤਰੀਕਾ ਭੈਣ ਜੀ ਨੂੰ ਖੂਬ ਆਉਂਦਾ ਹੈ। ਫਿਰ ਜਲਦੀ ਮਿਲਣ ਦਾ ਵਾਅਦਾ ਕਰਨ ਬਾਦ ਹੀ ਛੁਟੀ ਮਿਲਦੀ ਹੈ।

.....ਮੇਰਾ ਤਾਂ ਨਾਮ ਹੀ ਹੈ, ਮਾਲਕ ਮਕਾਨ ਭੈਣ ਜੀ ਨੇ ਬੜੇ ਵਧੀਆ ਚਾਹ ਪਰਾਂਠੇ ਤਿਆਰ ਕਰ ਰਖੇ ਹਨ। ਚਾਹੀਦਾ ਤਾਂ ਸੀ ਕਿ ਸਭ ਕੁਝ ਆਪਣੇ ਹਥੀਂ ਕਰਦੀ ਪਰ ਚੀਟ ਕਰ ਗਈ ਹਾਂ।

ਸਾਢੇ ਗਿਆਰਾਂ ਦੇ ਕਰੀਬ ਅਸੀਂ ਆਪਣੇ ਡੇ ਆਊਟ ਤੇ ਨਿਕਲ ਪੈਂਦੇ ਹਾਂ। ਬਾਕੀ ਦੇ ਦਿਨ ਦੀ ਜ਼ੁੰਮੇਵਾਰੀ ਮੇਰੇ ਸਿਰ ਤੇ ਹੈ। ਓਖਲਾ, ਸਾਨੂੰ ਪਸੰਦ ਆਏਗਾ, ਇਕਾਂਤ ਹੈ, ਨਦੀ ਦਾ ਕਿਨਾਰਾ ਹੈ, ਰੇਤ ਹੈ ਤੇ ਉਜਾੜ ਵੀ, ਸ਼ਮੀਮ ਤੋਂ ਬਹੁਤ ਤਰੀਫ ਸੁਣ ਚੁਕੀ ਹਾਂ। ਸਾਡਾ ਥ੍ਰੀ ਵੀਲਰ ਟੀਂ ਟੀਂ ਕਰਦਾ ਓਖਲੇ ਵਲ ਵਧਦਾ ਜਾ ਰਿਹਾ ਹੈ। ਹਵਾ ਨਾਲ ਵਾਲ ਉਡ ਉਡ ਮੇਰੇ ਮੂੰਹ ਤੇ ਪੈਂਦੇ ਦੇਖ ਮੁਸਕੜੀਆਂ ਵਿਚ ਹਸਦੇ ਹਨ।ਚਲਦਿਆਂ ਖਿਆਲ ਆਇਐ ਕਿ ਕੈਸੇ ਇਨਸਾਨ ਹਨ ਇਹ, ਮੈਂ ਘਰ ਸੂਟ ਕੇਸ ਲ਼ੈ ਕੇ ਆਈ ਹਾਂ ਇਕ ਵਾਰ ਵੀ ਨਹੀਂ ਪੁਛਿਆ। ਕਦੇ ਬੰਦੇ ਨੂੰ ਬੇਮਤਲਬੀ ਗੱਲ਼ ਵੀ ਕਰ ਲੈਣੀ ਚਾਹੀਦੀ ਹੈ। ਬੋਰ ਜਹੇ। ਸ਼ਮੀਮ ਨੇ ਸਹੀ ਨਾਮ ਚੁਣਿਆਂ ਹੈ, ਇਹਨਾਂ ਲਈ, 'ਗੌਤਮ ਬੁਧ'। ਉਸਨੇ ਤਾਂ ਫਿਰ ਵੀ ਘਰ ਵਾਲੀ ਅੱਧੀ ਪਚੱਧੀ ਹੰਢਾ ਲਈ ਸੀ ਤੇ ਫਿਰ ਛਡ ਛਡੀਈਆ ਕੀਤਾ ਸੀ ਪਰ ਮੇਰੇ ਸਾਹਿਬ ਨੇ ਤਾ ਬਿਨਾਂ ਝਿਜਕ ਮੇਰਾ ਹੱਥ ਤਕ ਆਪਣੇ ਹੱਥ ਵਿਚ ਲੈ ਕੈ ਨਹੀਂ

ਦੇਖਿਆ, ਅਜੇ ਤਕ। ਮਾਲਕਾ! ਥੋੜੀ ਜਿਹੀ ਗਰਮੀ ਇਹਨਾਂ ਦੇ ਖ਼ੂਨ ਵਿਚ ਵੀ ਪੈਦਾ ਕਰ। 'ਨਿਰਮਲ ਐਹ ਠੀਕ ਹੈ' 'ਨਿਰਮਲ ਐਹ ਠੀਕ ਨਹੀਂ ਹੈ' 'ਨਿਰਮਲ ਦੁਨੀਆਂ ਕੀ ਕਹੇਗੀ' 'ਨਿਰਮਲ, ਤੇਰੇ ਮਾਂ ਬਾਪ ਕੀ ਕਹਿਣਗੇ' ਤੇ ਪਤਾ ਨਹੀਂ 'ਕੀ ਕਹਿਣਗੇ' ਵਾਲੇ ਕਿੰਨੇ ਫਿਕਰੇ ਸੁਣ ਚੁਕੀ ਹਾਂ ਮੈਂ।

ਆਖਿਰ ਓਖਲਾ ਪਹੁੰਚ ਗਏ ਆਂ ਅਸੀਂ। ਕਿੰਨੀ ਅੱਛੀ ਕਿਸਮਤ ਹੈ ਮੇਰੀ, ਸਾਹਮਣੇ ਗੋਲ ਗੱਪੇ ਵਾਲੇ ਦੀ ਰੇੜ੍ਹੀ। ਸੋਚਦੀ ਹਾਂ ਕਿ ਕੋਈ ਔਰਤ ਐਸੀ ਵੀ ਹੋ ਸਕਦੀ ਹੈ ਜੋ ਬਿਨਾਂ ਗੋਲ ਗੱਪੇ ਖਾਧਿਆਂ ਰੇੜ੍ਹੀ ਦੇ ਪਾਸ ਦੀ ਗੁਜ਼ਰ ਸਕਦੀ ਹੋਵੇ। 'ਨਿਰਮਲ ਤੂੰ ਖਾਲੈ, ਮੈਥੋਂ ਐਵੇਂ ਵਾਧੂ ਜਿਹਾ ਮੂੰਹ ਨਹੀਂ ਖੋਹਲਿਆ ਜਾਂਦਾ'।

ਯਮਨਾ ਠਾਠਾਂ ਮਾਰ ਰਹੀ ਹੈ ਤੇ ਨਾਲ ਸ਼ਾਂ ਸ਼ਾਂ ਕਰਦੀ ਹਵਾ। ਇਕ ਪਾਸੇ ਦੋ ਕੁ ਪਰਿਵਾਰ ਬੈਠੇ ਪਿਕਨਿਕ ਮਨਾ ਰਹੇ ਹਨ ਤੇ ਅਸੀਂ ਬਿਲਕੁਲ ਉਲਟ ਪਾਸੇ ਵਲ ਚਲਣਾ ਸ਼ੁਰੂ ਕਰ ਦਿਤਾ ਹੈ। ਪ੍ਰੇਮੀ ਜੋੜਿਆਂ ਨੂੰ ਇਕਾਂਤ ਚਾਹੀਦੀ ਹੁੰਦੀ ਹੈ ਤੇ ਇੰਨਾ ਕੁ ਤਾਂ ਮੈਨੂੰ ਸ਼ਮੀਮ ਨੇ ਟਰੇਂਡ ਕਰ ਭੇਜਿਆ ਹੀ ਹੈ। ਇਕ ਕਰਾਮਾਤ ਹੋਰ ਵੀ ਹੋਈ ਕਿ ਇਹਨਾਂ ਚਲਦਿਆਂ ਮੇਰਾ ਹੱਥ ਬੜੇ ਹੀ ਪਿਆਰ ਨਾਲ ਆਪਣੇ ਹੱਥਾਂ ਵਿਚ ਲੈ ਲਿਆ। ਰੇਤ ਤੇ ਚਲਦੇ ਕਦਮਾਂ ਦੇ ਨਿਸ਼ਾਨ ਹਮਸਫਰੀ ਦੀ ਗਵਾਹੀ ਦੇਣ ਲਗੇ ਹਨ।

ਕਿਨਾਰੇ ਕਿਨਾਰੇ ਤੁਰਦਿਆਂ ਅਸੀਂ ਮੀਲ ਤੋ ਜ਼ਿਆਦਾ ਦੂਰ ਆ ਗਏ ਹਾਂ। ਛੋਟੀਆਂ ਛੋਟੀਆਂ ਗੱਲਾਂ, ਕਦੇ ਐਧਰ ਤੇ ਕਦੇ ਓਧਰ ਦੀਆਂ। ਗੱਲਾਂ ਤੋਂ ਬਾਦ, ਹੁਣ ਵਾਰੀ ਆਈ ਹੈ ਉਨਾਂ ਮਸਲਿਆਂ ਤੇ ਫੈਸਲਿਆਂ ਦੀ, ਜਿਨਾਂ ਨੂੰ ਸਲਾਹ ਨਾਲ ਕਰਨਾਂ ਜ਼ਰੂਰੀ ਹੁੰਦਾ ਹੈ।

'ਨਿਰਮਲ, ਤੇਰੀ ਐਹ ਪੜਾਈ ਤਾਂ ਪੂਰੀ ਹੋ ਗਈ, ਹੁਣ ਹੋਰ ਅਗੇ ਕੀ ਕਰਨ ਦਾ ਵਿਚਾਰ ਐ? ਦਿਲੀ ਰਹੇਂਗੀ ਜਾ ਪੰਜਾਬ?'

'ਮੇਰਾ ਪਰੋਗਰਾਮ ਤਾਂ ਤੁਹਾਡੇ ਨਾਲ ਹੀ ਹੈ, ਤੁਹਾਡਾ ਅਜੇ ਇਕ ਸਾਲ ਬਾਕੀ ਹੈ ਇਸ ਲਈ ਮੈਂ ਤੁਹਾਥੋਂ ਦੂਰ, ਉਹ ਵੀ ਸਾਲ ਭਰ ਲਈ..... ਨਹੀਂ ਮੈਂ ਤਾਂ ਓਥੇ ਰਹਾਂਗੀ ਜਿਥੇ ਤੁਸੀਂ'।

'ਮੇਰੇ ਕਹਿਣ ਦਾ ਮਤਲਬ ਸੀ ਕਿ ਕਿਸ ਕੈਰੀਅਰ ਦੀ ਚੋਣ ਕੀਤੀ ਹੈ, ਅਗੇ ਪੜੇਂਗੀ ਜਾਂ ਕੋਈ ਨੌਕਰੀ ਵਗੈਰਾ? ਉਮਰ ਭਰ ਫੈਕਟਰੀ ਵਿਚ ਤਾਂ ਕੰਮ ਨਹੀਂ ਕੀਤਾ ਜਾ ਸਕਦਾ'।

'ਕਦੇ ਮਨ ਕਰਦੈ ਕਿ ਟੀਚਰ ਬਣ ਜਾਵਾਂ, ਇੰਗਲਿਸ਼ ਟੀਚਰ ਤੇ ਕਦੇ ਸੋਚਦੀ ਆਂ, ਕੋਈ ਸਰਕਾਰੀ ਨੌਕਰੀ ਕਰ ਲਵਾਂ ਜਾਂ ਫਿਰ ਜੱਟ ਸਰਦਾਰਨੀ, ਤੁਹਾਡੇ ਬੀਜੀ ਨਾਲ ਰਵਾਂਗੀ, ਘਰ ਦਾ ਕੰਮ ਕਾਰ ਤੇ ਤੁਹਾਡੇ ਬੱਚੇ ਸੰਭਾਲਣ ਦਾ ਕੰਮ'।

'ਨਿਰਮਲ, ਤੁਹਾਡੇ ਬੱਚੇ ਨਹੀਂ, ਆਪਣੇ ਬੱਚੇ'। ਦੋ ਨਜ਼ਰਾਂ ਮਿਲ ਹਾਮੀ ਭਰਦੀਆਂ ਹਨ।

ਵੈਸੇ ਤਾਂ ਮੈਂ ਬਹੁਤ ਕੁਝ ਜਾਣ ਲਿਆ ਹੈ, ਫਿਰ ਵੀ ਮੈਨੂੰ ਇਹਨਾਂ ਬਾਰੇ ਗੱਲਾਂ



ਕਰਨਾ ਚੰਗਾ ਲਗਦਾ ਹੈ। ਅਜ ਵੀ ਗੱਲਾਂ ਕਰਦਿਆਂ ਪੁੱਛ ਰਹੇ ਹਨ, 'ਮੈਂ ਤੇਰੇ ਬਾਰੇ ਜ਼ਰਾ ਵੀ ਨਹੀਂ ਜਾਣਦਾ, ਜਦੋਂ ਪੁਛਦਾਂ ਟਾਲ ਮਟੋਲ ਦਿੰਦੀ ਏਂ, ਕੀ ਗੱਲ, ਦਸਣਾ ਨਹੀਂ ਚਾਹੁੰਦੀ?'

ਅਚਾਨਕ ਸਵਾਲ ਤੇ ਮੈਂ ਤਬਕ ਗਈ ਆਂ,ਇਕ ਵਾਰ ਫਿਰ ਤੋਂ ਆਨੇ ਬਹਾਨੇ ਗਲ ਹੋ ਗਈ ਪਰ ਮੇਰੇ ਅੰਦਰ ਇਕ ਡਰ ਪੈਦਾ ਹੋਣ ਲਗਾ ਹੈ ..... ਕੀ ਕਰਾਂ?

ਚਲਦਿਆਂ ਚਲਦਿਆਂ ਸਾਹਮਣੇ ਕਿਨਾਰੇ ਤੇ ਇਕ ਦਰਖਤ ਨਜ਼ਰ ਆਇਐ,ਛਾਵੇਂ ਜਾ ਬੈਠੇ ਹਨ ਤੇ ਮੈਂ ਚਲਦੀ ਹੀ ਜਾ ਰਹੀ ਹਾਂ, ਕਿਨਾਰੇ ਕਿਨਾਰੇ, ਆਪਣੇ ਹੀ ਖਿਆਲਾਂ ਵਿਚ ਖੋਈ ਹੋਈ। ਦੂਰ, ਨਦੀ ਵਿਚ ਪੈਦੀਆਂ ਛੱਲਾਂ ਵਲ ਦੇਖਦੀ ਹਾਂ ਤਾਂ ਐਉਂ ਲਗਦਾ ਹੈ ਜਿਵੇਂ ਇਹ ਮੇਰੀ ਵਲ ਵਧ ਰਹੀਆਂ ਹੋਣ ਤੇ ਮੈਨੂੰ ਆਪਣੀ ਲਪੇਟ ਵਿਚ ਲੈਣ ਦੀ ਤਿਆਰੀ ਕਰ ਰਹੀਆ ਹੋਣ। ਇਹਨਾਂ ਹੀ ਛੱਲ੍ਹਾਂ ਵਿਚੋਂ ਮੇਰਾ ਆਪਾ ਉਭਰ ਕੇ ਬਾਹਰ ਆਉਂਦਾ ਹੈ ਤੇ ਉਹ ਨਿਰਮਲ, ਇਸ ਨਿਰਮਲ ਨੂੰ ਸਵਾਲ ਪੁਛਦੀ ਹੈ, 'ਕੀ ਕਰੇਂਗੀ ਹੁਣ? ਤਵਾਇਫ ਦੇ ਕੋਠੇ ਤੇ ਰਹਾਇਸ਼, ਕੋਈ ਸ਼ਰੀਫ ਬੰਦਾ ਕਿਵੇਂ ਬਰਦਾਸ਼ਤ ਕਰੇਗਾ ਤੇ ਤੂੰ ਨਿਰਮਲ ਏਂ ਕਿ ਸ਼ਰਨਜੀਤ? ਪਿਆਰ ਦੀ ਬੁਨਿਆਦ ਝੂਠ ਤੇ ਤਾਂ ਨਹੀਂ ਰਖ ਸਕਦੀ, ਰੇਤ ਤੇ ਬਣੇ ਘਰ ਕਦੋਂ ਟਿਕਦੇ ਨੇ'।

'ਤੂੰ ਠੀਕ ਕਹਿੰਦੀ ਏਂ, ਇਹ ਸਭ ਕੁਛ ਦਸਕੇ ਚਲਦੀ ਤਾਂ ਅੱਛਾ ਸੀ, ਪਰ ਮੈਂ ਡਰਦੀ ਹੀ ਰਹੀ। .....ਸੱਚ ਦਸਣ ਤੇ ਜੇ ਮੇਰੇ ਪੁੰਗਰਦੇ ਪਿਆਰ ਨੂੰ ਸ਼ੱਕ ਦੀ ਲੋਅਨੇ ਸਾੜ ਦਿਤਾ ਤਾਂ..... ਨਹੀਂ, ਨਹੀਂ ਮੈਂ ਇਹ ਰਿਸਕ ਨਹੀਂ ਲੈ ਸਕਦੀ। ਉਹਨਾਂ ਦਾ ਅਜ ਦਾ ਸਾਰਾ ਦਿਨ ਮੇਰਾ ਐ ਤੇ ਮੈਂ ਇਸਨੂੰ ਖਾਰਾਬ ਨਹੀਂ ਕਰ ਸਕਦੀ, ਕਿਸੇ ਕੀਮਤ ਤੇ ਵੀ ਨਹੀਂ। ਉਹਨਾਂ ਹੱਥਾਂ ਦੀਛੋਹ ਨੂੰ ਤਰਸਦਿਆਂ ਬਹੁਤ ਵਕਤ ਗੁਜ਼ਰ ਗਿਆ ਹੈ ਮੇਰਾ'।

'ਇਹ ਵੀ ਤਾਂ ਹੋ ਸਕਦਾ ਹੈ ਕਿ ਸੱਚ ਬੋਲਣਾ ਤੇਰੀ ਕਦਰ ਹੋਰ ਵੀ ਵਧਾ ਦੇਵੇ ਤੇ ਬਜਾਏ ਨਰਾਜ਼ ਹੋਣ ਦੇ ਇਹ ਪ੍ਰੇਮ ਗੰਢਾਂ ਹੋਰ ਵੀ ਪੱਕੀਆਂ ਹੋ ਜਾਣ। ਸਮਝਦਾਰ ਇਨਸਾਨ ਅੱਛੇ ਮਾੜੇ ਦੀ ਪਹਿਚਾਨ ਕਰਨਾ ਜਾਣਦੇ ਹੁੰਦੇ ਨੇ'। ਨਦੀ ਵਿਚੋਂ ਪ੍ਰਗਟ ਹੋਈ ਸਿਆਣੀ ਨਿਰਮਲ ਮੈਨੂੰ ਨਸੀਅਤ ਕਰਦੀ ਹੈ।

'ਭੈਣ ਮੇਰੀ, ਅਜ ਰਹਿਣ ਦੇ, ਵਾਅਦਾ ਰਿਹਾ ਕੁਛ ਵੀ ਨਹੀਂ ਛੁਪਾਵਾਂਗੀ ਉਹਨਾਂ ਤੋਂ। ਮੈਂ ਛੁਪਾ ਹੀ ਨਹੀਂ ਸਕਦੀ।

'ਚਲ ਤੇਰੀ ਗਲ ਮੰਨ ਲਈ, ਕਰ ਐਸ਼ ਬੱਲੀਏ, ਅਜ ਤੇਰਾ ਦਿਨ ਹੈ ਅੜੀਏ ..... ਪਰ ਇਕ ਬਹੁਤ ਵਡਾ ਡਰ ਹੈ ਮੈਨੂੰ ..... ਕਿਤੇ ਐਸਾ ਨਾਂ ਹੋਵੇ ਕਿ ਤੇਰੀ ਅਸਲੀਅਤ ਦਾ ਕਿਸੇ ਹੋਰ ਤੋਂ ਖੁਲਾਸਾ ਹੋਵੇ, ਫਿਰ ਹਾਲਾਤ ਨੂੰ ਸੰਭਾਲ ਨਹੀਂ ਪਾਏਂਗੀ। ਪਿਆਰ ਦੀ ਡੋਰ ਸਿਰਫ ਵਿਸ਼ਵਾਸ ਨਾਲ ਬੰਨੀ ਹੁੰਦੀ ਐ। ਵਿਸ਼ਵਾਸ, ਮੈਨੂੰ ਬਿਜਲੀ ਦੇ ਬਲਬ ਵਾਗੂੰ ਲਗਦਾ ਹੈ, ਜਗਦਾ ਹੈ ਹਰ ਪਾਸੇ ਰੌਸ਼ਨੀ ਕਰਦਾ ਹੈ, ਖੂਬਸੂਰਤੀ ਨਜ਼ਰ ਆਉਂਦੀ ਹੈ ਤੇ ਜਦੋਂ ਉਸ ਕਰੰਟ ਵਿਚ ਬਰੇਕ ਆ ਜਾਵੇ ਤੇ ਚਾਰ ਚੁਫੇਰੇ ਹਨੇਰਾ ਹੀ ਹਨੇਰਾ। ਬੜੇ ਨਾਜ਼ੁਕ ਖਿਆਲੀ ਵਾਲਾ ਹਮਸਫਰ ਚੁਣਿਆ ਏ, ਤੈਂ'।

ਇਕ ਵਡੀ ਸਾਰੀ ਲਹਿਰ ਆਉਂਦੀ ਹੈ ਤੇ ਨਿਰਮਲ ਅਲੋਪ ਹੋ ਜਾਂਦੀ ਹੈ। ਸਰਦਾਰ ਪ੍ਰਕਾਸ਼ ਨੂੰ ਖੋਹ ਦੇਣ ਦੇ ਖਿਆਲ ਨੇ ਮੇਰੇ ਅੰਦਰ ਹੌਲ ਮਚਾ ਦਿਤੈ ਤੇ ਮੈਂ ਵਾਹੋ ਦਾਹੀ ਭਜਦੀ ਹੋਈਕਮਲਿਆਂ ਵਾਗੂੰ ਆ ਇਹਨਾਂ ਦੇ ਕਦਮਾਂ ਚ ਆ ਢੇਰੀ ਹੁੰਦੀ ਆਂ, ਸੰਭਾਲਦੇ ਹੋਏ ਪੁਛਦੇ ਹਨ, 'ਕਿਉਂ ਬਈ, ਕਿਆ ਬਾਤ ਐ, ਐਨੀ ਘਬਰਾਹਟ ਕਿਉਂ?'

'ਕੁਝ ਵੀ ਨਹੀਂ, ਬਸ ਚੁਪ ਕਰ ਜਾਵੋ.....। ਖਾਮੋਸ਼ੀ ਵਿਚ ਤੁਹਾਨੂੰ ਮੇਰੇ ਦਿਲ ਦੀ ਆਵਾਜ਼ ਸੁਣਾਈ ਦੇਵੇਗੀ ਤੇ ਫਿਰ ਤੁਹਾਨੂੰ ਕੁਝ ਵੀ ਪੁਛਣ ਦੀ ਜ਼ਰੂਰਤ ਹੀ ਨਹੀਂ ਰਹੇਗੀ'।

ਮੇਰੀ ਬਲਦੀ ਹੋਈ ਪੇਸ਼ਾਨੀ ਨੂੰ ਇਹਨਾਂ ਦੇ ਮਸੀਹਾਈ ਪੋਟਿਆਂ ਨੇ ਛੁਹਿਆ ਹੈ, ਮੇਰੀ ਰੂਹ ਅੰਦਰ ਸ਼ਾਂਤੀ ਦੀ ਇਕ ਲਹਿਰ ਫੈਲ ਗਈ ਹੈ। ਇਹ ਹੱਥ ਕਰਾਮਾਤੀ ਹਨ। ਇਹਨਾਂ ਹੱਥਾਂ ਵਿਚ, ਅਪਣਤ ਦਾ ਨਿੱਘ ਹੈ, ਪਿਆਰ ਦਾ ਜਜ਼ਬਾ ਹੈ। ਬੜਾ ਕੁਝ ਹੈ ਇਹਨਾਂ ਹੱਥਾਂ ਵਿਚ ਤੇ ਅਜ ਇਹੀਉ ਹੀ ਹੱਥ, ਮੇਰੇ ਆਪਣੇ ਹਨ। ਆਪ ਮੁਹਾਰੇ ਇਹ ਗਰਮ ਪੋਟੇ ਮੇਰੇ ਕੁੰਡਲਦਾਰ ਵਾਲਾਂ ਨੂੰ ਸਵਾਰ ਰਹੇ ਹਨ। ਮੈਨੂੰ ਮੇਰੇ ਜਿਸਮ ਵਿਚੋਂ ਨਿਘਾ ਨਿਘਾ ਸੇਕ ਤੇ ਪਿਆਰਾ ਪਿਆਰਾ ਸਰੂਰ ਜਿਹਾ ਆਣ ਲਗਾ ਹੈ। ਮੇਰੇ ਬਲਦੇ ਹੋਂਠ ਤਰਸ ਰਹੇ ਹਨ ..... ਮੇਰਾ ਮਨ ਕਰਦਾ ਹੈ ..... ਮੇਰਾ ਮਨ ਕਰਦਾ ਹੈ ਕਿ ਇਹਨਾਂ ਸਾਹਾਂ ਦੀ ਮਹਿਕ ਮੇਰੀ ਮਹਿਕ ਵਿਚ ਰਲ, ਇਕ ਮਿਕ ਹੋ ਜਾਵੇ ਤੇ ਮੈਂ ਸਾਰੀ ਦੀ ਸਾਰੀ ਇਹਨਾਂ ਦੀ ਗਲਵਕੜੀ ਵਿਚ ਸਮੋ ਜਾਵਾਂ ਤੇ ਦੋ ਜਿਸਮਾਂ ਦੀ ਤਪਸ਼ ਮੇਰੇ ਜਜ਼ਬਾਤਾਂ ਨੂੰ ਉਮਰ ਭਰ ਲਈ ਗਰਮਾ ਜਾਵੇਤੇ ਫਿਰ ਇਸ ਗਲਵਕੜੀ ਦੀ ਮਿਕਨਾਤੀਸੀ ਪਕੜ ਹੋਰ ਵੀ ਮਜ਼ਬੂਤ ਹੁੰਦੀ ਜਾਵੇ। .....ਤੇ.....ਤੇ ਇਹ ਮੇਰਾ ਦਿਲ ਕਰਦਾ ਹੈ.....

ਮੇਰੀ ਤਮੰਨਾਂ ਤੇ ਸ਼ਬਾਬ ਆ ਗਿਆ ਹੈ ਤੇ ਮੇਰਾ ਅੰਗ ਅੰਗ ਨਸ਼ਿਆਇਆ ਗਿਆ ਹੈ। ਮੇਰੀਆਂ ਬੋਝਲ ਅੱਖਾਂ ਨੂੰ ਨੀਂਦਰ ਨੇ ਆਣ ਘੇਰਿਆ ਹੈ। ਸੁਪਨਾ ਸ਼ੁਰੂ ਹੁੰਦਾ ਹੈ, ਬਹਿਸ਼ਤ ਵਿਚ ਪਹੁੰਚ ਗਈ ਹਾਂ ਮੈਂ, ਅਸਮਾਨੀ ਉਡਾਣਾ ਭਰਨ ਲਗੀ ਹਾਂ ਖ਼ੂਬਸੂਰਤ ਖਵਾਬ ਆ ਢੁਕਦੇ ਨੇ ਮੇਰੀ ਦਹਿਲੀਜ਼ ਤੇ। ਇਕ ਇਕ ਪਲ ਇਕ ਸਦੀ ਦਾ ਨਸ਼ਾ ਦੇਣ ਲਗਾ ਹੈ। ਵਕਤ ਠਹਿਰ ਗਿਆ ਲਗਦਾ ਹੈ .....

.....ਝਲੀਏ! ਵਕਤ ਕਦੋਂ ਠਹਿਰਦਾ ਹੈ.....ਹਰ ਨੀਂਦ ਚੋਂ ਜਾਗਣਾ ਹੀ ਹੁੰਦਾ ਹੈ, ਹਰ ਸੁਪਨੇ ਨੇ ਟੁਟਣਾ ਹੁੰਦਾ ਹੈ। ਫਿਰ ਮਨ ਦੇ ਤੇਜ਼ ਰਫਤਾਰ ਦੌੜਦੇ ਘੋੜੇ ਨੂੰ ਲਗਾਮ ਦੇਣ ਦਾ ਵਕਤ ਆਉਂਦਾ ਹੈ ਤੇ 'ਸਾਨੂੰ ਹੁਣ ਚਲਣਾ ਚਾਹੀਦੈ' ਵਰਗੇ ਲਫਜ਼ ਮੇਰੇ ਕੰਨਾਂ ਵਿਚ ਸੁਣਾਈ ਦਿੰਦੇ ਹਨ।

ਫਿਰ ਮੁੜਦੇ ਹਾਂ ਅਸਲੀਅਤ ਦੀ ਦੁਨੀਆਂ ਵਲ। ਵਕਤ ਬਹੁਤ ਹੋ ਗਿਐ, ਅਜੇ ਤਾਂ ਮੈਂ ਬਹੁਤ ਕੁਝ ਕਰਨਾ ਬਾਕੀ ਹੈ।

..... ਨਰੂਲਾ ਪਹੁੰਚੇ ਹਾਂ, ਅਜ ਵਾਤਾਵਰਣ ਬਹੁਤ ਹੋਰ ਹੈ, ਹਰ ਕੋਈ ਆਪਣੀ ਹੀ ਦੁਨੀਆਂ ਵਿਚ ਗਵਾਚਿਆ ਹੋਇਆ ਹੈ। ਬਹੁਤਾ ਦੇਰ ਨਹੀਂ ਰੁਕ ਸਕੇ। ਫਿਲ਼ਮ ਦਾ ਵਕਤ ਹੋਗਿਆ ਹੈ।



..... ਥ੍ਰੀ ਵੀਲਰ ਵਾਲਾ ਹੋਰ ਕਿੰਨਾ ਕੁ ਤੇਜ਼ ਚਲਾਵੇ, ਕਸੂਰ ਤਾਂ ਸਾਡਾ ਹੈ ਦਸ ਮਿੰਟ ਪਹਿਲਾਂ ਤੁਰ ਪੈਂਦੇ। ਖੈਰ ਫਿਲਮ ਦੇ ਵਕਤ ਨਾਲ ਪਹੁੰਚ ਹੀ ਗਏ ਹਾਂ। ਮੈਂਇਕ ਵੀ ਸੀਨ ਮਿਸ ਕਰਨਾ ਪਸੰਦ ਨਹੀਂ ਕਰਦੀ। ਅਧੂਰਾ ਤਾਂ ਅਧੂਰਾ ਹੀ ਹੁੰਦਾ ਹੈ ਨਾਂ।

ਸੀਟ ਤੇ ਬੈਠਦਿਆਂ ਹੀ ਇਹਨਾਂ ਦਾ ਹੱਥ ਮੇਰੇ ਹੱਥ ਵਿਚ ਤੇ ਮੇਰਾ ਸਿਰ ਇਹਨਾਂ ਦੇ ਮੌਢੇ ਤੇ ਆਣ ਟਿਕਦਾ ਹੈ। ਫਿਲਮ ਦੀ ਸਟੋਰੀ ਵਿਚ ਬਹੁਤ ਉਲਝ ਗਈ ਹਾਂ। ਤੇ ਮੈਨੂੰ ਲਗਣ ਲਗਾ ਹੈ ਕਿ ਫਿਲਮ ਦੇ ਹੀਰੋ ਹੀਰੋਇਨ ਅਸੀਂ ਦੋਨੋਂ ਖੁਦ ਹੀ ਹੋਈਏ। ਹਸਦਿਆਂ ਹਾਸਾ ਆਉਂਦਾ ਹੈ, ਰੋਂਦਿਆਂਰੋਣ ਵੀ ਤੇ ਜਦੋਂ ਕੋਈ ਵਿਲਨ ਖਾਹਮਖਾਹ ਤੰਗ ਕਰਦਾ ਹੈ ਤਾਂ ਗੁੱਸਾ ਵੀ ਆਉਂਦਾ ਹੈ। ਜਦੋ ਜਹਿਦ ਕਰਦਿਆਂ ਦੇਖ, ਮਿਹਨਤਕਸ਼ ਇਨਸਾਨ ਦੀ ਕਿਰਤ ਤੇ ਫ਼ਖਰ ਮਹਿਸੂਸ ਹੁੰਦਾ ਹੈ। ਜ਼ਿੰਦਗੀਹੈਹੀਜਦੋਜਹਿਦ, ਡਿਗਦਾ ਢਹਿੰਦਾ ਇਨਸਾਨ ਛੋਟੀਆਂ ਛੋਟੀਆਂ ਕਾਮਯਾਬੀਆਂਹਾਸਲ ਕਰਦਾ ਹੈ। ਖ਼ੁਸ਼ੀ ਮਿਲਦੀ ਹੈ ਤੇ ਜ਼ਿੰਦਗੀ ਐਉਂ ਹੀ ਅਗੇ ਤੁਰਦੀਰਹਿੰਦੀ ਹੈ। ਛੋਟੇ ਛੋਟੇ ਹਾਦਸੇ ਜ਼ਿੰਦਗੀ ਦੇ ਛੋਟੇ ਛੋਟੇ ਮੀਲ ਪੱਥਰ ਤੇ ਚਾਨਣ ਮੁਨਾਰਿਆਂ ਦਾ ਕੰਮ ਕਰਦੇ ਹਨ।

ਇੰਟਰਵਲ ਹੋ ਗਿਆ, ਕੈਪਚੀਨੋ ਪਹੁੰਚ ਗਈ। ਅਜ ਕੈਪਚੀਨੋ ਦਾ ਸਵਾਦ ਹੀ ਵਖਰਾ ਜਾਪਦਾ ਹੈ, ਸ਼ਹਿਦ ਮਿਲਾਇਆ ਗਿਆ ਹੈ ਇਸ ਵਿਚ, ਪਿਆਰ ਦਾ ਸ਼ਹਿਦ। ਸਾਥ ਪਿਆਰਾ ਹੋਵੇ ਤਾਂ ਹਰ ਕੁਛ ਸੋਹਣਾ ਲਗਦਾ ਹੈ, ਹਰ ਚੀਜ਼ ਪਿਆਰੀ ਲਗਦੀ ਹੈ।

ਸੋਚਦੀ ਹਾਂ ਕਿ ਦੁਨੀਆਂ ਦਰਅਸਲ ਵਖ ਵਖ ਤੇ ਖੂਬਸੂਰਤ ਰੰਗਾਂ ਦਾ ਮੁਜੱਸਮਾਂ ਹੀ ਤਾਂ ਹੈ ਤੇ ਹਰ ਰੰਗ ਦੀ ਆਪਣੀ ਹੀ ਖਾਸੀਅਤ ਤੇ ਅਹਿਮੀਅਤ ਹੁੰਦੀ ਹੈ। ਰੰਗਾਂ ਦਾ ਮੇਲ ਹੀ ਹੋਰ ਰੰਗਾਂ ਨੂੰ ਪੈਦਾ ਕਰਦਾ ਹੈ।

ਸ਼ੁਕਰ ਹੈ ਰੱਬ ਦਾ, ਸਰਦਾਰ ਸਾਹਿਬ ਵਿਚ ਇਕ ਬਦਲਾਵ ਆਇਆ ਦੇਖ ਰਹੀ ਹਾਂ। ਹੁਣ ਲੋਕਾਂ ਸਾਹਮਣੇ ਵੀ ਮੇਰਾ ਹੱਥ ਆਪਣੇ ਹੱਥਾਂ ਵਿਚ ਲ਼ੈ ਲ਼ੈਣ ਦੀ ਜੁਰੱਰਤ ਪੈਦਾ ਕਰ ਲਈ ਹੈ ਇਹਨਾਂ। ਬਹੁਤ ਸੋਹਣਾ ਸੋਹਣਾ, ਵਧੀਆ ਵਧੀਆ ਤੇ ਨਿਘਾ ਨਿਘਾ ਜਿਹਾ ਲਗਦਾ ਹੈ।

ਫਿਲਮ ਫਿਰ ਤੋਂ ਸ਼ੁਰੂ ਹੁੰਦੀ ਹੈ। ਸਾਡੀਆਂ ਫਿਲਮਾਂ ਵਿਚ ਹੱਸਣਾਂ ਕਮ ਤੇ ਰੋਣਾ ਜ਼ਿਆਦਾ ਹੁੰਦਾ ਹੈ। ਦਰਸ਼ਕ ਨੂੰ ਜਜ਼ਬਾਤੀ ਬਣਾ ਕੇ ਪੈਸੇ ਵੱਟੇ ਜਾਂਦੇ ਹਨ। ਫਿਰ ਤੋਂ ਅਸੀਂ ਫਿਲ਼ਮ ਵਿਚ ਖੋਜਾਂਦੇ ਹਾਂ। ਹੀਰੋ ਨੂੰ ਤੰਗ ਕੀਤਾ ਜਾਂਦਾ ਹੈ ਤੇ ਉਸਦੀ ਤਕਲੀਫ ਮੈਥੋਂ ਝੱਲੀ ਨਹੀਂ ਜਾਂਦੀ। ਦੁਨੀਆਂ ਇੰਨੀ ਜ਼ਾਲਮ ਕਿਉਂ ਹੈ, ਕਿਉਂ ਇਹ ਦੋ ਪਿਆਰ ਕਰਦੇ ਦਿਲਾਂ ਨੂੰ ਮਿਲਣ ਨਹੀਂ ਦੇਂਦੀ? ਜਮਾਨੇ ਦੇ ਤਸ਼ੱਦਦ ਨਾਲ ਜੂਝਦਿਆਂ ਹੀਰੋਇਨ ਦਾ ਆਖਰੀ ਦਮ ਨਿਕਲ ਜਾਂਦਾ ਹੈ ਤੇ ਮੇਰੀ ਉਚੀ ਦੇਣੀ ਧਾਹ। ਰੋਣ ਲਗਦੀ ਹਾਂ, ਐਨਾ ਇਮੋਸ਼ਨ। ਆਪਣੀਆਂ ਬਾਹਵਾਂ ਵਿਚ ਲ਼ੈ ਤਸੱਲ਼ੀ ਦਿੰਦੇ ਨੇ, 'ਪਗਲ਼ੀ ਇਹ ਤਾਂ ਫਿਲਮ ਹੀ ਸੀ' ਮੇਰੇ ਤੇ ਹਸਦੇ ਵੀ ਨੇ ਤੇ ਪਿਆਰ ਵੀ ਕਰਦੇ ਨੇ।

ਫਿਲਮ ਖਤਮ ਹੋਈ, ਸ਼ਮੀਮ ਦੀ ਤਾਕੀਦ ਯਾਦ ਆਉਂਦੀ ਹੈ, ਕਹਿੰਦੀ ਸੀ, 'ਚਾਰ ਪੰਜ ਗਲਵਕੜੀਆਂ ਤੇ ਦੋ ਚਾਰ ਚੁੰਮਣ ਲੈ ਕੇ ਘਰ ਮੁੜੀਂ ਨਹੀਂ ਤਾਂ ਤੇਰੀ ਖੈਰ ਨਹੀਂ' ਤੇ

ਨਾਲ ਤਰੀਕੇ ਵੀ ਸਮਝਾਏ ਹਨ ਓਸਨੇ। ਹਨੇਰੇ ਦੀ ਆੜ ਵਿਚ ਮੈਂ ਆਪ ਮੁਹਾਰੇ ਹੀ ਸਾਰੀ ਦੀ ਸਾਰੀ ਇਹਨਾਂ ਨੂੰ ਲਿਪਟ ਜਾਂਦੀ ਹਾਂ, ਮੇਰੇ ਹੋਠਾਂ ਨੂੰ ਇਹਨਾਂ ਦੇ ਬੁੱਲਾਂ ਦਾ ਸੇਕ ਮਹਿਸੂਸ ਹੁੰਦਾ ਹੈ ਤੇ ਪਤਾ ਨਹੀਂ ਕਿੰਨੀ ਹੀ ਦੇਰ ਸਾਨੂੰ ਦੁਨੀਆਂ ਦੀ ਸੁੱਧ ਬੁਧ ਹੀ ਨਹੀਂ ਰਹਿੰਦੀ।

ਜਜ਼ਬਾਤਾਂ ਵਿਚ ਉਲਝੇ ਹੋਏ ਅਸੀਂ, ਥ੍ਰੀ ਵੀਲਰ ਸਟੈਂਡ ਵਲ ਨੂੰ ਹੋ ਤੁਰੇ ਹਾਂ ਬਿਲਕੁਲ ਓਵੇਂ, ਜਿਵੇਂ ਕੋਈ ਨੀਂਦ ਵਿਚ ਤੁਰਦਾ ਹੈ। ਮੈਂ ਘਰ ਨਹੀਂ ਜਾਣਾ ਚਾਹੁੰਦੀ, ਮੇਰਾ ਤੁਹਾਡੇ ਸਿਵਾ ਹੋਰ ਕੋਈ ਠਿਕਾਣਾ ਹੀ ਨਹੀਂ। ਕੁਝ ਤਾਂ ਕਹੋ। ਮੈਨੂੰ ਰੋਕ ਲਉ, ਪਲ਼ੀਜ਼। ਮੇਰੇ ਜਜ਼ਬਾਤਾਂ ਦੇ ਮਾਲਕ, ਇਕ ਵਾਰ ਕਹਿ ਕੇ ਤਾਂ ਦੇਖੋ, ਮੈਂ ਨਹੀਂ ਜਾਵਾਂਗੀ। ਤੁਸੀਂ ਇਕ ਮਿੰਟ ਲਈ ਭੁਲ ਕਿਉਂ ਨਹੀਂ ਜਾਂਦੇ, ਉਚੇ ਅਸੂਲਾਂ ਨੂੰ। ਮੈਨੂੰ ਨਹੀਂ ਚਾਹੀਦੇ ਇਹ, ਨਹੀਂ..... ਅਜ ਦੀ ਰਾਤ ਤਾਂ ਬਿਲਕੁਲ ਹੀ ਨਹੀਂ। ਮੈਂ ਤੇ ਹੁਣ ਮਰਦੀ ਜਾ ਰਹੀ ਹਾਂ ..... ਮੈਨੂੰ ਤੁਹਾਡੇ ਜਿਸਮ ਦਾ ਨਿਘ ਚਾਹੀਦਾ ਹੈ ..... ਮੈਨੂੰ ਤੁਹਾਡੇ ਸਾਹਾਂ ਦੀ ਮਹਿਕ ਦੀ ਜ਼ਰੂਰਤ ਹੈ ..... ਮੇਰੇ ਬਲਦੇ ਹੋਂਠ ਤਰਸ ਰਹੇ ਹਨ ਇਕ ਬੂੰਦ ਸ਼ੀਤਲ ਅੰਮ੍ਰਿਤ ਲਈ। ਰੱਬਾ ਵੇ! ਮੈਂ ਨਹੀਂ ਜਾਣਾ ਚਾਹੁੰਦੀ,ਮੇਰੀ ਮੰਜ਼ਿਲ ਮੈਨੂੰ ਮਿਲ ਗਈ ਹੈ, ਵਕਤ ਨੂੰ ਖਲਾਰ ਦੇ, ਐਥੇ ਹੀ, ਐਸ ਪਲ ਹੀ।

..... ਮੇਰੀ ਵਾਰੀ ਆਣ ਪਹੁੰਚੀ, ਥ੍ਰੀ ਵੀਲਰ ਵਾਲਾ ਅਵਾਜ਼ਾਂ ਦੇ ਰਿਹਾ ਹੈ, 'ਆਈਏ ਬਹਿਨ ਜੀ, ਕਹਾਂ ਜਾਉਗੇ?'

'ਚਾਂਦਨੀ ਚੌਂਕ' ਕਹਿ ਸਕੂਟਰ ਦੀ ਸੀਟ ਤੇ ਜਾ ਬੈਠਦੀ ਹਾਂ, ਇਸ ਉਮੀਦ ਨਾਲ, ਕਿ ਤੁਸੀਂ ਮੈਨੂੰ ਰੋਕੋਗੇ। ਸਕੂਟਰ, ਰੀਂਗਣਾ ਸ਼ੁਰੂ ਕਰਦਾ ਹੈ ਤੇ ਮੈਂ ਪਿਛੇ ਮੁੜ ਦੇਖਦੀ ਹਾਂ, ਤੁਸੀਂ ਬਸ ਹੱਥ ਖੜਾ ਕੀਤਾ ਹੈ, ਮੂੰਹੋਂ ਕੁਝ ਨਹੀਂ ਬੋਲੇ। ਇਸ ਹੱਥ ਦਾ ਮਤਲਬ ਰੋਕਣਾ ਸੀ ਜਾਂ ਅਲਵਿਦਾ, ਮੇਰੀ ਸਮਝ ਵਿਚ ਉਕਾ ਹੀ ਨਹੀਂ ਆਇਆ।

.....ਸ਼ਮੀਮ ਮੇਰੇ ਹੀ ਕਮਰੇ ਵਿਚ ਬੈਠੀ ਮੇਰਾ ਇੰਤਜ਼ਾਰ ਕਰ ਰਹੀ ਹੈ,'ਕਿਦਾਂ ਰਿਹਾ? ਕੀ ਕੀਤਾ?' ਤੇ ਬਹੁਤ ਸਾਰੇ ਸਵਾਲਾਂ ਦੀ ਬੁਛਾੜ। ਮੈਂ ਜਾਣ ਬੁਝ ਕੇ 'ਹਾਂ' ਸਿਰ ਹਿਲਾ ਦਿਤਾ ਹੈਤੇ ਉਸ ਆਪਣੇ ਮਤਲਬ ਦੇ ਮਤਲਬ ਨਿਕਾਲ ਲਏ ਹਨ। ਉਸਦੇ ਲਈ ਜਿਸਮਾਂ ਦੀ ਭੁਖ ਹੀ ਸਭ ਕੁਝ ਹੈ, ਕਹਿੰਦੀ ਹੈ, ਜ਼ਿੰਦਗੀ ਇਸ ਧੁਰੇ ਦਵਾਲੇ ਹੀ ਘੁੰਮਦੀ ਹੈ। ਹੋਰ ਕੀ ਗੱਲਾਂ ਹੋਈਆਂ ਹੋਣਗੀਆਂ ਮੈਨੂੰ ਯਾਦ ਨਹੀਂ ਤੇ ਕਦੋਂ ਨੀਂਦ ਆ ਗਈ, ਇਹ ਵੀ ਨਹੀਂ ਪਤਾ। ਹਾਂ ਮੈਨੂੰ ਇੰਨਾ ਪਤਾ ਹੈ ਕਿ ਮੈਂ ਸਾਰੀ ਰਾਤ ਉਹਨਾਂ ਦੀ ਆਗੋਸ਼ ਵਿਚ ਹੀ ਰਹੀ, ਭਾਵੇਂ ਇਹ ਮੇਰਾ ਸੁਪਨਾ ਹੀ ਸੀ ਪਰ ਦਿਲ ਨੂੰ ਬਹੁਤ ਭਾਇਆ। ਜਾਨ ਵਿਚ ਜਾਨ ਪੈ ਗਈ, ਜ਼ਿੰਦਗੀ ਦਾ ਅਸਲੀ ਮਕਸਦ ਸਾਖਿਆਤ ਸਾਹਮਣੇ ਆਣ ਖੜਾ ਹੋਇਆ ਹੈ।

———

ਸਵੇਰ ਦੀ ਸੈਰ ਤੇ ਮੈਂ ਸਬ੍ਰਾ ਨੂੰ ਆਪਣਾ ਫੈਸਲਾ ਸੁਣਾ ਦਿਤਾ ਹੈ, 'ਮੁਝੇ ਅਬ ਮਿਤਲ ਕੀ ਫੈਕਟਰੀ ਮੇਂ ਕਾਮ ਨਹੀਂ ਕਰਨਾ, ਤੁਮ ਜਾਨਾ ਚਾਹੋ ਤੋ ਜ਼ਰੂਰ ਜਾਉ'।



'ਕੈਸੀ ਬਾਤ ਕਰਤੀ ਹੋ? ਹਮ ਨੇ ਤੀਨ ਸਾਲ ਸਾਥ ਕਾਮ ਕੀਆ ਹੈ ਔਰ ਅਬ ਕਿਆ? ਮੁਝੇ ਬੀ ਵਹਾਂ ਕਾਮ ਨਹੀਂ ਕਰਨਾ ਹੈ ਲੇਕਿਨ ਉਸੇ ਬਤਾਨਾ ਤੋ ਹੋਗਾ'।

'ਹਾਂ ਚਲੋ, ਕਲ ਕੋ ਬਤਾਦੇਂਗੇ ਉਸੇ, ਆਜ ਕੁਛ ਨਹੀਂ ਕਰੇਂਗੇ, ਬਸ ਐਸੇ ਹੀ'।

'ਨਿਰਮਲ, ਏਕ ਟਰੇਨੀ ਅਸਿਸਟੈਂਟ ਮੇਨੇਜਰ ਕੀ ਨੋਕਰੀ ਕੀ ਇੰਟਰਵਿਊ ਹੋ ਰਹੀ ਹੈ ਆਜ,ਕਨਾਟ ਪਲੇਸ ਮੇਂ'।

'ਹਾਂ, ਚਲੋ ਦੇਖਤੇ ਹੈਂ, ਔਰ ਨਹੀਂ ਤੋ ਐਕਸਪੀਰੀਏਂਸ ਹੀ ਸਹੀ'।

ਕਦੇ ਕਦੇ ਰੱਬ ਐਵੇਂ ਹੀ ਮਿਹਰਬਾਨ ਹੋ ਜਾਂਦਾ ਹੈ। ਸਵੇਰੇ ਅਪਲੀਕੇਸ਼ਨ ਭਰੀ, ਦੁਪਿਹਰ ਨੂੰ ਇੰਟਰਵਿਊ ਤੇ ਸ਼ਾਮ ਨੂੰ ਜੌਬ ਆਫਰ ਲੈਟਰ। ਦੋ ਵੀਕਾਂ ਨੂੰ ਜਾਇਨ ਕਰਨਾ ਹੈ।

———

ਅਜ ਸਾਡਾ ਮਿਤਲ ਦੇ ਆਖਰੀ ਦਿਨ ਹੈ, ਸੋਚਿਆ ਖੁਦ ਜਾਕੇ ਦਸ ਦੇਣਾ ਅੱਛਾ ਹੈ, ਥੋੜੀ ਬੋਲਚਾਲ ਦਾ ਭਰਮ ਹੀ ਸਹੀ। ਉਹ ਬਾਰਾਂ ਵਜੇ ਦੇ ਕਰੀਬ ਫੈਕਟਰੀ ਆਇਆ ਹੈ, ਕਿਸੇ ਦੀ ਨਮਸਤੇ, ਸਲਾਮ ਦਾ ਵੀ ਜਵਾਬ ਨਹੀਂ ਤੇ ਅਸੀਂ ਉਸਨੂੰ ਕੋਲ ਦੀ ਲੰਘਦੇ ਸਮੇਂ ਰੁਕਐਸਟ ਕਰਦੀਆਂ ਹਾਂ, 'ਮਿਤਲ ਸਾਹਿਬ ਹਮੇਂ ਬਾਤ ਕਰਨੀ ਹੈ'।

ਮੈਨੂੰ ਇਕੱਲੀ ਨੂੰ ਦਫਤਰ ਵਿਚ ਸਦਦਾ ਹੈ ਤੇ ਇਸ਼ਾਰੇ ਨਾਲ ਬੈਠਣ ਨੂੰ ਕਹਿੰਦਾ ਹੈ। ਮੈਂ ਝਿਜਕਦਿਆਂ ਸਾਹਮਣੇ ਪਈ ਚੇਅਰ ਤੇ ਬੈਠ ਜਾਂਦੀ ਹਾਂ ਤੇ ਆਪਣਾ ਫੈਸਲਾ ਉਸ ਨੂੰ ਸੁਨਾਣ ਲਗਦੀ ਹਾਂ, 'ਹਮ ਦੋਨੋਂ ਨੇ ਆਜ ਸੇ ਹੀ ਰੀਜ਼ਾਈਂਨ ਕਰਨੇ ਕਾ ਫੈਸਲਾ ਕਰ ਲੀਆ ਹੈ..... ਹਮਾਰੀ ਦੋ ਮਹੀਨੇ ਕੀ ਸੈਲਰੀ ਬਕਾਇਆ ਹੈ ਪਲੀਜ਼ ਵੋ ਦੇਦੇਂ..... ਔਰ ਹਮੇਂ ਕਾਮ ਦੇਨੇ ਕਾ ਬਹੁਤ ਬਹੁਤ ਸ਼ੁਕਰੀਆ' ਏਨਾਂ ਕਹਿ ਕੇ ਮੈਂ ਉਠਣ ਦਾ ਸੋਚ ਹੀ ਰਹੀ ਹਾਂ ਕਿ ਮਿਤਲ ਅਚਾਨਕ ਉਠਦਾ ਹੈ ਤੇ ਪਿਛੇ ਆ ਖੜਾ ਹੋ ਆਪਣੇ ਦੋਨੋਂ ਹੱਥ ਮੇਰੇ ਮੋਢਿਆਂ ਤੇ ਰਖਦਾ ਹੈ। ਮੈਂ ਇਕ ਦਮ ਜੰਪ ਕਰ ਖੜੀ ਹੋ ਜਾਂਦੀ ਹਾਂ, ਬਹੁਤ ਗੁੱਸਾ ਆਉਂਦਾ ਹੈ ਉਸਦੀ ਇਸ ਬੇਹੂਦਗੀ ਤੇ। ਉਸ ਮੇਰਾ ਹੱਥ ਫੜ ਲਿਆ ਹੈ ਛਡਦਾ ਹੀ ਨਹੀਂ। ਮੇਰੀ ਆਵਾਜ਼ ਉੱਚੀ ਹੁੰਦੀ ਹੈ। ਮੈਂ ਉਸਤੋਂ ਪਿੱਛਾ ਛੁਡਾਉਣ ਦੀ ਕੋਸ਼ਸ਼ ਕਰਦੀ ਹਾਂ ਤੇ ਉਸਨੂੰ ਧੱਕਾ ਦੇ ਦਿੰਦੀ ਹਾਂ। ਉਹ ਆਪਣੇ ਆਪ ਨੂੰ ਸੰਭਾਲਦਾ ਮੇਰੀ ਤਰਫ ਵਧਦਾ, ਕਹਿੰਦਾ ਹੈ, 'ਅਰੇ ਕਮੀਨੀ ਤੇਰੀ ਯੇ ਹਿੰਮਤ, ਤੁਮ ਅਬ ਮੇਰੀ ਹੋ, ਮੈਨੇ ਤੁਮੇਂ ਖਰੀਦ ਲੀਆ ਹੈ'। ਤੇ ਬਗੈਰ ਕੁਝ ਸੋਚਿਆਂ ਮੇਰੇ ਮੂੰਹ ਤੇ ਚਾਂਟਾ ਮਾਰਨ ਦੀ ਕੋਸ਼ਸ਼ ਕਰਦਾ ਹੈਬਸ ਫਿਰ ਕੀ ਸੀ ਮੇਰੇ ਵਿਚੋਂ ਅਬਲਾ ਨਾਰੀ ਖਤਮ ਹੋ ਜਾਂਦੀ ਹੈ ਤੇ ਮੈਂ ਗੁੱਸੇ ਵਿਚ ਤਿਲਮਿਲਾ ਜਾਂਦੀ ਹਾਂ। ਪੂਰੇ ਜ਼ੋਰ ਨਾਲ ਮੈਂ ਦੋ ਤਿੰਨ ਥੱਪੜ ਜੜ ਦਿਤੇ ਹਨ। ਜੱਟੀ ਦਾ ਹੱਥ, ਮਿਤਲ ਦੇ ਨਕ ਵਿਚੋਂ ਖੂਨ ਦੀ ਤਤੀਰੀ ਨਿਕਲਣ ਲਗਦੀ ਹੈ ਮੈਂ ਉਸਨੂੰ ਜ਼ੋਰ ਦੇਣੀ ਥੱਕਾ ਦਿੰਦੀ ਹਾਂ ਤੇ ਉਸਦਾ ਮੂੰਹ ਟੇਬਲ ਤੇ ਜਾ ਲਗਦਾ ਹੈ। ਜੱਟੀ ਨੇ ਬਾਣੀਏਂ ਦੀ ਖੂਬ ਝੰਬ ਲਾਹੀ ਹੈ।

ਗਰਜ਼ਦੀ ਹੋਈ ਮੈਂ ਬਾਹਰ ਨਿਕਲਦੀ ਹਾਂ, ਇਹ ਕਹਿੰਦੀ ਹੋਈ, 'ਕਮੀਨਾਂ ਮੇਰੀ

ਕੀਮਤ ਲਾਉਂਦਾ, ਘਰ ਮਾਂ ਵਿਆਹੀ ਬੈਠਾ ਏਂ, ਉਸਦਾ ਫਿਕਰ ਨਹੀਂ, ਸ਼ਾਦੀ ਕਰੇਗਾ ਮੁਝ ਸੇ, ਸਾਲਾ ਕੁੱਤਾ'।

ਸਬ੍ਰਾ ਮੌਕਾ ਸੰਭਾਲਣ ਦੀ ਕੋਸ਼ਸ਼ ਕਰਦੀ ਹੈ, ਉਸਨੇ ਵੀ ਮੇਰਾ ਇਹ ਰੂਪ ਪਹਿਲਾਂ ਕਦੇ ਨਹੀਂ ਦੇਖਿਆ। ਸਭ ਕੁਝ ਫੋਰੇ ਵਿਚ ਹੀ ਹੋ ਗਿਐ, ਸਾਈਮਨ ਸਹਿਬ ਆਕੇ ਸਿਚੁਏਸ਼ਨ ਤੇ ਕਾਬੂ ਪਾਉਂਦੇ ਹਨ। ਮਿਤਲ ਪੁਲੀਸ ਮੰਗਵਾਣੀ ਚਾਹੁੰਦਾ ਹੈ ਪਰ ਸਾਈਮਨ ਸਾਹਿਬ ਕਹਿ ਰਹੇ ਹਨ, 'ਮੈਂ ਬੁਲਾ ਦੇਤਾ ਹੂੰ ਪੁਲੀਸ ਕੋ, ਪਾਂਚ ਸਾਤ ਸਾਲ ਕੇ ਲੀਏ ਅੰਦਰ ਹੋ ਜਾਓਗੇ, ਲੜਕੀਉਂ ਕੇ ਸਾਥ ਬਦਤਮੀਜ਼ੀ ਕੇ ਜੁਰਮ ਮੇਂ'। ਬਾਣੀਏਂ ਦਾ ਦਿਮਾਗ ਜਲਦੀ ਪਕੜ ਕਰ ਗਿਆ ਹੈ। ਮਾਫੀਆ ਮੰਗਦਾ ਹੈ, ਸਾਡੇ ਦੋਹਾਂ ਦੇਸਾਰੇ ਪੈਸੇ ਚੁਕਤਾ ਕਰਦਾ ਹੈ। ਮਿਤਲ ਵਾਲਾ ਕਿੱਸਾ ਖਤਮ ਹੁੰਦਾ ਹੈ।

ਘਰ ਪਹੁੰਚੀ ਹਾਂ, ਬਹੁਤ ਪਰੇਸ਼ਾਨ ਆਂ, 'ਮੈਨੇ ਤੁਮੇਂ ਖਰੀਦ ਲ਼ੀਆ ਹੈ' ਲਫਜ਼ ਮੇਰੇ ਕੰਨਾਂ ਵਿਚ ਗੂੰਜਣ ਲਗੇ ਹਨ। ਮਨ ਨੂੰ ਸਮਝਾਉਂਦੀ ਹਾਂ, 'ਐਵੇਂ ਕਮੀਨਾ ਬਕਵਾਸ ਕਰਦਾ ਹੈ'।

———

ਅਜ ਦਾ ਦਿਨ ਸ਼ਮੀਮ ਨਾਲ ਗੁਜ਼ਾਰਨ ਦਾ ਫੈਸਲਾ ਕਰ ਲਿਆ। ਇਕ ਅਜੀਬ ਜਿਹੀ ਅਫਵਾਹ ਘਰ ਵਿਚ ਉਡੀ ਹੋਈ ਹੈ। ਸਬ੍ਰਾ ਨੂੰ ਕਿਸੇ ਸੇਠ ਨੇ ਖਰੀਦ ਲਿਆ ਹੈ ਅੰਮਾਂ ਜਾਨ ਪਾਸੋਂ। ਸੇਠ ਦੀ ਉਮਰ ਤੀਹ ਪੈਂਤੀ ਦੇ ਦਰਮਿਆਨ ਹੋਵੇਗੀ। ਪਤਾ ਲਗੈ ਕਿ ਉਸਦੀ ਘਰ ਵਾਲੀ ਉਮਰ ਦਾ ਵਾਅਦਾ ਨਹੀਂ ਨਿਭਾ ਸਕੀ ਤੇ ਪਿਛੇ ਛੇ ਸਾਲ ਦੀ ਬੇਟੀ ਵੀ ਛਡ ਗਈ ਹੈ। ਸਬ੍ਰਾ ਕੋਈ ਖਾਸ ਨਾਖੁਸ਼ ਵੀ ਨਹੀਂ, ਸੋਚਦੀ ਹੈ ਸੇਠਾਣੀ ਬਣ ਕੇ ਰਹੇਗੀ। ਬਹੁਤੀਆਂ ਲੜਕੀਆਂ ਨੂੰ ਤਾਂ ਆਯਾਸ਼ੀ ਲਈ ਖਰੀਦਿਆ ਜਾਂਦਾ ਹੈ, ਪਰ ਸੇਠ ਨੇ ਉਸਨੂੰ ਵਿਸ਼ਵਾਸ ਦੁਆਇਆ ਕਿ 'ਵੋਹ ਉਸ ਸੇ ਬਕਾਇਦਗੀ ਸੇ ਸ਼ਾਦੀ ਕਰਨੇ ਵਾਲਾ ਹੈ'। ਸ਼ਾਇਦ ਫਾਰਮ ਪੇ ਰਹੇਗੀ, ਘਰ ਤੋ ਸ਼ਾਦੀ ਕੇ ਬਾਦ ਹੀ ਲਾ ਸਕਤਾ ਹੈ ਨਾ। ਸੁਹਾਗ ਰਾਤ ਪਤਾ ਨਹੀਂ ਸ਼ਾਦੀ ਸੇ ਪਹਿਲੇ ਹੋਗੀ ਜਾਂ ਬਾਦ ਮੇਂ। ਸਬ੍ਰਾ ਜਦੋਂ ਸਾਡੇ ਸਾਹਮਣੇ ਆਉਂਦੀ ਹੈ ਤਾਂ ਉਦਾਸੀ ਦਾ ਡਰਾਮਾ ਕਰਦੀ ਲਗਦੀ ਹੈ। ਮੈਂ ਸੋਚਦੀ ਹਾਂ, ਆਖਰ ਪੜੀ ਲਿਖੀ ਲੜਕੀ ਹੈ, ਥੋੜਾ ਬਹੁਤ ਜਦੋ ਜਹਿਦ ਤਾਂ ਕਰਨੀ ਬਣਦੀ ਹੈ। ਖੈਰ ਖੁਸ਼ ਰਹੇ ਉਸਦੀ ਖੁਸ਼ੀ ਹੀ ਸਾਡੀ ਖੁਸ਼ੀ ਹੈ।ਹਰ ਬੰਦੇ ਨੂੰ ਆਪਣੇ ਭਲੇ ਬੁਰੇ ਦਾ ਪਤਾ ਹੁੰਦਾ ਹੈ। ਦੁਨੀਆਂ ਨੂੰ ਕੌਣ ਖੁਸ਼ ਕਰ ਸਕਿਆ ਹੈ।

ਸ਼ਮੀਮ ਨਾਲ ਦਿਨ ਬਿਤਾਉਣ ਦਾ ਆਪਣਾ ਹੀ ਮਜ਼ਾ ਹੈ। ਸਾਨੂੰ ਐਵੇਂ ਭਜਦੇ ਫਿਰਦੇ ਰਹਿਣ ਦੀ ਆਦਤ ਨਹੀਂ, ਪਾਰਕ ਦੇ ਕਿਸੇ ਇਕ ਕੋਨੇ ਬੈਠ, ਸਾਰਾ ਦਿਨ ਗੱਲ਼ਾਂ ਹੀ ਨਹੀਂ ਮੁਕਦੀਆਂ ਤੇ ਨਾਲ ਖਾ ਲਿਆ, ਪੀ ਲਿਆ। ਜੇ ਤੁਸੀਂ ਪਹਿਲੀ ਵਾਰੀ ਮਿਲੇ ਹੋਵੇਗੇ ਤਾਂ ਲਗੇਗਾ ਕਿ ਸ਼ਮੀਮ ਅਸ਼ਲੀਲ ਗੱਲਾਂ ਕਰਦੀ ਹੈ। ਜਾਣੋਗੇ ਤਾਂ ਪਤਾ ਲਗੇਗਾ ਕਿ ਉਸਦੀਆਂ ਗੱਲਾਂ ਅਸਲੀਅਤ ਦੇ ਬਹੁਤ ਨਜ਼ਦੀਕ ਹੁੰਦੀਆਂ ਹਨ, ਬਿਨਾਂ ਝਿਜਕ ਗੱਲਾਂ ਕਰਦੀ ਹੈ। ਕਲ ਦੇ ਦਿਨ ਦਾ ਹਾਲ ਪੁਛਦੀ ਹੈ, 'ਪੰਜਾਬਣੇ ਕੀ ਹੋਇਆ ਕਲ,



ਕੁਛ ਦਸ ਤਾਂ ਸਹੀ?'

'ਉਹਨਾਂ ਮੇਰਾ ਹੱਥ ਪਕੜ ਲ਼ਿਆ, ਬਿਨਾਂ ਝਿਜਕ'।

'ਤੇ ਫੇਰ ਅਗੇ? ਹੱਥ ਤੋਂ ਅਗੇ ਵੀ ਵਧੋਗੇ'।

'ਮੈਂ ਕਿੰਨੀ ਦੇਰ ਉਹਨਾਂ ਦੇ ਆਲਿੰਗਨ ਵਿਚ ਬੈਠੀ ਰਹੀ ਤੇ ਉਹ ਮੇਰਿਆਂ ਘੁੰਗਰਾਲੇ ਵਾਲਾਂ ਨੂੰ ਛੂੰਹਦੇ ਤੇ ਤਾਰੀਫ ਕਰਦੇ ਰਹੇ। 'ਤੇ ਫਿਰ ਅਸੀਂ ਵਾਪਸ ਆ ਗਏ'।

'ਪਤਾ ਨਹੀਂ ਤੁਸੀਂ ਦੋਵੇਂ ਕਿਸ ਮਿੱਟੀ ਦੇ ਬਣੇ ਹੋ, ਤੁਹਾਨੂੰ ਕੁਛ ਹੁੰਦਾ ਕਿਉਂ ਨਹੀਂ। ਮੈਂ ਤੇ ਯੂਸਫ ਹੁੰਦੇ ਤਾਂ ਬਸ.....।

ਤੇ ਸੂਟ ਕੇਸ ਲੈਣ ਦੇ ਬਹਾਨੇ ਵਾਪਸ ਕਿਉਂ ਨਹੀਂ ਗਈ?..... ਕਈ ਗਡੀਆਂ ਵਿਚ ਸੈਲਫ ਸਟਾਰਟ ਲਗਾ ਹੁੰਦਾ ਹੈ, ਮਾੜਾ ਜਿਹਾ ਦਬਾਇਆ ਨਹੀਂ ਕਿ ਘੋੜੂ ਪਟਣਾ ਸ਼ੁਰੂ ਤੇ ਕੁਝ ਇੰਜਣ ਐਸੇ ਵੀ ਹੁੰਦੇ ਨੇ, ਜਿਹਨਾਂ ਦੇ ਲਾਗੇ ਅੱਗ ਬਾਲ ਕੇ ਪਹਿਲ਼ਾਂ ਗਰਮ ਕਰਨਾ ਪੈਂਦਾ ਐ ਤੇ ਫਿਰ ਹੱਥ ਨਾਲ ਸਟਾਰਟ, ਉਹਵੀ ਕਈ ਵਾਰੀ ਬਹੁਤ ਟਰਾਈਆਂ ਦੇ ਬਾਦ'।

'ਤੇ ਸ਼ਮੀਮ ਜੀ ਇਹ ਮਿਸਾਲ ਸਾਡੇ ਤੇ ਕਿਵੇਂ ਢੁਕਦੀ ਏ?'।

'ਮੇਰੀ ਪਿਆਰੀ ਪੰਜਾਬਣੇ, ਜ਼ਰਾ ਕੁ ਦਿਮਾਗ ਤੇ ਜ਼ੋਰ ਦੇਵੇਂਗੀ ਤਾਂ ਆਪੇ ਢੁਕ ਜਾਊ। ਪਹਿਲਾਂ ਪਹਿਲ਼ਾਂ ਸਾਰੇ ਬੰਦੇ ਸੰਗਾਊ ਹੀ ਹੁੰਦੇ ਨੇ, ਤੇਰਾ, ਥੋੜਾ ਜ਼ਿਆਦਾ ਹੋਊ। ਜ਼ਰੂਰਤਾਂ ਤਾਂ ਸਭ ਦੀਆਂ ਇਕੋ ਹੀ ਨੇ, ਹਰ ਕੋਈ ਜਿਸਮਾਂ ਦੀ ਭੁੱਖ ਵਲ ਦੌੜਦਾ ਏ, ਏਹ ਪਿਆਰ ਵਿਆਰ ਤਾਂ ਵਸੀਲਾ ਹੀ ਐ, ਗੱਲ ਤਾਂ ਆਖਰ ਓਥੇ ਜਾ ਕੇ ਹੀ ਮੁਕਣੀ ਏ ਨਾਂ।

'ਤੇ ਤੇਰੇ ਮੁਤਾਬਕ, ਸਾਰੇ ਮਰਦ ਔਰਤ ਤੋਂ ਬਸ ਇਹੀ ਚਾਹੁੰਦੇ ਨੇ? ਤਾਂ ਤੇ ਔਰਤ ਤਾਂ ਸਿਰਫ ਇਕ ਸੈਕਸ ਓਬਜੈਕਟ ਹੀ ਹੋਈ?'

'ਹਾਂ.....ਡੈਫੀਨੈਟਲੀ ਇਕ ਸੈਕਸ ਓਬਜੈਕਟ। ਬੀਵੀ ਦਾ ਬਿਸਤਰ ਵਿਚ ਵਧੀਆ ਹੋਣਾ ਬਹੁਤ ਮਾਅਨੇ ਰਖਦੈ। ਭਲਾ ਤੂੰ ਹੀ ਦਸ ਇਹ ਵੱਡੇ ਵੱਡੇ, ਸਿਆਣੇ ਸੇਠ ਬਾਹਰ ਕਿਉਂ ਗਰਮੀ ਤਾਲਾਸ਼ਦੇ ਨੇ, ਘਰ ਦੇ ਬਿਸਤਰ ਵਿਚ ਬੀਵੀ ਦੇ ਹੁੰਦਿਆਂ ਸੁੰਦਿਆਂ। ਚੋਰੀ ਛਿਪੀ ਤੇ ਖਤਰਿਆਂ ਨਾਲ ਖੇਲਣ ਦਾ ਸ਼ਾਇਦ ਆਪਣਾ ਹੀ ਮਜ਼ਾ ਏ ਤੇ ਇਹਦੇ ਨਾਲ ਉਹਨਾਂ ਦਾ ਸਵੈ ਮਾਣ ਵੀ ਵਧਦਾ ਹੋਏਗਾ। ਔਰਤ ਤੇ ਕੰਟਰੋਲ ਦੀ ਭਾਵਨਾ ਨੂੰ ਤਸੱਲ਼ੀ ਵੀ ਮਿਲਦੀ ਐ'।

'ਸਾਰੇ ਤਾਂ ਇਕੋ ਜਿਹੇ ਤਾਂ ਨਹੀਂ ਹੋ ਸਕਦੇ?'

'ਮੇਰੀ ਜਾਨ, ਬੇਸਿਕ ਇਨਸਟਿੰਕਟ ਤਾਂ ਉਹੀ ਹੈ। ਮੇਰੇ ਯੂਸਫ ਵਲ ਹੀ ਦੇਖ, ਸਿਆਣਾ, ਪੜ੍ਹਿਆ ਲਿਖਿਆ ਤੇ ਸ਼ਰੀਫ ਬੰਦਾ ਹੈ, ਸਭ ਦੇ ਸਾਹਮਣੇ ਸ਼ਰਮਾਉਂਦਾ ਹੈ, ਨਜ਼ਰ ਉਚੀ ਤਕ ਨਹੀਂ ਉਠਾਉਂਦਾ, ਮਾਂ ਦਾ ਬੀਬਾ ਪੁੱਤ। ਤੇ ਬਿਸਤਰ ਵਿਚ ਉਹਦੀ ਕੋਸ਼ਿਸ਼ ਜੰਗਲ ਵਿਚ ਸ਼ੇਰ ਬਨਣ ਤੋਂ ਘਟ ਨਹੀਂ ਹੁੰਦੀ, ਜਿਵੇਂ ਉਸਦਾ ਇਕੋ ਹੀ ਮਕਸਦ ਹੋਵੇ ਮੈਨੂੰ ਹਰਾਣਾ'।

'ਤਾਂ ਤੇ ਸਾਰੇ ਸੈਲਫ ਸਟਾਰਟ ਚ' ਈ ਔਣੇ ਚਾਹੀਦੇ ਨੇ?'

'ਨਹੀਂ.....ਬੇਸਕ ਇੰਨਸਟਿੰਕਟ ਭਾਵਾਂ ਇਕੋ ਹੀ ਹੋਵੇ ਪਰਇਕ ਦੂਜੀ ਤਰਾਂ ਦੇ ਵੀ ਬੰਦੇ ਨੇ। ਉਹ ਸਦਾ ਹੀ ਅਸੂਲਾਂ ਦੀ ਆੜ ਲੈ ਰਖਦੇ ਨੇ, ਤੇ ਸਦਾ ਇਹ ਹੀ ਚਾਹੁੰਦੇ ਨੇ ਕਿ ਔਰਤ ਹੀ ਸ਼ੁਰੂਆਤ ਕਰੇ, ਮੋਹਰੇ ਹੋ ਕੇ ਰਸਤਾ ਦਿਖਾਵੇ। ਉਹਨਾਂ ਦੀ ਇਹ ਫਜ਼ੂਲ ਕਿਸਮ ਦੀ ਮਜ਼ਬੂਰੀ ਉਨਾਂ ਦੇ ਆਪਣੇ ਬਣਾਏ ਮਾਣ ਮਰਯਾਦਾ ਤੇ ਆਕੜ ਰਖਣ ਲਈ ਜ਼ਰੂਰੀ ਹੁੰਦੀ ਐ। ਪਲ ਪਲ ਅਸੂਲਾਂ ਦੀ ਗੱਲ ਕਰਦੇ ਨੇ। ਉਮੰਗਾਂ, ਖਵਾਇਸ਼ਾਂ ਉਹਨਾਂ ਦੇ ਦਿਲ ਵਿਚ ਵੀ ਉਠਦੀਆਂ ਨੇ, ਪਰ ਅੰਦਰ ਦਬਾਈ ਰਖਣ ਨੂੰ ਝੂਠੀ ਸ਼ਾਨ ਸਮਝਿਆ ਜਾਂਦਾ ਐ। ਤੇਰੇ ਸਾਹਿਬ, ਕਿਸ ਕਿਸਮ ਚੋਂ ਨੇ, ਤੂੰ ਖੁਦ ਸੋਚਣਾ ਏਂ। ਮੁਆਫ ਕਰੀਂ ਮੈਂ ਥੋੜਾ ਜ਼ਿਆਦਾ ਹੀ ਬੋਲ ਗਈ ਆਂ'।

'ਨਹੀਂ ਸ਼ਮੀਮ, ਤੂੰ ਜ਼ਿਆਦਾ ਬੋਲਿਆ ਹੋਵੇ ਭਾਵੇਂ ਥੋੜਾ, ਪਰ ਹੈ ਤਾਂ ਸੱਚ। ਮੈਂ ਤੇਰੀ ਕਿਸੇ ਵੀ ਗੱਲ ਤੋਂ ਮੁਨਕਰ ਨਹੀਂ ਹੋਸਕਦੀ। ਬੇਸਿਕ ਇੰਨਸਟਿੰਕਟ ਮਰਦ ਤੇ ਔਰਤ ਦੋਹਾਂ ਦੀ ਇਕ ਹੀ ਹੈ। ਉਹਨਾਂ ਬਾਰੇ ਮੈਂ ਨਹੀਂ ਕਹਿ ਸਕਦੀ, ਪਰ ਮੇਰੀ ਆਪਣੀ ਹੀ ਗਲ ਲੈ ਲਵੋ, ਮੈਨੂੰ ਇਹਨਾਂ ਦੇ ਜਿਸਮ ਚੋਂ ਇਕ ਬੜੀ ਹੀ ਲੁਭਾਉਣੀ ਖੁਸ਼ਬੋ ਆਉਂਦੀ ਐ ਤੇ ਕਿੰਨੀ ਕਿੰਨੀ ਦੇਰ ਇਹ ਅਜਬ ਜਿਹੀ, ਨਿਘੀ ਜਿਹੀ ਮਹਿਕ ਦਾ ਅਹਿਸਾਸ ਮੇਰੇ ਇਰਦ ਗਿਰਦ ਰਹਿੰਦਾ ਏ, ਮੈਂ ਸੱਚ ਮੁਚ ਹੀ ਨਸ਼ਿਆ ਜਾਂਦੀ ਹਾਂ। ਮੇਰੇ ਜਿਸਮ ਵਿਚ ਇਕ ਝਰਨਾਹਟ ਜਿਹੀ ਫੈਲ ਜਾਂਦੀ ਐ, ਮੇਰੇ ਜੁਸੇ ਵਿਚੋਂ ਸੇਕ ਨਿਕਲਣਾ ਸ਼ੁਰੂ ਹੋ ਜਾਂਦੈ ਤੇ ਫਿਰ ਮੇਰਾ ਜੀਅ ਕਰਦਾ ਏਕਿ ਮੈਂ ਇਹਨਾਂ ਦੀਆਂ ਬਾਹਵਾਂ ਵਿਚ ਸਿਮਟ ਜਾਵਾਂ। ਜਦੋਂ ਕਦੇ ਇਹਨਾਂ ਦਾ ਖਿਆਲ ਤਕ ਦਿਮਾਗ ਵਿਚ ਆਉਂਦੈਤਾਂ ਮੈਨੂੰ ਬਸ, ਐਸਾ ਹੀ ਮਹਿਸੂਸ ਹੁੰਦਾ ਐ'।

'ਤੇ ਫਿਰ ਰਾਤ ਉਹਨਾਂ ਪਾਸ ਠਹਿਰ ਕਿਉਂ ਨਾਂ ਗਈ?'

'.....ਮੇਰਾਬਹੁਤ ਮਨ ਸੀ ਕਿ ਉਹ ਮੈਨੂੰ ਰੋਕਦੇ ਤੇ ਸ਼ਾਇਦ ਉਹਨਾਂ ਦੇ ਮਨ ਵਿਚ ਵੀ ਹੋਵੇਗਾ, ਜਿਵੇਂ ਤੂੰ ਕਿਹਾ। .....ਇਕੱਠਿਆਂ ਮਿਲ ਬਹਿਣ ਦਾ ਬਹੁਤ ਮਨ ਸੀ ਪਰ ਉਹਨਾਂ ਦੇ ਅਸੂਲਾਂ ਤੇ ਮੇਰੀ ਝਿਜਕ ਨੇ ਸਾਡਾ ਮਿਲਾਪ ਨਹੀਂ ਹੋਣ ਦਿਤਾ। ਤੇ ਮੈਂ.....ਮੈਂਅੜੀਏ, ਛਲਕਦੀਆਂ ਘਟਾਵਾਂ ਦੀ ਜੂਹ ਵਿਚੋਂ ਹੁੰਦੀ ਹੋਈ ਪਿਆਸੀ ਰੂਹ ਲੈ ਕੈ ਪਲਟ ਆਈ'।

'ਖੈਰ ਉਦਾਸੀ ਕਾਹਦੀ, ਜੋ ਬੀਤ ਗਿਆ ਸੋ ਬੀਤ ਗਿਆ। ਅਜੇ ਤਾਂ ਸਾਰੀ ਜ਼ਿੰਦਗੀ ਪਈ ਹੈ ਅਗੇ ਤੋਂ ਥੋੜੀ ਕੁ ਦੇਰ ਲਈ ਸੰਭਲ ਕੇ ਤੁਰਨਾਂ ਛਡ ਦੇ'।

'ਇੰਜਣ ਸਟਾਰਟ ਕਰਨ ਲਈ ਲਾਗੇ ਅੱਗ ਬਾਲਣੀ ਵੀ ਸਿਖਣੀ ਪਊ?

.....ਤੇਰਾ ਯੂਸਫ ਤਾਂ ਸਰਟੇਨਲੀ ਪਹਿਲ਼ੀ ਕਿਸਮ ਵਿਚ ਆਉਂਦਾ ਐ, ਪੜ੍ਹਿਆ ਲਿਖਿਆ, ਵਕੀਲ ਬਨਣ ਵਾਲਾ ਐ ਪਰ ਤੂੰ ਤਾਂ ਉਸਨੂੰ ਹਰ ਵਕਤ ਹੱਥਾਂ ਤੇ ਨਚਾਈ ਰਖਦੀ ਏਂ। ਇਹ ਕਿਹੜਾ ਗੁਰ ਐ, ਚੇਲਿਆਂ ਨੂੰ ਵੀ ਤਾਂ ਦਸਣਾ ਬਣਦੈ?'

'ਬੱਸ, ਗੁਰ ਐਨਾ ਹੀ, ਮੈਂ ਜਾਣ ਬੁਝਕੇ, ਉਸਦੀ ਪਿਆਸ ਕਦੇ ਪੂਰੀ ਨਹੀਂ ਹੋਣ



ਦਿੰਦੀ'।

ਬੱਸ ਬੱਸ, ਏਦੂੰ ਗਾਂਹ ਨਾਂ ਜਾਈਂ, ਇਹ ਪੀਰੀਅਡ ਬਹੁਤ ਹੋ ਗਿਆ, ਓਦਾਂ ਤੈਨੂੰ ਉਸਤਾਦ ਧਾਰਨ ਦਾ ਪੱਕਾ ਮਨ ਬਣਾ ਲਿਆ ਹੋਇਆ ਐ'।

..... ਸ਼ਮੀਮ ਨਾਲ ਬਿਤਾਏ ਦਿਨ ਦਾ ਸੰਖੇਪ ਹਾਲ ਕੁਝ ਇਸਤਰਾਂ ਹੈ; ਸਵੇਰੇ ਗਰਮ ਗਰਮ ਪੂਰੀ ਛੋਲੇ ਤੇ ਨਾਲ ਮਲਾਈ ਵਾਲਾ ਦਹੀਂ, ਫਿਰ ਪਾਰਕ ਵਿਚ ਗੱਪ ਛਪ, ਦੁਪਹਿਰ ਢਾਬੇ ਤੇ ਆਰਾਮ ਨਾਲ ਬੈਠ ਕੇ ਮਜ਼ੇਦਾਰ ਖਾਣਾ। ਹੁਣ ਪਚਾਉਣਾ ਵੀ ਹੋਇਆ। ਹੌਲੀ ਹੌਲੀ ਤੁਰਦਿਆਂ ਲਾਲ ਕਿਲੇ ਦੇ ਬਾਹਰ ਵਾਲੇ ਲਾਅਨ ਤਕ ਪਹੁੰਚ ਗਈਆਂ, ਅਲਗ ਅਲਗ ਵੰਨਗੀਆਂ ਦੇ ਚਿਹਰੇ ਦੇਖ ਮਨ ਲਗਾ ਰਹਿੰਦਾ ਹੈ। ਰੇੜ੍ਹੀ ਵਾਲੇ ਦੀ ਚਾਟ ਤੇ ਸਮੋਸੇ ਤੇ ਨਾਲ ਗਰਮ ਗਰਮ ਚਾਏ, ਹੋਰ ਗੱਪ ਛਪ ਤੇ ਘਰ ਵਲ ਵਾਪਸੀ। ਤਕਰੀਬਨ ਛੇ ਵਜ ਗਏ ਹਨ ਘਰ ਤਕ ਪੈਦਲ ਪਹੁੰਚਦਿਆਂ ਰਾਤ ਪੈ ਜਾਵੇਗੀ, ਤਾਜ਼ਾ ਨਿਕਲਦੀਆਂ ਜਲੇਬੀਆਂ ਦੇ ਕੋਲੋਂ ਦੀ ਬਗੈਰ ਖਾਧਿਆਂ ਲੰਘ ਜਾਣਾ ਗੁਨਾਹ ਹੈ, ਸ਼ਮੀਮ ਕਹਿੰਦੀ ਹੈ। ਯੂਸਫ ਮਿਲ ਗਿਆ ਹੈ ਆਪਣੇ ਬਾਪ ਦੇ ਰੈਸਟੋਰੈਂਟ ਦੇ ਬਾਹਰ। ਕਾਫੀ ਦਾ ਕੱਪ ਕੱਪ ਤਾਂ ਲਾਜ਼ਮੀ ਹੈ, ਸ਼ਮੀਮ ਕਹਿੰਦੀ ਹੈ। ਏਨਾ ਖਾ ਲਿਐ ਕਿ ਸਿਧਿਆਂ ਖੜਿਆਂ ਵੀ ਨਹੀਂ ਹੋਇਆ ਜਾਂਦਾ। ਰਾਤ ਦੇ ਖਾਣੇ ਦਾ ਕੀ ਕਰਨਾ? ਸ਼ਮੀਮ ਪੁਛਦੀ ਹੈ ਤੇ ਖਾਣੇ ਦੇ ਨਾਂ ਤੇ ਮੇਰਾ ਤਾਂ ਮਰਨ ਨੂੰ ਜੀਅ ਕਰਦਾ ਹੈ। ਇਹ ਹੈ ਮੇਰਾ ਤੇ ਸ਼ਮੀਮ ਦਾ ਅਵਾਰਾ ਗਰਦੀ ਦਾ ਦਿਨ। ਬੱਸ ਖਾ ਲਿਆ ਤੇ ਗੱਲਾਂ ਕਰ ਲਈਆਂ।

ਸ਼ਮੀਮ ਨੂੰ ਓਦਾਂ ਮੈਂ ਦਸ ਦਿਤਾ ਹੈ ਕਿ ਮੈਂ, ਸਰਦਾਰ ਪ੍ਰਕਾਸ਼ ਦੀ ਮਾਲਕ ਮਕਾਨ ਕੋਲੋਂ ਕਮਰਾ ਕਿਰਾਏ ਤੇ ਲ਼ੈਣ ਦਾ ਪੱਕ ਠਕ ਕਰ ਲਿਆ ਹੈ ਤੇ ਹੁਣ ਮੈਂ ਇਥੇ ਨਹੀਂ ਰਵਾਂਗੀ। ਪੰਜਾਬ ਜਾਣ ਤੋ ਬਾਦ ਮੈਂ ਸਿਧਾ ਓਥੇ ਹੀ ਸ਼ਿਫਟ ਹੋ ਜਾਵਾਂਗੀ। ਤੇ ਮੈਂ ਇਹ ਵੀ ਫੈਸਲਾ ਕਰ ਲਿਆ ਹੈ ਕਿ ਮੈ ਮੌਕਾ ਮਿਲਦਿਆਂ ਹੀ ਇਹਨਾਂ ਨੂੰ ਆਪਣੇ ਬਾਰੇ ਸਭ ਕੁਛ ਤਫਸੀਲ ਨਾਲ ਦਸ ਦਿਆਂਗੀ। ਸਮਝਦਾਰ ਹਨ, ਸਭ ਸਮਝ ਜਾਣਗੇ। ਕਿੰਨੇ ਹੀ ਸਵਾਲ ਦਿਮਾਗ ਵਿਚ ਉਠ ਰਹੇ ਹਨ। ਇਹ ਮੈਨੂੰ 'ਨਿਰਮਲ' ਜਾਂ ਫਿਰ 'ਸ਼ਰਨਜੀਤ' ਕਹਿਣਾ ਪਸੰਦ ਕਰਨਗੇ? ਇਹਨਾਂ ਦੇ ਮੂੰਹੋਂ 'ਨਿਰਮਲ' ਪੁਕਰਨਾ ਮੈਨੂੰ ਅੱਛਾ ਲਗਦਾ ਹੈ। ਓਦਾਂ ਹੁਣ ਸੋਚਦੀ ਹਾਂ ਕਿ ਭਲਾ ਮੈਨੂੰ ਨਾਮ ਬਦਲਣ ਦੀ ਕੀ ਲੋੜ ਸੀ? ਮੇਰੇ ਹਾਲਾਤ ਤਾਂ ਬਾਕੀ ਲੜਕੀਆਂ ਤੋ ਬਿਲਕੁਲ ਵਖਰੇ ਸਨ। ਲੇਕਿਨ ਮੈਂ ਤਾਂ ਮੈਂ ਹੀ ਹਾਂ, ਇਕ ਸਿਰ ਫਿਰਿਆ ਦਿਮਾਗ਼। ਪੁੱਠੇ ਪੰਗੇ ਲੈਣਾ ਮੈਨੂੰ ਜਿਵੇਂ ਚੰਗਾ ਲਗ਼ਦਾ ਹੈ। .....ਅੱਛਾ ਤਾਂ ਇਹ ਸੀ ਕਿ ਮੌਕਾ ਮਿਲਦਿਆਂ ਹੀ ਕਮਰਾ ਬਦਲ ਲੈਂਦੀ। ਅਛੇ ਲੋਕਾਂ ਦੀ ਵੀ ਤਾਂ ਕਮੀ ਨਹੀਂ ਇਸ ਦੁਨੀਆਂ ਵਿਚ। ਹਰੀਸ਼ ਤੇ ਮਿਤਲ ਦੇ ਵਿਵਹਾਰ ਨੂੰ ਲੈਕੇ ਸਭ ਮਰਦਾਂ ਨੂੰ ਅਵਾਰਾ ਸਮਝਣਾ ਕਿੰਨੀ ਵਡੀ ਭੁੱਲ ਹੈ। ਸਾਈਮਨ ਸਾਹਿਬ ਵਰਗੇ ਬੰਦੇ, ਇਖਲਾਕ ਕੀ ਹੁੰਦਾ ਹੈ, ਬਾਖੂਬੀ ਸਮਝਦੇ ਹਨ ਤੇ ਮੇਰੇ ਆਪਣੇ ਸਾਹਿਬ ਹਰ ਪਲ ਆਦਰਸ਼ ਜ਼ਿੰਦਗੀ ਜੀਣ ਦੀ ਲੋਚ ਵਾਲੇ।

ਬੇਸ਼ਕ ਬੀਤੀਆ ਵੇਲਾ ਹੱਥ ਤਾਂ ਨਹੀਂ ਆਉਦਾ ਪਰ ਲੈਸਨ ਤਾਂ ਸਿਖਿਆ ਜਾ

ਸਕਦਾ ਹੈ। ਆਪਣੀਆਂ ਗਲਤੀਆਂ ਨੂੰ ਮੰਨ ਲੈਣ ਵਿਚ ਹੀ ਸਿਆਣਪ ਹੈ ਤੇ ਮੈਂ ਤਾਂ ਬਹੁਤ ਗਲਤੀਆ ਕਰੀ ਬੈਠੀ ਆਂ ਹੁਣ ਤਕ, ਤੇ ਅਗਾਂਹ ਵੀ ਕਰਦੀ ਰਹਾਂਗੀ, ਇਹ ਮੈਨੂੰ ਪਤਾ ਹੈ। ਚਲੋ ਕੋਈ ਸਫਰ ਦਾ ਸਾਥੀ ਤਾਂ ਹੋਏਗਾ, ਗਲਤ ਪਾਸਿਉਂ ਜਾਂਦਿਆਂ ਰੋਕਣ ਲਈ।

ਆਪਣੀ ਕਿਸਮਤ ਤੇ ਰਸ਼ਕ ਹੋ ਰਿਹਾ ਹੈ ਕਿ ਮੈਨੂੰ ਇੰਨਾਂ ਵਧੀਆ ਇਨਸਾਨ ਮਿਲ ਗਿਆ ਹੈ ਤੇਬਹੁਤ ਅੱਛਾ ਦੋਸਤ ਵੀ। ਕਾਲਜ ਪੜਦਿਆਂ ਕਿੰਨੇ ਲੋਕ ਆਏ ਹਨ ਰਿਸ਼ਤਿਆਂ ਦੀ ਤਾਲਾਸ਼ ਵਿਚ ਤੇ ਪ੍ਰੋਫੈਸਰ ਰੰਜਨ ਨੇ ਤਾਂ ਪੂਰੀ ਕੋਸ਼ਸ਼ ਕੀਤੀ ਰਿਸ਼ਤਾ ਗੰਡਣ ਦੀ, ਪਰ ਮੇਰੇ ਮਿਹਰਬਾਨ ਰੱਬ ਦੀ ਮਿਹਰਬਾਨੀ ਕਿ ਮੇਰਾ ਇਹਨਾਂ ਨਾਲ ਮਿਲਾਪ ਹੋਇਐ। ਆਹ! ਕਿੰਨੀ ਖੁਸ਼ ਆ ਮੈਂ, ਮੇਰੇ ਪੈਰ ਜ਼ਮੀਨ ਤੇ ਨਹੀਂ ਲਗਦੇ।

.....ਘਰ ਪਹੁੰਚਦਿਆਂ ਵਾਤਾਵਰਣ ਵਿਗੜਿਆ ਲਗ ਰਿਹਾ ਹੈ। ਪਤਾ ਲਗੈ, ਮਿਤਲ ਅੰਮਾਂ ਜਾਨ ਨੂੰ ਮਿਲਣ ਆਇਆ ਸੀ ਤੇ ਉਹ ਤਕਰੀਬਨ ਦੋ ਘੰਟੇ ਅੰਮਾਂ ਪਾਸ ਹੀ ਰਿਹਾ। ਸ਼ਮੀਮ ਸਭ ਕਾਸੇ ਨੂੰ ਸਮਝ ਗਈ ਹੈ ਤੇ ਪਹਿਲੀ ਵਾਰ ਮੈਂ ਉਸਦੇ ਚਿਹਰੇ ਤੇ ਘਬਰਾਹਟ ਦੇਖਰਹੀ ਹਾਂ। 'ਗਲ ਵਿਗੜ ਗਈ ਏ, ਅੜੀਏ'।

———

ਡਾਇਰੀ ਵਿਚ ਕੀ ਲਿਖਾਂ, ਸਭ ਕੁਝ ਹੀ ਉਲਥ ਪੁਲਥ ਹੋ ਗਿਐ। ਮੇਰੀਆਂ ਖੁਸ਼ੀਆਂ ਨੂੰ ਬੁਰੀ ਨਜ਼ਰ ਲਗ ਗਈ। ਸਭ ਕਾਸੇ ਨੂੰ ਛਡ  ਛਡਾ ਕੇ ਦਿਲੀ ਨੂੰ ਅਲਵਿਦਾ ਕਹਿ, ਪੰਜਾਬ ਉਠ ਨਠੀ ਹਾਂ। ਹਰ ਪਲ ਟਰੇਨ ਦੀ ਛੱਕਾ ਛਕ ਨਾਲ ਪੰਜਾਬ ਲਾਗੇ ਹੁੰਦਾ ਜਾਰਿਹਾ ਹੈਤੇ ਦਿਲੀ ਦੂਰ। ਕਲ ਦਾ ਵਾਕਿਆ ਜ਼ਿਹਨ ਵਿਚ ਘੁੰਮਦਾ ਹੈ; ਅੰਮਾਂ ਜਾਨ ਸਾਡੇ ਕਮਰੇ ਵਿਚ ਦਾਖਲ ਹੁੰਦੀ ਹੈ। ਕਿੰਨੀ ਗੰਦੀ ਆਦਤ ਹੈ ਦਰਵਾਜ਼ਾ ਨਾਂ ਖੜਕਾਉਣ ਦੀ। ਸ਼ਮੀਮ ਤੇ ਮੈਂ ਫਿਕਰਮੰਦ ਹੋਈਆਂ ਬੈਠੀਆਂ ਹਾਂ।

'ਨਿਰਮਲ, ਮਿਤਲ ਆਇਆ ਥਾ, ਬਤਾ ਰਹਾ ਥਾ ਕਿ ਤੁਮ ਲੋਗੋਂ ਮੇਂ ਥੋੜਾ ਝਗੜਾ ਹੁਆ। ਐਸੇ ਥੋੜੇ ਬਹੁਤ ਝਗੜੇ ਤੋ ਹੋਤੇ ਹੀ ਰਹਿਤੇ ਹੈਂ, ਵੈਸੇ ਕਾਫੀ ਅੱਛਾ ਆਦਮੀ ਹੈ, ਤੁਮਹੇਂ ਖੁਸ਼ ਰਖੇਗਾ'।

ਸ਼ਮੀਮ ਨੇ ਮੌਕਾ ਸੰਭਾਲਣ ਲਈ ਅੰਮਾ ਜਾਨ ਨੂੰ ਐਵੇਂ ਦੀਆਂ ਗੱਲਾਂ ਵਿਚ ਲਾਈ ਰਖਿਆ, 'ਅੰਮਾਂ ਜਾਨ ਮਿਤਲ ਸਾਹਿਬ ਇਸਕਾ ਕਿਆ ਦੇ ਰਹੇ ਹੈਂ'।

'ਵਹੀ ਪਚੀਸ ਹਜ਼ਾਰ, ਔਰ ਦੋ ਹਜ਼ਾਰ ਬਿਆਨਾ ਦੇ ਗਯਾ ਹੈ ਆਜ, ਔਰ ਕਹਤਾ ਹੈ ਬਕਾਇਦਾ ਸ਼ਾਦੀ ਬਨਾਏਗਾ, ਬਹੁਤ ਪਿਆਰ ਕਰਤਾ ਹੈ ਇਸੇ, ਲੱਕੀ ਹੈ ਯੇ ਨਿਰਮਲ,।

ਬਸ ਏਨਾ ਯਾਦ ਹੈ ਕਿ ਸ਼ਮੀਮ ਨੇ ਮੈਨੂੰ ਚੁਪ ਰਹਿਣ ਦਾ ਇਸ਼ਾਰਾ ਕੀਤਾ ਸੀ, ਵੈਸੇ ਵੀ ਮੇਰੇ ਪਾਸ ਕਹਿਣ ਲਈ ਹੈ ਕੁਝ ਨਹੀਂ ਸੀ। ਇਹ ਮੇਰੇ ਨਾਲ ਵੀ ਹੋ ਸਕਦਾ ਹੈ ਕਿ ਮੈਂ ਕਦੇ ਸੋਚਿਆ ਤਕ ਨਹੀਂ ਸੀ। ਇਸ ਸੋਚ ਨੇ ਮੇਰੇ ਦਿਮਾਗ ਨੂੰ ਸੁੰਨ ਕਰ ਦਿਤਾ ਸੀ। ਸਾਰੀ ਰਾਤ ਉਸੱਲਵਟੇ ਲੈਂਦਿਆਂ ਗੁਜ਼ਰੀ। ਅਗਲੀ ਸਵੇਰ ਬਾਕੀ ਲੜਕੀਆਂ ਨਾਲ ਬਾਹਰ ਧੱਕੇ ਖਾਂਦੀ ਰਹੀ। ਕਿਸੇ ਨੂੰ ਕੀ ਦਸਦੀ? ਕੋਈ ਮੇਰੀ ਕੀ ਮਦਦ ਕਰ ਸਕਦੈ?



ਸ਼ਮੀਮ ਮਾਂਹਵਾਰੀ ਕਰਕੇ ਘਰ ਹੀ ਰਹੀ ਹੈ,ਨਹੀਂ ਤਾਂ ਕਿਥੇ ਘਰ ਟਿਕਦੀ ਹੈ ਉਹ। ਸ਼ਾਮ ਥੱਕੀ ਟੁਟੀ ਘਰ ਪਰਤੀ ਹਾਂ, ਅਗੋਂ ਸ਼ਮੀਮ ਨੇ ਆਉਂਦਿਆਂ ਹੀ, 'ਚਲ ਬਾਹਰ ਚਲ, ਤੇਰੇ ਨਾਲ ਜ਼ਰੂਰੀ ਗੱਲ ਕਰਨੀ ਐ' ਦਾ ਫਰਮਾਨ ਜਾਰੀ ਕਰ ਦਿਤਾ ਹੈ। ਅੰਮਾਂ ਜਾਨ ਨਾਲ ਹੋਈ ਸਾਰੀ ਦੀ ਸਾਰੀ ਕਹਾਣੀ ਲ਼ਫਜ਼ ਬ ਲ਼ਫਜ਼ ਬਿਆਨ ਕਰ ਦਿਤੀ ਹੈ। ਅਸੀਂ ਦੋਨੋਂ ਹੀ ਬਹੁਤ ਘਬਰਾ ਗਈਆਂ ਹਾਂ। ਇੰਨਾ ਤਾਂ ਤੈਅ ਹੈ ਕਿ ਮੇਰਾ ਅੰਨ ਜਲ ਦਿਲੀਉਂ ਮੁਕ ਗਿਆ ਹੈ।

.....ਸ਼ਮੀਮ ਦੀਆਂ ਗੱਲਾਂ ਦਾ ਅੰਮਾਂ ਜਾਨ ਤੇ ਮਾੜਾ ਮੋਟਾ ਅਸਰ ਜ਼ਰੂਰ ਹੋਇਆ ਹੋਵੇਗਾ, ਹੋਰ ਕਿੰਨਾਂ ਕੁਝ ਕਹਿੰਦੀ ਰਹੀ ਹੋਵੇਗੀ ਮੈਨੂੰ ਖਬਰ ਨਹੀਂ। ਮੈਨੂੰ ਤਾਂ ਐਉਂ ਲਗਣ ਲਗਾ ਸੀ ਜਿਵੇਂ ਮੇਰੇ ਦਿਮਾਗ ਵਿਚ ਗੋਲਾ ਫਟਣ ਲਗਾ ਹੋਵੇ। ਆਪਣੇ ਆਪ ਤੇ ਗੁੱਸਾ ਵੀ ਆ ਰਿਹਾ ਸੀ ਤੇ ਫਿਟਕਾਰ ਵੀ, 'ਆਪੇ ਫਾਥੜੀਏ' ਵਾਲੀ ਮਿਸਾਲ ਬਿਲਕੁਲ ਸਹੀ ਢੁਕ ਰਹੀ ਸੀ ਮੇਰੇ ਤੇ। ਸ਼ਮੀਮ ਨੇ ਬਿਲਕੁਲ ਸਾਫ ਲਫਜ਼ਾਂ ਵਿਚ ਕਹਿ ਦਿਤਾ, 'ਖਿਸਕ ਲੇ ਨਿਰਮਲ, ਯੇ ਕੁਤੀਆ ਬਹੁਤ ਖਤਰਨਾਕ ਹੈ, ਛੋੜੇਗੀ ਨਹੀਂ ਤੁਮਹੇਂ'।

'ਲੇਕਿਨ ਮੈਂ .....ਮੈਂ ਤਾਂ ਐਥੇ ਲੌਜ਼ਰ ਆਂ, ਵਿਕਣ ਲਈ ਤਾਂ ਨਹੀਂ ਆਈ। ਕਿਤੇ ਐਨਾਂ ਨੇਰ ਤਾਂ ਨਹੀਂ ਪਿਆ, ਸਭਿਅਕ ਮੁਲਕ ਵਿਚ ਰਹਿੰਦੀ ਆਂ। ਮੇਰੀ ਇਜ਼ਤ ਦੀ ਰਾਖੀ ਭਾਰਤੀ ਸੰਵਿਧਾਨ ਦਾ ਫਰਜ਼ ਐ। ਪੁਲ਼ੀਸ ਕੋਲ ਸ਼ਕਾਇਤ ਲ਼ੈ ਜਾਵਾਂਗੀ'। ਇਹ ਸ਼ਾਇਦ ਮੇਰਾ ਗੁੱਸਾ ਬੋਲ ਰਿਹਾ ਹੈ ਦਿਮਾਗ ਨਹੀਂ।

'ਬਿਲਕੁਲ ਸਹੀ ਕਿਹਾ ਹੈ, ਤੂੰ ਮੇਰੀ ਜਾਨ, ਬਿਲਕੁਲ ਠੀਕ। ਜਿਹੜੀ ਪੁਲੀਸ ਔਰਤ ਦੀ ਇਜ਼ਤ ਦੀ ਰਾਖੀ ਕਰੇ ਉਸਦੀ ਤਾਂ ਭਾਰਤ ਵਰਸ਼ ਵਿਚ ਅਜੇ ਭਰਤੀ ਹੀ ਨਹੀਂ ਹੋਈ ਤੇ ਇਹ ਮੌਜੂਦਾ ਪੁਲੀਸ, ਤਵਾਇਫ ਦੇ ਟੁਕੜਿਆਂ ਤੇ ਪਲਣ ਵਾਲੀ.....ਹਾਂ ਉਨਾਂ ਦੇ ਹੱਥ ਚੜ੍ਹਗੀ, ਤਾਂ.....ਅਗਾਂਹ ਮੇਰਾ ਦਿਮਾਗ ਨਹੀਂ ਸੋਚਣਾ ਚਾਹੁੰਦਾ। ਬਹੁਤ ਡਰ ਲਗਦਾ ਏ ਮੈਨੂੰ'।

ਮੇਰਾ ਬਹਾਦਰ ਲੜਕੀ ਦਾ ਬਦੋਬਦੀ ਰੋਣ ਨਿਕਲ ਗਿਆ ਹੈ 'ਪਰ ਮੈਂ ਤਾਂ ਕਿਰਾਏਦਾਰ ਆਂ.....ਕਿਰਾਇਆ ਭਰਦੀ ਰਹੀ ਹਾਂ, ਵਿਕਣ ਲਈ ਕਦੱਈ ਤਿਆਰ ਨਹੀਂ ਮੈਂ। ਮੇਰੇ ਲਈ ਵਿਕਣਾ ਮਰਨ ਬਰਾਬਰ ਐ..... ਮੈਂ ਐਥੇ ਵਿਕਣ ਲਈ ਨਹੀਂ ਆਈ..... ਮੈਨੂੰ ਪਤਾ ਹੁੰਦਾ ਤਾਂ.....'। ਬਸ ਹੋਰ ਨਾਂ ਸੋਚ ਹੁੰਦਾ ਏ ਤੇ ਨਾਂ ਬੋਲ।

'ਕੀ ਪਤਾ, ਕੀ ਕਿਹਾ ਹੋਏਗਾ ਸਭ੍ਰਾ ਨੇ ਅੰਮਾਂ ਨੂੰ ਕਮਰਾ ਲੈਣ ਲਈ, ਖੈਰ ਹੁਣ ਉਸਦਾ ਕੀ ਫਰਕ ਪੈਂਦਾ? ਉਸ ਔਰਤ ਨੂੰ ਤਾਂ ਸਿਰਫ ਪੈਸੇ ਨਾਲ ਮਤਲਬ ਹੈ, ..... ਬਈ ਹੈ ਤਾਂ ਆਖਰ ਤਵਾਇਫ ਹੀ। ਹੁਣ ਤੇਰੇ ਪਾਸ ਟਾਈਮ ਬਿਲਕੁਲ ਹੀ ਨਹੀਂ, ਬਚ ਸਕਦੀ ਏਂ ਤਾਂ ਬਚ ਜਾ'। ਸ਼ਮੀਮ ਨੇ ਸਫ ਲਫਜ਼ਾਂਵਿਚ ਕਹਿ ਦਿਤਾ ਹੈ।

'ਤੇ ਮੈਂ ਸਰਦਾਰ ਪ੍ਰਕਾਸ਼ ਨੂੰ ਵੀ ਨਹੀਂ ਮਿਲ ਸਕਾਂਗੀ, ਅਜ ਮੈਨੂੰ ਇਹਨਾਂ ਦੀ ਜ਼ਰੂਰਤ ਹੈ ਤੇ ਇਹ ਪੰਜਾਬ ਭਜ ਗਏ ਨੇ। ਮੇਰਾ ਜੀਅ ਭਰ ਆਇਐ, ਤੇ ਮੈਂ ਬੁੜਬੁੜਾ ਉਠਦੀ ਹਾਂ, 'ਐਸਾ ਮੇਰੇ ਨਾਲ ਹੀ ਕਿਉਂ ਹੁੰਦਾ, ਕਿਉਂ ਮੇਰੀ ਜ਼ਿੰਦਗੀ ਇਕਸਾਰਤਾ

ਨਾਲ ਨਹੀਂ ਤੁਰਦੀ?'

'ਤੇਰੇ ਪਾਸ ਬਹੁਤਾ ਸੋਚਣ ਦਾ ਵਕਤ ਤਾਂ ਹੈ ਨਹੀਂ ਹੁਣ, ਅਗਰ ਉਸ ਨੂੰ ਜ਼ਰਾ ਜਿੰਨੀ ਵੀ ਭਿਣਕ ਲਗ ਗਈ ਤਾਂ ਫਿਰ ਤੂੰ ਗਈ, ਬਥੇਰੇ ਕੁੱਤੇ ਪਾਲ ਰਖੇ ਨੇ ਇਸ ਬੇਸ਼ਰਮ ਔਰਤ ਨੇ। ਕਿਸੇ ਹੱਥ ਛੜ ਗਈ ਤਾਂ ਲੀਰੋ ਲੀਰ ਕਰ ਦਏਗਾ। .....ਤੈਨੂੰ ਇਹ ਚਾਂਸ ਨਹੀਂ ਲੈਣਾ ਚਾਹੀਦਾ'।

'ਤੈਨੂੰ ਵੀ ਤਾਂ ਪੁਛੇਗੀ ਮੇਰੇ ਜਾਣ ਤੋਂ ਬਾਦ, ਮੈਂ ਤੈਨੂੰ ਵੀ ਤਾਂ ਮੁਸੀਬਤ ਵਿਚ ਨਹੀਂ ਪਾ ਸਕਦੀ'।

'ਤੂੰ ਮੇਰਾ ਫਿਕਰ ਨਾਂ ਕਰ, ਮੈਨੂੰ ਕੀ ਪਤਾ ਤੂੰ ਕਿਥੇ ਚਲੀ ਗਈ ਏਂ, ਤੇ ਮੈਨੂੰ ਦਸੀਂ ਵੀ ਨਾਂ, ਆਪਣਾ ਨਾਮ ਠਿਕਾਣਾ ਵੀ ਨਹੀਂ। ਜਦ ਮੈਨੂੰ ਪਤਾ ਹੀ ਨਹੀਂ ਤਾਂ ਕੀ ਪੁਛੂ। ਵੈਸੇ ਵੀ ਯੂਸਫ ਦੇ ਭਾਈ ਵੀ ਏਹਦੇ ਵਰਗੇ ਈ ਨੇ, ਤੂੰ ਛਡ ਮੇਰੀ ਫਿਕਰ'।

.....ਜਿੰਨੀ ਛਕਾ ਛੱਕ ਨਾਲ ਗਡੀ ਦਾ ਇੰਜਨ ਭਜ ਰਿਹਾ ਹੈ ਓਨੀ ਹੀ ਸਵਾਲਾਂ ਦੀ ਛਕਾ ਛੱਕ ਮੇਰੇ ਜ਼ਿਹਨ ਵਿਚ ਦੌੜ ਲਗੀ ਹੋਈ ਹੈ। ਅਜੀਬ ਹੈ, ਮੈਨੂੰ ਅੰਮਾਂ ਜਾਨ ਤੇ ਕੋਈ ਖਾਸ ਗਿਲਾ ਵੀ ਨਹੀਂ। ਜਿਸਮ ਫਰੋਸ਼ੀ ਉਸਦਾ ਕਿੱਤਾ ਹੈ ਤੇ ਉਹ ਕੋਈ ਜਗੋਂ ਬਾਹਰਾ ਤਾਂ ਨਹੀਂ ਕਰ ਰਹੀ, ਤੁਆਇਫ ਦੇ ਕੋਠੇ ਤੇ ਭਲਾ ਹੋਰ ਕੀ ਵਿਕਦਾ ਹੈ। ਕਿਸੇ ਨਾਲ, ਉਸਨੂੰ, ਖਾਸ ਜਬਰਦਸਤੀ ਵੀ ਨਹੀਂ ਕਰਦਿਆਂ ਦੇਖਿਆ ਮੈਂ। ਪੜੀਆਂ ਲਿਖੀਆਂ ਲੜਕੀਆਂ ਕਿਵੇਂ ਖੁਸ਼ੀ ਖੁਸ਼ੀ ਸੇਠ ਦੇ ਮੋਟੇ ਢਿੱਡ ਦਾ ਭਾਰ ਸਹਿਣ ਨੂੰ ਤਿਆਰ ਹੋ ਜਾਂਦੀਆਂ ਹਨ? ਸ਼ਾਇਦ ਇਹ ਢਿੱਡ ਦਾ ਭਾਰ ਨਹੀ,ਂ ਵੱਡੇ ਭਾਰੇ ਨੋਟਾਂ ਦਾ ਵਜ਼ਨ ਹੈ। ਨੋਟਾਂ ਦਾ ਵਜ਼ਨ ਤਾਂ ਗਰੀਬ ਦੇ ਆਦਰਸ਼ ਇਖਲਾਕ ਨੂੰ ਵੀ ਦਬਾ ਲੈਂਦਾ ਹੈ। ਗਰੀਬੀ ਲਾਅਣਤ ਹੈ। ਇਹ ਲਾਅਣਤ ਬਹੁਤ ਰੰਗ ਦਿਖਾਉਂਦੀ ਹੈ ਤੇ ਸਰਮਾਇਆ ਹਰ ਨਾਮੁਮਕਿਨ ਨੂੰ ਮੁਮਕਿਨ ਕਰਨ ਦਾ ਬਲ ਰਖਦਾ ਹੈ। ਇਸਲਈ, ਮੈਨੂੰ ਲੜਕੀਆਂ ਨਾਲ ਵੀ ਕੋਈ ਰੰਜਿਸ਼ ਵੀ ਨਹੀਂ। ਮੈਨੂੰ ਮਿਤਲ ਨਾਲ ਵੀ ਕੋਈ ਖਾਸ ਨਫਰਤ ਨਹੀਂ, ਹਰ ਕੋਈ ਆਪਣੀ ਆਦਤ ਤੋਂ ਮਜ਼ਬੂਰ ਹੈ, ਆਦਤ ਚੰਗੀ ਹੋਵੇ ਜਾਂ ਬੁਰੀ। ਮਿਤਲ ਦੇ ਕੰਮਤੇ ਨਾਂ ਲਗਦੀ ਤਾਂ ਸਰਦਾਰ ਪ੍ਰਕਾਸ਼ ਨਾਲ ਮੁਲਾਕਾਤ ਕਿਵੇਂ ਹੁੰਦੀ?

ਮੈਂ ਖੂਬ ਜਾਣਦੀ ਹਾਂ ਕਿ ਇਹ ਸਭ ਤਾਂ ਦਿਲ ਬਹਿਲਾਵੇ ਦੀਆਂ ਗੱਲਾਂ ਨੇ । ਕਸੂਰ ਸਾਰੇ ਦਾ ਸਾਰਾ ਮੇਰਾ ਹੈ। ਮੇਰੀਆਂ ਬੇਵਕੂਫੀਆਂ ਹੀ ਮੇਰੇ ਸਾਹਮਣੇ ਆ ਰਹੀਆਂ ਹਨ। ਤਵਾਇਫ ਦੇ ਰਹਿਣ ਲਈ ਜੇ ਮਜ਼ਬੂਰੀ ਸੀ ਤਾਂ ਉਹ ਥੋੜੇ ਸਮੇਂ ਲਈ ਹੋਣੀ ਚਾਹੀਦੀ ਸੀ। ਕਮਰਾ ਹੋਰ ਕਿਧਰੇ ਵੀ ਮਿਲ ਸਕਦਾ ਸੀ ਪਰ ਕੋਸ਼ਸ਼ ਹੀ ਨਹੀਂ ਕੀਤੀ, ਬਸਾਂ ਗੱਲਾਂ ਗੱਪਾਂ ਵਿਚ ਹੀ ਵਕਤ ਲੰਘਾ ਲਿਆ। ਸ਼ਰੀਫ ਘਰਾਂ ਦੀਆ ਦੀਆਂ ਜਾਈਆਂ ਭਲਾ ਤਵਾਇਫ ਦੇ ਕੋਠ ਤੇ ਰਹਿੰਦੀਆਂ ਨੇ। ਬਹੁਤ ਘਬਰਾ ਗਈ ਹਾਂ ਪਤਾ ਨਹੀਂ ਲਗਦਾ ਕਿ ਕੀ ਕਰਾਂ। ਸਾਹ ਘੁਟਦਾ ਹੈ, ਕੁਛ ਟੁਟ ਗਿਆ ਲਗਦਾ ਹੈ, ਕੁਛ ਗਵਾਚ ਗਿਆ ਲਗਦਾ ਹੈ ਤੇ ਮੈਂ, ਖਾਲੀ, ਸਖਣੀ, ਨਿਰੋਲ ਅਧੂਰੀਵਾਪਸ ਪਰਤ ਰਹੀ ਹਾਂ। ਨਾਂ ਘਰ ਨਾਂ ਘਾਟ। ਜੋ ਜਿੰਨਾਂ ਉਚਾ ਅਸਮਾਨੀ ਉਡਦਾ ਹੈ, ਓਨਾਂ ਹੀ ਧੜੰਮ ਦੇਣੀ ਜ਼ਮੀਨ ਤੇ ਆ ਡਿਗਦਾ ਹੈ ਤੇ



ਮੇਰਾ ਤਾਂ ਸ਼ਾਇਦ ਜ਼ਮੀਨ ਨੂੰ ਵੀ ਬੋਝ ਲਗਣ ਲਗ ਪਿਆ ਹੋਵੇਗਾ।

.....ਜਿਸ ਇਨਸਾਨ ਨਾਲ ਜ਼ਿੰਦਗੀ ਦੀ ਹਮਸਫਰੀ ਤਹਿ ਕਰੀ ਬੈਠੀ ਐਂ ਉਸ ਨੂੰ ਹੀ ਰਾਜ਼ਦਾਨ ਨਾਂ ਬਣਾ ਸਕੀ। 'ਗਵਾ ਲੈਣੋ ਡਰਦੀ ਸੀ'ਫਾਲਤੂ ਦੀ ਬਹਾਨੇਬਾਜ਼ੀ ਦੇ ਸਿਵਾ ਕੁਝ ਵੀ ਨਹੀਂ। ਇਹ ਜਾਣਦਿਆਂ ਹੋਇਆਂ ਵੀ ਕਿ 'ਦੋਆਂ ਵਿਚ, ਗਿਆਰਾਂ ਬਣ ਜੂਝਣ ਦੀ ਹਿੰਮਤ ਬਣ ਜਾਂਦੀ ਐ' ਕੀ ਕੀਤਾ ਤੈਂ.....?

'ਅਸਮਾਨੀ ਉਡਣ ਵਿਚ ਕੋਈ ਬੁਰਾਈ ਨਹੀਂ, ਜਮਜਮ ਉਡ, ਉਮਰ ਹੈ। ਪਰ ਹਰ ਗੁੱਡੀ ਨੂੰ ਜ਼ਰੂਰਤ ਹੁੰਦੀ ਹੈ, ਵਿਸ਼ਵਾਸ ਦੀ ਇਕ ਡੋਰ ਦੀ ਤੇ ਮਜ਼ਬੂਤ ਟਹਿਰਾਉ ਵਾਲੇ ਹੱਥਾਂ ਉਸਨੂੰ ਸਾਂਭਣਾ ਵੀ ਹੁੰਦਾ ਹੈ'।

ਤੇ.....ਤੇ ਹੁਣ ਇਸ ਅਵਾਜ਼ ਦੇ ਗੁੰਗ ਟੁਟਣ ਦਾ ਕੀ ਫਾਇਦਾ। ਪਛਤਾਵੇ ਤੇ ਰੋਣ ਤੋਂ ਸਿਵਾ ਬਾਕੀ ਬਚਿਆ ਹੀ ਕੁਛ ਨਹੀਂ, ਮੇਰੇ ਪਾਸ।

'ਚਲ ਛਡ, ਹੌਸਲਾ ਰਖ, ਜੋ ਰੱਬ ਤੈਨੂੰ ਇਹਨਾਂ ਇਮਤਿਹਾਨਾਂ ਵਿਚ ਪਾ ਰਿਹਾ ਹੈ ਉਹ ਤੇਰੀ ਮਦਦ ਵੀ ਜ਼ਰੂਰ ਕਰੇਗਾ'। ਆਪਣੇ ਆਪ ਨੂੰ ਸਵਾਲ ਜਵਾਬ ਕਰਨੇ ਸਿਖ ਗਈ ਆਂ ਮੈਂ।

———

ਪਿੰਡ ਪਹੁੰਚੀ ਹਾਂ, ਬਹੁਤ ਕੁਝ ਬਦਲਿਆ ਬਦਲਿਆ ਲਗ ਰਿਹਾ ਹੈ। ਮਾਂ ਬੜੇ ਉਤਸ਼ਾਹ ਨਾਲ ਮਿਲੀ ਹੈ ਇਸ ਵਾਰ। ਪਤਾ ਲਗਾ ਪਿੰਡ ਨੇ ਬਹੁਤ ਤਰੱਕੀ ਕੀਤੀ ਹੈ ਪਿਛਲੇ ਦੋ ਸਾਲਾਂ ਵਿਚ, ਲਾਇਬ੍ਰੇਰੀ ਬਣ ਗਈ ਹੈ, ਪਿੰਡੋਂ ਬਾਹਰਲਾ ਵਡਾ ਛੱਪੜ ਡੂੰਘਾ ਕਰਾ ਦਿਤਾ ਗਿਆ ਹੈ ਤੇ ਹੁਣ ਮਾੜੇ ਜਿਹੇ ਮੀਂਹ ਪੈਣ ਨਾਲ ਸੱਥ ਵਿਚ ਪਾਣੀ ਕੱਠਾ ਨਹੀਂ ਹੋ ਜਾਂਦਾ ਤੇ ਹੁਣ ਸਕੂਲ ਜਾਂਦੇਬਚਿਆਂ ਨੂੰ ਬਰਸਾਤ ਦੇ ਦਿਨਾਂ ਵਿਚ ਲਕੜਾਂ ਦਾ ਪੁਲ ਬਣਾ ਕੇ ਦੇਣ ਦੀ ਲੋੜ ਨਹੀਂ ਪੈਂਦੀ। ਪੰਚਾਇਤ ਘਰ ਵਿਚ ਸਾਂਝਾ ਰੇਡੀਉ ਵਜਦਾ ਹੈ ਹਰ ਰੋਜ਼, ਤੇ ਪਿੰਡ ਦੇ ਲੋਕਾਂ ਨੂੰ ਇਕੱਠਿਆ ਬਹਿ ਕੇ ਦਿਹਾਤੀ ਪਰੋਗਰਾਮ ਸੁਨਣ ਦਾ ਮੌਕਾ ਮਿਲਦਾ ਹੈ। ਔਰਤਾਂ ਲਈ ਸਿਲਾਈ ਤੇ ਕਢਾਈ ਦਾ ਘਰੇਲੂ ਜਿਹਾ ਸਕੂਲ ਵੀ ਖੋਹਲ ਦਿਤਾ ਗਿਆ ਹੈ। ਪਿੰਡ ਵਿਚ ਅਠਵੀਂ ਤਕ ਦਾ ਸਕੂਲ ਬਣ ਜਾਣਾ ਹੈ, ਮਾਂ ਦੀ ਸੂਝ ਬੂਝ ਤੇ ਸਰਪੰਚ ਸਾਹਿਬ ਦੇ ਨਵੇਂ ਬਣੇ ਰਸੂਖ ਕਰਕੇ ਹੀ ਮਨਜ਼ੂਰੀ ਮਿਲੀ ਹੈ। ਜੀਤੀ ਨੇ ਹਵੇਲੀ ਅੰਦਰ ਵੜਦਿਆਂ ਹੀ ਇਕੋ ਸਾਹੇ ਸਾਰਾ ਕੁਝ ਦਸ ਦਿਤਾ। ਸ਼ਾਇਦ ਹਰ ਆਉਣ ਵਾਲੇ ਨੂੰ ਇਹ ਸਭ ਦਸਦੀ ਹੋਵੇਗੀ ਜਾਂ ਮੇਰੇ ਮੋਹਰੇ ਮਾਂ ਦੀ ਤਾਰੀਫ ਕਰਨਾ ਉਹ ਜ਼ਰੂਰੀ ਸਮਝਦੀ ਹੈ।

....ਪੂਰਾ ਮਹੀਨਾ ਗੁਜ਼ਰ ਗਿਐ ਦਿਲੀਉਂ ਆਇਆਂ, ਬਹੁਤ ਮਿਸ ਕਰ ਰਹੀ ਹਾਂ, ਇਹਨਾਂ ਨੂੰ। ਰਾਬਤਾ ਪੈਦਾ ਕਰਨ ਦਾ ਕੋਈ ਵਸੀਲਾ ਨਜ਼ਰ ਨਹੀਂ ਆਉਦਾ। ਸ਼ਮੀਮ ਨੂੰ ਤਾਕੀਦ ਕਰਕੇ ਆਈ ਸਾਂ ਕਿ ਸਰਦਾਰ ਪ੍ਰਕਾਸ਼ ਨੂੰ ਮੇਰੇ ਜਾਣ ਦਾ ਹਲਕਾ ਜਿਹਾ ਦਸ ਦੇਵੇ, ਤਫਸੀਲ ਨਾਲ ਮੈਂ ਖੁਦ ਮਿਲਕੇ ਦਸਾਂਗੀ। ਇਕ ਸੋਚ ਇਹ ਵੀ ਕਿ ਪਤਾ ਲਗਾ ਤਾਂ ਕੀ ਮੇਰੇ ਤੇ ਗੁੱਸਾ ਹੋਣਗੇ ਕਿ ਮੈਂ ਉਹਨਾਂ ਪਾਸੋਂ ਕਿੰਨਾ ਕੁਝ ਛੁਪਾ ਕੇ ਰਖਿਐ। ਮੇਰੇ

ਅੰਦਰ ਇਕ ਕਾਂਬਾ ਜਿਹਾ ਲਗਾ ਹੋਇਆ ਹੈ, ਮੈਂਕਿਸੇ ਵੀ ਕੀਮਤ ਤੇ ਉਹਨਾਂ ਨੂੰ ਖੋਹ ਨਹੀਂ ਸਕਦੀ। ਸਚ ਤਾਂ ਇਹ ਹੈ ਉਹਨਾਂ ਬਗੈਰ ਜ਼ਿੰਦਗੀ ਹੋ ਵੀ ਸਕਦੀ ਹੈ, ਮੈਂ ਕਿਆਸ ਵੀ ਨਹੀਂ ਸਕਦੀ। ਮੈਂ ਤਾਂ ਆਪਣੇ ਮਨ ਵਿਚ ਆਪਣੇ ਦੇਵਤਾ ਦੀ ਸਥਾਪਨਾ ਕਰ ਚੁਕੀ ਹਾਂ।

.....ਡਰਦੀ ਨੇ ਸ਼ਮੀਮਤਕ ਨੂੰ ਆਪਣਾ ਨਾਮ ਪਤਾ ਨਹੀਂ ਦਸਿਆ। ਇਹ ਚੰਗਾ ਕੀਤਾ ਜਾਂ ਬੁਰਾ, ਮੈਂ ਨਹੀਂ ਜਾਣਦੀ। ਪਰ ਜੋ ਵੀ ਕੀਤਾ ਆਪਣੇ ਵਲੋਂ ਸਹੀ ਸਮਝ ਕੇ ਹੀ ਕੀਤਾ ਹੈ। ਦਿਲ ਵਿਚ ਬਹੁਤ ਘਬਰਾਹਟ ਹੋ ਰਹੀ ਹੈ। ਦਿਲੀ ਵਾਪਸ ਪੈਰ ਨਹੀਂ ਪਾ ਸਕਦੀ ਇਕ ਡਰ ਜਿਹਾ ਬੈਠ ਗਿਆ ਹੈ ਮੇਰੇ ਮਨ ਵਿਚ। ਦਿਲੀ ਦਾ ਖਿਆਲ ਆਉਂਦਿਆਂ ਹੀ ਐਉਂ ਲਗਦਾ ਜਿਵੇਂ ਕੋਈ ਹਲਕਿਆ ਹੋਇਆ ਕੁੱਤਾ ਆ ਕੇ ਮੇਰੇ ਗਲੇ ਤੇ ਚੱਖ ਮਾਰ ਮੈਨੂੰ ਧੂਹ ਲੈ ਜਾਵੇਗਾ, ਕੁਤਿਆਂ ਦੀ ਸਰਦਾਰ ਦੇ ਪਾਸ ਤੇ ਮਿਤਲ ਨਾਂ ਦਾ ਇਕ ਹੋਰ ਬੁਲ ਡੌਗ, ਮੇਰੇ ਸੁੱਚੇ ਬਦਨ ਤੇ ਜਿਹੜਾ ਮੈਂ ਸਿਰਫ ਇਹਨਾਂ ਲਈ ਸਾਂਭ ਕੇ ਰਖਿਆ ਹੋਇਆ ਹੈ ਤੇ ਆ ਰਾਲਾਂ ਚੁਆਏਗਾ।

———

ਮਾਂ ਦੇ ਰਸੂਖ ਦਾ ਥੋੜਾ ਫਰਕ ਤਾਂ ਪਿਆ, ਇੰਗਲਿਸ਼ ਟੀਚਰ ਦੀ ਨੌਕਰੀ ਮਿਲ ਗਈ ਹੈ ਲਾਗਲੇ ਪਿੰਡ ਦੇ ਮਿਡਲ ਸਕੂਲ ਵਿਚ। ਮੇਰੀ ਕਵਾਲੀਫੀਕੇਸ਼ਨ ਦੇ ਹਿਸਾਬ ਨਾਲ ਘਟ ਦੀ ਜੌਬ ਹੈ ਪਰ ਵਕਤਟਪੀ ਤਾਂ ਹੋਈ ਹੀ ਜਾ ਰਹੀ ਹੈ। ਮਨ ਵੀ ਉਲਝਿਆਂ ਰਹਿੰਦਾ ਹੈ, ਸਟੂਡੈਂਟਸ ਦੀਆਂ ਨਿੱਕੀਆਂ ਮੋਟੀਆਂ ਸੁਲਝਾਉਣ ਵਿਚ। ਹੈਡਮਿਸਟਰਿਸ ਦੀਦੀ ਤੇ ਸਹਿ ਅਧਿਆਪਕ ਸਰੋਜ, ਅੱਛੀਆਂ ਸਹੇਲੀਆਂ ਬਣ ਗਈਆਂ ਹਨ। ਸਕੂਲ ਦੀ ਜ਼ਿੰਦਗੀ ਮੈਨੂੰ ਭਾਉਣ ਲਗੀ ਹੈ, ਕਮ ਸੇ ਕਮ ਰੁੱਟੀਨ ਤਾਂ ਹੈ।

ਵਕਤ ਗੁਜ਼ਰਦਿਆਂ ਕੀ ਪਤਾ ਲਗਦਾ ਹੈ। ਦਿਲੀ ਤੋਂ ਮੁੜੀ ਨੂੰ ਤਕਰੀਬਨ ਚਾਰ ਮਹੀਨੇ ਹੋ ਗਏ ਹਨ। ਮਾਂ ਦਾ ਦਰਬਾਰ ਲਗਦਾ ਵੇਖ ਕੇ ਖੁਸ਼ੀ ਹੁੰਦੀ ਹੈ। ਲੀਡਰੀ ਦਾ ਇਕ ਅਸੂਲ, ਮੈਂ ਹੁਣ ਸਮਝਣ ਲਗੀ ਹਾਂ। ਤੁਸੀਂ ਪਬਲਿਕ ਵਿਚ,ਕਿਸੇ ਪ੍ਰਤੀ ਭੀ, ਭਾਵੇਂ ਉਹ ਤੁਹਾਡੀ ਔਲਾਦ ਹੀ ਕਿਉਂ ਨਾ ਹੋਵੇ, ਜ਼ਾਹਿਰਾ ਤੌਰ ਤੇ ਪਿਆਰ ਦਾ ਇਜ਼ਹਾਰ ਨਹੀਂ ਕਰ ਸਕਦੇ। ਐਨੇ ਲੋਕ ਸਰਪੰਚ ਸਾਹਿਬ ਪਾਸ ਨਹੀਂ, ਜਿੰਨੇ ਮਾਂ ਪਾਸ ਆਉਂਦੇ ਹਨ, ਬਸ ਮੇਲਾ ਹੀ ਲਗਿਆ ਰਹਿੰਦਾ ਹੈ ਸਾਰੀ ਦਿਹਾੜੀ। ਮਾਂ ਦਾ ਸਿਆਸੀ ਨਾਮ ਹੁਣ ਪੱਕੇ ਤੌਰ ਤੇ 'ਬੀਬੀ ਜੀ' ਮਸ਼ਹੂਰ ਹੋ ਗਿਆ ਹੈ।

ਸਰੋਜ ਨਾਲ ਅੱਛੀ ਖਾਸੀ ਦੋਸਤੀ ਪੈ ਗਈ, ਬਹਿਣਾ ਉਠਣਾ, ਖਾਣਾ ਪੀਣਾ ਸਭ ਕੁਝ ਇਕੱਠਿਆਂ। ਮੇਰੀ ਅਧਿਆਪਕੀ ਵਿਚ ਵੀ ਮੇਰੀ ਕਾਫੀ ਮਦਦ ਕਰਦੀ ਹੈ। ਸਟਾਫ ਰੂਮ ਨੂੰ ਸਰਵਾਈਵ ਕਰਨਾ ਸੌਖਾ ਨਹੀਂ ਹੁੰਦਾ ਨਵੇਂ ਟੀਚਰ ਲਈ ਪਰ ਉਸਨੇ ਮੇਰਾ ਸਦਾ ਹੀ ਸਾਥ ਦਿਤੈ। ਮੈਂ ਸਰਦਾਰ ਪ੍ਰਕਾਸ਼ ਨਾਲ ਆਪਣੇ ਪਿਆਰ ਦਾ ਸਾਰਾ ਕਿੱਸਾ ਵੀ ਉਸਨੂੰ ਸੁਣਾ ਚੁਕੀ ਹਾਂ।

ਹੁਣ ਮੇਰਾ ਮਨ ਬਹੁਤ ਵਿਆਕੁਲ ਹੋ ਰਿਹਾ ਹੈ ਉਹਨਾਂ ਨੂੰ ਮਿਲਣ ਲਈ। ਟਰੇਨ ਤੇ



ਦਿਲੀ ਤਕ ਪਹੁੰਚਣਾ ਤਾਂ ਆਸਾਨ ਹੈ ਪਰ ਉਥੇ ਜਾਕੇ ਕਿਥੇ ਰਾਤ ਕਟਾਂਗੀ। ਹੋਟਲ ਦਾ ਅਜੇ ਤਕ ਮੂੰਹ ਨਹੀਂ ਦੇਖਿਆ। ਜਵਾਨ ਲੜਕੀ ਦਾ ਕਲਿਆਂ ਸਸਤੇ ਹੋਟਲ ਵਿਚ ਰਹਿਣਾ ਖਤਰਨਾਕ ਵੀ ਹੋ ਸਕਦਾ ਹੈ, ਡਰ ਲਗਦਾ ਹੈ। ਫਾਈਵ ਸਟਾਰ ਵਿਚ ਰਹਿਣ ਜੋਗੇ ਪੈਸੇ ਹੈ ਨਹੀਂ ਮੇਰੇ ਪਾਸ, ਗੁਰਦਵਾਰੇ ਵੀ ਇਕੱਲੀ ਕਾਰੀ ਲੜਕੀ ਨੂੰ ਪਨਾਹ ਨਹੀਂ ਦਿੰਦੇ। ਜੇ ਇਹ ਜਾਂਦਿਆਂ ਹੀ ਮਿਲ ਪੈਣ ਤਾਂ ਬਾਤ ਵਖਰੀ ਤੇ ਜੇ ਨਾਂ ਮਿਲੇ ਤਾਂ। ਕਿਹੜਾ ਇਕ ਜਗਾ ਟਿੱਕ ਕੇ ਬੈਠਦੇ ਹਨ। ਸਰੋਜ ਨਾਲ ਸਲਾਹ ਕੀਤੀ ਹੈ ਕਿ ਸੰਤੋਖ ਨੂੰ ਨਾਲ ਲੈ ਲਿਆ ਜਾਵੇ, ਉਹ ਆਪਣੀ ਭਾਬੀ ਨੂੰ ਕਦੇ ਇਨਕਾਰ ਨਹੀਂ ਕਰੇਗਾ। ਉਹ ਨਾਲ ਹੋਵੇ ਤਾਂ ਮੇਰੇ ਮਨ ਨੂੰ ਤਸੱਲੀ ਹੈ, ਬਹੁਤ ਹੀ ਅੱਛਾ ਤੇ ਹਿੰਮਤੀ ਲੜਕਾ ਹੈ, ਨਿਡਰ ਵੀ। ਇਹ ਜੇ ਮੇਰੇ ਨਾਲ ਗੁੱਸਾ ਹੋਣਗੇ ਤਾਂ ਵੀ ਮਨਾਣ ਵਿਚ ਮੇਰੀ ਮਦਦ ਕਰੇਗਾ, ਬਹੁਤ ਮਾਣ ਹੈ ਮੈਨੂੰ ਆਪਣੇ ਛੋਟੇ ਦੇਵਰ ਤੇ। ਇਹਨਾਂ ਦੇ ਪਿੰਡ ਦਾ ਤਾਂ ਮੈਨੂੰ ਪਤਾ ਹੀ ਹੈ, ਸਰੋਜ ਨੇ ਮੇਰੇ ਸਾਥ ਚਲਣ ਵਾਅਦਾ ਕਰ ਲਿਆ ਹੈ। ਫਿਰ ਤੋਂ ਉਮੀਦ ਅੰਗੜਾਈਆਂ ਲੈਣ ਲਗੀ ਹੈ। ਫਿਰ ਤੋਂ ਮਿਠੀ ਸੁਗੰਧ ਨੇ ਮੈਨੂੰ ਆਣ ਘੇਰਿਆ ਹੈ। ਫਿਰ ਤੋਂ 'ਸਰਦਾਰ ਪ੍ਰਕਾਸ਼' ਨਾਮ ਜ਼ੁਬਾਨ ਤੇ ਆਉਂਦਿਆਂ ਮੇਰੇ ਜਿਸਮ ਵਿਚ ਨਿਘ ਜਿਹਾ ਆਉਣ ਲਗਾ ਹੈ । ਫਿਰ ਤੋਂ ਮੇਰੇ ਹੋਂਠ ਉਸ ਪਹਿਲੇ ਚੁੰਮਣ ਦੀ ਚਾਸ਼ਣੀ ਦੀ ਲੱਜ਼ਤ ਨੂੰ ਯਾਦ ਕਰ ਲਰਜਾਉਂਦੇ ਹਨ। ਫਿਰ ਤੋਂ ਗਲਵਕੜੀ ਦੀ ਛੋਹ ਦਾ ਅਹਿਸਾਸ ਮੇਰੇ ਜਿਸਮ ਨੂੰ ਗਰਮਾਇਸ਼ ਦੇਣ ਲਗਦਾ ਹੈ। ਫਿਰ ਤੋਂ ਮੇਰਾ ਮਨ ਸੁਪਨਿਆਂ ਦੀ ਦੁਨੀਆਂ ਵਿਚ ਗਵਾਚਣ ਲਗਦਾ ਹੈ। ਫਿਰ ਤੋਂ ਅਸਮਾਨੀ ਉਡਣ ਦਾ ਸਫਰ ਸ਼ੁਰੂ ਹੁੰਦਾ ਹੈ ਤੇ ਫਿਰ ਤੋਂ..... ਬਸ ਫਿਰ ਤੋਂ ਮੇਰਾ ਮਨ ਮਿਲਣ ਨੂੰ ਬਹੁਤ ਕਰਦਾ ਹੈ।

———

(ਬਹੁਤ ਲ਼ੰਮੇ ਅਰਸੇ ਤਕ ਉਸ ਡਾਇਰੀ ਵਿਚ ਕੁਛ ਨਹੀਂ ਲਿਖਿਆ। ਨਵੰਬਰ ਚੌਦਾਂ ਤੇ ਪੰਦਰਾਂ ਵਾਲੇ ਪੰਨਿਆਂ ਵਿਚਕਾਰ ਦੂਹਰੇ ਕੀਤੇ ਤਿੰਨ ਵਰਕੇ ਮਿਲੇ ਹਨ। ਇਹ ਕਿਸੇ ਹੋਰ ਕਾਪੀ ਦਾ ਹਿੱਸਾ ਹਨ ਤੇ ਇਹਨਾਂ ਦੇ ਮੋੜਾਂ ਤੋਂ ਮਹਿਸੂਸ ਹੁੰਦਾ ਹੈ ਕਿ ਕਦੇ ਕਿਸੇ ਲ਼ਫਾਫੇ ਵਿਚ ਬੰਦ ਰਹਿ ਚੁਕੇ ਹਨ। ਇਹਨਾਂ ਦਾ ਚੌਂਦਾ ਨਵੰਬਰ ਨਾਲ ਕੋਈ ਸਬੰਧ ਹੈ ਜਾਂ ਨਹੀਂ, ਕਹਿਣਾ ਮੁਸ਼ਕਲ ਹੈ। ਇਹ ਵੀ ਕਹਿਣਾ ਮੁਸ਼ਕਲ ਹੈ ਕਿ ਉਹ ਕੀ ਚਾਹੁੰਦੀ ਸੀ; ਮੈਂ ਇਹਨਾਂ ਨੂੰ ਉਸਦੀ ਕਹਾਣੀ ਵਿਚ ਸ਼ਾਮਲ ਕਰਾਂ ਜਾਂ ਨਾਂ? ਇਹਨਾਂ ਵਰਕਿਆਂ ਵਿਚਲਾ ਲਿਖਿਆ ਪੜਕੇ ਮੇਰਾ ਵਜੂਦ ਹਿਲ ਗਿਆ ਹੈ। ਮੈਨੂੰ ਮੇਰੀ ਕਮਜ਼ੋਰੀ ਤੇ ਨਿਪੁੰਸਕਤਾ ਤੇ ਸ਼ਰਮਿੰਦਗੀ ਆਉਣ ਲਗੀ ਹੈ। ਮੈਂ ਕਦੇ ਵੀ ਉਸਦੀ ਮਦਦ ਨਾਂ ਕਰ ਸਕਿਆ। ਆਪਣੀ ਦੁਨੀਆਂ ਤੇ ਆਪਣੇ ਹੀ ਕਿਆਫੇ ਲਾਉਂਦਾ ਰਿਹਾ ਉਮਰ ਭਰ। ਉਹੀ ਮੰਨ ਲਿਆ ਜੋ ਵਕਤੀ ਤੋਰ ਤੇ ਸੂਟ ਕੀਤਾ। ਏਨੀ ਖੁਦਗਰਜ਼ੀ? ........ਤੇਦੂਜੇ ਪਾਸੇ ਉਹ ਮਰਦ ਪ੍ਰਧਾਨ ਸਮਾਜ ਦਾ ਇਕੱਲਿਆਂ ਹੀ ਮੁਕਾਬਲਾ ਕਰਦੀ ਰਹੀ ਇਹ ਜਾਣਦਿਆਂ ਕਿ ਔਰਤ ਸਦਾ ਹਾਰਦੀ ਰਹੀ ਹੈ, ਫਿਰ ਵੀ ਉਸ ਹੌਸਲਾ ਨਹੀਂ ਹਾਰਿਆ। ਅਜ ਯਾਦ ਆ ਰਹੇ ਹਨ ਉਸਦੇ ਕਹੇ ਬੋਲ ਜਦੋਂ ਉਸ ਕਿਹਾ ਸੀ ਕਿ 'ਭਾਰਤੀ ਸੰਸਕ੍ਰਿਤੀ ਵਿਚ ਔਰਤ

ਤਾਂ ਸਦਾ ਹੀ ਹਾਰਦੀ ਰਹੀ ਹੈ। ਪੰਜ ਪਾਂਡਵ ਇਕ ਪਤਨੀ ਦੀ ਇਜ਼ਤ ਨਹੀਂ ਸਨ ਬਚਾ ਸਕੇ। ਦਰੋਪਦੀ ਦੀ ਜਗਾ ਜੇ ਉਹਨਾਂ ਦੇ ਇਕ ਭਾਈ ਨੂੰ ਭਰੀ ਸਭਾ ਵਿਚ ਨੰਗਿਆਂ ਕਰਨ ਦਾ ਯਤਨ ਕੀਤਾ ਹੁੰਦਾ ਤਾਂ ਸ਼ਾਇਦ ਉਨਾਂ ਦੇ ਸਿਰ ਝੁਕਣ ਤੇ ਹਥ ਜੁੜਨ ਦੀ ਬਜਾਏ ਤਲਵਾਰਾਂ ਨਿਕਾਲ ਰਹੇ ਹੁੰਦੇ'।

ਇਹਨਾਂ ਵਰਕਿਆਂ ਨੂੰ ਪੜਦਿਆਂ ਮੇਰੇ ਲਈ ਫੈਸਲਾ ਲੈਣਾ ਬਹੁਤ ਮੁਸ਼ਕਲ ਸਾਬਤ ਹੋਇਆ । ਦੋ ਮਹੀਨੇ ਦੇ ਕਰੀਬ ਮੈਂ ਇਸ ਉਧੇੜ ਬੁਣ ਵਿਚ ਹੀ ਰਿਹਾ। ਇਕ ਖਿਆਲ ਇਹ ਵੀ ਮਨ ਵਿਚ ਆਇਆ ਕਿ ਮੈਂ ਦੱਬੇ ਮੁਰਦੇ ਉਖਾੜਨ ਦੀ ਕੋਸ਼ਸ਼ ਕਰ ਲਗਾ ਹਾਂ। ਮੈਨੂੰ ਇਹ ਲਿਖਣ ਲਿਖਾਣ ਦਾ ਚੱਕਰ ਛਡ ਦੇਣਾ ਚਾਹੀਦਾ ਹੈ। ਫਿਰ ਇਹ ਵੀ ਖਿਆਲ ਆਉਂਦਾ ਰਿਹਾ ਕਿ ਅਗਰ ਉਸ ਇਹ ਸਬ ਕੁਛ ਮੇਰੇ ਜਾਂਜੱਗ ਤੋਂ ਲੁਕੋਣਾ ਹੁੰਦਾ ਤਾਂ ਉਹ ਵਰਕੇ ਡਾਇਰੀ ਵਿਚ ਕਦੇ ਨਾ ਰਖਦੀ ਤੇ ਇਹਨਾਂ ਦਾ ਲਫਾਫੇ ਵਿਚ ਬੰਦ ਹੋਣਾ ਵੀ ਮੇਰੀਸਮਝੋਂ ਬਾਹਰ ਹੀ ਰਿਹਾ।

ਖੈਰ ਬੜੀਕਸ਼ਮਕਸ਼ ਤੋਂ ਬਾਦ ਜਿਵੇਂ ਕਿਵੇਂ ਲ਼ਿਖ ਦਿਤਾ ਹੈ। ਨਕਲ ਕਰਦੇ ਦੀ ਮੇਰੀ ਕਲਮ ਕੰਬੀ ਹੈ ਬਹੁਤ, ਸੋਚਦਾਂ ਇਹ ਸਾਰਾ ਕੁਝ ਉਸ ਕਿਵੇਂ ਲਿਖਿਆ, ਕਿਵੇਂ ਲਿਖਦਿਆਂ ਫਿਰ ਤੋਂ ਭੁਗਤਿਆ ਹੋਵੇਗਾ। ਖੈਰ ਹਾਜ਼ਰ ਹੈ ਨਿਰਮਲ ਦੀ ਕਲਮ ਤੋਂ ਲਿਖਿਆ)

ਪਿੰਡ, ਬੜੀ ਗਹਿਮਾ ਗਹਿਮੀ ਹੈ, ਅਜ। ਸਰਪੰਚ ਸਾਹਿਬ ਦੀ ਮਾਂ ਦੀ ਬਰਸੀ ਤੇ ਹਰ ਸਾਲ ਵਡੇ ਗੁਰਦਵਾਰੇ ਆਖੰਡ ਪਾਠ ਰਖਿਆ ਜਾਂਦਾ ਹੈ ਤੇ ਸਾਰਾ ਹੀ ਪਿੰਡ ਨਿਉਤੇ ਤੇ ਹੁੰਦਾ ਹੈ। ਸਰਪੰਚ ਸਾਹਿਬ ਦੀ ਬੱਲੇ ਬੱਲੇ ਹੋ ਜਾਂਦੀ ਹੈ ਤੇ ਲੋਕਾਂ ਨਾਲ ਸਾਂਝ ਵੀ ਬਣੀ ਰਹਿੰਦੀ ਹੈ। ਨਾਲੇ ਪੁੰਨ ਨਾਲੇ ਫਲੀਆਂ। ਮੈਂ ਵੀ ਗੁਰਦਵਾਰੇ ਹਾਜ਼ਰੀ ਲਗਾਉਣ ਗਈ ਹੋਈ ਆਂ। ਸੇਵਾ ਭਾਵ ਨਾਲ ਲੰਗਰ ਵਰਤਾਉਣ ਵਿਚ ਮਦਦ ਕਰ ਰਹੀ ਹਾਂ। ਘਰਦਿਆਂ ਦਾ ਫਰਜ਼ ਬਣਦਾ ਹੁੰਦਾ ਹੈ ਕਿ ਸੇਵਾ ਕਰਨ ਤਾਂ ਕੇ ਲਾਹਾ ਮਿਲੇ। ਹਰਨੇਕ, ਮੇਰੇ ਸਰਪੰਚ ਤਾਇਆ ਜੀ ਦਾ ਪੁਤ ਭਰਾ, ਵੀ ਲੰਗਰ ਦੀ ਸੇਵਾ ਕਰ ਰਿਹਾ ਹੈ। ਉਸਦੀ ਦੇਖਣੀ ਮੈਨੂੰ ਜ਼ਰਾ ਅੱਛੀ ਨਹੀਂ ਲਗਦੀ, ਐਵੇਂ ਹੀ ਮੇਰੇ ਨਾਲ ਖਹਿ ਕੇ ਲੰਘਦਾ ਹੈ। ਐਤਕੀਂ ਤਾਂ ਉਸ ਕਮਾਲ ਹੀ ਕਰ ਦਿਤੀ, ਜਾਣ ਬੁਝ ਕੇ ਮੇਰੀਆ ਛਾਤੀਆਂ ਨਾਲ ਖਹਿ ਕੇ ਲੰਘਿਆ ਹੈ ਤੇ ਮੂੰਹ ਵਿਚੋਂ ਸ਼ਰਾਬ ਦੀ ਹਵਾੜ ਆ ਰਹੀ ਹੈ। ਸ਼ਰਾਬ ਤੇ ਉਹ ਵੀ ਗੁਰਦਵਾਰੇ ਵਿਚ, ਤੋਬਾ ਮੇਰਿਆ ਮਾਲਕਾ! ਕੀ ਹੋ ਗਿਐ ਇਸਦੀ ਮਤ ਨੂੰ। ਮੈਂ ਮਲਕ ਦੇਣੀ ਖਿਸਕ ਜਾਣ ਵਿਚ ਹੀ ਆਪਣੀ ਭਲਾਈ ਸਮਝੀ।

ਹਵੇਲੀ ਪਹੁੰਚ ਮੈਂ ਆਪਣੇ ਕਮਰੇ ਦੀਆਂ ਖਿੜਕੀਆਂਖੋਹਲ ਦਿੰਦੀ ਹਾਂ ਤਾਂ ਜੋ ਥੋੜੀ ਬਹੁਤ ਹਵਾ ਆਵੇ, ਹੁੰਮ ਜਿਹੇ ਕਰਕੇ ਮੇਰਾ ਸਿਰ ਦਰਦ ਕਰਨ ਲਗਾ ਹੈ। ਹਰਨੇਕ ਨੇ ਸ਼ਾਇਦ ਮੈਨੂੰ ਘਰ ਆਉਂਦਿਆਂ ਦੇਖ ਲਿਆ ਹੋਵੇਗਾ, ਮੇਰੇ ਪਿਛੇ ਪਿਛੇ ਆ ਮੇਰੇ ਕਮਰੇ ਵਿਚ ਦਾਖਲ ਹੋਇਐ। ਮੈਂ ਖਿੜਕੀ ਵਿਚ ਖੜੀ ਬਾਹਰ ਫਸਲਾਂ ਵਲ ਦੇਖ ਰਹੀ ਹਾਂ ਕਿ ਉਸਨੇ ਆਕੇ ਮੈਨੂੰ ਮੇਰੀਆਂ ਛਾਤੀਆਂ ਤੋਂ ਮਜ਼ਬੂਤੀ ਨਾਲ ਪਕੜ ਲਿਆ। ਮੈਂ ਉਸਤੋਂ ਛੁਟਣ ਦੀ ਬਹੁਤ ਕੋਸ਼ਸ਼ ਕਰਦੀ ਹਾਂ, ਰੌਲਾ ਪਾਉਂਦੀ ਹਾਂ, ਕੋਈ ਸੁਣਦਾ ਹੀ ਨਹੀਂ।



'ਹਰਨੇਕ, ਐਹ ਕੀ..... ਛਡਦੇ..... ਗਧਿਆ, ਛਡਦੇ ਮੈਨੂੰ, ਵੇ ਮੈਂ ਤਾਂ ਤੇਰੀ ਭੈਣ ਆਂ, ਰਖੜੀਆਂ ਬੰਨਦੀ ਰਹੀ ਆਂ ਤੇਰੇ'।

'ਕੋਈ ਨਹੀਂ ਮੇਰੀ ਭੈਣ ਭੂਣ ਤੂੰ' ਤੇ ਉਹ ਛਡਦਾ ਹੀ ਨਹੀਂ ਸਗੋਂ ਉਸਦੇ ਕਲਾਵੇ ਦੀ ਗੰਢ ਹੋਰ ਵੀ ਮਜ਼ਬੂਤ ਹੋਈ ਜਾ ਰਹੀ ਹੈ ਤੇ ਮੈਨੂੰ ਫਟਕਾ ਕੇ ਬੈਡ ਤੇ ਸਿਟ ਦੇਂਦਾ ਹੈ।

ਜ਼ੋਰ ਨਾਲ ਮੈਂ ਉਸਤੋਂ ਛੁਟ ਨਹੀਂ ਸਕਦੀ, ਮੈਂ ਡਰਦੀ ਡਰਦੀ ਸ਼ਾਂਤੀ ਰਖਣ ਦੀ ਕੋਸ਼ਿਸ਼ ਕਰਦੀ ਹਾਂ। 'ਮੇਰਾ ਵੀਰ ਬਣਕੇ ਛਡ ਦੇ..... ਮੈਂ ਤਾਈ ਜੀ ਨੂੰ ਨਹੀਂ ਦਸਦੀ..... ਪਲੀਜ਼ ਛਡ ਦੇ ਮੈਨੂੰ। ਤੂੰ ਸ਼ਰਾਬੀ ਹੋਇਆ ਐਂ। ਐਹ ਪਾਪ ਹੈ, ਪਲੀਜ਼.....।

ਮੈਂ ਹੋਰ ਵੀ ਬਹੁਤ ਸਾਰਾ ਕੁਝ ਕਿਹਾ ਹੈ ਤੇ ਲਿਲਕੜੀਆਂ ਲਈਆਂ ਹਨ ਬਸ ਉਸ ਇਕ ਗੱਲ ਦੀ ਰੱਟ ਲਾਈ ਹੋਈ ਹੈ, 'ਮੈਂ ਅਜ ਛਡਣਾ ਨਹੀਂ ਤੈਨੂੰ, ਬਦਲਾ ਲੈ ਕੇ ਰਹੂੰ, ਤੇਰੀ ਮਾਂ ਨੇ ਕਿਹੜਾ ਘਟ ਕੀਤੀ ਐ, ਸਾਲੀਏ'।

ਉਸ ਮੈਨੂੰ ਬੈਡ ਤੇ ਸਿਟ ਲਿਆ ਹੈ। ਮੈਂ ਬਹੁਤ ਹੱਥ ਪੈਰ ਮਾਰਨ ਦੀ ਕੋਸ਼ਿਸ਼ ਕਰਦੀ ਹਾਂ। ਉਹ ਮੇਰੇ ਮੂੰਹ ਤੇ ਚਪੇੜਾਂ ਦੇ ਮਾਰਦਾ ਹੈ, ਪੀੜ ਹੁੰਦੀ ਹੈ, ਕੰਨਾਂ ਵਿਚੋਂ ਸੇਕ ਨਿਕਲਦਾ ਹੈ। ਐਨੈ ਨੂੰ ਕੋਈ ਹੋਰ ਬੰਦਾ ਮੂੰਹ ਸਿਰ ਢਕਿਆ ਹੋਇਆ, ਅੰਦਰ ਦਾਖਲ ਹੁੰਦਾ ਹੈ। ਮੇਰੀਆਂ ਲੱਤਾਂ ਬਾਹਵਾਂ ਜਕੜ ਲਈਆਂ ਜਾਂਦੀਆਂ ਹਨ, ਮੇਰੇ ਨੱਕ ਨੂੰ ਕੋਈ ਭੱਦੀ ਜਿਹੀ ਬੋਅ ਚੜਦੀ ਹੈ ਤੇ ਮੈਨੂੰ ਕੁਝ ਪਤਾ ਨਹੀਂ ਰਹਿੰਦਾ।

ਦਿਮਾਗ ਸੁੰਨ ਹੋ ਗਿਆ ਹੈ ਪਤਾ ਨਹੀਂ ਕੀ ਹੋਇਆ..... ਆਪਣੇ ਆਪ ਨੂੰ ਟੋਹ ਕੇ ਵੇਖਦੀ ਹਾਂ। ਜਿਸਮ ਜਗਾ ਜਗਾ ਤੋਂ ਦੁਖ ਰਿਹੈ। ਖ਼ੂਨ ਨਾਲ ਲੱਥ ਪੱਥ ਹੋਈ,ਨਿਢਾਲ ਹੋਈ ਪਈ ਹਾਂ। ਮੇਰੀਆਂ ਛਾਤੀਆਂ ਨੂੰ ਬੜੀ ਬੇਰਹਿਮੀ ਨਾਲ ਚਰੂੰਡਿਆ ਗਿਆ ਹੈ, ਜਗਾ ਜਗਾ ਆਦਮ ਨਸਲ ਦੇ ਕੁੱਤੇ ਦੇ ਦੰਦਾਂ ਦੇ ਨਿਸ਼ਾਨ ਉਕਰੇ ਹੋਏ ਹਨ, ਬਹੁਤ ਦਰਦ ਹੁੰਦਾ ਹੈ, ਸਾੜ ਪੈ ਰਿਹਾ ਹੈ। ਮੇਰੀ ਆਤਮਾ, ਮੇਰਾ ਸਰੀਰ, ਮੇਰਾ ਸਵੈ ਅਭਿਮਾਨ, ਸਭ ਕੁਝ ਹੀ ਲੀਰੋ ਲ਼ੀਰ ਹੋ ਗਿਆ ਹੈ ਇਕੋ ਹੀ ਪਲ ਵਿਚ। ਕਾਰਾ ਹੋ ਗੁਜ਼ਰਿਆ, ਨਿਰਮਲ ਮਰ ਗਈ।

.....ਵਾਹ ਰੀ ਕਿਸਮਤ! ਤਵਾਇਫ ਦੇ ਕੋਠੇ ਤੇ ਰਹਿੰਦਿਆਂ ਤਿੰਨ ਸਾਲ ਆਪਣੀ ਇਜ਼ਤ ਦੀ ਰਾਖੀ ਕਰਦੀ ਰਹੀ, ਸਾਲਾਂ ਜਿਹੜੀ ਦੁਰਲੱਭ ਚੀਜ਼ ਨੂੰ ਸੰਭਾਲ ਸੰਭਾਲ ਰਖਦੀ ਰਹੀ, ਅਜ ਆਪਣੇ ਪਿੰਡ, ਆਪਣੇ ਘਰ, ਆਪਣੇ ਹੀ ਕਮਰੇ ਵਿਚ, ਆਪਣੇ ਹੀ ਭਰਾ ਪਾਸੋਂ ਲੁਟ ਗਈ, ਬਰਬਾਦ ਹੋ ਗਈ।

.....ਚਿੱਟੀ ਚਾਦਰ ਤੇ ਪਏ ਸਜਰੇ ਲਹੂ ਦੇ ਧੱਬਿਆਂ ਦੇ ਨਿਸ਼ਾਨਾਂ ਵਿਚ ਅੱਧ ਲਪੇਟੀ ਨੰਗੀ ਧੀ ਨੂੰ ਦੇਖਕੇ, ਕੀ ਭਾਣਾ ਵਰਤਿਆ, ਜਾਨਣ ਵਿਚ ਮਾਂ ਨੇ ਦੇਰ ਨਹੀਂ ਲਾਈ। ਪਿਛੇ ਪਿਛੇ ਸਰਪੰਚ ਦਾਖਲ ਹੁੰਦਾ ਹੈ, ਅੱਖਾਂ ਟੱਡੀਆਂ ਰਹਿ ਗਈਆਂ ਹੋਣਗੀਆਂ। ਵਾਹੋਦਾਹੀ, ਗਾ੍ਹਲਾਂ ਕਢਦਾ, ਬਾਹਰ ਨੂੰ ਭਜਦਾ ਹੈ, ਕਿਸੇ ਕੁੱਤੇ ਨੂੰ ਫੜ ਕੇ ਲਿਆਉਣ ਲਈ। ਮਾਂ ਆਪਣੀ ਧੀ ਤੋਂ ਲਹੂ ਦੇ ਨਿਸ਼ਾਨ ਜਿਹਨਾਂ ਵਿਚ ਵੀਰਜ ਵੀ ਰਲ਼ਿਆ ਹੋਇਆ ਹੈ, ਧੋਣ ਦੀ ਕੋਸ਼ਸ਼ ਕਰਦੀ ਹੈ। ਕਪੜਿਆਂ ਤੇਲਗੇ ਧੱਬੇ ਤਾਂ ਸ਼ਾਇਦ ਮਿਟ ਜਾਣ ਪਰ ਜਿਹੜਾ ਕਲ਼ੰਕ ਮੇਰੀ ਰੂਹ ਤੇ ਲਗਾ ਹੈ ਉਸਦਾ ਕੀ ਕਰੇਂਗੀ?

ਮੈਨੂੰ ਇਹ ਸਭ ਕੁਝ ਓਪਰਾ ਓਪਰਾ, ਬੇਯਕੀਨੀ ਜਿਹਾ ਲਗ ਰਿਹਾ ਹੈ। ਮੈਂ ਖਾਮੋਸ਼

ਹਾਂ। ਸਭ ਕੁਝ ਮੈਨੂੰ ਦਿਸਦਾ ਹੈ ਸੁਣਦਾ ਹੈ ਤੇ ਮੈਂ ਰੋ ਨਹੀਂ ਰਹੀ। ਹੁਣ ਤਾਂ ਮੈਂ ਸਾਰੀ ਉਮਰ ਰੋਣਾ ਹੈ, ਸ਼ਾਇਦ ਮੇਰੇ ਵਿਚ ਅਜੇ, ਰੋਣ ਦੀ ਹਿੰਮਤ ਹੀ ਨਹੀਂ ਬਣੀ। ਹੁਣ ਰੋਣ ਧੋਣ ਦਾ ਫਰਕ ਵੀ ਨਹੀਂ ਪੈਂਦਾ। ਮੁਰਦੇ ਤੇ ਕੀ ਅਸਰ ਹੋਸਕਦਾ ਹੈ। ਜਦ ਬੰਦੇ ਦੀਆਂ ਉਮੀਦਾਂ ਮਰ ਜਾਂਦੀਆਂ ਹਨ ਤਾਂ ਉਹ ਵੀ ਨਾਲ ਹੀ ਮਰ ਜਾਂਦਾ ਹੈ। ਨਿਰਮਲ ਮਰ ਚੁਕੀ ਹੈ, ਕੋਈ ਉਮੀਦ ਨਹੀਂ ਬਾਕੀ, ਕੋਈ ਹਸਰਤ ਨਹੀਂ ਬਾਕੀ। .....ਮਰਦ ਪ੍ਰਧਾਨ ਸਮਾਜ ਦੇ ਰਹਿਬਰੋ! ਤੁਸੀਂ ਸਾਹ ਆਉਣ ਨੂੰ ਜ਼ਿੰਦਗੀ ਕਹਿੰਦੇ ਹੋ, ਜ਼ਰੂਰ ਕਹੋ।

ਸਰਪੰਚ, ਕੁੱਤੇ ਦੇ ਗਲ ਵਿਚ ਪਟਾ ਪਾ ਕੇ ਅੰਦਰ ਧੂਹ ਲਿਆਉਣ ਦਾ ਨਾਟਕ ਕਰਦਾ ਹੈ, ਚਪੇੜਾਂ ਵਜਣ ਦੀ ਆਵਾਜ਼ ਆਉਂਦੀ ਹੈ, ਜੁੱਤੀਆਂ ਲਗਣ ਦੀ ਆਵਾਜ਼ ਆਉਂਦੀ ਹੈ। ਅਣਚਾਹਿਆਂ ਮੇਰੀ ਨਜ਼ਰ ਕੁੱਤੇ ਦੇ ਚਿਹਰੇ ਤੇ ਪੈਂਦੀ ਹੈ, ਮੇਰਾ ਮਨ ਕਿਰਕਦਾ ਹੈ,ਉਸ ਚਿਹਰੇ ਵਿਚ ਮੈਨੂੰ ਛੋਟੇ ਛੋਟੇ ਕੀੜੇ ਪਏ ਦਿਸਦੇ ਹਨ, ਮੈਂਗਟ। ਸੜਦੀ ਗਲਦੀ ਚੀਜ਼ ਵਿਚੋਂ ਜਿਵੇਂ ਸੜਿਆਂਦ ਆਉਂਦੀ ਹੈ, ਬਸ ਐਸੀ ਬਦਬੂ ਮੇਰੇ ਨੱਕ ਵਿਚ ਘੁਸਦੀ ਜਾ ਰਹੀ ਹੈ। ਮੇਰਾ ਸਾਹ ਘੁਟਦਾ ਹੈ।

ਮਾਂ ਨੇ ਰੋਣਾ ਧੋਣਾ ਕੀਤਾ, 'ਮੇਰੀ ਬੇਟੀ ਬਰਬਾਦ ਹੋ ਗਈ' ਤੇ ਏਦਾਂ ਦਾ ਹੋਰ ਬਹੁਤ ਕੁਝ। ਪਤਾ ਨਹੀਂ ਕਿਸਨੂੰ ਸੁਨਾਣ ਦੀ ਕੋਸ਼ਸ਼ ਕਰ ਰਹੀ ਹੈ। ਸਰਪੰਚ ਤੇ ਬੀਬੀ ਜੀ ਦਿਮਾਗ ਲੜਾਉਂਦੇ ਹਨ ਕਿ ਕੀ ਕੀਤਾ ਜਾਵੇ। ਬੀਬੀ ਜੀ ਕਹਿੰਦੇ ਹਨ, 'ਇਹਨਾਂ ਦੀ ਸ਼ਾਦੀ ਕਰ ਦੇਣ ਤੋਂ ਸਿਵਾ ਹੋਰ ਕੋਈ ਰਸਤਾ ਈ ਹੈ ਨਹੀਂ'।

'ਬੀਬੀ ਜੀ, ਤੁਹਾਡੀ ਮਤ ਤੇ ਨਹੀਂ ਜੇ ਮਾਰੀ ਗਈ, ਜ਼ਰਾ ਸੋਚੋ, ਜੇ ਵਿਰੋਧੀਆਂ ਨੂੰ ਪਤਾ ਲਗ ਗਿਆ ਤਾਂ ਸਭ ਕੁਝ ਧਰਿਆ ਧਰਾਇਆ ਹੀ ਰਹਿ ਜਾਊ। ਅਖਬਾਰਾਂ ਵਾਲੇ ਖੂਬ ਟਿਕਾ ਟਿਕਾ ਕੇ ਸੁਰਖੀਆਂ ਲਿਖਣਗੇ। ਭਰਾ ਦਾ ਵਿਆਹ ਭੈਣ ਨਾਲ ਕਿਵੇਂ ਹੋ ਸਕਦਾ। ਇਹਨਾਂ ਦਾ ਤਾਂ ਖੂਨ ਵੀ ਸਾਂਝਾ ਹੀ ਹੈ। ..... ਨਹੀਂ, ਇਹ ਤਾਂ ਖਿਆਲ ਹੀ ਛਡ ਦਿਉ'।

'ਤੁਹਾਡੇ ਲਾਡਲੇ ਨੇ ਸ਼ਰਨ ਦੀ ਜ਼ਿੰਦਗੀ ਤਬਾਹ ਕੀਤੀ ਹੈ ਹੁਣ ਭੁਗਤੂ ਵੀ ਤਾਂ ਏਹੀ। ਮੈਂ ਤਾਂ ਕਹਿੰਦੀ ਆਂ, ਸ਼ਾਦੀ ਕਰਕੇ ਕਿਤੇ ਬਾਹਰ ਕਢ ਦਿਉ, ਦੂਜੇ ਦੇਸ਼ ਵਿਚ ਪਤਾ ਹੀ ਕੀ ਚਲਦਾ। ਦੋ ਚਾਰ ਦਿਨ ਐਧਰ ਓਧਰ ਕਰ ਦਿਨੇ ਆਂ ਇਹਨਾਂ ਨੂੰ'।

'ਨਹੀਂ ਨਹੀਂ, ਪਤਾ ਤਾਂ ਲਗੂਈ, ਆਪਾਂ ਐਡਾ ਵਡਾ ਰਿਸਕ ਨਹੀਂ ਲੈ ਸਕਦੇ। ਇਹ ਤਾਂ ਪੁਲੀਟੀਕਲ ਸੂਆਸਾਈਡ ਹੋਊ। ਮੈਂ ਤਾਂ ਅਜੇ ਚੇਅਰਮੈਨ ਬਨਣ ਦੀਆਂ ਉਮੀਦਾਂ ਲਾਈ ਬੈਠਾਂ'। ਥੋੜੀ ਕੁ ਦੇਰ ਲਈ ਚੁਪ ਕਰ ਜਾਂਦੇ ਹਨ, ਨਵੀਆਂ ਸਕੀਮਾਂ ਬਨਾਉਣ ਲਈ ਥੋੜਾ ਸੋਚਣ ਦਾ ਵਕਤ ਵੀ ਤਾਂ ਚਾਹੀਦਾ।

'ਗਲ ਨੂੰ ਐਥੇ ਹੀ ਠੱਪ ਦਿਨੇ ਆਂ ਜਿਵੇਂ ਕੁਝ ਹੋਇਆਂ ਹੀ ਨਾ ਹੋਵੇ। ਆਪਣੇ ਚੌਹਾਂ ਤੋਂ ਸਿਵਾ ਤਾਂ ਹੋਰ ਕਿਸੇ ਨੂੰ ਪਤਾ ਨਹੀਂ ਲਗਾ, ਸ਼ੁਕਰ ਹੈ ਨੌਕਰ ਵੀ ਸਾਰੇ ਬਾਹਰ ਗਏ ਹੋਏ ਸੀਗੇ। ਗਲਤੀ ਤਾਂ ਨਿਆਣਿਆਂ ਤੋਂ ਹੋ ਹੀ ਜਾਂਦੀ ਐ, ਨਜਿਠਣਾ ਤਾਂ ਵਡਿਆਂ ਦਾ ਹੀ ਫਰਜ਼ ਬਣਦੈ'।



ਮੇਰੇ ਅੰਦਰ ਇਕ ਖਾਮੋਸ਼ ਚੀਖ਼ ਉਠਦੀ ਹੈ ਤੇ ਸਵਾਲ ਕਰਦੀ ਹੈ, 'ਸਰਪੰਚ ਸਾਹਿਬ, ਮੇਰੀ ਇਸਦੇ ਵਿਚ ਕੀ ਗਲਤੀ ਹੈ?ਆਪਣੇ ਪਿੰਡ ਵਿਚ ਜਵਾਨ ਹੋ ਗਈ ਆਂ, ਮੇਰੇ ਭਰਾ ਨੇ ਮੇਰੀ ਇਜ਼ਤ ਦੀ ਰਾਖੀ ਕਰਨੀ ਸੀ ਤੇ ਉਹ ਹੀ ਮੇਰੀ ਇਜ਼ਤ ਨੂੰ ਲੁਟਦਾ ਹੈ। ਰਖਵਾਲਾ ਹੀ ਖੇਤ ਨੂੰ ਉਜਾੜ ਦਿੰਦਾ ਹੈ, ਖੇਤੀ ਵਿਚਾਰੀ ਕੀ ਕਰੇ? ਨਾਰੀ ਨੂੰ ਅਬਲਾ ਦਾ ਖਿਤਾਬ ਐਸੇ ਹਾਦਸਿਆਂ ਦੀ ਬਦੋਲਤ ਹੀ ਮਿਲਿਆ ਹੋਵੇਗਾ। ਸਰਪੰਚ ਸਾਹਿਬ, ਇਜ਼ਤ ਸਿਰਫ ਔਰਤ ਦੀ ਹੀ ਲੁਟ ਹੁੰਦੀ ਹੈ, ਮਰਦ ਨੂੰ ਕੀ ਫਰਕ ਪਿਆ। ਕੰਵਾਰਾਪਨ ਭੰਗ ਹੋ ਗਿਆ, ਸਾਰੀ ਉਮਰ ਲਈ ਕਾਣੀ ਹੋ ਗਈ। ਮਰਦ ਭਾਵੇਂ ਰੋਜ਼ ਔਰਤ ਬਦਲੇ, ਕੀ ਫਰਕ ਪੈਂਦਾ ਹੈ? ਵਰਤੀ ਔਰਤ ਦੀ ਕੀਮਤ ਹੀ ਖਤਮ। ਹਰ ਮਰਦ ਕੰਵਾਰੀ ਹੀ ਤਾਂ ਲੋਚਦਾ ਹੈ।

ਸਰਪੰਚ,ਕੁੱਤੇ ਨੂੰ ਯਹੀਆਂ ਲੈ ਲੈ ਪੈਂਦਾ ਹੈ, 'ਘਰ ਚਲ ਮੇਰੀ ਤੇਰੀ ਖਬਰ ਲੈਂਦਾਂ, ਕੁੱਤੀ ਦਿਆ ਪੁੱਤਰਾ। ਮੂੰਹ ਬੰਦ ਰਖੀਂ, ਜਾ ਦਫਾ ਹੋ ਜਾ'।

ਉਹ ਕੁੱਤਾ ਜਿਹਦੇ ਚਿਹਰੇ ਵਿਚ ਮੈਂਗਟ ਸਰਰ ਸਰਰ ਕਰ ਰਹੇ ਹਨ, ਪੂਛ ਦਬਾਈ ਘਰ ਵਲ ਨੂੰ ਦੌੜਦਾ ਹੈ ਤੇ ਦੋ ਸਿਆਸਤਦਾਨਾਂ ਵਿਚ ਮੇਰੀ ਕਿਸਮਤ ਦੇ ਫੈਸਲੇ ਦਾ ਦੌਰ ਸ਼ੁਰੂ ਹੁੰਦਾ ਹੈ।

ਸਰਪੰਚ ਆਖਦਾ ਹੈ, 'ਆਪਣੇ ਪਿੰਡ ਦਾ ਜਗੀਰ ਸਿਉਂ, ਉਹੀ ਜਗੀਰੂ, ਹੁਣੇ ਵਲ਼ੇਤੋਂ ਖਟ ਕਮਾ ਕੇ ਬੜੇ ਸਾਲਾਂ ਬਾਦ, ਸ਼ਾਦੀ ਕਰਨ ਆਇਐ। ਤੁਹਾਡਾ ਪੁਰਾਣਾ ਘਰ ਵੀ ਤਾਂ ਉਹਨੇ ਹੀ ਖਰੀਦਿਆ। ਕਹਿੰਦੇ ਬੜਾ ਮਿਹਨਤੀ ਆ, ਐਥੈ ਵੀ ਚਾਰ ਸਿਆੜ ਬਣਾ ਲਏ ਤੇ ਵਲੈਤ ਵਿਚ ਵੀ ਇਹਨੇ ਆਪਣਾ ਘਰ ਘਾਟ ਬਣਾਇਆ ਹੋਇਐ। ਸ਼ਰਨਜੀਤ ਸੌਖੀ ਰਹੂ ਵਲੈਤ ਵਿਚ'।

ਵਲ਼ੈਤ ਦਾ ਨਾਮ ਬੀਬੀ ਜੀ ਨੂੰ ਵੀ ਚੰਗਾ ਲਗਾ। ਅੱਖੋਂ ਉਹਲ਼ੇ, ਵਿਚੋਂ ਫਾਹਾ ਹੀ ਮੁਕੂ, ਰੋਜ਼ ਰੋਜ਼ ਦੇ ਝੰਜਟ ਨਾਲੋਂ। 'ਹਾਂ ਜੇ ਮੰਨ ਜਾਵੇ ਤਾਂ ..... ਓਦਾਂ ਵੀ ਉਹ ਬਾਰਹਲੀ ਪੱਤੀ ਚੋਂ ਆ, ਵਿਆਹ ਹੋ ਸਕਦੈ'।

'ਅਜ ਬੇਬੇ ਦੀ ਬਰਸੀ ਲ਼ੰਘਾ ਲਉ, ਕਲ ਨੂੰ ਸਦਦਾਂ। ਘਰ ਦਾਵਤ ਦੇ ਦਿਨੇ ਆਂ, ਮੀਟ ਸ਼ਰਾਬ ਨਾਲ। ਵਲੈਤੀਏ ਸ਼ੌਕੀਨ ਹੁੰਦੇ ਆ ਇਹਨਾਂ ਚੀਜ਼ਾਂ ਦੇ। ਤੁਸੀਂ ਹੁਣ ਕੁੜੀ ਨੂੰ ਸੰਭਾਲੋ। ਨਹਾ ਧੋ ਲਵੇ ਨੌਕਰਾਂ ਦੇ ਆਣ ਤੋਂ ਪਹਿਲਾਂ ਪਹਿਲਾਂ। ਆ ਕਪੜੇ ਵੀ ਸਾਂਭ ਲਈਉ, ਦਾਗ ਲਥਦੇ ਨਹੀਂ ਹੁੰਦੇ, ਸਾੜ ਦਿਆਂਗੇ ਖੂਹ ਤੇ ਲਜਾ ਕੇ'।

**ਤਾਜ਼ਾ ਖਬਰ: ਸੁਣੋ, ਸੁਣੋ, ਸੁਣੋ, ਅਜ ਦੀ ਤਾਜ਼ਾ ਖਬਰ, ਸੁਣੋ**: ਅਜ ਕੁਝ ਇਕ ਮੌਤਾਂ ਹੋਈਆਂ ਹਨ ਤੇ ਉਹਨਾਂ ਦਾ ਵੇਰਵਾ ਇਸ ਪਰਕਾਰ ਹੈ;

..... ਜਦੋਂ ਪਾਣੀ ਦੀ ਨਿਰਮਲਤਾ ਵਿਚ ਗੰਦਗੀ ਮਿਲ ਜਾਵੇ ਤਾਂ ਉਹ ਨਿਰਮਲ ਨਹੀਂ ਰਹਿੰਦਾ ਤੇ ਫਰਕ ਇਹ ਵੀ ਨਹੀਂ ਹੁੰਦਾ ਕਿ ਗੰਦਗੀ ਕਿੰਨੀ ਕੁ ਮਿਲੀ ਹੈ।.....ਨਿਰਮਲ ਦੀ ਅਜ ਮੌਤ ਹੋ ਗਈ।

..... ਮਾਂ ਨੂੰ ਧੀ ਦੀ ਹਾਲਤ ਦੇਖ ਕੇ ਤਕਲੀਫ ਜ਼ਰੂਰ ਹੋਈ ਹੋਵੇਗੀ, ਉਹਦਾ

ਕਾਲਜਾ ਵੀ ਫਟ ਗਿਆ ਹੋ ਸਕਦਾ। ਪਰ ਲੀਡਰ ਹੈ, ਵੋਟਾਂ ਦੇ ਰਾਜ ਵਿਚ ਗੱਲ ਨੂੰ ਰਫੂ ਦਫੂ ਕਰ ਦੇਣਾ ਜ਼ਿਆਦਾ ਬਿਹਤਰ ਸਮਝਦੀ ਹੈ।..... ਅਜ ਮੇਰੀ ਮਾਂ ਮਰ ਗਈ।

..... ਤਾਏ ਦੇ ਪੁਤ ਭਰਾ ਦੇ ਮੈਂ ਰਖੜੀਆਂ ਬੰਨਦੀ ਰਹੀ ਤੇ ਅਜ ਉਹ ਹੀ ਮੇਰੀ ਇਜ਼ਤ ਮਿਟੀ ਵਿਚ ਰੋਲ ਮੈਨੂੰ ਕੱਖਾਂ ਤੋਂ ਵੀ ਹੌਲੀ ਕਰ ਗਿਆ।.....ਤਾਏ ਦੇ ਪੁਤ ਭਰਾ ਦੀ ਅਜ ਮੌਤ ਹੋ ਗਈ।

..... ਮੇਰੇ ਤਾਇਆ ਜੀ, ਸਰਪੰਚ ਸਾਹਿਬ ਬਹੁਤ ਪਿਆਰ ਜਤਲਾਉਂਦੇ ਸਨ। ਮੇਰੇ ਭਾਪਾ ਜੀ ਤੋਂ ਵੀ ਜ਼ਿਆਦਾ 'ਬੇਟੀ, ਬੇਟੀ' ਕਹਿ ਕੇ ਪੁਕਾਰਦੇ ਸਨ। ਅਜ ਸਿਰਫ ਸਰਪੰਚ ਰਹਿ ਗਏ। ਪਬਲਿਕ ਦਾ ਫਿਕਰ ਹੈ।..... ਮੇਰੇ ਤਾਇਆ ਜੀ ਅਜ ਮਰ ਗਏ।

..... ਦਿਲ ਵਿਚ ਉਮੀਦਾਂ ਦਾ ਇਕ ਹੜ੍ਹ ਸੀ, ਸਰਦਾਰ ਪ੍ਰਕਾਸ਼ ਨਾਲ ਉਮਰ ਬਤੀਤ ਕਰਨ ਦੇ ਸੁਪਨੇ।...... ਇਕ ਉਮੀਦ ਕਤਲ ਕਰ ਦਿਤੀ ਗਈ ਅਜ।

.....ਰੱਬ ਤੇ ਫਿਰ ਤੋਂ ਵਿਸ਼ਵਾਸ ਕਰਨ ਲਗੀ ਸਾਂ।..... ਰੱਬ ਹੈ ਈ ਕੀ?ਇਕ ਵਿਸ਼ਵਾਸ ਦਾ ਨਾਮ ਹੀ ਤਾਂ ਹੈ। ਵਿਸ਼ਵਾਸ ਮਰ ਗਿਆ।..... ਅਜ ਮੇਰਾ ਰੱਬ ਮਰ ਗਿਆ।

———

(ਇਸ ਤੋਂ ਬਾਦ ਉਸ ਡਾਇਰੀ ਲਿਖਣੀ ਬੰਦ ਕਰ ਦਿਤੀ ਹੈ ਤੇ ਜੋ ਕੁਝ ਵੀ ਹੈ ਉਹ ਕਿਸੇ ਕਾਪੀ ਦੇ ਲੂਜ਼ ਵਰਕਿਆਂ ਤੇ ਕਹਾਣੀ ਨੁਮਾ ਲਿਖਿਆ ਗਿਆ ਹੈ। ਤੇ ਕੋਈ ਕਰਮਵਾਰ ਪੇਜ਼ ਨੰਬਰ ਵਗੈਰਾ ਵੀ ਨਹੀਂ ਮਿਲਦਾ, ਇਸਲਈ ਮੈਂ ਆਪਣੀ ਸਮਝ ਮੁਤਾਬਕ ਕਹਾਣੀ ਦਾ ਲਗਾਤਾਰ ਸੰਬੰਧ ਬਣਾਏ ਰਖਣ ਦੀ ਕੋਸ਼ਿਸ਼ ਕੀਤੀ ਹੈ। ਸਾਰੇ ਵਾਕਿਆਤ ਕਰਮਵਾਰ ਜੋੜਨ ਵੇਲੇ ਮੈਂ ਉਸਦੀ ਲੇਖਣੀ ਵਿਚ ਦਖਲ ਅੰਦਾਜ਼ੀ ਕਰਨ ਤੋਂ ਸੰਕੋਚ ਕੀਤਾ ਹੈ।)

ਵਲ਼ੈਤੀਏ ਸਾਹਿਬ ਦੀ ਖੂਬ ਖਾਤਰਦਾਰੀ ਹੋ ਰਹੀ ਹੈ। ਮੌਕਾ ਦੇਖਦੇ ਸਰਪੰਚ ਸਾਹਿਬ ਨੇ ਗੱਲ ਤੋਰ ਲਈ ਹੈ।

'ਸਰਪੰਚ ਸਾਹਿਬ ਮੈਂ ਤੁਹਾਡਾ ਕਹਿਣਾ ਕਿਦਾਂ ਮੋੜ ਸਕਦਾਂ' ਕੁੱਕੜ ਦੀ ਬੋਟੀ ਨਾਲ ਘੁਲਦਿਆਂ ਵਲੈਤੀਆ ਆਖਦਾ ਹੈ, 'ਲੜਕੀ ਤੇ ਮਾੜੀ ਜਿਹੀ ਨਜ਼ਰ ਮਰਵਾ ਦਿਉ'।

'ਬੀਬੀ ਜੀ ਸ਼ਰਨਜੀਤ ਨੂੰ ਕਹੋ ਜ਼ਰਾ ਪਾਣੀ ਲਿਆ ਦੇਵੇ'। ਤੇ ਇਸ਼ਾਰਾ ਬੀਬੀ ਜੀ ਸਮਝ ਗਏ ਹਨ।

ਕਲ ਮੇਰੇ ਨਾਲ ਬਲਾਤਕਾਰ ਹੋਇਆ ਹੈ ਤੇ ਅਜ ਮੇਰਾ ਰਿਸ਼ਤਾ ਤਹਿ ਹੋ ਰਿਹਾ ਹੈ, ਇਕ ਅਜਨਬੀ ਨਾਲ ਜਿਸਦਾ ਮੂੰਹ ਮੈਂ ਅਜ ਪਹਿਲੀ ਵਾਰੀ ਦੇਖ ਰਹੀ ਹਾਂ। ਕੁਛ ਵੀ ਮੇਰੀ ਜ਼ਿੰਦਗੀ ਵਿਚ ਮੇਰੀ ਮਰਜ਼ੀ ਨਾਲ ਤਾਂ ਨਹੀਂ ਹੋ ਰਿਹਾ।

ਵਲ਼ੈਤੀਏ ਦੀਆਂ ਅੱਖਾਂ ਟੱਡੀਆਂ ਹਰ ਜਾਂਦੀਆਂ ਹਨ, 'ਹਾਂ ਹਾਂ, ਔਰੈਟ, ਔਰੈਟ ਐ'।



ਸੋਚਦੀ ਹਾਂ, ਚਲੋ ਰਿਸ਼ਤਾ ਪੱਕਾ ਹੋ ਗਿਆ। ਬੀਬੀ ਜੀ ਤੇ ਸਰਪੰਚ ਦਾ ਇਹ ਵੀ ਫਿਕਰ ਸਿਰੋਂ ਲੱਥਾ। ਨਿਆਣਿਆਂ ਦੀ ਗਲਤੀ ਦੇ ਨਾਂ ਤੇ ਗਲ ਆਈ ਗਈ ਹੋ ਜਾਵੇਗੀ। ਫਿਰ ਹੋਰ ਕਿਸੇ ਦੀ ਇਜ਼ਤ ਰੁਲੇਗੀ ਤੇ ਫਿਰ ਨਿਆਣਿਆਂ ਦੀ ਗਲਤੀ ਬਣ ਕੇ ਰਹਿ ਜਾਵੇਗੀ। ਇਸ ਦੇਸ਼ ਦੇ ਮਰਦ ਪ੍ਰਧਾਨ ਸਮਾਜ ਦੇ ਦੋਗਲੇ ਅਸੂਲ਼ ਕਦੋਂ ਤਕ ਔਰਤ ਨੂੰ ਪੈਰ ਦੀਜੁੱਤੀ ਦਾ ਦਰਜਾ ਦਿੰਦੇ ਰਹਿਣਗੇ? ਜਨਨੀ ਦੀ ਐਨੀ ਹੱਤਕ ਕਿਉਂ?

ਬੀਬੀ ਜੀ ਬੜਾ ਤੇਹ ਦਿਖਾ ਰਹੇ ਹਨ, 'ਕੀ ਖਿਆਲ ਹੈ ਬੇਟਾ ਸ਼ਰਨਜੀਤ? ਰਾਜ ਕਰੇਂਗੀ, ਮੁੰਡਾ ਮਾੜਾ ਨਹੀਂ ਲਗਦਾ'।

ਪੈਂਤੀ ਸਾਲ ਦੇ ਵੀ ਮੁੰਡੇ ਹੀ ਹੁੰਦੇ ਹਨ, ਮੈਂ ਆਪਣੇ ਦਿਲ ਅੰਦਰ ਸੋਚਦੀ ਹਾਂ। 'ਹਾਂ ਬੀਬੀ ਜੀ, ਜੋ ਤੁਹਾਨੂੰ ਚੰਗਾ ਲਗੇ, ਪਰ ਜੋ ਕਲ ਹੋਇਆ ਉਹ ਜਾਗੀਰ ਸਿੰਘ ਨੂੰ ਦਸਣਾ ਹੋਏਗਾ ਮੈਂ ਕਿਸੇ ਨਾਲ ਧੋਖਾ ਨਹੀਂ ਕਰ ਸਕਦੀ'।

'ਉਹ ਤੂੰ ਮੇਰੇ ਤੇ ਰਹਿਣ ਦੇ ਮੈਂ ਸ਼ਾਮ ਨੂੰ ਇਕੱਲਿਆਂ ਮਿਲਕੇ ਸਾਰਾ ਕੁਝ ਉਸਨੂੰ ਦਸ ਦਿਆਂਗੀ'।

ਅਗਲੇ ਦੋ ਦਿਨਾਂ ਬਾਦ ਵਲੈਤੀਏ ਨਾਲ ਗਲਬਾਤ ਦਾ ਸਮਾਂ ਮੁੱਕਰਰ ਹੋਇਆ, ਤਾਂ ਕਿ ਅਸੀਂ ਥੋੜਾ ਜਿਹਾ ਇਕ ਦੂਜੇ ਨੂੰ ਜਾਣ ਲਈਏ। ਬੀਬੀ ਜੀ ਜਿਵੇਂ ਕਹਿੰਦੇ ਹਨ, ਮੈਂ ਕਰੀਂ ਜਾ ਰਹੀ ਹਾਂ ਤੇ ਕੀ ਹੋ ਰਿਹਾ ਹੈ ਇਹਦਾ ਹੁਣ ਮੈਨੂੰ ਕੋਈ ਫਰਕ ਵੀ ਨਹੀਂ ਪੈਂਦਾ।

ਮੁਲਾਕਾਤ ਸ਼ੁਰੂ ਹੋ ਗਈ। 'ਬਈ ਸ਼ਰਨਜੀਤ ਤੇਰੀ ਮੰਮੀ ਕਹਿੰਦੀ ਸੀ ਤੂੰ ਬਹੁਤ ਪੜ੍ਹੀ ਲਿਖੀ ਹੈਂ, ਬੀਏ ਪਾਸ, ਪਰ ਆਪਾਂ ਤਾਂ ਜਮਾਂ ਈ ਅਨਪੜ੍ਹ ਆਂ। ਓਦਾਂ ਗੋਰਿਆਂ ਵਿਚ ਰਹਿ ਕੇ ਬੁਤੇ ਜੋਗਾ ਮੂੰਹ ਮਾਰ ਲਈਦਾ, ਇੰਗਲਿਸ਼ ਨੂੰ,ਔਰੈਟ ਆ?

'ਹਾਂ ਜੀ'।

'ਮਕਾਨ ਆਪਣਾ ਫਰੀ ਆ, ਕਿਸੇ ਸਾਲੇ ਦੀ ਪੈਨੀ ਨਹੀਂ ਦੇਣੀ। ਮੈਂ ਸੋਚਿਆ ਪਹਿਲਾਂ ਘਰ ਫਰੀ ਹੋ ਲਵੇ ਮੈਰਿਜ ਫੇ ਬਾਦ ਵਿਚ ਹੁੰਦੀ ਰਹੂ। ਬਥੇਰੇ ਰਿਸ਼ਤੇ ਆਉਂਦੇ ਸੀ ਬਸ ਮੈਂ ਹੀ ਨਹੀਂ ਮੰਨਿਆਂ'।

'ਇਹ ਤਾਂ ਸਭ ਠੀਕ ਹੈ, ਮੈਂ ਝਿਜਕਦਿਆਂ ਕਿਹਾ, 'ਤੁਹਾਨੂੰ ਬੀਬੀ ਜੀ ਨੇ ਮੇਰੇ ਬਾਰੇ ਸਾਰਾ ਕੁਝ ਦਸ ਦਿਤਾ ਹੈ ਨਾਂ?'

'ਹਾਂ ਹਾਂ, ਔਰੈਟ ਆ, ਔਰੈਟ'।

ਤੇ ਉਹ ਟਿਕ ਟਿਕੀ ਲਗਾ ਕੇ ਮੇਰੀਆਂ ਛਾਤੀਆਂ ਨੂੰ ਨਿਹਾਰੀ ਜਾ ਰਿਹਾ ਹੈ, ਮੈਂ ਟੋਕਦਿਆਂ ਕਹਿੰਦੀ ਹਾਂ, 'ਸਬਰ ਕਰੋ, ਸਾਰਾ ਕੁਛ ਤੁਹਾਡੇ ਪਾਸ ਹੀ ਰਹਿਣਾ ਹੈ'।

'ਹਾਂ ਹਾਂ, ਔਰੈਟ ਔਰੈਟ' ਕਹਿ ਉਹ ਮੁਸਕੜੀਆਂ ਵਿਚ ਹੱਸ ਦਿੰਦਾ ਹੈ। ਮੀਟਿੰਗ ਖਤਮ ਹੋਈ, ਜੀਵਨ ਸਾਥੀ ਚੁਣ ਲਿਆ ਗਿਆ। ਵਲ਼ੈਤ ਵਿਚ ਸਵੇਰੇ ਉਠ ਕੇ ਸ਼ਰਾਬ ਪੀਣ ਦਾ ਰਿਵਾਜ ਹੋਵੇਗਾ, ਤਾਹੀਉਂ ਤਾਂ ਵਲੈਤੀਏ ਦੀ ਹਰ 'ਔਰੈਟ' ਸ਼ਰਾਬ ਦੀ ਬੂ ਨਾਲ ਲਥ ਪਥ ਹੋਈ ਹੋਈ ਹੈ।

ਬੀਬੀ ਜੀ ਦਰਵਾਜੇ ਕੋਲ ਖੜ ਕੇ ਸਾਰਾ ਕੁਝ ਸੁਣ ਰਹੇ ਹਨ, 'ਅੱਛਾ ਸਭ ਠੀਕ ਹੈ ਨਾਂ?'

ਬੀਬੀ ਜੀ ਮੈਨੂੰ ਇਕ ਹਫਤਾ ਚਾਹੀਦਾ, ਉਸ ਤੋਂ ਪਹਿਲਾਂ ਮੈਨੂੰ ਕੋਈ ਸਵਾਲ ਨਾਂ ਪੁਛਿਆ ਜਾਵੇ। ਮੈਂ ਹਫਤੇ ਬਾਦ ਆਪਣੀ ਹਾਂ ਨਾਂ ਦਾ ਜਵਾਬ ਦੇ ਦਿਆਂਗੀ'।

ਸਰੋਜ ਨੂੰ ਰੇਪ ਤੋਂ ਸਿਵਾ ਸਾਰਾ ਕਿੱਸਾ ਸੁਣਾ ਚੁਕੀ ਆਂ। ਨਵੇਂ ਆਏ ਰਿਸ਼ਤੇ ਬਾਰੇ ਗੱਲ ਕੀਤੀ।

'ਸ਼ਰਨਜੀਤ ਐਹ ਸਹੀ ਨਹੀਂ, ਬੰਦੇ ਨੂੰ ਐਨੀ ਜਲਦੀ ਹਿੰਮਤ ਨਹੀਂ ਛਡਣੀ ਚਾਹੀਦੀ', ਸਰੋਜ ਨੇ ਕਿਹਾ।

'ਪਰ ਮੈਂ ਕਰਾਂ ਵੀ ਤਾਂ ਕੀ ਕਰਾਂ, ਕਿਦਾਂ ਲਭਾਂ? ਕਿਥੇ ਲਭਾਂ? ਕਿਵੇਂ ਪੇਸ਼ ਆਉਣਗੇ ਜੇ ਮਿਲ ਵੀ ਪਏ ਤਾਂ'।

'ਇਹ ਵੀ ਤਾਂ ਹੋ ਸਕਦਾ ਐ ਕਿ ਉਹ ਵੀ ਤੇਰੀ ਤਾਲਾਸ਼ ਕਰ ਰਹੇ ਹੋਣ। ਪਰ ਤੈਨੂੰ ਲਭਣ ਕਿਵੇਂ, ਤੂੰ ਕੋਈ ਪਤਾ ਠਿਕਾਣਾ ਦੇ ਕੇ ਵੀ ਤਾਂ ਨਹੀਂ ਆਈ। ਮੈਂ ਕਈ ਵਾਰ ਸੋਚਿਆ ਕਿ ਤੈਨੂੰ ਐਵੇਂ ਵਾਧੂ ਜਿਹਾ ਭੇਦ ਛੁਪਾਉਣ ਦੀ ਕੀ ਲੋੜ ਸੀ, ਮਾਮੂਲੀ ਜਿਹੀ ਗਲ ਦਾ ਖਾਹਮਖਾਹ ਹੀ ਕਿੱਡਾ ਵਡਾ ਮਸਲਾ ਬਣਾ ਲਿਆ। ਖੈਰ ਜੋ ਹੋ ਗਿਆ ਸੋ ਬਾਤ ਗਈ, ਆਉਣ ਵਾਲੇ ਨੂੰ ਸਹੀ ਬਨਾਉਣ ਦਾ ਸੋਚੀਏ। ਜਿੰਨਾਂ ਕੁ ਮੈਂ ਤੈਨੂੰ ਜਾਨਣੀ ਆਂ, ਤੂੰ ਹਿੰਮਤੀ ਲੜਕੀ ਏਂ ਤੇ ਫਿਰ ਇਹ ਬੁਝੀਆਂ ਬੁਝੀਆਂ ਗੱਲਾਂ ਕਿਉਂ?'

'ਸਰੋਜ, ਐਨੀਆਂ ਨਾਕਾਮਯਾਬੀਆਂ, ਕਿ ਮੈਨੂੰ ਬੁਜ਼ਦਿਲ ਬਣਾ ਦਿਤੈ, ਹਰ ਵਕਤ ਅਸਫਲਤਾ ਬਾਰੇ ਹੀ ਸੋਚਦੀ ਰਹਿਨੀਆਂ'।

'ਮੇਰੀ ਪਿਆਰੀ ਭੈਣ , ਇਕ ਆਖਰੀ ਟਰਾਈਨਹੀਂ ਕਰੇਂਗੀ ਤਾਂ ਕਦੇ ਵੀ ਆਪਣੇ ਆਪ ਨੂੰ ਮੁਆਫ ਨਹੀਂ ਕਰ ਸਕੇਂਗੀ'।

ਸਰੋਜ ਨੂੰ ਕਿਵੇਂ ਦਸਾਂ ਕਿ ਇਹ ਫੁੱਲ ਹੁਣ ਬਾਜ਼ਾਰੀਂਵਿਕਣ ਜੋਗਾ ਹੀਰਹਿ ਗਿਆ ਹੈ, ਦੇਵਤਾ ਦੇ ਪੈਰਾਂ ਵਿਚ ਹੁਣ ਇਸਨੂੰ ਜਗਾ ਨਹੀਂ ਮਿਲ ਸਕਦੀ। ਅੱਧ ਦਿਲੀ ਜਿਹੀ ਨਾਲ ਕਲ ਨੂੰ ਇਹਨਾਂ ਦੇ ਪਿੰਡ ਜਾਣ ਦਾ ਮਨ ਬਣਾ ਲਿਆ ਹੈ। ਵਡੇ ਭੈਣ ਜੀ ਨੇ ਮਿਹਰਬਾਨੀ ਕਰਕੇ ਹੈਡ ਮਾਸਟਰ ਦੇ ਨਾਮ ਸਫਾਰਸ਼ੀ ਚਿਠੀ ਵੀ ਲਿਖ ਦਿਤੀ ਹੈ ਤੇ ਸਾਡੀ ਮਦਦ ਕਰਨ ਲਈ ਵੀ ਕਹਿ ਦਿਤਾ ਹੈ। ਪਰੋਗਰਾਮ ਇਹ ਹੈ ਕਿ ਜੇ ਅੱਛੀ ਕਿਸਮਤ ਨੂੰ ਪਿੰਡ ਮਿਲ ਗਏ ਤਾਂ ਫਿਰ ਤਾਂ ਕਹਿਣਾ ਹੀ ਕੀ, ਨਹੀਂ ਤਾਂ ਸੰਤੋਖ ਨੂੰ ਨਾਲ ਲੈ ਦਿਲੀ ਨੂੰ ਰਵਾਨਾ ਹੋ ਜਾਵਾਂਗੇ ਤੇ ਸਰੋਜ ਵੀ ਸਾਡੇ ਨਾਲ ਹੀ ਚਲੇਗੀ। ਇਸੇ ਬਹਾਨੇ ਦਿਲੀ ਵੀ ਦੇਖ ਲਵੇਗੀ।

.....ਇਹਨਾਂ ਦੇ ਪਿੰਡਾਂ ਨੂੰ ਜਾਂਦੀਆਂ ਕੱਚੀਆਂ ਸੜਕਾਂ ਧਾਣੀ, ਸਰੋਜ ਦੇ ਸਕੂਟਰ ਨੇ ਧੂਹ ਘੜੀਸ ਕਰਕੇ ਸਾਨੂੰ ਸੋਹਲ ਜਾਗੀਰ ਪੁਚਾ ਹੀ ਦਿਤਾ ਹੈ। ਹੈਡ ਟੀਚਰ ਸਾਹਿਬਾ ਬੜੇ ਹੀ ਅਦਬ ਨਾਲ ਮਿਲੇ ਨੇ, ਖੂਬ ਸੇਵਾ ਕੀਤੀ ਹੈਤੇ ਜਦੋਂ ਉਨਾਂ ਨੂੰ ਪਤਾ ਲਗਾ ਕਿ ਅਸੀਂ ਇਹਨਾਂ ਦੇ ਭਾਪਾ ਜੀ ਨੰਬਰਦਾਰ ਸਾਹਿਬ ਦੇ ਮਹਿਮਾਨ ਹਾਂ ਫਿਰ ਤਾਂ ਪੁਛੋ ਹੀ ਨਾਂ।



ਹੈਡ ਟੀਚਰ ਸਾਹਿਬਾ ਨੂੰ ਪਤਾ ਹੀ ਨਹੀਂ ਲਗ ਰਿਹਾ ਕਿ ਸਾਡੀ ਕਿਵੇਂ ਮਹਿਮਾਨ ਨਿਵਾਜ਼ੀ ਕਰਨ। ਅਸੀਂ ਆਪਣੇ ਆਉਣ ਦੀ ਵਜਾ ਉਨਾਂ ਨੂੰ ਦਸ ਦਿਤੀ ਹੈ ਤੇ ਪੰਜਾਂ ਕੁ ਮਿੰਟਾਂ ਬਾਦ ਸੰਤੋਖ ਮੇਲਦਾ ਹੋਇਆ ਆ ਰਿਹਾ ਹੈ ਓਹੀ ਕੇਅਰ ਫਰੀ ਚਾਲ।

ਸਾਨੂੰ ਦੇਖ ਕੇ ਹੈਰਾਨ ਹੁੰਦਾ ਹੈ, 'ਭਾਬੀ ਜੀ ਸਤਿ ਸ੍ਰੀ ਅਕਾਲ, ਤੁਸੀਂ ..... ਤੁਸੀਂ ਐਥੇ? ਤੁਹਾਨੂੰ ਤਾਂ ਲਭਦਿਆਂ ਅਸੀਂ ਵੀਹ ਪਿੰਡ ਗਾਹ ਮਾਰੇ। ਪਰ ਤੁਸੀਂ, ਅਤਾ ਪਤਾ ਤਾਂ ਇਕ ਪਾਸੇ ਰਿਹਾ, ਆਪਣਾ ਸਹੀ ਨਾਮ ਤਕ ਵੀ ਨਹੀਂ ਦਸਿਆ। ਵਡਾ ਭਾਈ ਦਿਲੀ ਨੂੰ ਤਾਂ ਤੁਹਾਡੇ ਮਗਰੇ ਈ ਛਡ ਕੇ ਆ ਗਿਆ ਸੀ, ਤੁਹਾਡੀ ਸਹੇਲੀ ਨੇ ਸਾਰੀ ਸਟੋਰੀ ਸੁਣਾ ਦਿਤੀ ਸੀ'।

'ਸੰਤੋਖ ਵੀਰਿਆ ਤੇਰੇ ਵਡੇ ਭਾਈ ਨੂੰ ਮਿਲਣ ਆਈ ਆਂ, ਕਿਥੇ ਨੇ ਉਹ? ਚਲ, ਮੈਨੂੰ ਲੈ ਚਲ, ਪਲੀਜ਼'।

'ਭਾਬੀ, ਉਹ ਕਿਥੇ, ਬਸ ਚਲੇ ਗਏ ਹੁਣ ਤਾਂ'।

'ਕਿਥੇ ਚਲੇ ਗਏ, ਸੰਤੋਖ, ਮੈਂ ਸਮਝੀ ਨਹੀਂ'।

'ਹੋਰ ਕਿਥੇ ਜਾਣਾ ਸੀ, ਇੰਗਲੈਂਡ ਚਲੇ ਗਏ, ਅਜੇ ਪਿਛਲੇ ਹਫਤੇ ਤਾਂ ਅਸੀਂ ਜਹਾਜ਼ੇ ਚੜਾ ਕੇ ਆਏ ਆਂ। ਪਰ ਭਾਬੀ ਤੁਹਾਨੂੰ ਬਹੁਤ ਮਿਸ ਕਰਦੇ ਸੀ। ਬਹੁਤ ਦੁਖੀ ਹੋ ਕੇ ਗਏ ਆ ਐਥੋਂ, ਮੈਨੂੰ ਪਤਾ ਐ। ਕਹਿੰਦੇ ਸੀ, 'ਨਿਰਮਲ ਐਸੀ ਤਾਂ ਨਹੀਂ ਲਗਦੀ ਸੀ। ਮੇਰੇ ਤੇ ਇਤਬਾਰ ਪਤਾ ਨਹੀਂ ਕਿਉਂ ਨਹੀਂ ਕੀਤਾ ਉਹਨੇ'।

'ਬੰਦੇ ਰੋਂਦੇ ਨਹੀਂ ਹੁੰਦੇ, ਪਰ ਪਹਿਲੀ ਵਾਰ ਸਾਡਾ ਦੋਹਾਂ ਦਾ ਹੁੱਬਾਂ ਮਾਰ ਕੇ ਰੋਣ ਨੂੰ ਮਨ ਕੀਤਾ ਸੀ। ਤੁਸੀਂ ਭਾਬੀ ਜੀ ਆਪਣਾ ਸਹੀ ਨਾਮ ਵੀ ਨਹੀਂ ਦਸਿਆ, ਬਸ ਜਿਹਨੂੰ ਪੁਛੀਏ ਅਗਲਾ ਸਾਡੇ ਤੇ ਹੱਸੇ। .....ਤੁਹਾਡੇ ਪੜ੍ਹਿਆਂ ਲਿਖਿਆਂ ਨੂੰ ਪਤਾ ਨਹੀਂ ਕੀ ਮਾਰ ਐ, ਸਿਧੀ ਸਾਧੀ ਗੱਲ ਨੂੰ, ਵਲ ਵਿੰਗ ਪਾਕੇ ਪਤਾ ਨਹੀਂ ਤੁਹਾਨੂੰ ਕੀ ਲਭਦਾ? ਬਈ ਜਦ ਮੰਗੇਤਰ ਬਣਾ ਈ ਲਿਆ ਤਾਂ ਅਗਲੇ ਨੂੰ ਸਹੀ ਨਾਮ ਦਸਣ ਤੇ ਕਿੰਨਾ ਕੁ ਜ਼ੋਰ ਲਗਦਾ'।

ਮੇਰੇ ਪਾਸ ਸੰਤੋਖ ਦੀਆਂ ਸਿੱਧੀਆਂ ਤੇ ਸੱਚੀਆਂ ਗਲਾਂ ਦਾ ਜਵਾਬ ਹੀ ਕੋਈ ਨਹੀਂ ਸੀ।

'ਬਾਰ ਬਾਰ ਬਸ ਇਹੀ ਕਹਿੰਦੇ ਗਏ ਕਿ ਤੇਰੀ ਭਾਬੀ ਨੇ ਯਕੀਨ ਨਹੀਂ ਕੀਤਾ ਮੇਰੇ ਤੇ, ਬਸ ਨਿਆਣਾ ਹੀ ਸਮਝਦੀ ਰਹੀ। ਚਲੋ ਹੁਣ ਵੀ ਕੀ ਵਿਗੜਿਆ, ਚਿਠੀ ਲਿਖ ਦਿਨਾਂ, ਜਾਂ ਤਾਂ ਵਾਪਸ ਆ ਜਾਵੋ ਨਹੀਂ ਤਾਂ ਭਾਬੀ ਜੀ ਨੂੰ ਹੈਥੇ ਬੁਲਾ ਲਉ। ਨਾਲੇ ਉਹ ਕਿਹੜਾ ਕਮਾਈਆਂ ਕਰਨ ਗਏ ਆ। ਆਪਣੇ ਲਈ ਤਾਂ ਘਰ ਹੀ ਨਹੀਂ ਮੁਕਦਾ। ਤੇ ਭਾਬੀ ਜੀ, ਵਡੇ ਭਾਈ ਨੇ ਮੇਰੀ ਗਲ ਕਦੇ ਨਹੀਂ ਮੋੜੀ'।

'ਚਲੋ ਆਉ ਘਰ ਚਲਦੇ ਆਂ, ਚਾਹ ਪਾਣੀ ਤਾਂ ਹੋਜੇ ਫਿਰ ਆਪਾਂ ਸ਼ਾਹਕੋਟ ਚਲਾਂਗੇ। ਹੁਣ ਆ ਗਏ ਹੋ ਤਾਂ ਸਬਬ ਨਾਲ ਤਾਈ ਜੀ ਆਪਣੀ ਨੂੰਹ ਨੂੰ ਤਾਂ ਮਿਲ ਲੈਣ'।

ਮੇਰੇ ਅੰਦਰ ਚੀਖਾਂ ਦਾ ਸ਼ੋਰ ਵਧਦਾ ਜਾ ਰਿਹਾ ਸੀ। ਸੰਤੋਖ ਨੂੰ ਕਿਵੇਂ ਦਸਦੀ ਕਿ ਉਹਦੀ ਨਿਰਮਲ ਭਾਬੀ, ਉਸਦੇ ਵਡੇ ਭਾਈ ਦੇ ਬਰਾਬਰ ਦੀ ਨਹੀਂ ਸੀ ਰਹੀ। 'ਅਛਾ ਸੰਤੋਖ, ਅਸੀਂ ਹੁਣ ਚਲਦੇ ਆਂ,ਫਿਰ ਆਵਾਂਗੇ ਕਦੇ ਵਕਤ ਕਢਕੇ'। ਸਭਤੋਂ ਇਜਾਜ਼ਤ ਲੈ ਨੇੜੇ ਪਏ ਘਰ ਨੂੰ ਮੋੜਾ ਪਾ ਲਿਆ ਹੈ। ਦਿਮਾਗ ਦੀ ਹਲਚਲ ਮੈਨੂੰ ਪਾਗਲ ਕਰੀ ਜਾ ਰਹੀ ਹੈ।

ਸਾਰੀ ਰਾਤ ਬਹਿ ਕੇ ਕਢ ਦਿਤੀ ਹੈ। ਸਿਰ ਵਿਚ ਇਕ ਸਖਣੇਪਨ ਦੀ ਗੂੰਜ ਜਿਹੀ ਸ਼ੁਰੂ ਹੋ ਗਈ ਹੈ। ਸਵਾਲ ਹਨ ਕਿ ਮੁਕਣ ਦਾ ਨਾਂ ਹੀ ਨਹੀਂ ਲੈਂਦੇ। ਜਵਾਬ ਕੋਈ ਵੀ ਵਾਜਬ ਨਹੀਂ ਲਗਦਾ। ਇਕ ਪਲ, ਜਿਸਨੂੰ, ਬੀਬੀ ਜੀ ਨੇ, ਬਚਿਆਂ ਦੀ ਗਲਤੀ ਦਾ ਨਾਮ ਦੇ, ਭੁਲਾਣਾ ਚਾਹਿਆ, ਨੇ ਮੇਰੀ ਤਾਂਜ਼ਿੰਦਗੀ ਦਾ ਰੁਖ ਹੀ ਬਦਲ ਕੇ ਰਖ ਦਿਤਾ। ਜੀਣ ਦਾ ਕੋਈ ਖਾਸ ਮਕਸਦ ਹੀ ਨਹੀਂ ਰਿਹਾ ਤੇ ਐਂਕਰੋਂ ਟੁਟੀ ਕਿਸ਼ਤੀ ਵਾਗੂੰ, ਭਟਕਣਾ ਮੇਰਾ ਨਸੀਬ ਹੋ ਗਿਆ ਹੈ। ਜਿਸ ਪਾਸੇ ਵੀ ਪੈਰ ਧਰਦੀਹਾਂ ਖੂਹ ਹੀ ਖੂਹ ਨਜ਼ਰ ਆਉਂਦੇ ਨੇ। ਹਨੇਰਾ ਮੇਰੇ ਮੁਕੱਦਰ ਬਣ ਗਿਆ ਹੈ।

———

.....ਸਵੇਰ ਹੋਈ। ਹੋਣੀ ਹੀ ਸੀ, ਮੇਰੀ ਜ਼ਿੰਦਗੀ ਭਾਵੇਂ ਰੁਕ ਗਈ ਹੋਵੇ ਪਰ ਬਾਕੀ ਸਭ ਤਾਂ ਜਿਉਂ ਦਾ ਤਿਉਂ ਹੀ ਚਲਦਾ ਰਹੇਗਾ ਤੇ ਹਰ ਕੋਈ ਆਪਣੇ ਰੋਟੀਨ ਵਿਚ ਚਲਦਾ ਰਹੇਗਾ। ਹਲਕਿਆ ਕੁੱਤਾ ਕਿਸੇ ਹੋਰ ਤਾਜ਼ਾ ਮਾਸ ਦੀ ਤਾਲਾਸ਼ ਵਿਚ ਨਿਕਲ ਤੁਰੇਗਾ ਤੇ ਕੋਈ ਹੋਰ ਜ਼ਿੰਦਗੀ ਮੁਰਦਿਆਂ ਵਾਲਾ ਜੀਵਨ ਗੁਜ਼ਾਰਨ ਵਿਚ ਮਜ਼ਬੂਰ ਹੋ ਜਾਵੇਗੀ।

ਸਵੇਰੇ ਸਵੇਰੇ ਬਾਹਰ ਖੂਹ ਵਲ ਨਿਕਲ ਗਈ ਆਂ ਮੈਂ। ਇਹਨਾਂ ਹਰੀਆਂ ਭਰੀਆਂ ਪੈਲੀਆਂ ਦੀ ਖੂਬਸੂਰਤੀ ਕਿਥੇ ਗਈ? ਸਾਹਮਣੇ ਅਗ ਬਲਦੀ ਦਿਖਾਈ ਦੇ ਰਹੀ ਹੈ, ਭਾਂਬੜ ਵਧਦਾ ਹੀ ਜਾਂਦਾ ਹੈ। ਲੋਕਾਂ ਦੀ ਭੀੜ ਲਗੀ ਹੋਈ ਹੈ ਤੇ ਸਭ ਮੈਨੂੰ ਅਗ ਵਲ ਧੱਕੀ ਜਾ ਰਹੇ ਹਨ। ਮੇਰੀ ਅਗਨੀ ਪ੍ਰੀਖਿਆ ਹੋਣ ਚਲੀ ਹੈ ਤੇ ਮੈਂ ਸੜ ਜਾਵਾਂਗੀ, ਸੁਆਹ ਹੋ ਜਾਵਾਂਗੀ। ਮੈਂ ਸੀਤਾ ਮਾਤਾ ਨਹੀਂ, ਮੇਰੇ ਕੋਲ ਅੱਗ ਤੋਂ ਬਚਣ ਦਾ ਵਰਦਾਨ ਨਹੀਂ ਹੈ। ਸੋਚਦੀ ਹਾਂ, ਹਰ ਜ਼ਮਾਨੇ ਦੀ ਸੀਤਾ ਨੂੰ ਹੀ ਅਗਨੀ ਪ੍ਰੀਖਿਆ ਕਿਉਂ ਦੇਣੀ ਪਈਂਦੀ ਹੈ, ਮਰਦ ਨੂੰ ਇਸ ਇਮਤਿਹਾਨ ਵਿਚੋਂ ਕਿਉਂ ਨਹੀਂ ਲੰਘਣਾ ਪੈਂਦਾ।

.....ਵਗਦੀ ਆੜ ਦੇ ਕੰਡੇ ਆਣ ਬੈਠੀ ਹਾਂ,ਵਗਦੇ ਪਾਣੀ ਮੈਨੂੰ ਬਹੁਤ ਚੰਗੇ ਲਗਦੇ ਨੇ। ਠਹਿਰੇ ਵਿਚ ਸ਼ਾਂਤੀ ਸਹੀ ਪਰ ਵਗਦੇ ਵਿਚ ਵਹਾਉ ਹੈ, ਤਾਕਤ ਹੈ। ਮੈਨੂੰ ਵੀ ਚਲਣਾ ਪਏਗਾ, ਜ਼ਿੰਦਗੀ ਚਲਦੀ ਹੀ ਰਹੇਗੀ। ਫੈਸਲਿਆਂ ਦਾ ਸਮਾਂ ਨਜ਼ਦੀਕ ਆਈ ਜਾ ਰਿਹਾ ਹੈ। ਇਕ ਮਸਲਾ ਸੁਲਝਾਉਂਦੀ ਹਾਂ, ਇਕ ਸਵਾਲ ਹੋਰ ਸਾਹਮਣੇ ਆ ਖੜੋਂਦਾ ਹੈ।

ਕਹਿੰਦੇ ਹਨ ਰੂਹ ਨਹੀਂ ਮਰਦੀ, ਤਾਹੀਉਂ ਤਾਂ ਮਰ ਚੁਕੀ ਨਿਰਮਲ ਦੀ ਰੂਹ 'ਨਿਰਮਲ' ਬਣ ਮੇਰੇ ਸਨਮੁਖ ਆ ਖਲੋਂਦੀ ਹੈ ਤੇ ਮੈਨੂੰ ਸਵਾਲ ਕਰਦੀ ਹੈ, 'ਅੜੀਏ, ਕੋਈ ਫੈਸਲਾ



ਜਲਦਬਾਜ਼ੀ ਵਿਚ ਨਾਂ ਕਰੀਂ, ਤੇਰੇ ਫੈਸਲੇ ਨਾਲ ਬਹੁਤ ਸਾਰੀਆਂ ਜ਼ਿੰਦਗੀਆਂ ਜੁੜੀਆਂ ਹੋਈਆਂ ਨੇ'।

'ਫੈਸਲਾ ਹੀ ਤਾਂ ਨਹੀਂ ਲੈ ਪਾ ਰਹੀ ਮੈਂ, ਦਿਮਾਗ ਸਾਥ ਨਹੀਂ ਦੇ ਰਿਹਾ, ਜਿਸ ਨਤੀਜੇ ਤੇ ਵੀ ਪਹੁੰਚਦੀ ਆਂ ਉਹ ਹੀ ਗਲਤ ਜਾਪਦਾ ਹੈ'।

'ਚਲ ਮੈਂ ਮਦਦ ਕਰ ਦੇਖਦੀ ਆਂ। ਕਲ ਤੂੰ ਉਹਨਾਂ ਦੇ ਪਿੰਡ ਕੀ ਆਸ ਲੈ ਕੇ ਗਈ ਸੈਂ? ਅਗਰ ਉਹ ਅਗੇ ਮਿਲ ਜਾਂਦੇ ਤਾਂ ਕੀ ਕਰਦੀ ਤੂੰ?'

'ਕਰਨਾ ਕੀ ਸੀ, ਗਲੇ ਲਗ ਖੂਬ ਰੋਂਦੀ ਤੇ ਰੋਈ ਜਾਂਦੀ'।

'ਤੇ ਫਿਰ ਬਾਦ ਵਿਚ ਜਦੋਂ ਰੋਣਾਂ ਮੁੱਕ ਜਾਂਦਾ?'

'ਮੈਂ ਉਹਨਾਂ ਸਾਹਵੇਂ ਝੂਠ ਨਹੀਂ ਬੋਲ ਸਕਦੀ ਤੇ ਸੱਚ ਬੋਲਣ ਦਾ ਮੇਰਾ ਹਿਆਂ ਨਹੀਂ ਸੀ ਪੈਣਾ'।

'ਗਲ ਫੈਸਲਿਆਂ ਦੀ ਹੋ ਰਹੀ ਹੈ ਤਾਂ ਸੁਣ – ਜਦੋਂ ਤੇਰਾ ਰੋਣਾ ਧੋਣਾ ਮੁਕ ਜਾਂਦਾ ਤਾਂ ਤੂੰ ਹਿੰਮਤ ਕਰਕੇ ਜ਼ਰੂਰ ਕਹਿੰਦੀ, 'ਮੇਰੇ ਸਿਰ ਦਿਆ ਸਾਈਆਂ! ਮੈਂ ਮਰੀ ਵੇ ਦੋਸਤਾ,ਰਖ ਸਕਦਾਂ ਤਾਂ ਰੱਖ ਲੈ'।

'ਮੇਰੀਏ ਸਖੀਏ ..... ਤੂੰ ਮੈਨੂੰ ਕਿਉਂ ਗੁਮਰਾਹੀਆਂ ਵਿਚ ਲੈ ਤੁਰੀ ਐਂ, ਮੈਂ ਕਿਹਾ ਨਾ .....ਅਗਰ ਮੇਰਾ ਉਨਾਂ ਨਾਲ ਮਿਲਣ ਹੋਣ ਹੁੰਦਾ ਤਾਂਕੁਝ ਵੀ ਲੁਕਾਣਾ ਮੇਰੇ ਵਸ ਦੀ ਗੱਲ ਨਹੀਂ ਸੀ ਹੋਣਾ। ਅਗੇ ਸ਼ਮੀਮ ਦੇ ਮਗਰ ਲਗ, ਗੱਲ ਨੂੰ ਲਟਕਾਈ ਰਖ ਕੇ ਕਿੰਨਾ ਪਰੇਸ਼ਾਨ ਹੋਈ ਆਂ ਮੈਂ'।

'ਤਾਂ ਤੇ ਤੂੰ ਕਹਿਣਾ ਸੀ, ਲੌ ਸੁਣੋ, ਜਿਹੜੇ ਮੇਰੇ ਛਾਤੀਆਂ ਤੇ ਦੰਦਾਂ ਦੇ ਨਿਸ਼ਾਨ ਨੇ ਇਹ ਮੇਰੇ ਤਾਏ ਦੇ ਪੁੱਤ ਨੇ ਬਣਾਏ ਨੇ। ਮੈਂ ਸਚ ਮੁਚ ਕਹਿ ਰਹੀ ਆਂ ਕਿ ਇਸ ਵਿਚ ਮੇਰਾ ਕੋਈ ਕਸੂਰ ਨਹੀਂ ਤੇ ਉਹਨਾਂ ਭਜ ਕੇ ਆ ਤੈਨੂੰ ਗਲੇ ਲਗਾ ਲੈਣਾ ਸੀ, ਵਗੈਰਾ ਵਗੈਰਾ। ਅੜੀਏ, ਕੋਈ ਵੀ ਮਰਦ ਏਨਾ ਖੁਲਦਿਲਾ ਨਹੀਂ ਹੁੰਦਾ ਜੋ ਦੂਜੇ ਮਰਦ ਦੇ ਪਾਏ ਨਿਸ਼ਾਨ ਕਬੂਲ ਕਰ ਸਕੇ। ਇਹ ਸਚ ਦਾ ਢੰਡੋਰਾ ਪਿਟਣਾ ਛਡ। ਅਗਰ ਆਪਣੇ ਪਿਆਰ ਨਾਲ ਮਿਲਾਪ ਚਾਹੁੰਦੀ ਹੈਂ ਤਾਂ ਇਹ ਸਭ ਹਜ਼ਮ ਕਰ ਜਾਣਾ ਪਏਗਾ ਤੇ ਬੀਤ ਗਏ ਨੂੰ ਇਕ ਘਿਨਾਉਣਾ ਸੁਪਨਾ ਸਮਝ ਕੇ ਭੁਲ ਜਾਣਾ ਹੋਏਗਾ। ਨਹੀਂ ਦੂਜਾ ਰਸਤਾ ਤਾਂ ਸਾਫ ਹੀ ਹੈ, 'ਨਿਰਮਲ' ਨੂੰ ਮਾਰ ਦੇ ਸਦਾ ਲਈ, ਪ੍ਰਕਾਸ਼ ਤੇਰੀ ਜ਼ਿੰਦਗੀ ਵਿਚ ਨਹੀਂ ਆਵੇਗਾ,ਕਦੇ ਵੀ ਨਹੀਂ। ਉਸ, ਸਿਰਫ ਨਿਰਮਲ ਨੂੰ ਪਿਆਰ ਕੀਤਾ ਹੈ'।

'ਮੈਨੂੰ ਬਹੁਤ ਤਕਲੀਫ ਹੋ ਰਹੀ ਹੈ, ਨਿਰਮਲ! ਗਲਤੀ ਕਿਸੇ ਦੀ ਤੇ ਭੁਗਤਣਾ ਮੈਨੂੰ ਪੈ ਰਿਹੈ। ਨਿਰਮਲ ਤੂੰ ਮਰ ਨਹੀਂ ਸਕਦੀ..... ਤੂੰ ਕਦੇ ਵੀ ਮਰ ਨਹੀਂ ਸਕਦੀ। ਮੇਰੀ ਅਜ ਤਕ ਦੀ ਗੁਜ਼ਰੀ ਬਹੁਤ ਸਾਰੀ ਜ਼ਿੰਦਗੀ ਦਾ ਤੂੰ ਆਹਮ ਹਿੱਸਾ ਏਂ। ਮੇਰੀਏ ਸਖੀਏ! ਕੋਈ ਤਾਂ ਰਸਤਾ ਦਸ। ਮੈਂ ਇਹਨਾਂ ਨੂੰ ਮਿਲਣ ਦੀ ਖਵਾਹਿਸ਼ ਸਦਾ ਲਈ ਗੁਆਉਣਾ ਨਹੀਂ ਚਾਹੁੰਦੀ, ਕਮ ਸੇ ਕਮ ਮੇਰੀ ਉਮੀਦ ਤਾਂ ਬਣੀ ਰਹਿਣ ਦੇ'।

'ਜੇ ਮੇਰੀ ਸਲਾਹ ਮੰਨਦੀ ਏਂ ਤਾਂ ਜਾਗੀਰ ਸਿੰਘ ਨੂੰ ਟਾਲ ਦੇ ਤੇ ਆਪਣੀ ਮਾਂ ਨੂੰ

ਕਹਿ ਕੇ ਉਹ ਕਿਸੇ ਤਰੀਕੇ ਨਾਲ ਤੈਨੂੰ ਵਲੈਤ ਭੇਜ ਦੇਵੇ। ਓਥੇ ਜਾਕੇ ਜੋ ਹੋਇਆ ਵਕਤ ਪਹਿਚਾਣ ਕੇ ਕਰ ਲਵੀਂ'।

'ਸਖੀਏ ! ਤੇਰੀਆਂ ਗਲਾਂਤੋਂ ਮੈਨੂੰ ਰਾਹਤ ਜ਼ਰੂਰ ਮਿਲਦੀ ਹੈ ਪਰ ਮੇਰੀਸਦਾ ਖੁਹਾਇਸ਼ ਰਹੀ ਹੈ ਕਿ ਮੈਂ ਇਹਨਾਂ ਦੇ ਹਾਣ ਹਾਣ ਚਲਾਂ। ਬੌਣੀ ਬਣ ਚਲਣ ਨਾਲ ਮੇਰਾ ਰਹਿੰਦਾ ਮਨੋਬਲ ਵੀ ਖਤਮ ਹੋ ਜਾਏਗਾ।.....ਮੈਨੂੰ ਲਗਦਾ ਐ ਕਿ ਮੈਂ ਐਵੇਂ ਕਿਨਾਰਿਆਂ ਦੀ ਤਾਲਾਸ਼ ਕਰ ਰਹੀ ਹਾਂ, ਕਿਸ਼ਤੀ ਮੇਰੀ ਤਾਂ ਕਦੇ ਦੀ ਡੁੱਬ ਚੁਕੀ। ਨਿਰਮਲ ਤੂੰ ਜਾ, ਹੁਣ ਛਡ ਦੇ ਮੈਨੂੰ, ਮੇਰੇ ਹਾਲਤ ਤੇ। ਹੁਣ ਤਾਂ ਮੇਰੇ ਵਿਚ ਮਰਨ ਜੋਗੀ ਵੀ ਹਿੰਮਤ ਨਹੀਂ ਤੇ ਜੀਣ ਦਾ ਚਾਅ ਤਾਂ ਮੇਰਾ ਉਕਾ ਹੀ ਮਰ ਚੁਕਾ ਐ'।

.....ਆੜ ਦੇ ਕੰਢੇ ਤੇ ਬੈਠੀ ਦੇਖਦੀ ਹਾਂ,ਹਵਾ ਦਾ ਇਕ ਤੇਜ਼ ਬੁੱਲਾ ਆਉਂਦਾ ਹੈ, ਆਪਣੇ ਰੋਜ਼ੀ ਰੋਟੀ ਦੇ ਆਹਰ ਵਿਚ ਲਗੀ ਹੋਈ ਕੀੜੀ ਨੂੰ ਚੱਕ ਵਗਦੇ ਪਾਣੀ ਵਿਚ ਮਾਰਦਾ ਹੈ। ਕਦੇ ਪਾਣੀ ਦੀ ਥਪੇੜ ਕਿਸੇ ਪਾਸੇ ਲਗਦੀ ਹੈ ਤੇ ਕਦੇ ਕਿਸੇ ਪਾਸੇ। ਵਿਚਾਰੀ ਕੀੜੀ ਰੁੜਦੀ ਆਉਂਦੀ ਹੈ, ਰਸਤੇ ਵਿਚ ਇਕ ਛੋਟਾ ਜਿਹਾ ਤਿਣਕਾ ਪਾਣੀਆਂ ਨਾਲ ਲੜਦਾ, ਲਟਕ ਰਿਹਾ, ਕੀੜੀ ਦੀ ਪਕੜ ਵਿਚ ਆਉਂਦਾ ਹੈ। ਕੀੜੀ ਵਿਚ ਏਨਾਂ ਜ਼ੋਰ ਨਹੀਂ ਕਿ ਉਹ ਪਾਣੀ ਦੇ ਥਪੇੜਿਆਂ ਦਾ ਮੁਕਾਬਲਾ ਵੀ ਕਰ ਸਕੇ ਤੇ ਤਿਨਕੇ ਨੂੰ ਸਹਾਰਾ ਬਣਾ ਬਾਹਰ ਵੀ ਨਿਕਲ ਸਕੇ। ਮੈਂ ਬਾਹਰੋਂ ਇਕ ਹੋਰ ਸੁਕੇ ਤੀਲੇ ਦਾ ਸਹਾਰਾ ਦਿੰਦੀ ਹਾਂ, ਕੀੜੀ ਪਿਛੇ ਮੁੜਕੇ ਨਹੀਂ ਦੇਖਦੀ, ਉਪਰ ਚੜ ਫਿਰ ਆਹਰੇ ਲਗ ਜਾਂਦੀ ਹੈ। ਸੋਚਦੀ ਹਾਂ..... ਮੈਨੂੰ ਸਹਾਰਾ ਕੌਣ ਦਏਗਾ?

ਸਰੋਜ ਨੇ ਘਰ ਵਾਪਸੀ ਸਮੇਂ ਬਹੁਤ ਸਾਰੀਆਂ ਸਲਾਹਾਂ ਮਸ਼ਵਰੇ ਦਿਤੇ ਹਨ। ਆਪਣੇ ਆਪ ਤੇ ਬਹੁਤ ਗੁੱਸਾ ਆ ਰਿਹਾ ਹੈ ਕਿ ਮੈਂ ਆਪਣੀਹੀ ਮੂਰਖਤਾ ਨਾਲ ਸਰਦਾਰ ਪ੍ਰਕਾਸ਼ ਵਰਗੇ ਬੰਦੇ ਨਾਲ ਜ਼ਿੰਦਗੀ ਬਿਤਾਉਣ ਦਾ ਮੌਕਾ ਹਥੋਂ ਤਕਰੀਬਨ ਖੁੰਝਾ ਲਿਆ ਹੈ। ਉਹਨਾਂਆਪਣੇ ਬਾਰੇ, ਬਿਨਾਂ ਝਿਜਕ ਜੋ ਮੈਂ ਜਾਨਣਾ ਚਾਹਿਆ ਦਸ ਦਿਤਾ ਤੇ ਮੈਂ ..... ਸਰੋਜ ਸਹੀ ਹੀ ਕਹਿ ਰਹੀ ਹੈ ਕਿ ਮੈਨੂੰ ਕਿਸੇ ਵੀ ਹਾਲਾਤ ਵਿਚ ਇੰਗਲੈਂਡ ਪਹੁੰਚ ਜਾਣਾ ਚਾਹੀਦਾ ਹੈ, ਸੰਤੋਖ ਦੀ ਹੈਲਪ ਨਾਲ ਉਨਾਂ ਨੂੰ ਲਭਿਆ ਜਾ ਸਕਦਾ ਹੈ ਤੇ ਨਾਲੇ ਜੇ ਉਹ ਮੈਨੂੰ ਪਿਆਰ ਨਾਂ ਕਰਦੇ ਹੁੰਦੇ ਤਾਂ ਐਵੇਂ ਦਰ ਦਰ ਥੱਕੇ ਨਾਂ ਖਾਂਦੇ ਫਿਰਦੇ। ਬੜੇ ਨਿਰਾਸ਼ ਹੋਕੇ ਛਡੀ ਹੋਏਗੀ ਦਿਲੀ।..... ਹੁਣ ਮੇਰਾ ਕਿਸੇ ਵੀ ਕੀਮਤ ਤੇ ਇੰਗਲੈਂਡ ਪਹੁੰਚਣ ਨੂੰ ਮਨ ਕਰਨ ਲਗਾ ਹੈ।

.....'ਦਸ ਬੇਟਾ ਕੀ ਫੈਸਲਾ ਕੀਤਾ ਜਾਗੀਰ ਸਿੰਘ ਬਾਰੇ?' ਬੀਬੀ ਜੀ ਵਾਧੂ ਜਿਹੀ ਹਮਦਰਦੀ ਜ਼ਾਹਰ ਕਰਦਿਆਂ ਸਵਾਲ ਕਰਦੇ ਹਨ।

'ਹਾਂ ਬੀਬੀ ਜੀ, ਇਕ ਫੈਸਲਾ ਤਾਂ ਕਰ ਹੀ ਲਿਆ ਕਿ ਮੈਂ ਹੁਣ ਇੰਡੀਆ ਨਹੀਂ ਰਹਾਂਗੀ। ਮੇਰਾ ਹੁਣ ਅਗੇ ਪੜ੍ਹਨ ਨੂੰ ਮਨ ਕਰਦਾ ਹੈ, ਤੁਸੀਂ ਮੈਨੂੰ ਇੰਗਲੈਂਡ ਭੇਜ ਸਕਦੇ ਹੋ?

'ਅਗੇ ਪੜ੍ਹਨ ਲਈ ਤਾਂ ਬਹੁਤ ਸਾਰੇ ਪੈਸੇ ਦੀ ਜਰੂਰਤ ਹੋਵੇਗੀ ਨਾਲੇ ਰਾਹਦਾਰੀ



ਵਗੈਰਾ.....ਤਦੇ ਤਾਂ ਮੈਂ ਕਹਿਨੀ ਆਂ ਜਾਗੀਰ ਸਿੰਘ ਨਾਲ ਸ਼ਾਦੀ ਕਰਵਾ ਲੈ, ਫੇਰ ਜਿਥੇ ਤੇਰਾ ਮਨ ਚਾਹਵੇ ਪੜੀਂ, ਉਹ ਤੈਨੂੰ ਰੋਕਣ ਥੋੜੀ ਲਗਾ ਐ'।

ਬੀਬੀ ਜੀ, ਬਸ ਮੇਰਾ ਫਾਹਾ ਵਢਣ ਦੀ ਸੋਚ ਰਹੇ ਹਨ। ਓਦਾਂ ਮੈਂ ਵਲੈਤ ਜਾਣ ਦਾ ਫੈਸਲਾ ਤਕਰੀਬਨ ਕਰ ਹੀ ਲਿਆ ਹੈ, ਕੀ ਕਰਾਂਗੀ ਐਥੇ ਰਹਿ ਕੇ ਵੀ? ਧਿਆਨ ਤਾਂ ਮੇਰਾ ਚੋਵੀ ਘੰਟੇ ਓਧਰ ਹੀ ਰਹਿੰਦਾ ਹੈ। ਇਕ ਹੋਰ ਖਿਆਲ ਜੋ ਬਾਰ ਬਾਰ ਮੇਰੇ ਦਿਮਾਗ ਵਿਚ ਆਉਂਦਾ ਹੈ ਕਿ ਮੈਂ ਜਾਗੀਰ ਸਿੰਘ ਨਾਲ ਹੇਰਾ ਫੇਰੀ ਨਹੀਂ ਕਰ ਸਕਦੀ। ਅਗਰ ਉਹ ਸਭ ਜਾਣਦਿਆਂ ਵੀ ਮੇਰੇ ਨਾਲ ਚਲਣ ਨੂੰ ਤਿਆਰ ਹੈ ਤਾਂ ਮੈਂ ਕਿਸੇ ਹਾਲਤ ਵਿਚ ਵੀ ਉਸਨੂੰ ਧੋਖਾ ਨਹੀਂ ਦੇਵਾਂਗੀ। ਜਦੋਂ ਕਿਸੇ ਹੋਰ ਪਾਸੇ ਵਸ ਨਾਂ ਚਲੇ ਤਾਂ ਬੰਦਾ ਬਹੁਤਾ ਕੁਛ ਕਿਸਮਤ ਤੇ ਵੀ ਤਾਂ ਛਡ ਦਿੰਦਾ ਹੈ। ਜਾਗੀਰ ਸਿੰਘ ਦੀ ਖੁਲਦਿਲੀ ਨੇ ਮੇਰੇ ਅੰਦਰ ਉਸਦੀ ਇਜ਼ਤ ਹੋਰ ਵਧਾ ਦਿਤੀ ਹੈ। ਸਾਰੇ ਬੰਦੇ ਮਾੜੇ ਨਹੀਂ ਹੁੰਦੇ, ਸੋਚਦੀ ਹਾਂ।

'ਬੀਬੀ ਜੀ ਪਹਿਲਾਂ ਮੈਨੂੰ ਇਹ ਦਸੋ ਕਿ ਤੁਸੀਂ ਸਾਰੀ ਗੱਲ ਖੋਹਲ ਲਈ ਹੈ ਨਾਂ, ਜਾਗੀਰ ਸਿੰਘ ਨਾਲ?'

'ਹਾਂ ਹਾਂ, ਬੇਟਾ ਉਸਨੂੰ ਤਾਂ ਕੋਈ ਫਰਕ ਨਹੀਂ, ਵਲੈਤੀਆਂ ਨੂੰ ਕੀ ਫਰਕ ਪੈਂਦਾ, ਐਸਾ ਤਾਂ ਉਹਨਾਂ ਰੋਜ਼ ਦੇਖਿਆ ਹੁੰਦਾ ਹੋਵੇਗਾ'।

'ਕੀ ਕਹਿੰਦੇ ਬੀਬੀ ਜੀ, ਕੀ ਵੈਸਟਰਨ ਕੰਟਰੀਆਂ ਵਿਚ ਰੇਪ ਆਮ ਨੇ, ਕੀ ਉਥੇ ਰੇਪ ਦੀ ਲੋਕ ਪਰਵਾਹ ਨਹੀਂ ਕਰਦੇ? ਮੈਨੂੰ ਤਾਂ ਤੁਹਾਡੀ ਇਹ ਗੱਲ ਜਚੀ ਨਹੀਂ'। ਸਭਿਅਕ ਲੋਕਾਂ ਵਿਚ ਔਰਤ ਦੀ ਇਜ਼ਤ ਲੁਟਣ ਤੋਂ ਵੱਡਾ ਹੋਰ ਗੁਨਾਹ ਹੋ ਹੀ ਨਹੀਂ ਸਕਦਾ। ਸਾਡੇ ਐਥੇ ਵਸਦੇ ਲੋਕਾਂ ਨੇ ਐਵੇਂ ਦੀ ਗਲਤ ਫਹਿਮੀ ਪਾਲ ਰਖੀ ਹੈ ਤੇ ਉਹ ਔਰਤ ਦੀ ਸਮਾਜਕ ਬਰਾਬਰਤਾ ਨੂੰ ਸਦਾ ਅਸ਼ਲੀਲ ਨਜ਼ਰੀਏ ਨਾਲ ਹੀ ਦੇਖਦੇ ਨੇ'। ਬੀਬੀ ਜੀ ਨੂੰ ਮੇਰੀਆ ਗੱਲਾਂ ਬੁਝਾਰਤਾਂ ਲਗਦੀਆਂ ਨੇ। 'ਤੇ ਬੀਬੀ ਜੀ ਉਸ ਹਲਕੇ ਕੁੱਤੇ ਦਾ ਕੀ ਬਣਿਆਂ?'

'ਬੇਟਾ ਉਹ ਬਹੁਤ ਸ਼ਰਮਿੰਦਾ ਐ, ਆਪਣੇ ਕੀਤੇ ਤੇ, ਸਰਪੰਚ ਸਾਹਿਬ ਨੇ ਬਹੁਤ ਲਾਹ ਪਾਹ ਕੀਤੀ ਓਸਦੀ। ਕਹਿੰਦਾ, ਮੈਂ ਹਵੇਲੀ ਆ ਗਈ, ਇਸਦਾ ਉਸ ਨੂੰ ਬਹੁਤ ਗੁੱਸਾ ਸੀ'।

'ਤੇ ਮੇਰੀ ਇਜ਼ਤ ਬਰਬਾਦ ਕਰਨਾ ਇਸਦਾ ਹੱਲ ਸੀ? ਕਰੇ ਕੋਈ ਤੇ ਭਰੇ ਕੋਈ'। ਬੀਬੀ ਜੀ ਕੌੜੀਆਂ ਤੇ ਸੱਚੀਆਂ ਗੱਲਾਂ ਵਿਚ ਉਲਝਣਾ ਨਹੀਂ ਚਾਹੁੰਦੇ।

'ਅੱਛਾ ਤੂੰ ਮੈਨੂੰ ਦਸ, ਕੀ ਫੈਸਲਾ ਹੈ ਤੇਰਾ। ਜਾਗੀਰ ਸਿੰਘ ਪਾਸ ਬਹੁਤਾ ਵਕਤ ਨਹੀਂ, ਵਾਪਸ ਕੰਮਤੇ ਜਾਣਾ ਹੋਏਗਾ'।

'ਠੀਕ ਹੈ ਬੀਬੀ ਜੀ, ਜੇ ਤੁਸੀਂ ਫੈਸਲਾ ਕਰ ਹੀ ਲਿਆ ਐ ਮੈਥੋਂ ਪਿੱਛਾ ਛੁਡਾਉਣ ਦਾ ਤਾਂ ਮੈਨੂੰ ਜਾਗੀਰ ਸਿੰਘ ਨਾਲ ਤੋਰ ਦਿਉ ਜਾਂ ਕਿਸੇ ਹੋਰ ਨਾਲ, ਕੀ ਫਰਕ ਪੈਂਦੈ'।

———

ਅਗਲੇ ਦੋ ਹਫਤਿਆਂ ਵਿਚ ਸਭ ਕਾਸੇ ਦਾ ਇੰਤਜ਼ਾਮ ਹੋ ਗਿਐ, ਪਾਸਪੋਰਟ

ਬਣਕੇ ਆ ਗਿਆ, ਇੰਗਲੈਂਡ ਜਾਣ ਦੀ ਟਿਕਟ ਵਗੈਰਾ ਵੀ। ਇਸ ਵਿਚ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ, ਕੰਮ ਕਿੰਨੀ ਜਲਦੀ ਹੁੰਦਾ ਹੈ, ਰਿਸ਼ਵਤ ਵਾਲ਼ੀ ਜੇਬ ਦੀ ਡੂੰਘਾਈ ਤੇ ਨਿਰਭਰ ਹੈ..... ਜਿੰਨੀ ਡੂੰਘੀ ਜੇਬ, ਓਨਾਂ ਜਲਦੀ ਕੰਮ। ਮੇਰੇ ਪਿਆਰੇ ਭਾਰਤ ਵਰਸ਼ ਵਿਚ ਹਰ ਕੋਈ ਵਿਕਾਊ ਹੈ, ਭਾਵੇਂ ਉਹ ਦੇਸ਼ ਦਾ ਪਰਾਈਮ ਮਨਿਸਟਰ ਹੀ ਕਿਉਂ ਨਾਂ ਹੋਵੇ, ਸਿਰਫ ਮੁਲ ਦਾ ਫਰਕ ਹੈ, ਔਕਾਤ ਦਾ ਫਰਕ ਹੈ। ਤੇ ਬਾਬੂ ਪੇਸ਼ਾ ਦਾ ਬਸ ਕਹਿਣਾ ਹੀ ਕੀ.....ਜਿਡਾ ਵੱਡਾ ਰੁਤਬਾ ਓਨਾਂ ਵੱਡਾ ਢਿਡ। ਫਾਈਲ ਨੂੰ ਇਕ ਟੇਬਲ ਤੋਂ ਚੁਕ ਕੇ ਦੂਜੇ ਟੇਬਲ ਤਕ ਲ਼ੈ ਜਾਣ ਵਾਲੇ ਚਪੜਾਸੀ ਦਾ ਢਿਡ ਜੇ ਦਸ ਰੁਪਏ ਨਾਲ ਭਰ ਜਾਂਦਾ ਹੈ ਤਾਂ ਵਡੇ ਬਾਬੂ ਜੀ ਦਾ ਸੌ ਰੁਪਏ ਵਿਚ। ਢਿਡਾਂ ਦੇ ਸਾਈਜ਼ ਦਾ ਫਰਕ ਹੈ, ਵਡੇ ਅਫਸਰਾਂ ਦੇ ਢਿਡਾਂ ਨਾਲ ਹੋਰ ਢਿਡ ਜੁੜੇ ਹੋਏ ਹੁੰਦੇ ਹਨ।

ਸ਼ੋਚਦੀ ਹਾਂ ਕਿ ਮੇਰੇ ਮਹਾਨ ਭਾਰਤ ਵਰਸ਼ ਦੀਆਂ ਨਾੜੀਆਂ ਨੂੰ ਕਈ ਕੋਹੜ ਲਗੇ ਹੋਏ ਹਨ ਇਕ ਹੈ ਰਿਸ਼ਵਤਖੋਰੀ ਦਾ ਕੋਹੜ। ਰਿਸ਼ਵਤ ਲੈਂਦਿਆਂ ਫੜੇ ਜਾਉਗੇ, ਕੋਈ ਫਿਕਰ ਨਹੀਂ, ਰਿਸ਼ਵਤ ਦੇ ਕੇ ਛੁਟ ਵੀ ਜਾਵੋਗੇ। ਦੂਜਾ, ਪੁਲੀਸ ਦੇ ਬਾਰੇ ਲਿਖਣਾ ਤਾਂ ਸ਼ਬਦਾਂ ਦੀ ਬੇਅਦਬੀ ਕਰਨਾ ਹੈ। ਦਿਲੀ ਤੇ ਖਾਸ ਕਰ ਪੰਜਾਬ ਵਰਗੀਕੁਰੱਪਟ ਪੁਲੀਸਤੁਹਾਨੂੰ ਸਾਰੀ ਦੁਨੀਆਂ ਵਿਚ ਨਹੀਂ ਮਿਲੇਗੀ। ਪਰ ਤੂੰ ਕੀ ਲੈਣਾ ਸ਼ਰਨਜੀਤ, ਕਾਲ਼ਖ ਤੋਂ ਦੂਰ ਰਿਹਾ ਹੀ ਚੰਗਾ। ਮਨ ਵਿਚ ਬਹੁਤ ਆਇਆ ਕਿ ਪੁਲੀਸ ਕੋਲ ਜਾ ਰਿਪੋਰਟ ਕਰਾਂ, ਮਦਦ ਮੰਗਾਂ, ਤੇ ਕਹਾਂ ਕਿ ਮੇਰੀ ਸੁਰਖਿਆ ਪੁਲੀਸ ਦਾ ਕਰਤਵ ਹੈ, ਪਰ ਅਸਲੀਅਤ ਤੋਂ ਨਾਵਕਿਫਨਹੀਂ ਹਾਂ ਮੈਂ। ਜਵਾਨ ਲੜਕੀ ਦਾ ਪੁਲੀਸ ਸਟੇਸ਼ਨ ਅੰਦਰ ਜਾਣਾ .....ਥਾਣੇਦਾਰ ਦੀ ਅਗੇਤੀ ਦਿਵਾਲੀ ਮਨ ਜਾਏਗੀ ਤੇ ਹੋਰ ਪਤਾ ਨਹੀਂ ਕੌਣ ਕੌਣ ਮੇਰੇ ਉਤੇ ਆਪਣੀਆਂ ਟੰਗਾਂ ਦੀ ਪਰੇਡ ਕਰੇਗਾ .....ਮਹਿਜ ਸੋਚਿਆਂ ਹੀ, ਦਿਲ ਬੈਠ ਜਾਂਦਾ ਹੈ।

ਤੇ ਤੀਜਾ ਕੋਹੜ ਹੈ ਭਾਰਤੀ ਮਰਦ ਦੀ ਦੋਗਲੀ ਸੋਚ। ਸੰਵਿਧਾਨ ਨੇ ਔਰਤ ਨੂੰ ਬਰਾਬਰੀ ਦਾ ਹੱਕ ਜ਼ਰੂਰ ਦਿਤਾ ਹੈ ਪਰ ਇਹ, ਭਾਰਤੀ ਮਰਦ ਦੀ ਸੋਚ ਦੇ ਡੀ ਐਨ ਏ ਨੂੰ ਤਾਂ ਨਹੀਂ ਬਦਲ ਸਕਦਾ। ਔਰਤ ਦਾ ਦਰਜਾ ਰੋਜ਼ ਮਰਹਾ ਦੀ ਜ਼ਿੰਦਗੀ ਵਿਚ ਦੂਜਾ ਹੀ ਰਿਹਾ। ਉਹਨੂੰ ਮਰਦਾਵੀਂ ਸੋਚ ਨੇ ਕਦੇ ਉਚਿਆਂ ਉਠਣ ਹੀ ਨਹੀਂ ਦਿਤਾ। ਗਲ ਦੋਗਲੀ ਸੋਚ ਦੀ ਕਰ ਰਹੀ ਹਾਂ ਤਾਂ ਸੁਣੋ; ਇਹ ਔਰਤ ਜਨਨੀ ਹੈ, ਮਾਂ ਹੈ, ਭਾਰਤ ਮਾਂ ਹੈ, ਕਾਲੀ ਚਿੱਟੀ ਮਾਂ, ਲ਼ਕਸ਼ਮੀ ਮਾਂ ਹੈ ਤੇ ਹੋਰ ਕਿੰਨੇ ਹੀ ਨਾਵਾਂ ਨਾਲ ਪੂਜੀ ਜਾਂਦੀ ਹੈ। ਵਡੇ ਵਡੇ ਪੀਰਾਂ ਪੈਗੰਬਰਾਂ ਨੇ ਮਾਂ ਨੂੰ ਉਤਮ ਸ੍ਰੇਸ਼ਟ ਦਰਜਾ ਦਿਤਾ। ਸਾਡੇ ਗੁਰੂ ਜੀ ਦੀ ਸਿਖਿਆ, 'ਸੋ ਕਿਉਂ ਮੰਦਾ ਆਖੀਏ, ਜਿਤ ਜੰਮੇ ਰਾਜਾਨ' ਸਿਰਫ ਘਰ ਵਾਲੀ ਮਾਂ ਤਕ ਹੀ ਮਹਿਦੂਦ ਨਹੀਂ, ਹਰ ਮਾਂ, ਮਾਂ ਹੈ, ਓਨੇ ਹੀ ਹੱਕ ਦੀ ਮਾਲਕ, ਜਿਵੇਂ ਉਹ ਮਾਂ ਜਿਸਨੇ ਤੁਹਾਨੂੰ ਪੈਦਾ ਕੀਤਾ। ਤੇ ਇਸ ਤੋਂ ਬਾਦ ਉਹ ਭੈਣ ਵੀ ਹੈ..... ਹਾਂ ਓਹੀ, ਰਖੜੀਆਂ ਤੇ ਭਰਾ ਦੀ ਸਲਾਮਤੀ ਲਈ ਸੁਖ ਮੰਗਣ ਵਾਲੀ ਭੈਣ ਤੇ ਫਿਰ ਧੀ ਵੀ – ਸੁਣਿਆਂ ਧੀਆਂ ਸਭ ਦੀਆਂ ਸਾਝੀਆਂ ਹੁੰਦੀਆਂ ਨੇ। ਖੈਰ, ਐਸਾ ਸੁਣਿਆਂ ਹੈ।

ਸਭ ਤੋਂ ਵਡਾ ਪਾਪ ਹੈ ਸਾਡੇ ਸਮਾਜ ਵਿਚ ਔਰਤ ਦਾ ਜਵਾਨ ਹੋਣਾ। ਬੱਸਾਂ



ਗਡੀਆ, ਸੜਕਾਂ ਬਾਜ਼ਾਰਾਂ ਜਿਥਰ ਵੀ ਮਰਜ਼ੀ ਲੈ ਲਵੋ, ਜਵਾਨ ਔਰਤ ਦੀਆਂ ਜਵਾਨ ਛਾਤੀਆਂ ਦਾ ਮਰਦਾਨਾ ਨਜ਼ਰ ਹਰ ਵਕਤ ਰੇਪ ਕਰਦੀ ਹੈ। ਜਿਥੇ ਵੀ ਮੌਕਾ ਮਿਲਦਾ ਹੈ, ਚੋਰੀ ਹੋਵੇ ਜਾਂ ਸ਼ਰੇਆਮ, ਲਲਚਾਈ ਨਜ਼ਰ ਪਿੱਛਾ ਨਹੀਂ ਛਡਦੀ। ਕੱਲੀ ਔਰਤ ਆਪਣੇ ਘਰਵਿਚ ਵੀ ਸੁਰਖਿਅਤ ਨਹੀਂ। ਔਰਤ ਕਿਸੇ ਮਰਦ ਦੇ ਉਂਗਲ ਦੇਵੇ ਤਾਂ ਕਹੋਗੇ ਚਾਲੂ ਹੈ ਤਾਂ ਮਰਦ ਜੋ ਹਰ ਵਕਤ ਰੇਪ ਦੇ ਆਹਰ ਵਿਚ ਰਹਿੰਦਾ ਹੈ, ਉਹ ..... ਬਸ ਇਹੀ ਹੈ ਦੋਗਲੀ ਸੋਚ। ਸਮਾਜ ਦੇ ਠੇਕੇਦਾਰੋ, ਦੇਸ਼ ਦੇ ਰਹਿਨੁਮਾਉ, ਤੇ ਧਰਮ ਦੇ ਪਹਿਰੇਦਾਰੋ, ਜ਼ਰਾ ਰੁਕੋ ਤੇ ਸੋਚੋ। ਜੀਵਨ ਪੰਜਾਲੀ ਦਾ ਇਕ ਪਾਸਾ ਔਰਤ ਦੇ ਮੋਢਿਆਂ ਤੇ ਵੀ ਹੈ। ਅਗਰ ਉਸ, ਪੰਜਾਲੀ ਵਿਚ ਸਿਰ ਦੇ ਹੀ ਦਿਤਾ ਹੈ ਤਾਂ ਕਿੰਨਾਂ ਦਬਾਉਗੇ ਉਸਨੂੰ। ਜ਼ਿੰਦਗੀ ਦੀ ਗੱਡੀ ਦੇ ਚਾਰ ਪਹੀਏ ਹਨ, ਤੁਸੀਂ ਮੁਹਰਲੇ ਹੀ ਸਹੀ, ਤੁਹਾਡੇ ਹੱਥ ਸਟੇਰਿੰਗ ਹੀ ਸਹੀ। ਪਰ ਦੋ ਲਤਾੜੇ ਪਹੀਆਂ ਦਾ ਕੀ ਕਰੋਗੇ, ਗੱਡੀ ਤਾਂ, ਤਾਂ ਹੀ ਦੌੜੇਗੀ ਜਦੋਂ ਸਾਰਿਆਂ ਵਿਚ ਸਮਾਨਤਾ ਹੋਵੇਗੀ। ..... ਛਡੋ! ਤੁਸੀਂ ਤਾਂ ਸਮਝਦਿਆਂ ਹੋਇਆਂ ਵੀ ਸਮਝਣਾ ਨਹੀਂ ਚਾਹੁੰਦੇ। ਲਤਾੜਨਾਂ, ਬੇਇਨਸਾਫੀ, ਦੋਗਲੀ ਸੋਚ ਤੁਹਾਡੀ ਫਿਤਰਤ ਬਣ ਗਈ ਹੈ। ਸਮਾਜ ਦੇ ਅੱਧ ਨੂੰ ਦਬਾ ਕੇ ਰਖਣਾ ਚਾਹੁੰਦੇ ਹੋ ਤੇ ਜਦ ਤਕ ਤੁਸੀਂ ਜਾਗੋਗੇ ਬਹੁਤ ਦੇਰ ਹੋ ਚੁਕੀ ਹੋਵੇਗੀ, ਪਤਾ ਨਹੀਂ ਕਿੰਨੀਆਂ ਹੀ 'ਨਿਰਮਲ' ਸਦਾ ਲਈ ਕਲੰਕੀਆਂ ਗਈਆਂ ਹੋਣਗੀਆਂ। ਇਹ ਕਿਹੜੇ ਕਿੱਸੇ ਲੈ ਕੇ ਬਹਿ ਗਈ ਮੈਂ,ਕੌਣ ਸੁਣੇਗਾ ਤੂਤੀ ਕੀ ਨਗਾਰਖਾਨੇ ਮੇਂ। ਚਲੋ, ਕਿਸਮਤ ਨੂੰ ਬਲੇਮ ਦੇ ਦੇਨੇ ਆਂ, ਸੌਖਾ ਹੈ। ਮੇਰੀ ਸ਼ਾਦੀ ਹੋ ਰਹੀ ਹੈ, ਵਲ਼ੈਤ ਜਾਰਹੀ ਆਂ, ਹੋਰ ਕੀ ਚਾਹੀਦੈ, ਮੈਨੂੰ ਤਾਂ ਖੁਸ਼ ਹੋਣਾ ਚਾਹੀਦੈ।

———

ਅਗਲੇ ਦੋ ਹਫਤਿਆਂਵਿਚ ਸਭਕੁਛ ਹੋਗਿਐ। ਵਲੈਤੀਏ ਦੇ ਬਾਪੂ ਜੀ ਨੂੰ ਸੁਰਗਵਾਸ ਹੋਇਆਂ ਤਿੰਨ ਕੁ ਸਾਲ ਹੋ ਗਏ ਹਨ। ਇਹ ਮੇਰੀ ਬੋਲ਼ੀ ਹੈ। ਜਦੋਂ ਵਲ਼ੈਤੀਆ ਸਾਹਿਬ ਬੋਲਦੇ ਹਨ ਤਾਂ ਕੁਛ ਇਸਤਰਾਂ – 'ਸਾਡੇ ਬੁੜੇ ਨੂੰ ਔਰੈਟ ਹੋਏ ਨੂੰ ਓਵਰ ਥ੍ਰੀ ਯੀਅਰ ਹੋ ਗਏ, ਯੂ ਨੋ'। .....ਬਾਪੂ ਜੀਦਾ ਆਖੰਡ ਪਾਠ ਕਰਵਾ ਦਿਤਾ ਗਿਆ ਤੇ ਅਗਲੇ ਦਿਨ ਮੇਰੀਆਂ ਲਾਵਾਂ ਵੀ ਵਲੈਤੀਏ ਨਾਲ ਕਰ ਦਿਤੀਆਂ ਗਈਆਂ। ਸਾਰਾ ਪਿੰਡ ਗੱਲਾਂ ਕਰਦੈ, ਕੁਛ ਇਸਤਰਾਂ ਦੇ ਡਾਇਲਾਗ ਬੋਲੇ ਜਾ ਰਹੇ ਹਨ। 'ਬੀਬੀ ਜੀ ਕਿੰਨੀ ਸਿਆਣੀ ਹੈ ਪਰ ਆਹ ਉਹਨੇ ਕੀ ਕੀਤਾ। ਪੜੀ ਲ਼ਿਖੀ ਲੜਕੀ ਜਾਗੀਰੀ ਨਾਲ ਬੰਨਤੀ, ਜੇ ਐਦਾਂ ਕਰਨਾਂ ਸੀ ਤਾਂ ਉਹਨੂੰ ਦਿਲ਼ੀ ਪੜਾਉਣ ਦੀ ਕੀ ਜ਼ਰੂਰਤ ਸੀ', 'ਹੈਹਾ ਨੀ, ਉਮਰ ਦਾ ਕਿੰਨਾਂ ਫਰਕ'। 'ਉਹ ਊਤ ਜਿਹਾ ਅਧਖੜ ਤੇ ਉਹਤੋਂ ਅਧੀ ਉਮਰ ਦੀ ਸੋਹਣੀ ਸੁਨੱਖੀ ਲੜਕੀ'। 'ਇਹ ਤਾਂ ਵਲ਼ੈਤ ਨੂੰ ਤੌਫੀਕਾਂ ਨੇ, ਲੋਕ ਘੋੜੇ ਖੋਤੇ ਦਾ ਫਰਕ ਹੀ ਨਹੀਂ ਕਰਦੇ'। 'ਚਲੋ ਭਾਈ ਸੁਖੀ ਰਹੇ ਆਪਣੇ ਘਰ'।

ਵਾਹ ਰੀ ਕਿਸਮਤ! ਜਿਸ ਘਰ ਵਿਚ, ਮੈਂ ਪੈਦਾ ਹੋਈ, ਬਚਪਨ ਬੀਤਿਆ, ਜਵਾਨ ਹੋਈ, ਅਜ ਉਸ ਘਰ ਵਿਚ ਹੀ ਜਾਗੀਰ ਸਿੰਘ ਦੀ ਦੁਲਹਨ ਬਣ ਕੇ ਆ ਗਈ ਹਾਂ।

.....ਵਲੈਤੀਆ ਸਾਹਿਬ ਨੂੰ ਰੋਜ਼ ਪਾਰਟੀਆਂ। ਹਰ ਰੋਜ਼ ਸ਼ਰਾਬੀ ਹੋ ਮੂਧੇ ਮੂੰਹ ਆ

ਡਿਗਦੇ ਨੇ, ਸੁਹਾਗ ਰਾਤ ਮਨਾਉਣ ਦਾ ਮੌਕਾ ਵਲੈਤ ਜਾ ਕੇ ਹੀ ਮਿਲੇਗਾ।

———

.....ਪਰੀਆਂ ਦੇ ਦੇਸ਼ ਇੰਗਲੈਂਡ ਪਹੁੰਚ ਗਈ ਹਾਂ। ਵਲੈਤੀ ਪੰਜਾਬੀ ਗੁਆਂਢਣਾ,ਜਿਹੜੀਆਂ ਸਾਈਜ਼ ਵਿਚ ਸਾਰੀਆਂ ਇਕੋ ਜਿਹੀਆਂ ਲਗਦੀਆਂ ਹਨ ਨੇ, ਤੇਲ ਚੋ ਨਵੀਂ ਵਿਆਹੀ ਦੁਲਹਨ ਨੂੰ ਅੰਦਰ ਵਾੜਿਆ ਹੈ। 'ਕੁੜੇ, ਜਗੀਰੇ ਨੇ ਤਾਂ ਕਮਾਲ ਕਰਤੀ' 'ਕੁੜੇ, ਐਨੀ ਸੋਹਣੀ ਕੁੜੀ ਕਿਵੇਂ ਫੜਾਤੀ ਕਿਸੇ ਨੇ, ਇਹਦੇ ਹਥ'। ਕੋਈ ਕਹਿੰਦੀ 'ਸ਼ਰਾਬ ਵੀ ਛੁਟ ਜੂ' 'ਲੈ, ਆਪੇ ਛੁਟਾ ਲੈਂਦੀਆਂ ਅਗਲੀਆਂ' ਕੋਈ ਸਿਆਣੀ ਮੈਨੂੰ ਸੁਣਾ ਕੇ ਕਹਿੰਦੀ, 'ਬਹੁਤ ਲੱਕੀ ਆਂ ਤੂੰ ਕੁੜੀਏ, ਜਗੀਰੇ ਨੇ ਘਰ ਫਰੀ ਕਰਵਾ ਲਿਆ, ਸਾਡੀ ਤਾਂ ਸਾਰੀ ਮੌਰਗੇਜ਼ ਦਿੰਦਿਆਂ ਹੀ ਲੰਘਗੀ। ਤੇ ਕੋਈ ਸ਼ਰਾਰਤਣ ਕਹਿੰਦੀ, ਸਾਰੀ ਕਹਾਣੀ ਦਾ ਬੈਡ ਵਿਚ ਜਾ ਕੇ ਪਤਾ ਲਗੂ' ਤੇ ਫਿਰ ਸਾਰੀਆਂ ਹਿੜ ਹਿੜ ਕਰਕੇ ਹੱਸ ਪੈਂਦੀਆਂ ਹਨ। ਹੋਰ ਬਹੁਤ ਸਾਰੀਆਂ ਅਸ਼ਲੀਲ਼ ਗੱਲਾਂ ਕਰਨੀਆਂ ਐਥੇ ਦਾ ਮੰਨੋਰੰਜਨ ਸਮਝਿਆ ਜਾਂਦਾ ਹੈ। ਮੈਨੂੰ ਤਾਂ ਲਿਖਣ ਲਗਿਆਂ ਸ਼ਰਮ ਮਹਿਸੂਸ ਹੁੰਦੀ ਹੈ, ਤੋਬਾ,ਜਿਸ ਬਕੜਵਾਹ ਦੀ ਇਹ ਹਦ ਪਾਰ ਕਰਦੀਆਂ ਹਨ। ਸਿਆਣੀ ਟੋਕਦੀ ਹੈ, 'ਬਸ ਕਰੋ ਕੁੜੇ, ਬਹੁਤ ਹੋ ਗਿਆ, ਵਹੁਟੀ ਨੂੰ ਹੁਣ ਆਰਾਮ ਕਰਨ ਦਿਉ'।

.....ਅਜੇ ਘਰ ਪੈਰ ਨਹੀਂ ਪਾਇਆ ਕਿ ਮੇਰੇ ਵਲੈਤੀ ਸਾਹਿਬ ਨੇ ਨਸੀਅਤਾਂ ਦੇਣੀਆਂ ਸ਼ੁਰੂ ਕਰ ਦਿਤੀਆਂ ਹਨ, ਐਹ ਨਹੀਂ ਕਰਨਾ, ਔਹ ਕਰਨਾਂ। ਸਵੇਰ ਨੂੰ ਤਿੰਨ ਸੌਸੇ ਖਾਨਾਂ ਬਰੇਕਫਾਸਟ ਨਾਲ ਤੇ ਲੰਚ ਲਈ ਪੰਜ ਸੋਸੇ ਤੇ ਨਾਲ ਚਾਰ ਬਰੈਡਾਂ, ਡਬੇ ਵਿਚ ਪਾ ਦਿਆ ਕਰ, ਔਰੈਟ। ਦੋ ਗਲਾਸ ਮੈਲ਼ ਦੇ ਸਵੇਰ ਨੂੰ, ਦੋ ਲੰਚ ਨੂੰ ਤੇ ਦੋ ਕੰਮ ਫਿਨਿਸ਼ ਕਰਕੇ, ਔਰੈਟ। ਕੰਮ ਸਾਲਾ ਤੱਤਾ ਆ, ਬੀਅਰ ਨਾ ਪੀਵੇ ਤਾਂ ਬੰਦਾ ਤਾਂ ਊਂ ਈ ਭੁਜ ਜੂ, ਔਰੈਟ। ਤੂੰ ਮਾਈਂਡ ਨਾ ਕਰੀਂ, ਔਰੈਟ।

ਮੇਰੇ ਹੁਣ ਤਕ ਦੇ ਅਨੁਭਵ ਤੋਂ ਮੈਨੂੰ ਮਹਿਸੂਸ ਹੁੰਦਾ ਹੈ ਕਿ ਮੈਂ ਇਕ ਸਭਿਅਕ ਜ਼ਿੰਦਗੀ ਬਤੀਤ ਕਰਦੀ ਆਈ ਹਾਂ ਤੇ ਇਹ ਸਭ ਲੋਕ ਤਾਂ ਵਲੈਤ ਦੇ ਨਾਮ ਹੇਠਾਂ ਬਿਲਕੁਲ ਜੰਗਲ ਦੀ ਤਰਾਂ ਰਹਿੰਦੇ ਹਨ, ਜੰਗਲੀ ਬੋਲੀ। ਸਾਰੇ ਹੀ, 'ਹਾਂ ਔਰੈਟ' ਚਾਹੇ ਮਰ ਜਾਵੇ ਤਾਂ 'ਔਰੈਟ' ਤੇ ਜੰਮੇ ਤਾਂ ਵੀ 'ਔਰੈਟ'। ਬਸ, ਮੈਂ ਹੀ ਆਪਣੇ ਆਪ ਨੂੰ ਇਹਨਾਂ ਲੋਕਾਂ ਵਿਚ 'ਔਰੈਟ' ਨਹੀਂ ਸਮਝ ਰਹੀ।

———

ਹਫਤਾ ਬੀਤ ਗਿਐ ਹੈ ਇੰਗਲੈਂਡ ਆਇਆਂ। ਬੋਰ ਹੋ ਗਈ ਆਂ। ਚਲੋ ਮਿਸਟਰ ਜਾਗੀਰ ਸਿੰਘ ਦੇ ਘਰ ਤੇ ਉਸਦੇ ਰੌਟੀਨ ਬਾਰੇ ਲਿਖਦੇ ਆਂ। ਥੋੜਾ ਵਕਤ ਟਪਾਈ ਹੋ ਜਾਵੇਗੀ।

ਸਾਡੇ ਘਰ ਨੂੰ ਤਿੰਨ ਬੈਡਰੂਮ ਦਾ ਘਰ ਕਹਿੰਦੇ ਹਨ, ਹਰ ਘਰ ਦੀ ਸ਼ਨਾਖਤ ਤੇ ਰੋਅਬ ਉਸਦੇ ਬੈਡਰੂਮਾਂ ਤੋਂ ਹੁੰਦਾ ਹੈ। ਜੇ ਤੁਹਾਡੇ ਪਾਸ ਚਾਰ ਬੈਡਰੂਮ ਹਨ ਤਾਂ ਤੁਸੀਂ ਹੁੱਬ ਕੇ ਲੋਕਾਂ ਨੂੰ ਦਸ ਸਕਦੇ ਹੋ ਤੇ ਦੋ ਬੈਡਰੂਮ ਵਾਲਾ ਤਾਂ ਫਿਰ ਨਜ਼ਰ ਹੀ ਜ਼ਮੀਨ ਤੋਂ ਨਹੀਂ



ਚੁਕਦਾ, ਵਿਚਾਰਾ। ਸਾਰੇ ਕਮਰੇ ਇਕੋ ਜਿਹੇ ਹੀ ਹਨ, ਚੌਰਸ ਬੌਕਸ, ਸਾਈਜ਼ਾਂ ਦਾ ਰੱਤਾ ਮਾਸਾ ਫਰਕ ਹੈ। ਇਕ ਬੈਡ ਪਿਆ ਹੈ ਮਿਡਲ ਵਾਲੀ ਕੰਧ ਨਾਲ, ਇਕ ਚੇਅਰ ਤੇ ਇਕ ਵਾਰਡਰੋਬ ਸਸਤੀ ਜਿਹੀ, ਜੋ ਖੋਹਲਿਆਂ ਚੀਕਦੀ ਹੈ। ਫਰੰਟ ਰੂਮ ਵਿਚ ਸੇਲ਼ਾਂ ਤੋਂ ਲਿਆਂਦਾ ਇੰਮੀਟੇਸ਼ਨ ਲ਼ੈਦਰ ਦਾ ਸੋਫਾ ਪਿਆ ਹੈ। ਫਾਇਰ ਪਲੇਸ ਤੇ ਨਿਕ ਸੁਕ ਇਕੱਠਾ ਕਰਕੇ ਰਖਿਆ ਹੋਇਆ ਹੈ ਤੇ ਇਕ ਕੋਨੇ ਵਿਚ ਪਈ ਹੈ ਚਮਕਦੀ ਗੋਲਡ ਰੰਗ ਦੀ ਅਲਮਾਰੀ। ਅਲਮਾਰੀ ਛੋਟੇ ਇਨਾਮਾਂ ਨਾਲ ਭਰੀ ਪਈ ਹੈ ਐਉਂ ਲਗਦਾ ਹੈ ਜਿਵੇਂ ਵਲੈਤੀਆ ਸਾਹਿਬ ਡਾਰਟ ਦੇ ਚੈਂਪੀਅਨ ਰਹੇ ਹੋਣ। ਨਾਲ ਪਈ ਹੈ ਮੇਰੇ ਸਵਰਗਵਾਸੀ ਸੱਸ ਸਹੁਰਾ ਜੀ ਤੇ ਜਾਗੀਰ ਸਿੰਘ ਦੀ ਛੋਟੇ ਹੁੰਦੇ ਦੀ ਫੋਟੋ। ਹੇਠਲਾ ਖਾਨਾ ਸ਼ਰਾਬ ਪੀਣ ਵਾਲੇ ਤਰਾਂ ਤਰਾਂ ਦੇ ਗਲਾਸਾਂ,ਗਲਾਸੀਆਂ ਨਾਲ ਭਰਿਆ ਹੋਇਆ ਹੈ। ਵਰਤੋਂ ਵਾਲੇ ਤਾਂ ਇਕ ਦੋ ਹੀ ਹਨ, ਬਹੁਤੇ ਤਾਂ ਸ਼ੋਅ ਲਈ ਹੀ ਹਨ। ਵਲੈਤੀਆ ਸਾਹਿਬ ਤੋਂ ਪਤਾ ਲਗਾ ਹੈ ਕਿ ਵਿਆਹ ਤੇ ਪਹਿਲ਼ੀ ਵਾਰ ਸਾਰੇ ਕਢਣੇ ਪਏ ਤੇ 'ਸਾਲੇ ਲੋਕੀ ਰਤਾ ਕੁ ਪੀਕੇ,ਬਗਾਨੀ ਚੀਜ਼ ਦਾ ਜ਼ਰਾ ਖਿਆਲ ਨਹੀਂ ਰਖਦੇ। ਦੋ ਤੋੜ ਗਏ ਹਨ'। 'ਕਈਆਂ ਕਈਆਂ ਦੀ ਸ਼ਰਾਬ ਏਨੀ ਬੁਰੀ ਐ ਕਿ ਚਾਰ ਹਾੜੇ ਪੀ ਕੇ ਬਸ ਟੌਲਟੋਂ ਬਾਹਰ ਧਾਰਾਂ ਮਾਰਨ ਲਗ ਜਾਂਦੇ ਨੇ, ਸਾਲੇ' 'ਜੀਣੇ ਨੇ ਹਦ ਹੀ ਲਾਹੀ ਹੋਈ ਐ, ਹਾੜਾ ਪੀਤਾ ਨਹੀਂ ਕਿ ਗਾਰਡਨ ਉਲਟੀਆਂ ਨਾਲ ਭਰਤਾ। ਬੰਦਾ ਨਹੀਂ ਪਚਦੀ ਤਾਂ ਨਾਂ ਫਾਹਾ ਲਏ' 'ਪਰ ਤੂੰ ਫਿਕਰ ਨਾ ਕਰੀਂ, ਔਰੈਟ'। ਇਹ ਮੇਰੇ ਡਾਇਲਾਗ ਨਹੀਂ ਵਲੈਤੀਆ ਸਾਹਿਬ ਦੇ ਹਨ। ਮੈਂ ਘਰ ਦਾ ਨਕਸ਼ਾ ਖਿਚ ਰਹੀ ਸੀ ਤੇ ਐਧਰ ਓਧਰ ਦੀਆਂ ਗੱਲਾਂ ਵਿਚ ਜਾ ਵੜੀ। ਹਾਂ ਤਾਂ ਸਭ ਤੋ ਹੇਠਲੇ ਖਾਨੇ ਵਿਚ ਕੂੜ ਕਬਾੜ ਤੁੰਨਿਆਂ ਹੋਇਆ ਹੈ ਤੇ ਵਿਚ ਪਈਆਂ ਹਨ ਦੋ ਸਸਤੀ ਬੈਲ਼ ਵਿਸਕੀ ਤੇ ਇਕ ਬੋਤਲ ਕੈਪਟਨ ਮੋਰਗਨ ਰੰਮ ਦੀਆਂ ਬੋਤਲਾਂ। ਇਹ ਸਿਰਫ ਆਏ ਗਏ ਲਈ ਹੀ ਹਨ, ਆਪਣੇ ਪੀਣ ਦਾ ਸਾਮਾਨ ਵਲੈਤੀਆ ਸਾਹਿਬ ਕਿਚਨ ਵਿਚ ਰਖਦੇ ਹਨ ਸਿੰਕ ਦੇ ਥੱਲੇ ਨੂੰ ਕਰਕੇ। ਕਿਚਨ ਵਿਚ ਤਿੰਨ ਚਾਰ 'ਕਬਡਾਂ' ਫਿਟ ਹਨ, ਇਕ ਵਿਚ ਆਟਾ ਤੇ ਦੂਜੀ ਵਿਚ ਸਫਾਈ ਵਾਲੀ ਫੈਰੀ, ਦੋ ਨਵੀਆਂ ਸਪੰਜ, ਇਕ ਵਾਸ਼ਿੰਗ ਪਾਊਡਰ ਤੇ ਇਕ ਸ਼ੀਸੀ ਡੈਟੋਲ ਤੇ ਹੋਰ ਨਿਕ ਸੁਕ। 'ਵਾਸ਼ਿੰਗ ਪਾਊਡਰ ਤੇ ਫੈਰੀ ਬਸ ਰਤਾ ਰਤਾ ਹੀ ਯੂਜ ਕਰੀਦੇ ਆ, ਔਰੈਟ' ਵਲੈਤੀਏ ਜੀ ਨੇ ਸਮਝਾ ਦਿਤਾ ਹੈ। ਵਿਆਹ ਲਿਆਏ ਹਨ ਖਰਚਾ ਤਾਂ ਵਧੇਗਾ ਹੀ, ਵਿਚਾਰੇ। ਕੁੱਕਰ ਨੇ ਅਛੇ ਦਿਨ ਦੇਖ ਲਏ ਹੋਏ ਹਨ, ਸਾਰੇ ਦਾ ਸਾਰਾ ਕਾਲਾ ਹੋਇਆ ਪਿਆ ਹੈ, ਕਿਤੇ ਕਿਤੇ ਉਬਲੇ ਹੋਏ ਦੁਧ ਨੂੰ ਖੁਰਚਣ ਦੇ ਨਿਸ਼ਾਨ ਮਿਲਦੇ ਹਨ। ਦੋ ਦਿਹਾੜੀਆਂ ਮਾਂਜਣ ਤੇ ਲਾਵਾਂਗੀ ਨਾਲੇ ਟਾਈਮ ਬੀਤ ਜਾਵੇਗਾ।

.....ਜਾਗੀਰ ਸਿੰਘ ਦਾ ਰਹਿਣ ਬਹਿਣ ਕੁਛ ਇਸਤਰਾਂ ਦਾ ਹੈ। ਐਤਵਾਰ ਨੂੰ ਛਡ ਬਾਕੀ ਦਿਨ ਰੋਜ਼ ਸਵੇਰੇ ਸਾਢੇ ਪੰਜ ਵਜੇ ਉਠਦਾ ਹੈ, ਸ਼ਾਇਦ ਮਾੜਾ ਮੋਟਾ ਮੂੰਹ ਵੀ ਧੋ ਲੈਂਦਾ ਹੋਵੇਗਾ। ਸੋਮਵਾਰ ਤੋਂ ਸ਼ੁਕਰਵਾਰ ਤਕ ਕਪੜੇ ਇਕੋ ਹੀ ਹੁੰਦੇ ਹਨ। ਐਥੇ ਇਨਾਂ ਨੂੰ ਕੰਮ ਵਾਲੇ ਕਪੜੇ ਕਿਹਾ ਜਾਂਦਾ ਹੈ। ਗਰੇ ਰੰਗ ਤੋਂ ਉਮਰ ਸ਼ੁਰੂ ਕਰ ਬਲੈਕ ਹੋਈ ਕਾਲੀ

ਪੈਂਟ ਤੇ ਏਨਾਂ ਹਾਲਾਤਾਂ ਚੋਂ ਗੁਜਰੀ ਉਨਾਬੀ ਰੰਗ ਦੀ ਸ਼ਰਟ, ਉਤੇ ਇਕ ਮੋਟਾ ਤੇ ਬੇ ਆਕਾਰ ਜਿਹਾ ਵਡੇ ਸਾਈਜ਼ ਦਾ ਸਵੈਟਰ, ਸਿਰ ਤੇ ਚੈਕਦਾਰ ਭੂਰੀ ਜਿਹੀ ਟੋਪੀ, ਜਿਸਨੇ ਕਦੇ ਵੀ ਸਾਬਣ ਦਾ ਮੂੰਹ ਨਹੀਂ ਦੇਖਿਆ। ਪਤਾ ਲਗਾ ਹੈ ਕਿ ਇਸਦੇ ਧੋਣ ਨਾਲ ਖਰਾਬ ਹੋ ਜਾਣ ਦਾ ਖਦਸ਼ਾ ਹੈ ਤੇ ਉਤੋਂ ਦੀ ਗੂੜੇ ਨੇਵੀ ਰੰਗ ਦਾ ਐਨਰੈਕ। ਇਕ ਕਾਲੇ ਜਿਹੇ ਰੰਗ ਦਾ ਪਲਾਸਟਿਕ ਦਾ ਬੈਗ ਮੋਢੇ ਤੇ, ਇਹਦੇ ਵਿਚ ਘਰ ਦੇ ਪਕਾਏ ਸ਼ੌਜੇਜ਼ ਤੇ ਬਰੈਡਾਂ ਹੁੰਦੀਆਂ ਹਨ – ਪੈਕਡ ਲੰਚ। ਵਲੈਤੀਆ ਸਿਰਫ ਸੈਚਰਡੇ ਰਾਤ ਨੂੰ ਹੀ ਨਹਾਉਂਦਾ ਹੈ। ਬਹੁਤ ਬੋਅ ਆਉਂਦੀ ਹੈ ਕੋਲੋਂ। ਮੇਰਿਆ ਮਾਲਕਾ! ਕੀ ਵਲੈਤ ਵਿਚ ਸਾਰੇ ਪੰਜਾਬੀ ਇਸਤਰਾਂ ਹੀ ਰਹਿੰਦੇ ਹਨ? ਇੰਡੀਆ ਜਾਕੇ ਤਾਂ ਟੌਹਰਾਂ ਮਾਰਨੋਂ ਨਹੀਂ ਹਟਦੇ। ਜਾਗੀਰ ਸਿੰਘ ਪੱਕਾ ਸ਼ਰਾਬੀ ਹੈ – ਅਲਕਾਹੌਲਿਕ। ਬਿਨਾ ਨਾਗਾ ਪੀਂਦਾ ਹੈ, ਜਦੋਂ ਦੀ ਆਈ ਹਾਂ ਮੈਂ ਉਸਨੂੰ ਸੋਫੀ ਨਹੀਂ ਦੇਖਿਆ। ਬਹੁਤ ਗੰਦਾ ਰਹਿੰਦਾ ਹੈ ਜਾਗੀਰ ਸਿੰਘ। ਮੈਂ ਆਪਣੇ ਅਲਗ ਕਮਰੇ ਵਿਚ ਸੌਂਦੀ ਹਾਂ। ਸੁਹਾਗ ਰਾਤ ਅਜੇ ਪੈਂਡਿੰਗ ਚਲ ਰਹੀ ਹੈ ਤੇ ਮੈਂ ਰਬ ਦਾ ਲਖ ਲਖ ਸ਼ੁਕਰ ਕਰ ਰਹੀ ਹਾਂ।

.....ਇਹ ਮੇਰੇ ਮੋਹਰੇ ਬਿਲਕੁਲ ਸਾਫ ਹੈ ਕਿ ਜਾਗੀਰ ਸਿੰਘ ਨਾਲ ਸ਼ਾਦੀ, ਮੇਰੀ ਜ਼ਿੰਦਗੀ ਦਾ ਸਭ ਤੋਂ ਬੇਵਕੂਫੀ ਦਾ ਫੈਸਲਾ ਹੈ। ਪਹਿਲੀ ਵਾਰ ਅੱਖਾਂ ਮੀਟ ਕਿਸੇ ਹੋਰ ਨੂੰ ਫੈਸਲਾ ਕਰਨ ਦਾ ਅਖਤਿਆਰ ਦਿਤਾ ਤੇ ਨਤੀਜਾ..... ਮੇਰੇ ਤੇ ਜਾਗੀਰ ਸਿੰਘ ਵਿਚਕਾਰ ਕੁਝ ਵੀ ਸਾਂਝਾ ਨਹੀਂ ਹੈ,ਇਥੋਂ ਤਕ ਕਿ ਉਸਦੇ ਲਈ ਆਪਣੀ ਤੀਵੀਂ ਨੂੰ ਕੁਰੱਖਤ ਬੋਲੀ ਬੋਲਣਾ, ਮਰਦਾਨਗੀ ਲਗਦੀ ਹੋਵੇਗੀ ਪਰ ਮੈਨੂੰ ਤਾਂ ਇਹ ਸਰਾਸਰ ਮੂਰਖਤਾ ਲਗਦੀ ਹੈ। ਬਿਲਾ ਵਜਾ ਗਾਲਾਂ ਕਢਣਾ ਤੇ ਇਕ ਦੂਜੇ ਨੂੰ 'ਸਾਲਾ' ਕਹਿ ਬੁਲਾਣਾ ਸਭ ਦੀ ਹੀ ਆਦਤ ਲਗਦੀ ਹੈ ਤੇ ਔਰਤਾਂ ਵੀ ਕਿਸੇ ਤੋਂ ਘਟ ਨਹੀਂ, ਮਰਦਾਂ ਦੀ ਖੂਬ ਕੌਂਪੀ ਕਰਦੀਆਂ ਹਨ, ਰਜਕੇ ਅਸ਼ਲੀਲ ਬੋਲਦੀਆਂ ਹਨ। ਖਾਣਾ ਪੀਣਾ ਉਠਣਾ ਬੈਠਣਾ ਸਭ ਵਖਰਾ ਹੈ। ਕਿਥੇ ਫਸ ਗਈ ਮੈਂ?

.....ਸਰਦਾਰ ਪ੍ਰਕਾਸ਼ ਇੰਗਲੈਂਡ ਆ ਗਏ ਸਨ, ਇਸ ਲਈ ਅਨਜਾਣੇ ਹੀ ਉਸ ਹਵਾ ਵਿਚ ਸਾਹ ਲੈਣ ਨੂੰ ਮਨ ਕੀਤਾ, ਪਰ ਇਹ ਬਚਕਾਨੀ ਤੋਂ ਸਿਵਾ ਹੋਰ ਕੁਝ ਵੀ ਨਹੀਂ। ਭੰਵਰ ਵਿਚ ਡੁਬਦੀ, ਤੀਲਿਆਂ ਦੀ ਤਾਲ਼ਾਸ਼ ਕਰ ਰਹੀ ਹਾਂ। ਜਾਗੀਰ ਸਿੰਘ ਦਾ ਕੀ ਕਸੂਰ। ਉਹ ਤਾਂ ਜੋ ਹੈ ਸੋ ਹੈ। ਉਸਦੀ ਜ਼ਿੰਦਗੀ ਤਾਂ ਲੈਂਬ ਮੀਟ ਖਾਲਿਆ ਤੇ ਲੇੜ ਕੇ ਸ਼ਾਰਾਬ ਪੀ ਕੇ, ਬੇਵਜਾ ਕਿਸੇ ਨੂੰ ਗਾਲਾਂ ਕਢ ਲਈਆਂ, ਦੁਆਲੇ ਹੀ ਘੁੰਮਦੀ ਹੈ। ਮੇਰੇ ਨਾਲ ਸ਼ਾਦੀ ਕਿਸ ਮੰਤਵ ਨਾਲ ਕਰਵਾਈ ਹੋਵੇਗੀ, ਮੈਨੂੰ ਨਹੀਂ ਪਤਾ।

ਮੇਰੇ ਮੋਹਰੇ ਹੁਣ ਇਕ ਹੀ ਚੈਲੰਜ ਹੈ ਕਿ ਕਿਸੇ ਨਾਂ ਤਰਾਂ ਜਾਗੀਰ ਸਿੰਘ ਨੂੰ ਹਲਕਾ ਜਿਹਾ ਬਦਲ ਲਵਾਂ ਤਾਂ ਜੋ ਕਮ ਸੇ ਕਮ ਉਸਨੂੰ ਬਰਦਾਸ਼ਤ ਤਾਂ ਕਰ ਸਕਾਂ। ਕੰਮ ਤੋਂ ਆ ਨਹਾਉਣ ਦੀ ਆਦਤ ਬੁਰੀ ਨਹੀਂ, ਦਸਾਂਗੀ। ਕਦੇ ਕਦੇ ਸ਼ਰਾਬ ਦਾ ਨਾਗਾ ਪਾ ਲਿਆ ਕਰੇ, ਮਿੰਨਤ ਕਰਾਂਗੀ। ਮੈਨੂੰ ਆਪਣਾ ਪਤਨੀ ਧਰਮ ਨਿਭਾਉਣਾ ਹੋਏਗਾ, ਕੋਸ਼ਸ਼ ਕਰਾਂਗੀ।



———

.....ਆਖਰ ਸੁਹਾਗ ਰਾਤ ਦਾ ਵੇਲਾ ਆ ਹੀ ਗਿਆ ਹੈ। ਮੇਰੇ ਕਹਿਣ ਤੇ ਦਸ ਵਜੇ ਹੀ ਵਾਪਸੀ ਹੋ ਗਈ ਹੈ ਪੱਬ ਤੋਂ ਤੇ ਅਜ ਪੀਤੀ ਵੀ ਥੋੜੀਲਗਦੀ ਹੈ ਜਾਗੀਰ ਸਿੰਘ ਨੇ। ਬਿਲਕੁਲ ਨਾ ਪੀਣਾ ਉਸਦੇ ਵਸ ਦਾ ਰੋਗ ਨਹੀਂ। 'ਸ਼ਰਨਜੀਤ, ਅਜ ਜਸ਼ਨ ਕਰਾਂਗੇ ਆਪਾਂ, ਤੂੰ ਵੀ ਆਜਾ ਘੁਟ ਲਾ ਲੈ' ਜਾਗੀਰ ਸਿੰਘ ਨੇ ਬੈਲ ਵਿਸਕੀ ਦੀ ਬੋਤਲ ਵਿਚੋਂ ਅਧਿਉਂ ਜ਼ਿਆਦਾ ਗਲਾਸ ਭਰਦਿਆਂ ਕਿਹਾ। ਪਹਿਲੀ ਵਾਰ ਉਸਦੇ ਮੂੰਹੋਂ ਪਿਆਰ ਦੇ ਲਫ਼ਜ਼ ਨਿਕਲੇ ਹਨ।

'ਮੈਂ ਸ਼ਰਾਬ ਨਹੀਂ ਪੀਂਦੀ, ਤੁਸੀਂ ਵੀ ਅਜ ਥੋੜੀ ਪੀਈਓ, ਪਲੀਜ਼' ਲੈਂਬ ਕਰੀ ਦੀ ਪਲੇਟ ਉਸਦੇ ਸਾਹਮਣੇ ਰਖਦਿਆਂ ਮੈਂ ਕਿਹਾ।

ਉਸ ਮੇਰਾ ਗੁਟ ਫੜ ਖਿਚ ਕੇ ਮੈਨੂੰ ਆਪਣੇ ਪਾਸ ਸੋਫੇ ਤੇ ਬੈਠਾ ਲਿਆ ਤੇ ਸ਼ਰਾਬ ਪੀਂਦਿਆਂ ਕਹਿਣਾ ਸ਼ੁਰੂ ਕਰਦਾ ਹੈ, 'ਸਾਲੀਏ, ਵਲੈਤ ਵਿਚ ਪੀਵੇਂਗੀ ਨਹੀਂ, ਮੀਟ ਨਹੀਂ ਖਾਵੇਂਗੀ, ਤਾਂ ਕਿੱਦਾਂ ਬਚੇਂਗੀ। ਸਾਰੀਆਂ ਹੀ ਪੀਂਦੀਆਂ ਆ' ਜਾਗੀਰ ਸਿੰਘ ਆਪਣੀਆਂ ਹੀ ਬਣਾਈਆਂ ਕਹਾਣੀਆਂ ਸੁਣਾਈ ਜਾ ਰਿਹੈ, ਭਲਾ ਉਸਦੇ ਵਰਗੀ ਗੰਦੀ ਸੋਚ, ਗੰਦੀ ਜ਼ਿੰਦਗੀ ਕੋਈ ਕਿਵੇਂ ਬਿਤਾ ਸਕਦਾ ਹੈ। 'ਆਪਣੇ ਆਪ ਤੇ ਕੰਟਰੋਲ ਰਖ' ਦੀ ਮੁਹਾਰਨੀ ਨੂੰ ਬਾਰ ਬਾਰ ਦੁਹਰਾਈ ਜਾ ਰਹੀ ਹਾਂ, ਮਨ ਹੀ ਮਨ ਵਿਚ।

'ਮੈਂ ਤੁਹਾਡੀ ਧਰਮ ਪਤਨੀ ਆਂ, ਸਾਲੀ ਨਹੀਂ' ਕਹਿ ਮੈਂ ਉਠ ਕਿਚਨ ਵਲ ਜਾਣ ਲਗਦੀ ਹਾਂ। ਮੈਂ ਮਾਹੋਲ ਨੂੰ ਵਿਗਾੜਨਾ ਨਹੀਂ ਚਾਹੁੰਦੀ। ਜਾਗੀਰ ਸਿੰਘ ਸ਼ਰਾਬ ਦੀ ਗਲਾਸੀ ਫੇਰ ਤੋਂ ਭਰਦਿਆਂ ਮੇਰੇ ਕਹੇ ਨੂੰ ਘਰੋੜ ਕੇ ਕਹਿੰਦਾ ਹੈ, 'ਧ.....ਰੱ.....ਰ.....ਮ ਪਤਨੀ'।

..... ਦਿਨੇ ਕਪੜੇ ਸੁਕਣੇ ਪਾਉਣ ਗਿਆਂ, ਗਵਾਂਢਣ ਦੀ ਜੁਆਨ ਲੜਕੀ ਮਿਲੀ ਗਾਰਡਨ ਵਿਚ। ਦੋ ਨਾਮ ਹਨ ਉਸਦੇ 'ਸੁਰਿੰਦਰ' ਤੇ ਦੂਜਾ 'ਸੈਂਡੀ'। ਬਹੁਤ ਸੋਹਣੀਆਂ ਗੱਲਾਂ ਕਰਦੀ ਹੈ, ਵੇਹਲੇ ਵਕਤ ਆ ਜਾਇਆ ਕਰੇਗੀ ਮੇਰੇ ਪਾਸ। ਮੇਰਾ ਵੀ ਦਿਨ ਸੋਹਣਾ ਲੰਘ ਜਾਇਆ ਕਰੇਗਾ, ਇੰਗਲਿਸ਼ ਬੋਲਣ ਦਾ ਅਭਿਆਸ ਵੀ ਵਧੇਗਾ। ਹਾਂ ਸੱਚ, ਸੁਹਾਗ ਰਾਤ ਬਾਰੇ ਕਿੱਸਾ ਕਰ ਰਹੀ ਸਾਂ, ਸੋਚ ਰਹੀ ਹਾਂ ਕਿ ਕਿਵੇਂ ਨਾਂ ਕਿਵੇਂ ਇਸਨੂੰ ਥੋੜਾ ਜਿਹਾ ਤਾਂ ਰੋਚਕ ਬਣਾਇਆ ਹੀ ਜਾਵੇ, ਆਫਟਰ ਆਲ ਇਹ ਮੇਰੀ ਸੁਹਾਗ ਰਾਤ ਹੈ। ਚਲੋ, ਸੁਹਾਗ ਰਾਤ ਵਲ ਮੁੜਦੀ ਹਾਂ। ਤਕਰੀਬਨ ਸਾਢੇ ਗਿਆਰਾਂ ਵਜ ਗਏ ਹਨ, ਜਾਗੀਰ ਸਿੰਘ ਪੱਬ ਵਿਚ ਥੋੜੀ ਪੀਤੀ ਦੀ ਕਸਰ ਘਰ ਵਿਚ ਕਢ ਰਿਹਾ ਹੈ। ਝੂਮਦਾ ਮੇਰੇ ਕਮਰੇ ਵਿਚ ਦਾਖਲ ਹੁੰਦਾ ਹੈ। ਮੈਨੂੰ ਬਹੁਤ ਡਰ ਲਗ ਰਿਹਾ ਹੈ ਤੇ ਘਿਣਤ ਵੀ ਆ ਰਹੀ ਹੈ। 'ਜੋ ਮੇਰੇ ਨਾਲ ਹੋਇਆ' ਦਾ ਸਾਰਾ ਸੀਨ ਜ਼ਿਹਨ ਵਿਚ ਘੁੰਮਦਾ ਹੈ। ਕਾਂਬਾ ਲਗਦਾ ਹੈ, ਵਾਹਿਗੁਰੂ, ਵਾਹਿਗੁਰੂ ਕਰਦੀ ਹਾਂ, ਮੈਨੂੰ ਇਮਤਿਹਾਨ ਵਿਚੋਂ ਪਾਸ ਕਰਦੇ ਮੇਰੇ ਮਾਲਕਾ! ਮੈਂ ਪਤਨੀ ਧਰਮ ਨਿਭਾਉਣਾ ਚਾਹੁੰਦੀ ਹਾਂ, ਜਾਗੀਰ ਸਿੰਘ ਕਿਵੇਂ ਦਾ ਵੀ ਹੈ, ਆਖਿਰ ਹੈ ਤਾਂ ਮੇਰਾ ਪਤੀ ਹੀ ਨਾਂ। ਉਸਦੀ ਖੁਸ਼ੀ ਲਈ ਮੈਨੂੰ ਦੰਦਾਂ ਥਲੇ ਜੀਭ

ਲੈ ਸਭ ਕੁਛ ਕਰਨਾਂ ਹੋਏਗਾ। ਹੁਣ ਉਹ ਹੀ ਮੇਰਾ ਸਭ ਕੁਛ ਹੈ।

.....ਉਸ ਆਪਣੇ ਕਪੜੇ ਲਾਹ ਔਹ ਮਾਰੇ ਹਨ ਸ਼ਾਇਦ ਵਲੈਤੀ ਸਟਾਈਲ ਨਾਲ ਤੇ ਮੇਰੇ ਸਾਹਮਣੇ ਆ ਖੜਾ ਹੋਇਐ। ਮੇਰਾ ਨੰਗ ਧੜੰਗਾ ਸ਼ਾਹਜਹਾਨ ਇਕ ਹੱਥ ਵਿਚ ਜਾਮ ਲੈ, ਆਪਣੀ ਅਨਾਰਕਲੀ ਨੂੰ ਆਪਣੇ ਆਗੋਸ਼ ਵਿਚ ਲੈਣ ਦੀ ਤਿਆਰੀ ਕਰ ਰਿਹਾ ਹੈ। ਬੀਅਰ ਤੇ ਸ਼ਰਾਬ ਦੀ ਬਹੁਤਾਤ ਨੇ ਪੇਟ ਦੀ ਸ਼ਕਲ ਪ੍ਰਸੂਤਾ ਵਰਗੀ ਕਰ ਦਿਤੀ ਹੈ। ਸਰੀਰ ਤੇ ਵਾਲਾਂ ਦੀ ਉਗਾਈ ਏਨੀ ਹੈ ਕਿ ਵਡਾ ਖਾਸਾ ਰਿੱਛ ਵੀ ਹਾਰ ਖਾ ਜਾਵੇ। ਅਨਾਰਕਲੀ ਨੂੰ ਹੁਕਮ ਕਰਦਾ ਹੈ; 'ਚਲ ਲਾਹ ਕਪੜੇ, ਸਾਲੀਏ ਨਖਰੇ ਕਰਦੀ ਐਂ, ਅਜਸਾਲਾ ਹਨੀ ਮੂਨ ਮਨਾ ਦੇਈਏ, ਤੇਰਾ'।..... ਬਹੁਤ ਸ਼ਰਮ ਆ ਰਹੀ ਹੈ ਮੈਨੂੰ, ਪਰ ਕੀ ਕਰਾਂ? ਸੋਚਦੀ ਹਾਂ, ਕਿੰਨੀ ਸਭਿਅਕ ਜ਼ੁਬਾਨ ਬੋਲਦਾ ਹੈ ਮੇਰਾ ਪਤੀ ਦੇਵ। ਅੱਧਾ ਘੰਟਾ ਖਰੋਚਦਾ ਰਿਹਾ ਹੈ, ਕਦੇ ਕਹਿੰਦਾ ਹੈ, 'ਤੂੰ ਪੀਂਦੀ ਨਹੀਂ, ਮੇਰਾ ਕਹਿਣਾ ਨਹੀਂ ਮੰਨਿਆਂ, ਗੰਦੀਆਂ ਗੰਦੀਆਂ ਗਾਲਾਂ ਕਢ ਕੇ ਬੁਲਾਉਂਦਾ ਹੈ। ਮੇਰੀ ਕਲਮ ਲਿਖਣੋਂ ਸੰਕੋਚ ਕਰ ਰਹੀ ਹੈ। ਜਾਗੀਰ ਸਿੰਘ ਮਰਿਆ ਹੋਇਆ ਚੂਹਾ ਚੁਕੀ ਫਿਰਦਾ ਹੈ, ਮੈਂ ਧੂਹ ਘੜੀਸ ਕੇ ਉਸਨੂੰ ਉਸਦੇ ਕਮਰੇ ਵਿਚ ਸਿਟਦੀ ਹਾਂ, ਰਜਾਈ ਦੇ ਕੇ ਨੰਗ ਢਕਦੀ ਹਾਂ ਤੇ ਮੈਨੂੰ 'ਕੁੱਤੀਏ, ਬਿੱਲੀਏ' ਕਰਦਾ ਢਿਡ ਭਰਨੇ ਸੌਂ ਜਾਂਦਾ ਹੈ। 'ਭਲਾ ਹੋਇਆ ਮੇਰਾ ਚਰਖਾ ਟੁੱਟਾ, ਜਿੰਦ ਅਜਾਬੋਂ ਛੁੱਟੀ'।

ਮੈਨੂੰ ਮੇਰੇ ਆਪਣੇ ਸਰੀਰ ਵਿਚੋਂ ਕਚਿਆਣ ਤੇ ਬੂ ਆ ਰਹੀ ਹੈ, ਸੜਦੇ ਪਾਣੀ ਨਾਲ ਸ਼ਾਵਰ ਲੈ ਠੰਡ ਪੈਂਦੀ ਹੈ। ਰਬ ਰਬ ਕਰਦੀ ਕਮਰਾ ਬੰਦ ਕਰਕੇ ਲੇਟ ਜਾਂਦੀ ਹਾਂ। ਛੱਤ ਤੇ ਮੋਟੇ ਅਖਰਾਂ ਵਿਚ ਲਿਖਿਆ ਸਾਫ ਪੜ ਰਹੀ ਹਾਂ, 'ਸ਼ਰਨਜੀਤ, ਕੀ ਸਹੇੜ ਲਿਆ, ਕੁੜੀਏ!'..... ਇਹ ਸੀ ਮੇਰੀ ਸੁਹਾਗ ਰਾਤ।

———

ਜਾਗੀਰ ਸਿੰਘ ਮੈਨੂੰ ਹਰ ਵਕਤ ਗਾਲਾਂ ਕਿਉਂ ਕਢਦਾ ਰਹਿੰਦਾ ਹੈ? ਕੀ ਉਹਨੂੰ ਸ਼ਰਾਬ ਖੇੜਨ ਲਈ ਮੈਂ ਹੀ ਲਭਦੀ ਹਾਂ? ਇਹ ਕੇਹੀ ਮਰਦਾਨਗੀ ਹੋਈ। ਉਹ ਨਾਮਰਦ ਹੈ ਇਸ ਵਿਚ ਮੇਰਾ ਕੀ ਕਸੂਰ। ਨਾਮਰਦ ਸਦਾ ਆਪਣੀ ਘਰਵਾਲੀ ਨੂੰ ਗਾਲਾਂ ਕਢ ਆਪਣੀ ਮਰਦਾਨਗੀ ਮਨਾਉਣੀ ਚਾਹੁੰਦਾ ਹੈ, ਸ਼ਾਇਦ।

ਅਜ ਇਕ ਹੋਰ ਪਤਾ ਲਗਾ ਹੈ ਕਿ ਜਾਗੀਰ ਸਿੰਘ ਦੀ ਇਕ ਵਡੀ ਭੈਣ ਵੀ ਹੈ, ਵਿਆਹੀ ਵਰੀ ਬਾਲ ਬੱਚੇ ਦਾਰ। ਟੈਲਫੋਰਡ ਇਲਾਕੇ ਦਾ ਨਾਮ ਹੈ ਜਿਥੇ ਉਹ ਰਹਿੰਦੀ ਹੈ। ਸੈਂਡੀ ਦੀ ਮੰਮ ਤੋਂ ਪਤਾ ਲਗਾ ਹੈ ਕਿ ਬੜੇ ਗਰਮ ਮਿਜਾਜ਼ ਦੀ ਔਰਤ ਹੈ, ਜਲਦੀ ਕੀਤਿਆਂਨੱਕ ਤੇ ਮੱਖੀ ਨਹੀਂ ਬਹਿਣ ਦਿੰਦੀ। ਭੈਣ ਭਰਾ ਦੀ ਆਪਸ ਵਿਚ ਬਣਦੀ ਨਹੀਂ। ਮੈਂ ਪੁਰਾਣੀ ਜਿਹੀ ਟੈਲੀਫੋਨਾਂ ਵਾਲੀ ਬੁਕ ਵਿਚੋਂ ਨੰਬਰ ਲਭ ਕੇ ਉਸਨੂੰ ਫੋਨ ਕਿਉਂ ਕੀਤਾ, ਮੈਂ ਨਹੀਂ ਜਾਣਦੀ, ਸ਼ਾਇਦ ਮੇਰੀ ਮਤ ਮਾਰੀ ਗਈ ਹੋਵੇਗੀ। ਖੈਰ ਵਡੇ ਭੈਣ ਜੀ ਨਾਲ ਹੋਈ ਵਾਰਤਾਲਾਪ ਦਾ ਹਲਕਾ ਜਿਹਾ ਨਮੂਨਾ ਹਾਜ਼ਰ ਹੈ।

'ਸਤਿ ਸੀ ਅਕਾਲ, ਭੈਣ ਜੀ, ਮੈਂ ਸ਼ਰਨਜੀਤ, ਤੁਹਾਡੀ ਭਰਜਾਈ'।



'ਅਛਾ ਹੋਰ ਲੈ ਆਇਆ, ਇਹ ਜਾਗੀਰੀ। ਵਿਆਹ ਕੇ ਲਿਆਇਆ ਕਿ ਕਰਵਾਉਣਾ ਅਜੇ?'

'ਨਹੀਂ ਨਹੀਂ ਭੈਣ ਜੀ ਸਾਡੀ ਤਾਂ ਪਰੌਪਰ ਸ਼ਾਦੀ ਹੋਈ ਏ, ਗੁਰਦਵਾਰੇ ਵਿਚ'।

'ਅੱਛਾ ਪਹਿਲੀ ਨੇ ਦੋ ਮਹੀਨੇ ਨਹੀਂ ਕਢੇ ਤੇ ਗਹਿਣਾਂ ਗੱਟਾ ਲੈ ਕੈ ਨਠ ਗਈ' ਤੂੰ ਕਿੰਨਾ ਕੁ ਕਢੇਂਗੀ ਜਾਗੀਰੇ ਨਾਲ'।

'ਸੌਰੀ ਭੈਣ ਜੀ ਮੈਂ .....ਮੈਂ ਤਾਂ ਸਾਸਰੀ ਕਾਲ ਕਰਨ ਲਈ ਫੋਨ ਕੀਤਾ ਸੀ, ਸੌਰੀ।

ਸੋਚੀ ਪੈ ਗਈ ਹਾਂ ਜਾਗੀਰ ਸਿੰਘ ਪਹਿਲਾਂ ਵੀ ਸ਼ਾਦੀ ਕਰ ਚੁਕਾ ਹੈ ਫਿਰ ਛੁਪਾਣ ਦਾ ਕੀ ਫਾਇਦਾ। ਪਤਾ ਤਾਂ ਆਖਰ ਲਗ ਹੀ ਜਾਂਦਾ ਹੈ। ਤੇ ਉਹ ਛਡਕੇ ਕਿਉਂ ਗਈ ਹੋਵੇਗੀ, ਕਿਤੇ ਇਸਦਾ ਕਾਰਨ ਜਾਗੀਰ ਸਿੰਘ ਦੀ ਨਾਮਰਦੀ.....ਤੇ ਮੇਰੇ ਨਾਲ ਸ਼ਾਦੀ ਦਾ ਕੀ ਕਾਰਨ ਹੋ ਸਕਦੈ , ਜਦੋਂ ਉਹ ਭਲੀ ਤਰਾਂ ਜਾਣਦਾ ਹੈ ਕਿ ਉਹ..... ਆਖਰ ਕੀ ਪਰੂਵ ਕਰਨਾ ਚਾਹੁੰਦਾ ਹੈ। .....ਔਰਤ ਟੁਟੀ ਝੋਪੜੀ ਵਿਚ ਗੁਜ਼ਾਰਾ ਕਰ ਸਕਦੀ ਹੈ ਪਰ ਆਦਮੀ ਦੀ ਨਾਮਰਦੀ ਉਹ ਬਰਦਾਸ਼ਤ ਨਹੀਂ ਕਰ ਸਕਦੀ। ਜਾਗੀਰ ਸਿੰਘ ਮੇਰੇ ਮਨੋਂ ਲਹਿੰਦਾ ਜਾ ਰਿਹਾ ਹੈ। ਤੇ ਮੇਰੇ ਮਨ ਦਾ ਬੋਝ, ਕਿ ਮੈਂ ਬੀਵੀ ਦਾ ਫਰਜ਼ ਨਹੀਂ ਪੂਰਾ ਕਰ ਰਹੀ, ਵੀ ਕਮ ਹੁੰਦਾ ਜਾ ਰਿਹੈ।

ਵਲ਼ੈਤ ਦੀ ਕੋਈ ਵੀ ਚੀਜ਼ ਸਿਧੀ ਨਹੀਂ,ਮੈਨੂੰ ਤਾਂ ਸਭ ਉਥੜ ਪੁਧੜ ਜਿਹਾ ਲਗਦਾ ਹੈ। ਭੈਣ ਹੈ ਕਿ ਆਪਣੇ ਭਰਾ ਦੀ ਬੁਰਾਈ ਕਰੀ ਜਾ ਰਹੀ ਹੈ। ਮੈਨੂੰ ਉਹ ਜਾਣਦੀ ਤਕ ਨਹੀਂ ਫਿਰ ਵੀ ਐਵੇਂ ਅਵਾ ਤਵਾ ਬੋਲ ਗਈ ਹੈ। ਭਰਾ ਹੈ ਕਿ ਪਹਿਲ਼ੀ ਸ਼ਾਦੀ ਦਾ ਜ਼ਿਕਰ ਤਕ ਨਹੀਂ ਕੀਤਾ, ਭਾਵੇਂ ਮੈਨੂੰ ਇਸਦਾ ਜ਼ਰਾ ਵੀ ਫਰਕ ਨਹੀਂ । ਕਲ ਵਿਆਹ ਕੇ ਆਈ ਹਾਂ, ਲਫੰਗ ਨੂੰ ਗਾਲ੍ਹ ਦੇ ਸਿਵਾ ਗੱਲ ਹੀ ਨਹੀਂ ਕਰਨੀ ਆਉਂਦੀ। ਸ਼ਰਾਬਾਂ ਪੀਂਦੇ ਤਾਂ ਲੋਕ ਦੇਖੇ ਤੇ ਸ਼ਰਾਬੀ ਹੋਏ ਵੀ ਪਰ ਰੋਜ਼ ਦੇ ਸ਼ਰਾਬੀ ਨਾਲ ਪਹਿਲੀ ਵਾਰ ਵਾਸਤਾ ਪਿਆ ਐ।

ਇਕ ਅੱਛਾ ਵੀ ਹੋਇਐ ਕਿ ਸੈਂਡੀ ਤੇ ਉਸਦੀ ਮਾਂ ਬਹੁਤ ਚੰਗੀਆਂ ਹਨ। ਮੇਰਾ ਬਹੁਤ ਖਿਆਲ ਰਖਦੀਆਂ ਹਨ। ਸੈਂਡੀ ਨਾਲ ਤਾਂ ਦੋਸਤੀ ਐਨੀ ਜਲਦੀ ਪੈ ਗਈ ਕਿ ਲਗਦਾ ਹੈ ਕਿ ਜਿਵੇਂ ਬਚਪਨ ਤੋਂ ਇਕ ਦੂਜੀ ਨੂੰ ਜਾਣਦੀਆਂ ਹੋਈਏ। ਉਹ ਉਮਰ ਵਿਚ ਮੇਰੇ ਤੋਂ ਸਾਲ ਛੋਟੀ ਹੈ ਤੇ ਉਸ ਵੀ ਗਰੈਜੂਏਸ਼ਨ ਕਰ ਲਈ ਹੈ। ਅਗੇ ਪੜਨਾ ਜਾਂ ਕੰਮ, ਦਾ ਫੈਸਲਾ ਨਹੀਂ ਕਰ ਪਾ ਰਹੀ। ਹਾਂ ਇਕ ਫੈਸਲਾ ਉਸ ਜ਼ਰੂਰ ਕਰ ਲਿਆ ਹੈ ਕਿ ਉਹ ਅਜੇ ਦੋ ਸਾਲ ਵਿਆਹ ਨਹੀਂ ਕਰਵਾਏਗੀ। ..... ਸੈਂਡੀ ਨੂੰ ਤਾਕੀਦ ਹੈ ਕਿ ਉਹ ਮੇਰੇ ਨਾਲ ਇੰਗਲਿਸ਼ ਹੀ ਬੋਲੇ, ਇਹ ਹੀ ਵਜਾ ਹੈ ਕਿ ਮੇਰੇ ਬੋਲਣ ਵਿਚ ਬਹੁਤ ਨਿਖਾਰ ਆਣ ਲਗਾ ਹੈ। ਪੜਨ ਲਿਖਣ ਨੂੰ ਹੁਸ਼ਿਆਰ ਸਾਂ, ਖਾਸ ਕਰਕੇ ਇੰਗਲਿਸ਼ ਵਿਚ, ਪਰ ਐਨੀ ਜਲਦੀ ਬਿਨਾਂ ਝਿਜਕ ਬੋਲਣਾ ਸ਼ੁਰੂ ਕਰ ਦਿਆਂਗੀ ਮੈਨੂੰ ਖੁਦ ਨੂੰ ਹੈਰਾਨੀ ਹੋਈ ਹੈ। ਸ਼ੌਪਿੰਗ ਤੇ ਹੋਰ ਫਿਰਨਾ ਤੁਰਨਾ ਰੁਟੀਨ ਹੋ ਗਿਐ। ਸੈਂਡੀ ਦੇ ਡੈਡੀ ਭਾਵੇਂ ਕਿਸੇ ਫੈਕਟਰੀ ਵਿਚ ਮਜ਼ਦੂਰੀ ਹੀ ਕਰਦੇ ਹਨ ਪਰ ਉਹਨਾਂ ਦਾ ਰਹਿਣ ਸਹਿਣ ਸਾਡੇ ਨਾਲੋਂ ਬਿਲਕੁਲ

ਵਖਰਾ ਹੈ। ਸੈਂਡੀ ਦੇ ਮੰਮ ਵੀ ਕੰਮ ਕਰਦੇ ਹਨ।ਘਰ ਬੜੇ ਸਲੀਕੇ ਨਾਲ ਸਜਾ ਕੇ ਰਖਿਆ ਹੋਇਆ ਹੈ।

ਦਿਨ ਗੁਜ਼ਰਦੇ ਹਫਤਿਆਂ ਵਿਚ ਬਦਲਦੇ ਜਾ ਰਹੇ ਹਨ। ਦੋ ਤਿੰਨ ਵਾਰ ਮੈਂ ਕੋਸ਼ਸ਼ ਕਰ ਚੁਕੀ ਹਾਂ ਵਿਆਹੁਤਾ ਜ਼ਿੰਦਗੀ ਵਿਚ ਕਦਮ ਰਖਣ ਲਈ, ਪਰ..... ਬੱਦਲ ਆਉਂਦੇ ਹਨ, ਗਰਜਦੇ ਹਨ, ਕਾਲੀਆਂ ਘਟਾਵਾਂ ਵਿਚ ਬਦਲ ਜਾਂਦੇ ਹਨ। ਹਵਾ ਚਲਦੀ ਹੈ, ਝਖੜ ਚਲਦਾ ਹੈ,ਐਉਂ ਲਗਦਾ ਹੈ ਕਿ ਮੀਂਹ ਪਿਆ ਕਿ ਪਿਆ। ਹਵਾ ਦਾ ਤੇਜ਼ ਰੌਅ, ਬਦਲਾਂ ਨੂੰ ਪਰੇ ਚਕ ਮਾਰਦਾ ਹੈ, ਧਰਤੀ ਵਿਚਾਰੀ ਫਿਰ ਸੁੱਕੀ ਦੀ ਸੁੱਕੀ। ਧਰਤੀ ਦੀ ਪਿਆਸ ਬਦਲ਼ਾਂ ਨੂੰ ਵਰਨ ਲਈ ਮਜ਼ਬੂਰ ਨਹੀਂ ਕਰ ਸਕਦੀ।

.....ਜਾਗੀਰ ਸਿੰਘ ਨੂੰ ਸਮਝਾਉਣ ਦੀਆ ਕੋਸ਼ਸ਼ਾਂ ਬਿਲਕੁਲ ਬੇਕਾਰ ਹਨ। ਸਵੇਰ ਨੂੰ ਜ਼ਰਾ ਹੋਸ਼ ਵਿਚ ਹੁੰਦਾ ਹੈ ਤਾਂ ਬੋਲਦਾ ਹੀ ਨਹੀਂ, ਗੁੰਗਾ ਹੋ ਜਾਂਦਾ ਹੈ। ਜੋ ਮਰਜ਼ੀ, ਜਿਨੇ ਵੀ ਮਰਜ਼ੀ ਪਿਆਰ ਨਾਲ ਕਹਾਂ, ਬਸ ਹੁੰਗਾਰਾ ਹੀ ਨਹੀਂ ਤੇ ਸ਼ਰਾਬੀ ਹੋਏ ਦਾ ਤਾਂ ਜ਼ੋਰ ਹੀ ਗਾਲਾਂ ਨਾਲ ਹੈ, ਕਈ ਵਾਰੀ ਐਂਵੇ ਹਵਾ ਵਿਚ ਹੀ ਗਾਲਾਂ ਦੇ ਫਾਇਰ ਕਰ ਦਿੰਦਾ ਹੈ। ਅਜੀਬ ਇਨਸਾਨ ਹੈ ਮੇਰਾ ਵਲ਼ੈਤੀਆ। ਬਹੁਤ ਫਰਸਟ੍ਰੈਡ ਹੋ ਗਈ ਹਾਂ ਮੈਂ।

.....ਮੰਗਲਵਾਰ ਦੇ ਦਿਨ ਦੀਤਕਰੀਬਨ ਅਧੀ ਰਾਤ, ਨੀਂਦ ਨਹੀਂ ਆ ਰਹੀ। ਯਾਦਾਂ ਦੀ ਖਿੜਕੀ ਜਾਣੇ ਅਨਜਾਣੇ ਖੁਲੀ ਰਹਿ ਗਈ ਹੈ। ਤਾਜ਼ਾ ਠੰਡੀ ਹਵਾ ਦਾ ਇਕ ਝੋਂਕਾ ਅੰਦਰ ਆ ਦਾਖਲ ਹੁੰਦਾ ਹੈ। ਸੁਪਨਿਆਂ ਦੀ ਦੁਨੀਆ ਦੇ ਕਿਵਾੜ ਖੁਲਦੇ ਹਨ ਤੇ ਇਕ ਜਾਣੀ ਪਹਿਚਾਣੀ ਮਹਿਕ ਮੇਰੇ ਜ਼ਿਹਨ ਦੇ ਇਰਦ ਗਿਰਦ ਫੈਲ ਜਾਂਦੀ ਹੈ ਤੇ ਮੈਂ ਫਿਰ ਤੋਂ ਜੀਣਾ ਸ਼ੁਰੂ ਕਰਦੀ ਹਾਂ। ਗਰਮ ਪੋਟੇ ਆ ਮੇਰੇ ਵਾਲਾਂ ਨੂੰ ਸਵਾਰਨ ਲਗਦੇ ਹਨ। ਸਾਹਾਂ ਦੀ ਮਹਿਕ ਮੇਰੇ ਸਾਹਵਾਂ ਨਾਲ਼ ਆ ਰਲਦੀ ਹੈ। ਮੇਰੇ ਚਾਸ਼ਨੀ ਭਰੇ ਹੋਠਾਂ ਦੇ ਰਸ ਨੂੰ ਆ ਚੂਸਦਾ ਹੈ ਕੋਈ। ਮੇਰੇ ਜਿਸਮ ਨੂੰ ਨਿਘ ਜਿਹਾ ਆਉਣ ਲਗਾ ਹੈ। ਦਿਲਾਂ ਦੀ ਧੜਕਣ ਤੇਜ਼ ਹੋਣ ਲਗਦੀ ਹੈ। ਜਜ਼ਬਾਤਾਂ ਦਾ ਦਰਿਆ ਕੰਢੇ ਤੋੜ ਉਛਲ ਉਛਲ ਪੈਂਦਾ ਹੈ। ਮੇਰੀ ਤਮੰਨਾਂ ਤੇ ਸ਼ਬਾਬ ਆਉਂਦਾ ਹੈ। ਬੱਦਲਾਂ ਦਾ ਕੰਮ ਧਰਤੀ ਤੇ ਵਰਨਾ ਹੀ ਤਾਂ ਹੈ। ਹਵੇ ਦੇ ਬੁੱਲੇ ਤੇ ਝੜੀਆਂ ਲਗਦੀਆਂ ਹਨ। ਧਰਤੀ ਦੀ ਪਿਆਸ ਬੁਝ ਜਾਂਦੀ ਹੈ। ਸਰਦਾਰ ਪ੍ਰਕਾਸ਼ ਨੂੰ ਮਿਲਣ ਦੀ ਹਸਰਤ ਫਿਰ ਤੋਂ ਜਾਗਦੀ ਹੈ। ਰੱਬਾ! ਜਾਗਦੀਆਂ ਅੱਖਾਂ ਦੇ ਸੁਪਨੇ ਸਾਕਾਰ ਕਰ ਦੇ।

———

.....ਛੇ ਹਫਤੇ ਹੋ ਗਏ ਨੇ ਇੰਗਲੈਂਡ ਆਇਆਂ। ਅਜਕਲ ਮੇਰੀ ਤਬੀਅਤ ਖਾਸ ਠੀਕ ਨਹੀਂ ਰਹਿੰਦੀ, ਸਿਰ ਭਾਰਾ ਭਾਰਾ, ਤੇ ਖਾਣ ਪੀਣ ਨੂੰ ਵੀ ਮਨ ਨਹੀਂ ਕਰਦਾ। ਕਲ ਤਾਂ ਪਤਾ ਨਹੀਂ ਕੀ ਖਾ ਲਿਆ, ਸਵੇਰੇ ਸਵੇਰੇ ਵੱਤ ਜਿਹੇ ਆਉਂਦੇ ਰਹੇ। ਵਲੈਤ ਵਿਚ ਇਕ ਖਾਸੀਅਤ ਹੈ ਕਿ ਨੈਸ਼ਨਲ ਹੈਲਥ ਸਰਵਿਸ ਫਰੀ ਹੈ ਭਾਵੇਂ ਅਮੀਰ ਹੋਵੋ ਜਾਂ ਗਰੀਬ, ਕੋਈ ਫਰਕ ਨਹੀਂ ਪੈਂਦਾ। ਤਾਹੀਉਂ ਤਾਂ ਜ਼ਰਾ ਜਿੰਨੀ ਨਿੱਛ ਤਕ ਆਵੇ ਤਾਂ ਲੋਕੀ ਜੀ ਪੀ ਦੇ ਨਠ ਤੁਰਦੇ ਹਨ। ਸੈਂਡੀ ਨੂੰ ਨਾਲ ਲੈ ਡਾਕਟਰ ਦੀ ਸਰਜ਼ਰੀ ਪਹੰਚ ਗਈ ਹਾਂ। ਪਿਸ਼ਾਬ



ਟੈਸਟ, ਬਲੱਡ ਟੈਸਟ, ਆਹ ਟੈਸਟ, ਓਹ ਟੈਸਟ, ਐਨੇ ਟੈਸਟ ਪੰਜਾਬ ਵਿਚ ਤਾਂ ਮਰਦੇ ਬੰਦੇ ਦੇ ਵੀ ਨਹੀਂ ਕਰਦੇ। ਬਸ ਇਕ ਸਟੈਥੋ ਸਕੋਪ ਨਾਲ ਹੀ ਡਾਕਟਰ ਸਭ ਮਰਜ਼ਾਂ ਜਾਣਲੈਂਦਾ ਹੈ ਪਰ ਇਹ ਵਲ਼ੈਤ ਹੈ ਭਾਈ। ਦੁਬਾਰਾ ਵਾਜ ਪੈਂਦੀ ਹੈ ਬਿਲਕੁਲ ਜਿਵੇਂ ਕਚਿਹਿਰੀਆਂ ਵਿਚ ਹੁੰਦਾ ਹੈ। ਕੋਈ ਕਿਸੇ ਵਲ ਘੂਰ ਕੇ ਨਹੀਂ ਦੇਖਦਾ ਹਰ ਕੋਈ ਆਪਣੀ ਵਾਰੀ ਦਾ ਸਹਿਜ ਨਾਲ ਇੰਤਜ਼ਾਰ ਕਰ ਰਿਹਾ ਲਗਦਾ ਹੈ।

'ਮਿਸਿਜ਼ ਸਿੰਗ.. ਕਾਂਗਰੈਜੁਲੈਸ਼ਨ' ਤੇ ਡਾਕਟਰ ਆਪਣੀ ਸੀਟ ਤੋਂ ਉਠ ਕੇ ਮੈਨੂੰ ਖਬਰ ਦਿੰਦਾ ਹੈ, 'ਯੂ ਆਰ ਪਰੈਗਨੈਂਟ'।

'ਵੱਟ? ਵਾਈ?'

'ਯੈਸ ਯੂ ਆਰ ਪਰੈਗਨੈਂਟ, ਮਿਸਿਜ਼ਿ ਸਿੰਗ'।

'ਥੈਂਕਯੂ ਡਾਕਟਰ'। ਤੇ ਉਸ ਬਹੁਤ ਸਾਰੀਆਂ ਹਦਾਇਤਾਂ ਦਿਤੀਆਂ ਹੋਣਗੀਆਂ, ਮੈਨੂੰ ਯਾਦ ਨਹੀਂ। ਇਹ ਕੀ ਹੋ ਰਿਹਾ ਮੇਰੇ ਨਾਲ, ਦਿਮਾਗ ਚਕਰਾ ਰਿਹਾ ਹੈ। ਸੈਂਡੀ ਦੀ ਖੁਸ਼ੀ ਦੇਖਣ ਵਾਲੀ ਹੈ। ਬਸ ਮੁਬਾਰਕਾਂ ਤੇ ਮੁਬਾਰਕਾਂ ਜਿਵੇਂ ਪਰੈਗਨੈਂਟ ਮੈਂ ਨਹੀਂ ਉਹ ਖੁਦ ਹੋਵੇ। ਤੇ ਡਾਕਟਰ ਤੋਂ ਹੋਰ ਵੀ ਵਧ ਨਸੀਅਤਾਂ ਸੁਣਦੀ ਘਰ ਪਹੁੰਚ ਗਈ ਹਾਂ।

.....ਕੀ ਕਰਾਂ? ਜੇ ਜਾਗੀਰ ਸਿੰਘ ਵਿਚ ਜਾਨ ਹੁੰਦੀ ਤਾਂ ਸ਼ਾਇਦ ਗਲ ਦਬ ਦਬਾ ਲੈਂਦੀ, ਹੁਣ ਕੀ ਕਰਾਂ। ਬਹੁਤੀ ਦੇਰ ਛੁਪਾ ਕੇ ਵੀ ਰਖ ਸਕਦੀ ਤੇ ਅਬੋਰਸ਼ਨ .....। ਅਬੋਰਸ਼ਨ ਦੇ ਨਾਂ ਨਾਲ ਹੀ ਮੇਰੇ ਅੰਦਰ ਝੁਣਝਣੀ ਆਉਣ ਲਗਦੀ ਹੈ। .....ਕਿਸੇ ਨਾ ਕਿਸੇ ਤਰਾਂ ਸੋਫੀ ਰਖ ਸਕਾਂ ਤਾਂ ਗਲ ਬਣੇ। ਸਨਿਚਰਵਾਰ ਦਾ ਸਮਾਂ ਸ਼ਾਇਦ ਠੀਕ ਰਹੇਗਾ, ਕਮ ਸੇ ਕਮ ਨਹਾ ਤਾਂ ਲਿਆ ਹੋਵੇਗਾ ਤੇ ਸ਼ਾਇਦ ਥੋੜਾ ਦਿਮਾਗ ਵੀ ਠਿਕਾਣੇ ਹੋਵੇ। ਅੱਛਾ ਜੋ ਮਾਲਕ ਕਰੇ!

ਇਕ ਫਰਕ ਐਥੇ ਤੇ ਪੰਜਾਬ ਦੇ ਜੰਮਪਲਾਂ ਦਾ ਮੇਰੇ ਸਾਹਮਣੇ ਹੈ। ਸੈਂਡੀ ਨੇ ਮੈਨੂੰ ਆਪਣਾ ਦੋਸਤ ਮੰਨ ਲਿਆ ਹੈ ਤੇ ਫਿਰ ਆਪਸੀ ਦਾ ਪਰਦਾ ਕਾਹਦਾ। ਆਪਣੀ ਹਰ ਗਲ ਮੇਰੇ ਨਾਲ ਸ਼ੇਅਰ ਕਰਦੀ ਹੈ। ਤੇ ਦੂਜੇ ਪਾਸੇ ਮੈਂ ਸੈਂਡੀ ਨੂੰ ਆਪਣੀ ਪੱਕੀ ਮਿਤਰ ਤੇ ਮਦਦਗਾਰ ਸਮਝ ਲਿਆ ਹੈ ਲੇਕਿਨ ਆਪਣੇ ਬਾਰੇ ਜ਼ਰਾ ਜਿੰਨਾ ਵੀ ਦਸਣਾ ਮੈਨੂੰ ਕਬੂਲ ਨਹੀਂ, ਪਤਾ ਨਹੀਂ ਕਿੰਨੀਆਂ ਕੁ ਰਾਜ਼ ਦੀਆਂ ਪਰਤਾਂ ਪਾ ਰਖੀਆਂ ਹਨ ਮੈਂ। ਸ਼ਾਇਦ ਮੈਨੂੰ ਉਸਦੀ ਸਜਣਤਾਈ ਤੇ ਸ਼ੱਕ ਹੈ ਯਾ ਮੈਂ ਬੁਨਿਆਦੀ ਕਮਜ਼ੋਰੀ ਦਾ ਸ਼ਿਕਾਰ ਹਾਂ, ਜਿਹੜੀ ਮੈਨੂੰ ਕਿਸੇ ਤੇ ਵੀ ਵਿਸ਼ਵਾਸ ਨਹੀਂ ਕਰਨ ਦਿੰਦੀ। ਕਿਵੇਂ ਉਸਨੂੰ ਦਸਾਂ ਕਿ ਮੇਰੇ ਤੇ ਕੀ ਬੀਤੀ ਹੈ ਤੇ ਮੈਂ ਪਰੈਗਨੈਂਟ ਹੋਕੇ ਜ਼ਰਾ ਵੀ ਖੁਸ਼ ਨਹੀਂ ਤੇ ਇਹ ਤਾਂ ਮੈਨੂੰ ਵੈਸੇ ਵੀ ਉਸ ਕੋਹੜੀ ਚਿਹਰੇ,ਜਿਸਦੇ ਵਿਚ ਮੈਗਟ ਕੁਰਬੁਲ ਕੁਰਬਲ ਕਰ ਰਹੇਸਾਫ ਦਿਖਾਈ ਦੇਰਹੇ ਹਨ, ਦੀ ਯਾਦ ਦਿਲਾਵੇਗਾ, ਜੋ ਮੈਂ ਭੁਲਣਾ ਚਾਹੁੰਦੀ ਹਾਂ।

ਮੇਰੀ ਭਲਾਈ ਏਸੇ ਵਿਚ ਹੀ ਹੈ ਕਿ ਜਿੰਨੀ ਜਲਦੀ ਹੋ ਸਕੇ, ਜਾਗੀਰ ਸਿੰਘ ਨਾਲ ਮੀਆਂ ਬੀਵੀ ਦੇ ਰਿਸ਼ਤੇ ਦੀ ਸ਼ੁਰੂਆਤ ਹੋ ਹੀ ਜਾਣੀ ਚਾਹੀਦੀ ਹੈ, ਵਿਗੜਦੀ ਨੂੰ ਸਾਂਭਣ ਦਾ ਮੇਰੇ ਪਾਸ ਹੋਰ ਕੋਈ ਤਰੀਕਾ ਹੈ ਹੀ ਨਹੀਂ।ਤੇ ਜੇ ਐਸਾ ਨਾ ਹੋ ਸਕਿਆ ਤਾਂ ਮੈਨੂੰ

ਪਰੈਗਨੈਂਸੀ ਬਾਰੇ ਉਸ ਨੂੰ ਦਸ ਹੀ ਦੇਣਾ ਪਏਗਾ, ਰੀਐਕਅਟ ਤਾਂ ਉਹ ਕਰੇਗਾ ਹੀ, ਕੋਈ ਮਰਦ ਵੀ ਦੂਜੇ ਦੇ ਬੀਜ ਨੂੰ ਬਰਦਾਸ਼ਤ ਨਹੀਂ ਕਰੇਗਾ ਤੇ ਉਹ ਵੀ ਬਲਾਤਕਾਰ ਦਾ ਬੀ। ਪਰ ਇਸ ਤੋਂ ਸਿਵਾ ਹੋਰ ਕੋਈ ਚਾਰਾ ਹੀ ਨਹੀਂ ਹੈ ਮੇਰੇ ਪਾਸ। ..... ਦੇਖੀ ਜਾਏਗੀ, ਦੋ ਚਾਰ ਗਾਲ੍ਹਾਂ ਹੋਰ ਸਹੀ। ਹਰ ਵਕਤ ਕਹਿੰਦਾ ਰਹਿੰਦਾ ਹੈ, ' ਘੁਟ ਪੀ ਲਾ, ਸਾਲੀਆਂ ਸਾਰੀਆਂ ਈ ਪੀਦੀਆਂ'। ਇਹ ਸਾਲੀਆਂ ਸਾਰੀਆਂ ਹੀ, ਕੌਣ ਹਨ, ਮੇਰੇ ਪੱਲੇ ਨਹੀਂ ਪੈਂਦਾ। ਤੇ ਅਜ ਤੇ ਮੈਂ ਫੈਸਲਾ ਕਰ ਲਿਆ ਹੈ ਕਿ ਜੇ ਉਹ ਮੇਰੇ ਸ਼ਰਾਬ ਪੀਣ ਨਾਲ ਰੀਝਦਾ ਹੈ ਤਾਂਉਸ ਖਾਤਰ ਐਸਾ ਹੀ ਸਹੀ। ਪਰ ਰੱਬਾ ਅਜ ਉਸ ਵਿਚ ਥੋੜੀ ਬਹੁਤੀ ਜਾਨ ਹੀ ਭਰ ਦੇ।

ਸ਼ਨਿਚਰਵਾਰ, ਮੈਂ ਉਸਨੂੰ ਜਲਦੀ ਮੁੜਨ ਲਈ ਕਿਹਾ ਸੀ, ਇਸ ਕਰਕੇ ਮੇਰਾ ਜਾਗੀਰ ਸਿੰਘ ਕੋਈ ਗਿਆਰਾਂ ਵਜੇ ਦੇ ਕਰੀਬ ਝੂਮਦਾ ਘਰ ਵੜਦਾ ਹੈ। ਫਿਰ ਸ਼ਰਾਬ, ਮੀਟ ਤੇ ਹੋਰ ਸ਼ਰਾਬ। ਮੇਰੇ ਕੋਲੋਂ ਏਨਾਂ ਲੇਟ ਜਾਗਿਆ ਨਹੀਂ ਜਾਂਦਾ, ਅਕਸਰ ਮੈਂ ਉਸਨੂੰ ਖਾਣਾ ਦੇ ਕੇ ਹੇਠਾਂ ਛਡ ਆਉਂਦੀ ਹਾਂ ਪਰ ਅਜ ਉਸਨੂੰ ਆਪਣੇ ਕਮਰੇ ਵਿਚ ਲੈ ਜਾਣ ਵਿਚ ਕਾਮਯਾਬ ਹੋ ਗਈ ਹਾਂ। ਖੁਸ਼ ਰਖਣ ਦੀ ਬਹੁਤ ਕੋਸ਼ਸ਼ ਕਰਦੀ ਆਂ। ਨੰਗ ਧੜੰਗਾ ਹੋ, ਮੇਰੇ ਬਿਸਤਰ ਵਿਚ ਆਣ ਵੜਦਾ ਹੈ। ਗ੍ਹਾਲਾਂ ਕਢਦਾ ਹੈ, ਇਹ ਪਿਆਰ ਦੀਆਂ ਗਾਲ੍ਹਾਂ ਹੋ ਸਕਦੀਆਂ ਹਨ ਜਾਂ ਤਰਾਹ ਕਲਾਮ, ਆਪਣੇ ਆਪ ਨੂੰ ਸਮਝਾਉਣ ਦੀ ਕੋਸ਼ਸ਼ ਕਰਦੀ ਹਾਂ। ਉਸਦੇ ਮੂੰਹ ਚੋਂ ਆਉਂਦੀ ਗੰਦੇ ਨਾਲੇ ਵਰਗੀ ਹਵਾੜ ਵੀ ਬਰਦਾਸ਼ਤ ਕਰ ਰਹੀ ਹਾਂ। ਆਹ ਕਰ ਸਾਲੀਏ, ਔਹ ਕਰ, ਸਾਲੀ ਪੀਂਦੀ ਨਹੀਂ, ਜੋ ਕੁਝ ਚਾਹੁੰਦਾ ਹੈ ਕਰੀ ਜਾ ਰਹੀ ਹਾਂ, ਏਹ ਸਮਝਦਿਆਂ ਹੋਇਆ ਕਿ ਇਹ ਮੇਰੀ ਜ਼ਰੂਰਤ ਹੈ, ਮੇਰਾ ਬਚਾ ਹੀ ਏਸੇ ਵਿਚ ਹੈ। ..... ਕੋਈ ਬਹਾਨਾ ਤਾਂ ਬਣਨਾ ਹੀ ਚਾਹੀਦਾ ਹੈ, ਇਸ ਪੇਟ ਵਿਚ ਪਲ ਰਹੇ ਨੂੰ ਲੁਕੋਣ ਦਾ। ਬੈਡ ਵਿਚ ਤੇ ਬੈਡ ਤੋਂ ਬਾਹਰ ਅਧਾ ਪੌਣਾ ਘੰਟਾ ਘੋਲ ਜਾਰੀ ਰਿਹਾ, ਮੇਰਾ ਭਲਵਾਨ ਮੂੰਹ ਭਾਰ ਹੋ ਡਿਗਦਾ ਹੈ ਧੂਹ ਘੜੀਸ ਕੇ ਉਸਨੂੰ ਉਸਦੇ ਕਮਰੇ ਤਕ ਛਡ ਆਉਂਦੀ ਹਾਂ। ਮੁਰਦੇ ਨੂੰ ਜਿਵਾਉਣ ਦੀ ਮੇਰੀ ਕੋਸ਼ਸ਼ ਫੇਲ ਹੁੰਦੀ ਹੈ। ਇਹਨਾਂ ਤਿਲਾਂ ਵਿਚੋਂ ਤੇਲ ਤਾਂ ਕਦੇ ਦਾ ਮੁੱਕ ਚੁਕਾ। ਮੇਰੇ ਤੋਂ ਪਹਿਲੀ ਦਾ ਸਬਰ ਦਾ ਪਿਆਲਾ ਵੀ ਏਵੇਂ ਹੀ ਉਛਲ ਪਿਆ ਹੋਵੇਗਾ। ਬੰਦਾ ਕਦ ਤਕ ਬਰਦਾਸ਼ਤ ਕਰੇ।

———

ਕੀ ਕਰਨਾ ਹੈ ਇਹ ਫੈਸਲਾ ਮੈਂ ਕਲ ਰਾਤ ਹੀ ਲੈ ਚੁਕੀ ਹਾਂ। ਮੇਰੇ ਪਾਸ ਜਾਗੀਰ ਸਿੰਘ ਨਾਲ ਗੱਲ ਖੋਹਲ ਲੈਣ ਤੋਂ ਸਿਵਾ ਹੋਰ ਚਾਰਾ ਹੀ ਨਹੀਂ। ਇਹ ਵੀ ਤਾਂ ਹੋ ਸਕਦਾ ਹੈ ਉਹ ਆਪਣਾ ਪਰਦਾ ਢਕਣ ਲਈ ਹੀ ਮੰਨ ਜਾਵੇ। ਕੁਛ ਤਾਂ ਕਰਨਾ ਹੀ ਪਏਗਾ। ਤੇ ਅਗਰ ਨਾ ਮੰਨਿਆ ਤਾਂ ਟੁਟ ਜਾਵਾਂਗੇ ਸਦਾ ਲਈ, ਅਗੇ ਕਿਹੜਾ ਪਿਆਰ ਦਾ ਹੜ੍ਹ ਆਇਆ ਪਿਐ। ਅਗਰ ਉਹ ਥੋੜਾ ਜਿਹਾ ਸੋਚੇ ਤੇ ਥੋੜਾ ਸਮਝੌਤਾ ਕਰ ਲਵੇ ਤਾਂ ਸਾਡਾ ਦੋਹਾਂ ਦਾ ਹੀ ਗੁਜ਼ਾਰਾ ਹੋ ਸਕਦੈ। ਮੈਂ ਨਹੀਂ ਕਹਿੰਦੀ ਕਿ ਪੀਣੀ ਛਡ ਦੇਵੇ, ਪਰ ਘਟ ਤਾਂ ਕੀਤੀ ਹੀ ਜਾ ਸਕਦੀ ਹੈ, ਐਨੀ ਪੀਣੀ ਸਿਹਤ ਲਈ ਕਿਹੜਾ ਫਾਇਦੇਮੰਦ ਹੈ। ਕਹਿੰਦੇ



ਹਨ ਪਿਆਰ ਨਾਲ ਸਮਝਾਇਆ ਜਾ ਸਕਦਾ ਹੈ, ਅੱਛਾ ਕੋਸ਼ਸ਼ ਕਰ ਦੇਖਾਂਗੀ।

ਐਸ ਹਫਤੇ ਦਾ ਬਹੁਤਾ ਹਿਸਾ ਸੋਚਦਿਆ, 'ਕੀ ਕਹਾਂ ਤੇ ਕੀ ਨਾ ਕਹਾਂ' ਵਿਚ ਲੰਘ ਗਿਆ। ਚੱਜ ਨਾਲ ਮੁਲਾਕਾਤ ਵੀ ਨਹੀਂ ਹੋਈ। ਸਵੇਰ ਨੂੰ ਜਲਦੀ ਚਲਾ ਜਾਂਦਾ ਹੈ ਤੇ ਘਰ ਦੇਰ ਪਿਆਂ ਮੁੜਦਾ ਹੈ ਜਦ ਤਕ ਮੈਂ ਅੱਧੀ ਨੀਂਦ ਲਾਹ ਲਈ ਹੁੰਦੀ ਹੈ।

ਇਕ ਹੋਰ ਬੜੀ ਹੀ ਗੁਡ ਨਿਊਜ਼ ਮਿਲੀ ਹੈ, ਸੈਂਡੀ ਨੂੰ ਤੇ ਮੈਨੂੰ ਪਰਾਈਵੇਟ ਸਕੂਲ਼ ਵਿਚ ਟੀਚਰ ਅਸਿਸਟੈਂਟ ਦੀ ਜੌਬ ਮਿਲ ਗਈ, ਦੋ ਹਫਤੇ ਤਕ ਸਟਾਰਟ ਕਰਨਾ ਹੈ, ਇਕ ਮਹੀਨਾਂ ਟਰੇਨਿੰਗ ਤੇ ਬਾਦ ਵਿਚ ਨੌਕਰੀ। ਬਹੁਤ ਖੁਸ਼ ਹਾਂ ਅਸੀਂ ਦੋਨੋਂ। ਜਾਗੀਰ ਸਿੰਘ ਨਾਲ ਇਹ ਗੁਡ ਨਿਊਜ਼ ਅਜੇ ਸ਼ੇਅਰ ਨਹੀਂ ਕੀਤੀ, ਪਤਾ ਨਹੀਂ ਕਿਵੇਂ ਰੀਐਕਟ ਕਰੇਗਾ?

'ਵਲੈਤੀਆ ਸਾਹਿਬ ਅਜ ਜ਼ਰਾ ਜਲਦੀ ਆ ਜਾਈਉ ਕੰਮ ਤੋਂ, ਮੈਂ ਤੁਹਾਡੇ ਨਾਲ ਜ਼ਰੂਰੀ ਗੱਲ ਕਰਨੀ ਹੈ' ਸੁਬਾ ਉਚੇਚਾ ਉਠ ਕੇ ਮੈਂ ਦੋ ਵਾਰ ਤਾਕੀਦ ਕਰ ਦਿਤੀ ਹੈ। ਹੁੰਗਾਰਾ ਦੇਣ ਨਾਲ ਸ਼ਾਇਦ ਇਹਨਾਂ ਦੀ ਸ਼ਾਨ ਫਰਕ ਪੈਂਦਾ ਹੈ ਜਾਂ ਸ਼ਰਾਬ ਤੋਂ ਬਗੈਰ ਗੁੰਗ ਨਹੀਂ ਟੁਟਦੀ?

ਸੈਚਰਡੇ – ਫਿਰ ਸ਼ਰਾਬੀ ਹੋਇਆ ਗਿਆਰਾਂ ਵਜੇ ਦੇ ਕਰੀਬ ਘਰ ਵੜਦਾ ਹੈ, ਮੇਰੀ ਰੁਕੈਸਟ ਤੇ ਅੱਧਾ ਘੰਟਾ ਪਹਿਲਾਂ ਆ ਗਿਆ ਹੈ।

ਜਾਗੀਰ ਸਿੰਘ ਜੀ ਪਲੀਜ਼ ਬੈਠ ਜਾਉ ਤੇ ਮੇਰੀ ਗੱਲ ਨੂੰ ਖਿਆਲ ਨਾਲ ਸੁਣੋ, 'ਲਾਸਟ ਵੀਕ ਮੈਂ ਡਾਕਟਰ ਦੇ ਗਈ ਸੀ ਸੈਂਡੀ ਨਾਲ। ਮੈਂ ਘੁੰਮਾ ਫਿਰਾ ਕੇ ਗਲ ਨਹੀਂ ਕਰਨਾ ਚਾਹੁੰਦੀ ..... ਮੈਂ ਪਰੈਗਨੈਂਟ ਆਂ'।

'ਕੁਤੀਏ ਇਹ ਕੀ ਬਕਵਾਸ ਕਰ ਰਹੀ ਐਂ ਤੂੰ। ਕਿਹੜੇ ਯਾਰ ਦਾ ਚੁਕੀ ਫਿਰਦੀ ਏਂ, ਸਾਲੀਏ'।

'ਬੀਬੀ ਜੀ ਨੇ ਸਾਰਾ ਕੁਝ ਤਾਂ ਤੁਹਾਨੂੰ ਦਸ ਦਿਤਾ ਸੀ , ਤੇ ਤੁਸੀਂ ਕਿਹਾ ਸੀ ਔਰੈਟ, ਔਰੈਟ ਆ'।

'ਕਹਿਤਾ ਹੋਊ ਸ਼ਰਾਬੀ ਹੋਏ ਨੇ ਕਿਤੇ ..... ਨਿਕਲ ਹੁਣੇ ਮੇਰੇ ਘਰੋਂ ਇਹਨੂੰ ਕਢਾ ਕੇ ਆ, ਜੇ ਮੇਰੇ ਵਸਣਾ ਤਾਂ, ਨਹੀਂ ਤਾਂ ਕੁੱਤੀਏ ਦਫਾ ਹੋ ਜਾ, ਮੈਂ ਤੇਰੇ ਲਿੰਗ ਭੰਨ ਦੂੰ। ਹਰਾਮਜਾਦੀ, ਸਾਲੀ।

ਹਦੋਂ ਵਧ ਕੇ ਗਾਲ੍ਹਾਂ ਕਢਦਾ ਹੈ, ਸ਼ਰਾਬ ਪੀ, ਕੁੱਤੀ, ਹਰਾਮਜ਼ਾਦੀ ਤੇ ਐਵੇਂ ਹੀ ਮੇਰੇ ਜ਼ੋਰ ਜ਼ੋਰ ਦੀ ਦੋ ਚਪੇੜਾਂ ਕਢ ਮਾਰੀਆਂ ਹਨ। ਇਹ ਮੇਰੇ ਨਾਲ ਹੋ ਕੀ ਰਿਹਾ ਹੈ, ਹਥਾ ਪਾਈ ਸ਼ੁਰੂ ਹੁੰਦੀ ਹੈ। ਪੈਂਟ ਵਿਚੋਂ ਬੈਲਟ ਕਢ ਜ਼ੋਰ ਜ਼ੋਰ ਨਾਲ ਮੈਨੂੰ ਮਾਰਨਾ ਸ਼ੁਰੂ ਕਰਦਾ ਹੈ। ਬਹੁਤ ਤਕਲੀਫ ਹੋ ਰਹੀ ਹੈ, ਘਬਰਾ ਗਈ ਹਾਂ ਤੇ ਗੁੱਸਾ ਵੀ ਬਹੁਤ ਆ ਰਿਹਾ ਹੈ ਸਬ ਰਿਸ਼ਤੇ ਪਲ ਵਿਚ ਟੁਟ ਗਏ। ਬਹੁਤ ਹੋ ਗਿਆ..... ਮੈਂ ਏਨੀ ਕਮਜ਼ੋਰ ਨਹੀਂ, ਸ਼ੇਰਨੀ ਬਣ ਦਹਾੜਦੀ ਹਾਂ। ਉਸਨੂੰ ਮੰਜੇ ਤੇ ਸੁਟ ਕੇ ਮੈਂ ਉਸਦੇ ਚਿਤੜਾਂ ਤੇ ਬੈਲਟਾਂ ਦੀ ਬੁਛਾੜ ਕਰ ਦਿਤੀ ਹੈ। ਪਾਸਾ ਪਲਟ ਗਿਐ। ਤਕਲੀਫ ਨਾਲ ਕਰਾਹ ਰਿਹਾ ਮੁਆਫੀ ਮੰਗਦਾ ਹੈ ਤੇ ਸ਼ਰਾਬ ਹੁਣ ਉਤਰ ਗਈ ਲਗਦੀ ਹੈ। ਦੋ ਚਪੇੜਾਂ ਹੋਰ ਰਸੀਦ ਕਰਦੀ ਹਾਂ। ਮੱਤ ਠਿਕਾਣੇ

ਆ ਗਈ ਹੈ। ਮੈਂ ਉਸਨੂੰ ਆਪਣਾ ਫੈਸਲਾ ਸੁਣਾ ਦਿੰਦੀ ਹਾਂ, 'ਨੰਬਰ ਵਨ, ਤੇਰਾ ਮੇਰਾ ਰਿਸ਼ਤਾ ਖਤਮ, ਤੂੰ ਮੈਨੂੰ ਧੋਖੇ ਨਾਲ ਵਿਆਹ ਕੇ ਲਿਆਇਆਂ। ਮੈਨੂੰ ਦਸਿਆ ਤਕ ਵੀ ਨਹੀਂ ਕਿ ਤੇਰੀ ਸ਼ਾਦੀ ਤਾਂ ਪਹਿਲਾਂ ਵੀ ਹੋ ਚੁਕੀ ਸੀ। ਇਕ ਮੇਰੀ ਸਮਝ ਵਿਚ ਨਹੀਂ ਆਇਆ ਕਿ ਜਦ ਤੈਨੂੰ ਪਤਾ ਸੀ ਕਿ ਤੂੰ ਨਾਮਰਦ ਹੈਂ, ਔਰਤ ਕੋਲ ਜਾਣ ਦੇ ਕਾਬਲ ਨਹੀਂ ਤਾਂ ਫੇਰ ਮੇਰੇ ਨਾਲ ਵਿਆਹ ਦਾ ਨਾਟਕ ਕਿਉਂ ਕੀਤਾ। ਕੀ ਸੋਚਦਾ ਸੈਂ ਕਿ ਘਰ ਵਾਲੀ ਤੋਂ ਇਹ ਛੁਪਿਆ ਰਹਿ ਜਾਵੇਗਾ? ਦੂਜਾ, ਐਸ ਘਰ ਵਿਚ ਹੀ ਰਹਾਂਗੀ ਜਦ ਤਕ ਮੇਰਾ ਹੋਰ ਕੋਈ ਇੰਤਜ਼ਾਮ ਨਹੀਂ ਹੋ ਜਾਂਦਾ। ਤੀਜੇ, ਤੈਨੂੰ ਡਾਈਵੋਰਸ ਦੇਣਾ ਪਏਗਾ, ਭਾਵੇਂ ਮੈਨੂੰ ਬਦ ਅਖਲਾਕ ਕਹਿ ਜਾਂ ਆਪਣੇ ਖੁਸਰੇਪਨ ਨੂੰ ਰੀਜ਼ਨ ਦਸ, ਮੈਨੂੰ ਫਰਕ ਨਹੀਂ ਪੈਂਦਾ। ਚੌਥੇ, ਜੇ ਤੂੰ ਗ੍ਰਾਲ ਕਢੀ ਜਾਂ ਮੇਰੇ ਨਾਲ ਬੁਰਾ ਸਲੂਕ ਕੀਤਾ ਤਾਂ ਯਾਦ ਰਖੀਂ ਮੈਂ ਜੱਟ ਦੇ ਘਰ ਜੰਮੀ ਆਂ, ਮਰਾਸੀਆਂ ਦੇ ਨਹੀਂ, ਤੇਰਾ ਉਹ ਹਾਲ ਕਰੂਗੀ ਜੋ ਤੂੰ ਕਦੇ ਸੋਚਿਆ ਵੀ ਨਾ ਹੋਵੇ। ਤੇ ਆਖਰ ਵਿਚ ਮੈਂ ਤੈਨੂੰ ਸਲਾਹ ਦਿੰਦੀ ਆਂ ਕਿ ਜੋ ਹੋਇਆ ਸੋ ਹੋਇਆ, ਪਤੀ ਪਤਨੀ ਨਾ ਸਹੀ ਅੱਛੇ ਦੋਸਤਾਂ ਵਾਂਗ ਤਾਂ ਰਹਿ ਸਕਦੇ ਹਾਂ ਆਪਾਂ। ਤੂੰ ਬੰਦਾ ਮਾੜਾ ਨਹੀਂ, ਬਸ ਏਨੀ ਨਸੀਅਤ ਐ ਮੇਰੀ, ਸ਼ਰਾਬ ਛਡ ਦੇ, ਨਹੀਂ ਤਾਂ ਮਰ ਜਾਵੇਂਗਾ।

———

.....ਹਰ ਵਕਤ ਸੋਚਦੀ ਰਹਿੰਦੀ ਆਂ ਕੀ ਕਰਾਂ, ਆਪਣੇ ਪੈਰਾਂ ਤੇ ਖੜਾ ਹੋਣ ਦੀ ਜਦੋ ਜਹਿਦ ਸ਼ੁਰੂ ਹੋ ਗਈ ਹੈ ਤੇ ਪਰੇਸ਼ਾਨੀ ਵਧਦੀ ਹੀ ਜਾ ਰਹੀ ਹੈ। ਸਵਾਲ ਦਰ ਸਵਾਲ ਪੈਦਾ ਹੋ ਰਹੇਹਨ। ਜੋ ਪੇਟ ਵਿਚ ਪਨਪ ਰਿਹਾ ਹੈ ਉਸਦਾ ਕੀ ਕਰਾਂ। ਅਬੋਰਸ਼ਨ ਬਾਰੇ ਸੋਚਾਂ ਜਾਂ ਨਾਂ? ਕਿਸਦੀ ਸਲਾਹ ਲਵਾਂ? ..... ਕੁਛ ਮਜ਼ਬੂਰੀ ਹੈ ਤੇ ਕੁਛ ਹਿੰਮਤ ਵੀ ਕਿ ਸੈਂਡੀ ਤੇ ਬਿਨਾਂ ਝਿਜਕ ਇਤਬਾਰ ਕਰਨ ਨੂੰ ਮਨ ਕਰਦਾ ਹੈ। ਬਹੁਤ ਕਰਦੀ ਹੈ ਮੇਰਾ ਓਹ। ਮੈਂ ਉਸਦੀ ਭਾਬੀ, ਭੈਣ ਤੇ ਦੋਸਤ ਵੀ। ਆਖਰ ਜਿਗਰਾ ਕੱਢ, ਆਪਣੀ ਸਾਰੀ ਦੀ ਸਾਰੀ ਕਹਾਣੀ ਕਹਿ ਦਿਤੀ ਹੈ ਸੈਂਡੀ ਨੂੰ। ਉਸਦੀਆਂ ਅੱਖਾਂ ਵਿਚੋਂ ਕਿੰਨੀ ਵਾਰ ਹੀ ਹਮਦਰਦੀ ਦੇ ਅਥਰੂਆਂ ਨੂੰ ਦਰਿਆ ਬਣ ਵਹਿੰਦਿਆਂ ਦੇਖਿਆ ਹੈ ਮੈਂ। ਅਜ ਮੇਰੇ ਤੋਂ ਸਿਵਾ ਕੋਈ ਹੋਰ ਵੀ ਮੇਰੇ ਬਾਰੇ ਵਿਚ ਜਾਣਦਾ ਹੈ ਜਾਣ, ਦਿਲ ਹੌਲਾ ਹੁੰਦਾ ਹੈ, ਆਸ ਵਧਦੀ ਹੈ, ਹਿੰਮਤ ਵਧਦੀ ਹੈ।

ਪਰੈਗਨੈਂਸੀ ਟਰਮੀਨੇਸ਼ਨ ਬਾਰੇ ਸੋਚ ਰਹੀ ਹਾਂ। ਸੈਂਡੀ ਦੇ ਨਾਲ ਜਾਕੇ 'ਲਿਜ਼' ਨਾਮ ਦੀ ਕਾਉਂਸਲਰ ਨੂੰ ਮਿਲਦੀ ਹਾਂ। ਲਿਜ਼ ਨਾਲ ਹੋਏ ਵਾਰਤਾਲਾਪ ਦਾ ਪੰਜਾਬੀ ਤਰਜ਼ਮਾ ਕੁਝ ਇਸ ਪ੍ਰਕਾਰ ਹੈ।

'ਸੈਂਡੀ ਨੇ ਮੈਨੂੰ ਤੇਰੇ ਬਾਰੇ ਥੋੜਾ ਦਸਿਆ ਹੈ ਤੇ ਬਾਕੀ ਤੂੰ ਖੁਦ ਦਸ ਦੇ। ਹਾਂ..... ਮੇਰੇ ਨਾਲ ਖੁਲ ਕੇ ਗਲ ਕਰ ਤੇ ਵਰੀ ਨਾਂ ਕਰ ਜੋ ਵੀ ਗਲ ਕਰੇਂਗੀਉਹ ਤੇਰੇ ਤੇ ਮੇਰੇ ਵਿਚ ਸੁਰਖਿਅਤ ਰਹੇਗੀ। ਐਹ ਕਿਤਾ ਅਪਨਾਉਣ ਤੋਂ ਪਹਿਲਾਂ ਸਹੁੰ ਚੁਕਣੀ ਹੁੰਦੀ ਹੈ'। ਮੈਂ ਸੋਚਦੀ ਹਾਂ ਕਿੰਨਾਂ ਫਰਕ ਹੈ ਇਹਨਾਂ ਲੋਕਾਂ ਵਿਚ ਤੇ ਸਾਡੇ ਵਿਚ, ਅਸੀਂ ਝੂਠ ਹੀ ਸਹੁੰ



ਚੁਕ ਕੇ ਬੋਲਦੇ ਹਾਂ। ਕੌਂਸਲਰ ਹੋਵੇ ਜਾਂ ਕੋਈ ਹੋਰ ਮੇਰੇ ਕੋਲੋਂ ਆਪਣੇ ਰੇਪ ਬਾਰੇ ਨਹੀਂ ਦਸਿਆ ਜਾਂਦਾ। ਸ਼ਰਮ ਆਉਂਦੀ ਹੈ, ਬਹੁਤ ਸ਼ਰਮ ਆਉਂਦੀ ਹੈ। ਕਿਆ ਅਜੀਬ ਹਾਲਾਤ ਹਨ, ਸ਼ਰਮ ਤਾਂ ਉਸ ਕਮੀਨੇ ਮਰਦ ਨੂੰ ਆਉਣੀ ਚਾਹੀਦੀ ਹੈ, ਪਰ ਏਥੇ ਤਾਂ ਸਭ ਕੁਝ ਉਲਟਾ ਹੈ, ਮੂੰਹ ਲੁਕਾਉਂਦੀ ਮੈਂ ਫਿਰ ਰਹੀ ਹਾਂ। ਦੋ ਮਰਦ ਮਿਲੇ ਹਨ ਹੁਣ ਤਕ ਮੈਨੂੰ, ਇਕ ਨੇ ਮੈਨੂੰ ਉਮਰ ਭਰ ਲਈ ਕਾਣੀ ਕਰ ਦਿਤਾ ਤੇ ਦੂਜਾ ਆਪਣੀ ਨਾਮਰਦੀ ਦਾ ਗੁੱਸਾ, ਮੈਨੂੰ ਘਰੋਂ ਬੇਘਰ ਕਰਕੇ ਕਢਦਾ ਹੈ। ਮਰਦ ਪ੍ਰਧਾਨ ਤੇ ਦੋਗਲੇ ਪੰਜਾਬੀ ਸਮਾਜ ਵਿਚ ਔਰਤ ਨੂੰ ਬਰਾਬਰੀ ਮਿਲ ਸਕੇ, ਸਰਾ ਸਰ ਖਾਮ ਖਿਆਲੀ ਹੈ।

ਮੈਂ ਬਹੁਤ ਸਾਰਾ ਕੁਝ ਲਿਜ਼ ਨੂੰ ਦਸ ਹੀ ਦਿਤਾ ਹੈ। ਵਜਾ ਵਜਾ ਨਾਲ ਸਮਝਾਉਂਦੀ ਹੈ ਕਿ ਪੇਟ ਵਿਚ ਪਲਦਾ ਬੱਚਾ ਜੇ ਕਿਸੇ ਬੁਆਏ ਫਰੈਂਡ ਦਾ ਹੈ ਤਾਂ ਇਸ ਵਿਚ ਘਬਰਾਉਣ ਦੀ ਕੋਈ ਖਾਸ ਲੋੜ ਨਹੀਂ।ਇੰਗਲੈਂਡ ਵਿਚ ਤਾਂ ਬਹੁਤ ਸਿੰਗਲ ਮਾਵਾਂ ਹਨ ਤੇ ਬਹੁਤ ਸਾਰੀਆਂ ਨੂੰ ਤਾਂ ਇਹ ਵੀ ਨਹੀਂ ਪਤਾ ਹੁੰਦਾ ਕਿ ਬੱਚੇ ਦਾ ਬਾਪ ਕੌਣ ਹੈ। ਸੱਚ ਪੁਛੇ ਤਾਂ ਮੇਰੇ ਵਡੇ ਬੇਟੇ ਹੈਰਿਸ ਬਾਰੇ ਵੀ ਮੈਨੂੰ ਪਕਾ ਪਤਾ ਨਹੀਂ, ਜਵਾਨੀ ਵਿਚ ਬਹੁਤ ਕੁਝ ਹੋ ਜਾਂਦਾ ਹੈ 'ਬਟ ਆਈ ਅੰਡਰ ਸਟੈਂਡ, ਯੂ ਆਰ ਇੰਡੀਅਨ, ਇਟ ਇਜ਼ ਸਪੋਜਡ ਟੂ ਬੀ ਡਿਫਰੈਂਟ ਫਾਰ ਯੂ'। ਉਹ ਇੰਡੀਅਨ ਤੇ ਜ਼ਰਾ ਜ਼ੋਰ ਦੇ ਕੇ ਕਹਿੰਦੀ ਹੈ। 'ਆਈ ਹੋਪ ਯੂ ਡੌਂਟ ਮਾਈਂਡ, ਬਟ ਇੰਡੀਅਨ ਮੈਨ ਆਰ ਵੈਰੀ ਹਿਪੋਕਰੇਟ ਯੂ ਨੌ, ਦੇ ਵਿਲ ਹੈਪੀਲੀ ਰਨ ਆਫਟਰ ਇੰਗਲਿਸ਼ ਵਿਮਿਨ ਆਲ ਡੇ ਲੌਂਗ ਬਟ ਵੈਨ ਇਟ ਕਮ ਟੂ ਦੈਅਰ ਓਨ ਫੋਕਸ ..... ਨੋ ਨੋ'।

ਲਿਜ਼ ਬਿਲਕੁਲ ਸੱਚ ਹੀ ਤਾਂ ਕਹਿ ਰਹੀ । ਗਲ ਤੁਰਦੀ ਅਬੋਰਸ਼ਨ ਤਕ ਪਹੁੰਚ ਗਈ। ਉਹ ਮੈਨੂੰ ਦਸਦੀ ਹੈ ਕਿ ਇਕ ਤਾਂ ਮੇਰੀ ਪਰੈਗਰੈਂਸੀ ਕਾਫੀ ਅਡਵਾਂਸ ਹੋ ਚੁਕੀ ਹੈ, 'ਐਂਡ ਇਟ ਇਜ਼ ਡੈਂਜ਼ਰਸ ਯੂ ਨੋ, ਐਨੀ ਡਾਕਟਰ ਵਿਲ ਬੀ ਰੀਲੱਕਟੈਂਟ' ਤੇ ਟਰਮੀਨੇਸ਼ਨ ਤਾਂ ਹੀ ਪਾਸੀਬਲ ਹੋ ਸਕਦਾ ਹੈ 'ਇਫ ਆਈ ਵਾਜ਼ ਏ ਮਾਈਨਰ ਔਰ ਇਫ ਦੇਅਰ ਇਜ਼ ਏ ਹੈਲੇਥ ਰਿਸਕ, ਲਾਈਫ ਥਰੈਨਿੰਗ ਰਿਸਕ।

ਲਿਜ਼ ਨਾਲ ਕੀਤੀਆਂ ਗੱਲਾਂ ਨੇ ਮੇਰੇ ਵਿਚਾਰਾਂ ਦੀ ਹੀ ਪਰੋੜਤਾ ਕੀਤੀ ਹੈ । ਸਾਡੇ ਦੋਹਾਂ ਦੇ ਵਿਚਾਰ ਆਪਸ ਵਿਚ ਕਾਫੀ ਮਿਲਦੇ ਹਨ। ਉਸ ਨੇ ਮੈਨੂੰ ਕੋਈ ਹਲ ਨਹੀਂ ਦਸਿਆ ਤੇ ਨਾ ਹੀ ਉਹ ਮੇਰੇ ਲਈ ਕੋਈ ਫੈਸਲਾ ਲੈ ਸਕਦੀ ਹੈ, ਇਹ ਉਸਦੇ ਕਿੱਤੇ ਦੇ ਅਸੂਲਾਂ ਦੇ ਬਰਖਿਲਾਫ ਹੈ। ਪਰੰਤੂ ਕਿਵੇਂ ਅਸਲੀਅਤ ਬਾਰੇ ਸੋਚਿਆ ਜਾਂਦਾ ਹੈ, ਦਾ ਰਸਤਾ ਜ਼ਰੂਰ ਦਿਖਾਇਆ ਹੈ ਓਸਨੇ। ਸਾਫ ਲਫਜ਼ਾਂ ਵਿਚ ਕਹਿੰਦੀ ਹੈ ਕਿ ਉਹ ਮੇਰੀਆਂ ਪਰੋਬਲਜ ਸੌਲਵ ਨਹੀਂ ਕਰ ਸਕਦੀ ਉਹ ਤਾਂ ਮੈਂ ਹੀ ਸੁਲਝਾਉਣੀਆਂ ਹਨ। ਕੀ ਸਹੀ ਹੈ ਕੀ ਗਲਤ ਇਹ ਫੈਸਲੇ ਵੀ ਮੈਨੂੰ ਖੁਦ ਨੂੰ ਹੀ ਕਰਨੇ ਪੈਣੇ ਹਨ ਤੇ ਇਹ ਨਿਯਮ ਸਭ ਤੇ ਹੀ ਲਾਗੂ ਹੁੰਦਾ ਹੈ। ਉਹਨੂੰ ਗੱਲ ਨੂੰ ਸੁਨਣ ਦਾ ਵੱਲ ਆਉਦਾ ਹੈ ਬਸ ਇਹੀ ਹੈ ਉਸਦੀ ਟਰੇਨਿੰਗ ਤੇ ਉਸਦੀਆਂ ਦੀਆਂ ਡਿਗਰੀਆਂ।

.....ਇਕ ਕਤਰਾ ਭਰ ਵੀਰਜ ਕਿਸੇ ਨੂੰ ਬਾਪ ਨਹੀਂ ਬਣਾ ਦੇਂਦਾ। ਬਾਪ ਬਨਣ

ਲਈ ਤਾਂ ਬਹੁਤ ਕੁਛ ਕਰਨਾ ਹੁੰਦਾ ਹੈ ਤੇ ਸਭ ਤੋਂ ਵਧ ਹੁੰਦਾ ਹੈ ਜ਼ੁੰਮੇਵਾਰੀ ਦਾ ਅਹਿਸਾਸ,ਉਸ ਪ੍ਰਤੀ ਜੋ ਮੇਰੇ ਅੰਦਰ ਪਨਪ ਰਿਹਾ ਹੈ। ਉਹ ਮੇਰਾ ਹੀ ਲਹੂ ਹੈ ਤੇ ਮੈਂ ਜੀਂਦੀ ਜਾਨ ਦਾ ਕਿਸੇ ਵੀ ਕੀਮਤ ਤੇ ਗੱਲਾ ਨਹੀ ਘੁਟ ਸਕਦੀ। ਮਾਂ ਜਨਮ ਦਿੰਦੀ ਹੈ ਜਾਨ ਨਹੀਂ ਲੈਂਦੀ। ਮੈਂ ਕਦੇ ਪੁਠਾ ਸੋਚਾਂਗੀ ਵੀ ਨਹੀਂ, ਜੋਹੋਇਆ ਝੱਲ ਲਵਾਂਗੀ। ਇਸ ਨੰਨੀ ਜਾਨ ਨੂੰ ਸਹੀ ਸਲਾਮਤ ਦੁਨੀਆਂ ਵਿਚ ਲਿਆਉਣਾ ਮੇਰੀ ਜ਼ਿੰਦਗੀ ਦਾ ਮੇਨ ਲ਼ਖਸ਼ ਬਣ ਗਿਆ ਹੈ। ਮੇਰੇ ਜਿਗਰ ਦੇ ਟੁਕੜੇ ਤੈਨੂੰ ਤੱਤੀ ਵਾ ਨਾ ਲਗੇ।

———

ਦੋ ਮਹੀਨਿਆਂ ਵਿਚ ਬਹੁਤ ਕੁਝ ਬਦਲ ਗਿਐ। ਜਾਗੀਰ ਸਿੰਘ ਨੂੰ ਆਖਰੀ ਸਲਾਮ ਬੁਲਾ ਆਈ ਹਾਂ। ਕਿਰਾਏ ਦੇ ਕਮਰੇ ਵਿਚ ਰਹਿਣ ਲਗੀ ਹਾਂ ਤੇ ਸੋਹਣੀ ਤਨਖਾਹ ਵਾਲਾ ਅੱਛਾ ਕੰਮ ਮਿਲ ਗਿਆ ਹੈ। ਆਮਦਨ ਵਧਾਉਣ ਤੇ ਆਪਣੇ ਆਪਨੂੰ ਬਿਜ਼ੀ ਰਖਣ ਲਈ ਟਿਊਸ਼ਨ ਵੀ ਕਰਨ ਲਗੀ ਹਾਂ। ਸਹਿ ਅਧਿਆਪਕ ਬਹੁਤ ਮਦਦ ਕਰਦੇ ਹਨ। ਇਹ ਸਚੇ ਤੇ ਸੁਚੇ ਲੋਕਾਂ ਦੀ ਨਗਰੀ ਹੈ। ਪਰੈਗਨੈਂਟ ਹਾਂ, ਬਹੁਤ ਖਿਆਲ ਰਖਿਆ ਜਾਂਦਾ ਹੈ। ਅਜਨਬੀ ਵੀ ਇਖਲਾਕਨ ਸੀਟ ਖਾਲ਼ੀ ਕਰ ਖੜਾਹੋ ਜਾਂਦਾ ਹੈ ਤਾਕੇ ਪਰੈਗਨੈਂਟ ਨੂੰ ਤਕਲੀਫ ਨਾਂ ਹੋਵੇ। ਕਾਸ਼! ਮੇਰੇ ਭਾਰਤ ਵਰਸ਼ ਨੇ ਥੋੜੀ ਬਹੁਤ ਇਨਸਾਨੀਅਤ ਤੇ ਤਹਿਜ਼ੀਬ ਇੰਨਾਂ ਲੋਕਾਂ ਤੋਂ ਸਿਖ ਲਈ ਹੁੰਦੀ ਤੇ ਸਾਡੇ ਮਰਦ, ਔਰਤ ਨੂੰ ਸਿਰਫ ਹਵਸ ਪੂਰਤੀ ਦਾ ਸਾਧਨ ਨਾਂ ਸਮਝਦੇ। ਇਕੱਲ਼ਿਆਂ ਜੀਣਾ ਸਿਖ ਲਿਆ ਹੈ ਮੈਂ।

———

ਸੈਂਡੀ ਮੇਰੀ ਸਹਿ ਟੀਚਰ ਵੀ ਹੈ ਤੇ ਬੜੀ ਪਿਆਰੀ ਦੋਸਤ ਵੀ। ਬਹੁਤ ਕੁਝ ਸਾਂਝਾ ਹੈ ਸਾਡਾ, ਪਹਿਲੇ ਪਿਆਰ ਨੂੰ ਖੋਹ ਦੇਣ ਦਾ ਦੁਖ, ਉਹ ਵੀ ਹੰਢਾ ਚੁਕੀ ਹੈ। 'ਇਟ ਹਰਟਸ' ਅਕਸਰ ਉਹਨੂੰ ਕਹਿੰਦਿਆਂ ਸੁਣਿਆਂ ਹੈ ਤੇ ਮੇਰੀ ਖਾਮੋਸ਼ ਜੁਬਾਨ ਵੀ ਸ਼ਾਇਦ ਇਹ ਹੀ ਕਹਿੰਦੀ ਹੈ ' ਇਟ ਰੀਅਲੀ ਹਰਟਸ'।

.....ਬਰਮਿੰਘਮ ਰਹਿੰਦਿਆਂ ਕਿੰਨਾ ਹੀ ਅਰਸਾ ਬੀਤ ਗਿਐ। ਬੇਟੀ ਸਿਮਰਨ ਦਾ ਪੰਜਵਾਂ ਜਨਮ ਦਿਨ ਮਨਾਇਐ। ਬੋਲਣ ਚਾਲਣ ਵਿਚ ਬਹੁਤ ਹੁਸ਼ਿਆਰ ਹੈ। ਛੋਟੀਆਂ ਛੋਟੀਆਂ ਤੇ ਕਿੰਨੀਆਂ ਹੀ ਗੱਲਾਂ ਕਰਦੀ ਹੈ। ਹੁਣ ਸੋਚਦੀ ਹਾਂ ਆਪਣਾ ਘਰ ਲੈ ਲਵਾਂ, ਕਿਰਾਏ ਤੇ ਰਹਿੰਦਿਆਂ ਮਨ ਉਬ ਗਿਆ ਹੈ। ਉਬ ਹੀ ਜਾਂਦਾ ਹੈ ਜਦੋਂ ਬੰਦੇ ਦੀ ਜੇਬ ਵਿਚ ਚਾਰ ਪੈਸੇ ਆ ਜਾਣ। ਹੁਣ ਤਾਂ ਮੈ ਕੁਆਲੀਫਾਈਡ ਟੀਚਰ ਆਂ, ਤਨਖਾਹ ਜਿੰਨੇ ਪੈਸੇ ਤਾਂ ਮੈਂ ਟਿਊਸ਼ਨਾਂ ਤੋਂ ਹੀ ਕਮਾ ਲੈਂਦੀ ਹਾਂ। ਮਾੜਾ ਵੀ ਕੀ ਹੈ, ਮਨ ਨੂੰ ਏਧਰ ਓਧਰ ਭਟਕਣ ਦੀ ਵਿਹਲ ਹੀ ਨਹੀਂ ਮਿਲਦੀ। ਸਿਮਰਨ ਨੂੰ ਪਾਲਣਾ ਸੌਖਾ ਨਹੀਂ ਜਦ ਤਕ ਜਾਗਦੀ ਹੈ ਬਸ ਟਿਕਦੀ ਹੀ ਨਹੀਂ, ਚੁਪ ਹੀ ਨਹੀਂ ਕਰਦੀ। ਥੱਕ ਜਾਨੀਆਂ ਥੋਥਲੇ ਸਵਾਲਾਂ ਦੇ ਜਵਾਬ ਦੇ ਦੇ ਕੇ।

.....ਸਰਦਾਰ ਪ੍ਰਕਾਸ਼ ਦੀ ਯਾਦ ਹਰ ਵਕਤ ਆਉਂਦੀ ਰਹਿੰਦੀ ਹੈ, ਪਰ ਕਿਥੇ ਲਭਾਂ, ਕਿਵੇਂ ਲ਼ਭਾਂ? ਕਦੇ ਸੋਚ ਆਉਂਦੀ ਹੈ ਕੀ ਉਹ ਵੀ ਮੇਰੇ ਲਈ ਤੜਫਦੇ ਹੋਣਗੇ?



ਸੋਚਿਆ ਸੀ ਉਹ ਵਲ਼ੈਤ ਵਿਚ ਨੇ, ਨੇੜੇ ਰਵਾਂਗੀ ਤਾਂ ਸ਼ਾਇਦ ਕਦੇ ਮੁਲਾਕਾਤ ਹੋ ਹੀ ਜਾਵੇਗੀ ਪਰ ਐਥੇ ਤਾਂ ਤੁਹਾਨੂੰ ਇਹ ਨਹੀਂ ਪਤਾ ਹੁੰਦਾ ਕਿ ਤੁਹਾਡੇ ਗਵਾਂਢ ਕੌਣ ਰਹਿੰਦਾ ਹੈ। ਹਰ ਕੋਈ ਆਪਣੇ ਆਪ ਵਿਚ ਹੀ ਮਸਤ ਹੈ। ਸੰਤੋਖ ਨੂੰ ਅਜੇ ਚਾਰ ਕੁ ਮਹੀਨੇ ਪਹਿਲ਼ਾਂ ਹੀ ਖਤ ਪਾ, ਇਹਨਾਂ ਦਾ ਪਤਾ ਪੁਛਣ ਦਾ ਹਿਆਂ ਕੀਤਾ ਸੀ ਪਰ ਉਸਦਾ ਜਵਾਬ ਅਜ ਤਕ ਉਡੀਕ ਰਹੀ ਹਾਂ। ਕੀ ਪਤਾ ਖਤ ਮਿਲਿਆ ਵੀ ਹੋਵੇ ਜਾਂ ਨਾਂ ਤੇ ਇਹ ਵੀ ਹੋ ਸਕਦਾ ਕਿ ਆਪਣੇ ਭਰਾ ਦੀ ਜ਼ਿੰਦਗੀ ਵਿਚ ਉਹ ਖਲਲ ਨਾਂ ਪੈਣ ਦੇਣਾ ਚਾਹੁੰਦਾ ਹੋਵੇ ਤੇ ਮੇਰੀ ਜਗਾ ਕਿਸੇ ਹੋਰ ਭਾਗਭਰੀ ਨੈ ਲੈ ਲਈ ਹੋਵੇਗੀ। ਸ਼ਾਦੀ ਕਰ ਚੁਕੇ ਹੋਣਗੇ। ਹੁਣ ਤਕ ਮੇਰੀ ਵੇਟ, ਥੋੜੀ ਨਾਂ ਕਰਦੇ ਹੋਣਗੇ। ਵੈਸੇ ਵੀ ਆਲੋਪ ਤਾਂ ਮੈਂ ਹੀ ਹੋ ਗਈ ਉਹਨਾਂ ਦਾ ਕੋਈ ਕਸੂਰ ਨਹੀਂ। ਸੋਚ ਆਉਂਦੀ ਹੈ ਤਾਂ ਲੰਮਿਆਂ ਵਹਿਣਾ ਵਿਚ ਵਹਿ ਤੁਰਦੀ ਹਾਂ। ਫਿਰ ਤੋਂ ਇਕ ਮਹਿਕ ਮੇਰੇ ਇਰਦ ਗਿਰਦ ਘੁੰਮਣ ਲਗਦੀ ਹੈ, ਫਿਰ ਤੋਂ ਜੀਣਦੀ ਉਮੰਗ ਜਾਗਦੀ ਹੈ ਪਰ ਹੁਣ ਮੈਂ ਸਿਰਫ ਯਾਦਾਂ ਸਹਾਰੇ ਦਿਨ ਕਟਣੇ ਸਿਖ ਲਏ ਹਨ।

ਦਰਅਸਲ ਸੱਚ ਤਾਂ ਇਹ ਹੈ ਕਿ ਮੇਰੇ ਵਿਚ ਬਹੁਤ ਵੱਡਾ ਇਨਫੀਰੀਓਰਿਟੀ ਕੰਪਲੈਕਸ ਆ ਚੁਕਾ ਹੈ, ਕੱਦ ਦੇ ਬੌਣੇ ਹੋਣ ਜਾ ਜਾਣ ਦਾ ਅਹਿਸਾਸ, ਦੋਸਤ ਦੇ ਬਰਾਬਰ ਮੋਢੇ ਨਾਲ ਮੋਢਾ ਜੋੜ ਖੜਿਆਂ ਨਹੀਂ ਹੋਣ ਦਿੰਦਾ। ਬਹੁਤ ਤਕਲੀਫਦੇਹ ਹੈ ਇਹ ਅਹਿਸਾਸ। ਤੇ ਬਲਾਤਕਾਰ ..... ਹਰ ਰਾਤ ਇਕ ਕੀੜਿਆਂ ਨਾਲ ਲੱਥ ਪੱਥ ਚੇਹਰਾ ਆਪਣੇ ਤੇਜ਼ ਘਿਨਾਉਣੇ ਦੰਦਾਂ ਨਾਲ ਮੇਰੀ ਛਾਤੀ ਨੂੰ ਜ਼ਖਮੀ ਕਰ ਜਾਂਦਾ ਹੈ ਤੇ ਕਦੇ ਨਾ ਮਿਟਣ ਵਾਲੇ ਨਿਸ਼ਾਨ ਛਡ ਜਾਂਦਾ ਹੈ ਜੋ ਮੇਰੇ ਜਿਸਮ ਤੋਂ ਹੁੰਦਿਆਂ ਹੋਇਆਂ, ਮੇਰੀ ਰੂਹ ਤੇ ਉਕਰ ਗਏ ਹਨ। ਆਪਣੇ ਆਪ ਨੂੰ ਲੱਖਾਂ ਰੁਝੇਵਿਆਂ ਵਿਚ ਰੁਝਾਉਣ ਬਾਅਦ ਵੀ ਮੈਂ ਇਸ ਨਰਕ ਵਿਚੋਂ ਨਿਕਲ ਨਹੀਂ ਸਕੀ। ਤੇ ਮੈਂ ਸਰਦਾਰ ਸਾਹਿਬ ਨੂੰ ਪੂਰਾ ਤਾਣ ਲਾ ਤਲਾਸ਼ ਹੀ ਨਹੀਂ ਕੀਤਾ ਜੋ ਵੀ ਕੀਤਾ ਅਧ-ਮਨੀ ਜਹੀ ਨਾਲ ਕੀਤਾ। ਤੇ ਮਰਦ ਦਾ ਸਾਥ .....ਇਸ ਨਦੀ ਨੇ ਸੋਕਾ ਝੇਲਣਾ ਸਿਖ ਲਿਆ ਹੈ।

.....ਸੈਂਡੀ ਦੀ ਸ਼ਾਦੀ ਹੋ ਗਈ ਉਸਦੇ ਮੰਮ ਡੈਡ ਦੇ ਪਸੰਦ ਦੇ ਮੁੰਡੇ ਨਾਲ ਤੇ ਹੈਰੋਅ ਸ਼ਿਫਟ ਹੋ ਗਈ ਹੈ। ਸਾਡਾ ਇਕ ਦੂਜੀ ਤੋਂ ਬਗੈਰ ਮਨ ਨਹੀਂ ਲਗਦਾ। 'ਮੇਰੀ ਤਾਂ ਮਜ਼ਬੂਰੀ ਹੈ, ਮੈਨੂੰ ਓਥੇ ਰਹਿਣਾ ਪੈਣਾਂ ਜਿਥੇ ਮੇਰੇ ਹਸਬੈਂਡ ਦੇ ਪੇਕੇ ਹਨ। ਪਰ ਸਿਮਰਨ ਤੁਸੀਂ ਤਾਂ ਐਥੇ ਸ਼ਿਪਟ ਹੋ ਸਕਦੇ ਹੋ ਤੇ ਲਕੀਲੀ ਸੇਮ ਟਰੱਸਟ ਦੇ ਸਕੂਲ ਵਿਚ ਨੌਕਰੀ ਵੀ ਮਿਲ ਜਾਣੀ ਹੈ, ਦੈਨ ਵਟ ਇਜ਼ ਯੂਅਰ ਪਰੌਬਲਮ?' ਉਸਦੇ ਸਵਾਲ ਦਾ ਵਾਕਈ ਮੇਰੇ ਪਾਸ ਕੋਈ ਜਵਾਬ ਨਹੀਂ, ਵਟ ਇਜ਼ ਮਾਈ ਪਰਾਬਲਮ।

ਤਿੰਨ ਚਾਰ ਵਾਰ ਸੈਂਡੀ ਨਾਲ ਘੁੰਮ ਫਿਰ ਕੇ ਦੇਖਿਆ ਲ਼ੰਡਨ, ਮੈਨੂੰ ਬਹੁਤ ਅੱਛਾ ਲਗਾ। ਉਸਦੇ ਆਸ ਪਾਸ ਹੀ ਸ਼ਿਫਟ ਹੋ ਜਾਣ ਦਾ ਪੱਕਾ ਇਰਾਦਾ ਵੀ ਬਣਾ ਲਿਆ ਹੈ। ਹੁਣ ਇਕ ਜਗਾ ਟਿਕ ਜਾਵਾਂਗੀ, ਖਾਨਾਬਦੋਸ਼ੀ ਬਹੁਤ ਹੋ ਗਈ। ਸਿਮਰਨ ਦੀ ਪੜਾਈ ਦਾ ਵੀ ਤਾਂ ਖਿਆਲ ਕਰਨਾ ਹੈ।

.....ਬਰਮਿੰਘਮ ਤੇ ਲੰਡਨ ਦੀਆਂ ਕੀਮਤਾਂ ਵਿਚ ਕਿੰਨਾ ਫਰਕ ਹੈ..... ਤੋਬਾ। ਲੰਡਨ ਵੇਟਿੰਗ ਨਾਲ ਤਨਖਾਹ ਵਿਚ ਵੀ ਫਰਕ ਪਿਆ ਹੈ ਤੇ ਟਿਊਸ਼ਨਾਂ ਵੀ ਫਿਰ ਤੋਂ ਮਿਲਣੀਆਂ ਸ਼ੁਰੂ ਹੋ ਗਈਆਂ ਹਨ। ਹੁਣ ਵਾਲ਼ੀ ਨੌਂਕਰੀ ਪਹਿਲੀ ਨੌਂਕਰੀ ਤੋਂ ਕਾਫੀ ਅੱਛੀ ਹੈ। ਪੇ ਸਕੇਲ ਵੀ ਮਚ ਹਾਇਰ ਹੈ। ਖੈਰ ਮੁਕਦੀ ਗਲ, ਗੁਜ਼ਾਰਾ ਬਹੁਤ ਅੱਛਾ ਹੋਣ ਲਗ ਪਿਆ ਹੈ। ਬਚਤ ਕਰਨਾ ਸਿਖਣ ਲਗੀ ਹਾਂ, ਬੇਟੀ ਦੀ ਸ਼ਾਦੀ ਤੇ ਜ਼ਰੂਰਤ ਪਵੇਗੀ।

ਸਿਮਰਨ ਦੀ ਕਾਬਲੀਅਤ ਦੇਖ ਕੇ ਅਸੀਂ ਸਭ ਹੈਰਾਨ ਹਾਂ। ਕੋਈ ਗੱਲ ਇਕ ਵਾਰ ਦਸ ਦਿਉ, ਬਸ ਭੁਲਦੀ ਹੀ ਨਹੀਂ। ਸਕੂਲ ਦੇ ਸਾਰੇ ਬਚਿਆਂ ਤੋਂ ਹੁਸ਼ਿਆਰ ਹੈ, ਆਖਿਰ ਬੇਟੀ ਕਿਸਦੀ ਹੈ, ਮਾਂ ਵੀ ਤਾਂ ਸਦਾ ਪਹਿਲੀ ਕਤਾਰ ਵਿਚ ਹੀ ਰਹੀ ਹੈ। ਜ਼ਰਾ ਵੱਡੀ ਹੋ ਲਵੇ ਕਿਸੇ ਅੱਛੇ ਸਕੂਲ ਪੜ੍ਹਾਵਾਂਗੀ। ਸਟੇਟ ਸਕੂਲਾਂ ਦੀ ਪੜ੍ਹਾਈ ਤਾਂ ਐਵੇਂ ਜਿਹੀ ਹੈ, ਹੁਸ਼ਿਆਰ ਬੱਚਾ ਤਾਂ ਐਵੇਂ ਨਾਲ ਨੂੜਿਆ ਰਹਿੰਦਾ ਹੈ। ਐਹ ਮੈਂ ਨਹੀਂ ਬੋਲ ਰਹੀ, ਦਰਅਸਲ ਇਹ ਮੇਰੇ ਡਿਪੌਜਿਟ ਅਕਾਊਂਟ ਦੀ ਅਮੀਰਤ ਬੋਲ ਰਹੀ ਹੈ। ਜਦੋਂ ਬੰਦਾ ਅਮੀਰ ਹੋ ਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਉਸਨੂੰ ਆਪਣੇ ਆਲੇ ਦੁਆਲੇ ਵਿਚੋਂ ਬੂ ਆਣੀ ਸ਼ੁਰੂ ਹੁੰਦੀ ਹੈ।

.....ਹੁਣ ਮੇਰੀ ਬੋਲੀ ਤੇ ਪਹਿਰਾਵਾ ਗੋਰੀਆਂ ਮੇਮਾਂ ਵਰਗਾ ਹੋ ਗਿਆ ਹੈ । ਖੂਬ ਅੰਗਰੇਜ਼ੀ ਸੂਟ ਬੂਟ ਪਾ ਕੇ ਰਖਦੀ ਹਾਂ। ਮੇਰਾ ਬਹਿਣਾ ਉਠਣਾ ਵੀ ਗੋਰਿਆਂ ਵਰਗਾ ਹੋ ਗਿਆ ਹੈ। ਫਿਰ ਵੀ ਆਪਣੇ ਆਪ ਨੂੰ ਪੰਜਾਬੀਅਤ ਨਾਲ ਜੋੜੀ ਰਖਣ ਦੀ ਕੋਸ਼ਸ਼ ਕਰਦੀ ਰਹਿੰਦੀ ਹਾਂ। 'ਵਿਰਦੀ ਸਟੋਰ' ਸਾਊਥਹਾਲਵਾਲਿਆਂ ਤੋਂ ਹਰ ਹਫਤੇ ਇਕ ਅਧੀ ਪੰਜਾਬੀ ਕਿਤਾਬ, ਸਪਤਾਹਿਕ ਪੇਪਰ ਤੇ ਰਸਾਲੇ ਵਗੈਰਾ ਖਰੀਦਣ ਦਾ ਭੁਸ ਪੈ ਗਿਆ ਹੋਇਆ ਹੈ। ਇਕ ਅਧੀ ਵਾਰ ਗੁਰਦਵਾਰੇ ਮਥਾ ਟੇਕਣ ਦਾ ਵੀ ਟਾਈਮ ਕਢ ਲੈਂਦੀ ਹਾਂ। ਗਲ ਕੀ ਜ਼ਿੰਦਗੀ ਇਕ ਚਾਲੇ ਚਲਣ ਲਗ ਪਈ ਹੈ। ਇਹਦੇ ਵਿ ਕੋਈ ਖਾਸ ਉਤਸਾਹਟ ਵੀ ਨਹੀਂ ਤੇ ਕੋਈ ਖਾਸ ਉਪਰਾਮਤਾ ਵੀ ਨਹੀਂ। ਸਭ ਕੁਝ ਹੀ ਤਾਂ ਮਿਲ ਗਿਆ ਹੈ ਮੈਨੂੰ, ਬਸ ਘਾਟ ਹੈ ਤਾਂ ਸਿਰਫ ਇਕ ਸਾਥੀ ਦੀ, ਇਕ ਮਰਦਾਨਾ ਜਿਸਮ ਦੇ ਛੋਹ ਦੀ। ਕਦੇ ਕਦੇ ਮਨ ਬਹੁਤ ਤਰਸਦਾ ਹੈ, ਜੀਅ ਕਰਦਾ ਹੈ ਕਿ ਮੈਨੂੰ ਕੋਈ ਆਪਣੀਆਂ ਮਜ਼ਬੂਤ ਬਾਹਵਾਂ ਵਿਚ ਜਕੜੇ ਤੇ ਨਿਢਾਲ ਕਰ ਦੇਵੇ। ਕਦੇ ਕਦੇ ਦੂਜੀਆਂ ਉਸਤਾਦਨੀਆਂ ਦਾ ਸੋਮਵਾਰ ਨੂੰ ਮਧੋਲਿਆ ਸਰੀਰ ਦੇਖਕੇ ਦਿਲ ਵਿਚ ਇਕ ਚੀਸ ਜਿਹੀ ਉਠਦੀ ਹੈ। ਮਰਦ ਦੇ ਜਿਸਮ ਦੀ ਗਰਮੀ ਤੋਂ ਬਗੈਰ ਔਰਤ ਨੂੰ ਕਦੇ ਨਿੱਘ ਨਹੀਂ ਆਉਂਦਾ।

.....ਇਸ ਸਾਲ ਮੇਰੀ ਮੁਲਾਕਾਤ ਹੋਈ ਹੈ ਕੈਮਸਟਰੀ ਦੇ ਮੇਰੀ ਕੁ ਉਮਰ ਦੇ ਟੀਚਰ ਪੌਲ ਨਾਲ। ਬਹੁਤ ਸਿਆਣਾ ਟੀਚਰ ਹੈ ਤੇ ਮੇਰੇ ਹੀ ਅੰਡਰ ਕੰਮ ਕਰਦਾ ਹੈ। ਸੋਹਣਾਂ ਸੁਨੱਖਾ ਜਵਾਨ,ਖੇਡਾਂ ਦਾ ਸ਼ੋਕੀਨ ਹੈ, ਸਕੂਲੋਂ ਬਾਅਦ ਆਪਣੇ ਹੀ ਟਾਈਮ ਵਿਚ ਬੱਚਿਆਂ ਨੂੰ ਕਰਿਕਿਟ ਸਖਾਉਂਦਾ ਹੈ। ਮੈਂ ਐਸੇ ਕਮਿਟਿਡ ਬੰਦਿਆਂ ਦੀ ਬਹੁਤ ਕਦਰ ਕਰਦੀ ਹਾਂ। ਸਾਡੀ ਜਾਣ ਪਹਿਚਾਣ ਵਧਦੀ ਜਾ ਰਹੀ ਹੈ, ਦੁਨੀਆਂ ਦੇ ਬੜੇ ਡੂੰਘੇ ਡੂੰਘੇ ਵਿਸ਼ਿਆਂ ਤੇ ਬਹਿਸ, ਵਿਚਾਰ ਵਟਾਂਦਰਾ ਅਕਸਰ ਹੋਣ ਲਗਾ ਹੈ। ਮੈਨੂੰ ਪੌਲ ਦਾ ਸਾਥ



ਬਹੁਤ ਸੁਖਾਵਾਂ ਲਗਣ ਲਗਾ ਹੈ। ਆਨੇ ਬਹਾਨੇ ਉਸਦੇ ਪਾਸ ਜਾਣ ਨੂੰ ਮਨ ਕਰਨ ਲਗਾ ਹੈ। ਇਸਤੋਂ ਪਹਿਲਾਂ ਕਿ ਗੱਲਾਂ ਬਨਣ ਤੇ ਅਫਵਾਹਾਂ ਉਠਣ, ਮੈਂ ਆਪਣੇ ਸਹਿ ਟੀਚਰਾਂ ਨੂੰ ਸਾਫ ਦਸ ਦਿਤਾ ਹੈ ਕਿ ਮੈਂ ਤੇ ਪੌਲ ਅਛੇ ਦੋਸਤ ਹਾਂ ਤੇ ਸਾਡੀ ਦੋਸਤੀ ਦਾ ਸਾਡੇ ਕੰਮ ਤੇ ਕੋਈ ਅਸਰ ਨਹੀਂ ਪਵੇਗਾ ਕਿਉਂਕਿ ਅਸੀਂ ਆਪਣੀਆਂ ਹੱਦਾਂ ਬੰਨੇ ਜਾਣਦੇ ਹਾਂ। ਮੇਰੇ ਕੌਲੀਗ ਮੇਰੀ ਐਕਸਪਲੇਨੇਸ਼ਨ ਤੋਂ ਸੰਤੁਸ਼ਟ ਹਨ ਕਿਉਂਕਿ ਉਨਾਂ ਨੂੰ ਪਤਾ ਹੈ ਸ਼ਰਨ (ਸ਼ੈਰਨ) ਤੋਂ ਸਿਧੀ ਤੇ ਸੱਚੀ ਗੱਲ ਦੀ ਉਮੀਦ ਰਖੀ ਜਾ ਸਦੀ ਹੈ।

ਪੌਲ ਦੀ ਘਰਵਾਲੀ ਜੈਨੀ ਦੇ ਦੋ ਬੱਚੇ ਹਨ ਤੇ ਪੌਲ ਦਾ ਇਕ। ਦੋਹਾਂ ਦਾ ਤਾਲਾਕ ਹੋ ਚੁਕਾ ਹੈ।ਜੈਨੀ ਰਿਚਰਡ ਨਾਲ ਰਹਿੰਦੀ ਹੈ ਜਿਸਦਾ ਲੀਜ਼ਾ ਨਾਲ ਤਾਲਾਕ ਹੋ ਚੁਕਾ ਹੈ।ਲੀਜ਼ਾ ਸਟੀਵ ਨਾਲ ਰਹਿੰਦੀ ਹੈ ਤੇ ਸਟੀਵ ਦਾ ਐਲੀਸਨ ਨਾਲ ਤਾਲਾਕ ਹੋ ਚੁੱਕਾ ਹੈ ਤੇ ਐਲੀਸਨ .....। ਹਾਂ ਇਹ ਸਾਰਾ ਕੁਝ ਸੱਚ ਹੀ ਹੈ, ਐਸੀਆਂ ਲੜੀਆਂ ਇੰਗਲੈਂਡ ਵਿਚ ਆਮ ਮਿਲਦੀਆਂ ਹਨ।ਏਥੇ ਬਹੁਤ ਸਾਰੇ ਸਿੰਗਲ ਪੇਰੈਂਟ ਹਨਤੇ ਮੈਂ ਵੀ ਇਸ ਜੁੰਡਲ਼ੀ ਨੂੰ ਹੀ ਬੀਲੌਂਗ ਕਰਦੀ ਹਾਂ, ਤਲਾਕ ਸ਼ੁਦਾ ਸਿੰਗਲ ਪੇਰੈਂਟ। ਜੈਨੀ ਤੇ ਪੌਲ ਤਲਾਕ ਤੋਂ ਬਾਦ ਵੀ ਇਕ ਦੂਜੇ ਨੂੰ ਬੜੇ ਸਭਿਅਕ ਢੰਗ ਨਾਲ ਮਿਲਦੇ ਹਨ।ਬਚੇ ਸੰਭਾਲਣ ਦੀ ਡਿਊਟੀ ਕਦੇ ਇਕ ਦੀ ਹੁੰਦੀ ਹੈ ਤੇ ਕਦੇ ਦੂਜਾ ਆਪਣੇ ਪਿਤਰੀ ਫਰਜ਼ ਨੂੰ ਨਿਭਾਉਂਦਾ ਹੈ। ਬਿਸਤਰੇ ਵਿਚ ਇਕਠੇ ਨਹੀਂ ਸੌਂਦੇ ਬਾਕੀ ਸਭ ਕੁਝ ਇਕ ਦੂਜੇ ਦੀ ਸਲਾਹ ਨਾਲ ਕਰਦੇ ਹਨ। ਮੈਂ ਤਲਾਕ ਦਾ ਕਾਰਨ ਪੁਛਿਆ ਤਾਂ ਜੈਨੀ ਬੜੇ ਹੀ ਆਰਾਮ ਨਾਲ ਜਵਾਬ ਦਿੰਦੀ ਹੈ, 'ਆਈ ਗੌਟ ਬੋਰਡ, ਦੇਅਰ ਵਾਜ਼ ਨੋ ਸਪਾਰਕ ਲੈਫਟ ਵਿਦ ਪੌਲ਼। ਸੇਮ ਓਲਡ ਰੁਟੀਨ, ਗੈਟ ਡਰੰਕ, ਇਨਟੂ ਬੈਡ, ਐਂਡ ਟੈਂਨ ਮਿਨਟ ਆਫਟਰ, ਸਟਾਰਟ ਸਨੋਰਿੰਗ। ਆਈ ਗੈਟ ਬੋਰਡ ਵੈਰੀ ਕਿਉਇਕਲੀ'। ਰਿਚਰਡ ਕੇਮ ਅਲੌਂਗ .....ਹੀ ਇਜ਼ ਮੈਜਿਕ, ਹੀ ਨੋਜ਼ ਹਓ ਟੂ ਕੀਪ ਮੀ ਹੈਪੀ'।

'ਐਂਡ ਵੈਨ ਯੂ ਗੈਟ ਬੋਰਡ ਵਿਦ ਰਿਚਰਡ? ਜੈਨੀ ਮੇਰੇ ਸਵਾਲ ਦਾ ਜਵਾਬ ਨਹੀਂ ਦੇਣਾ ਚਾਹੁੰਦੀ, ਰਿਚਰਡ ਦਾ ਨਾਂ ਲੈਂਦਿਆਂ ਹੀ ਉਸਦੀਆਂ ਅੱਖਾਂ ਮੀਟੀਆਂ ਜਾਂਦੀਆਂ ਹਨ ਤੇ ਉਹ ਕਿਸੇ ਹੋਰ ਦੁਨੀਆਂ ਦੇ ਸੁਪਨੇ ਦੇਖਣ ਲਗਦੀ ਹੈ ਸ਼ਾਇਦ। ਮੈਂ ਉਸਦੇ ਜਜ਼ਬਾਤਾਂ ਨੂੰ ਥੋੜਾ ਬਹੁਤ ਜ਼ਰੂਰ ਸਮਝਦੀ ਹਾਂ। ਮੈਂ ਵੀ ਤਾਂ ਇਕ ਮਹਿਕ ਦੇ ਸਹਾਰੇ ਜ਼ਿੰਦਗੀ ਕਟ ਰਹੀ ਹਾਂ।

.....ਮੈਂ ਪੌਲ ਦੇ ਕਾਫੀ ਕਰੀਬ ਹੁੰਦੀ ਜਾ ਰਹੀ ਹਾਂ। ਉਹ ਮੈਨੂੰ ਬਹੁਤ ਅੱਛਾ ਲਗਣ ਲਗਾ ਹੈ ਤੇ ਹੁਣ ਸਾਡੀਆਂ ਗੱਲਾਂ ਦਾ ਵਿਸ਼ਾ, ਵਿਸ਼ਵ ਸਮਸਿਆ ਨਹੀਂ ਬਲਕਿ ਜਿਸਮਾਨੀ ਭੁਖ ਵਗੈਰਾ ਹੁੰਦਾ ਹੈ। ਕਲ ਮੇਰੇ ਆਫਿਸ ਵਿਚ ਆ ਗਿਆ ਤੇ ਦਰਵਾਜ਼ਾ ਬੰਦ ਕਰ ਕਹਿਣ ਲਗਾ, ਸ਼ੈਰਨ ਮੇਰੇ ਬੁਲਾਂ ਤੇ ਆਪਣੇ ਬੁਲ ਰਖਦੇ, ਮੈਂ ਮਰ ਰਿਹਾ ਹਾਂ ਤੈਨੂੰ ਛੂਹਣ ਲਈ। ਇਕ ਪਲ ਤਾਂ ਮੇਰੇ ਅੰਦਰ ਵੀ ਔਰਤ ਜਾਗ ਪਈ ਹੈ, ਬੁਲਾਂ ਤੇ ਵਰਿਆਂ ਦੀ ਪਿਆਸ ਲਈ ਤਰਸਦੀ ਔਰਤ। ਮੈਂ ਆਪਣੇ ਬਲਦੇ ਹੌਂਠ ਉਸਦੇ ਬੁਲਾਂ ਨੂੰ ਜਾ ਛੁਹਾਏ ਹਨ, ਤੇ ਦੂਜੇ ਹੀ ਪਲ ਜ਼ਿੰਮਵਾਰੀ ਦੇ ਅਹਿਸਾਸ ਨੇ ਮੈਨੂੰ ਪਿਛੇ ਖਿਚ ਲਿਆ ਹੈ। ਮੈਂ

ਦਰਵਾਜ਼ਾ ਖੋਹਲ ਪੌਲ ਨੂੰ ਬਾਹਰ ਜਾਣ ਦਾ ਆਰਡਰ ਦਿਤਾ ਹੈ। ਵਿਚਾਰਾ ਸੌਰੀ ਸੌਰੀ ਕਹਿੰਦਾ ਜ਼ਮੀਨ ਵਲ ਨਜ਼ਰ ਗਡੀ, ਵਾਪਸ ਮੁੜਨ ਲਗਾ ਹੈ। ਮੈਂ ਉਸਨੂੰ ਉਦਾਸ ਨਹੀਂ ਦੇਖ ਸਕਦੀ, ਪਤਾ ਨਹੀਂ ਕਿਉਂ ਮੈਂ ਉਸਨੂੰ ਖੁਸ਼ ਰਖਣ ਲਈ ਏਨਾ ਕਹਿ ਦਿਤਾ ਹੈ, 'ਪੌਲ, ਦਿਸ ਇਜ਼ ਨੌਟ ਦਾ ਰਾਈਟ ਪਲੇਸ ਐਨਡ ਡੌਂਟ ਫੌਰਗੇਟ, ਆਈ ਐਮ ਯੂਅਰ ਹੈਡ ਟੀਚਰ। ਆਈ ਕਾਂਟ ..... ਇਨ ਫੈਕਟ ਵੂਈ ਬੋਥ ਕਾਂਟ ਅਫੋਰਡ ਟੂ ਲੂਜ਼ ਆਵਰ ਜੌਬਜ਼ ਐਂਡ ਰੈਪੂਟੇਸ਼ਨ'। ਬਹੁਤ ਸਿਆਨਾ ਬੰਦਾ ਹੈ ਪੌਲ਼, ਰਮਜ਼ਾਂ ਸਮਝ ਲੈਂਦਾ ਹੈ।

'ਲ਼ੈਟ ਅਸ ਗੋ ਟੂ ਇੰਡੀਆ ਫਾਰ ਏ ਹੌਲੀਡੇ, ਆਈ ਨੈਵਰ ਬਿਨ ਐਂਡ ਲਵ ਟੂ ਸੀ ਦਾ ਗਰੇਟ ਕੰਟਰੀ। ਵੀ ਕੈਨ ਗੌ ਟੂ ਯੂਅਰ ਐਨਸੈਸਟਰਲ ਹੋਮ ਟੂ ..... ਓ ਇਟ ਵਿਲ ਬੀ ਸਚ ਏ ਫਨ'।

ਅਜ ਤਾਂ ਪੌਲ ਨੇ ਮੈਨੂੰ ਧੁਰ ਅੰਦਰ ਤੋਂ ਹਿਲਾ ਦਿਤਾ ਹੈ। ਮੇਰੇ ਅੰਦਰ ਇਕ ਖੂਬਸੂਰਤ ਔਰਤ ਅੰਗੜਾਈਆਂ ਲੈ ਰਹੀ ਹੈ। ਕਿੰਨੀ ਸੋਹਣੀ ਹਾਂ ਮੈਂ, ਆਪਣੇ ਗੁੰਦੇ ਹੋਏ ਸਰੀਰ ਨੂੰ ਟੋਹ ਟੋਹ ਕੇ ਦੇਖਦੀ ਹਾਂ। ਰਸੇ ਹੋਏ ਹੋਂਠ ਕਿਸੇ ਭੰਵਰੇ ਦੀ ਉਡੀਕ ਵਿਚ ਵਿਆਕੁਲ ਹੋ ਰਹੇ ਹਨ। ਐਵੇਂ ਜਾਇਆ ਕਰੀ ਜਾ ਰਹੀ ਹਾਂ ਮੈਂ ਐਹ ਸਭ ਕੁਝ। ਮੇਰਾ ਜਿਸਮ ਮਰਦ ਦਾ ਸਾਥ ਮੰਗ ਰਿਹਾ ਹੈ। ਠੰਡੇ ਪਾਣੀ ਦੇ ਸ਼ਾਵਰ ਨੇ ਅਗ ਲਾ ਰਖੀ ਏ ਮੇਰੇ ਜਿਸਮ ਵਿਚ। ਤੇ ਇਹ ਅੱਗ ਠੰਡੇ ਪਾਣੀਆਂ ਨਾਲ ਕਦੋਂ ਬੁਝਦੀ ਹੈ।..... ਬਸ ਹੋਰ ਬਰਦਾਸ਼ਤ ਨਹੀਂ ਹੁੰਦਾ। ਪੌਲ, ਪਲੀਜ਼ ਆ ਤੇ ਮਥੋਲ ਦੇ ਮੈਨੂੰ ਸਾਰੀ ਦੀ ਸਾਰੀ ਨੂੰ, ਮੇਰੇ ਵਾਲਾਂ ਨੂੰ ਖਿਲ਼ਾਰ ਦੇ, ਉਲਝਾ ਦੇ ਆਪਣੇ ਪੋਟਿਆਂ ਨੂੰ ਮੇਰੇ ਵਿਚ, ਚੂਸ ਲੈ ਮੇਰੇ ਗੁਲਾਬੀ ਹੋਠਾਂ ਨੂੰ। ਮੈਂ ਤੇਰਿਆਂ ਡੌਲਿਆਂ ਦਾ ਜ਼ੋਰ ਦੇਖਣਾ ਹੈ। ਆਪਣੀਆਂ ਫੋਲਾਦੀ ਬਾਹਵਾਂ ਵਿਚ ਮੈਨੂੰ ਏਦਾਂ ਜਕੜ ਕੇ ਮੈਂ ਹਿਲ ਹੀ ਨਾਂ ਸਕਾਂ। ਮੈਨੂੰ ਨਹੀਂ ਚਾਹੀਦੇ ਇਹ ਫੋਕੇ ਅਸੂਲ ਵਸੂਲ।

.....ਪੌਲ ਦਰਵਾਜ਼ੇ ਤੇ ਬਕਾਇਦਗੀ ਨਾਲ ਨੌਕ ਕਰਕੇ ਮੇਰੇ ਕਮਰੇ ਵਿਚ ਦਾਖਲ ਹੋਇਐ। ਮਾਰ ਲਿਆ ਇਸ ਸ਼ਾਇਸਤਗੀ ਨੇ। ਮੇਰੇ ਅੰਦਰ ਇਕ ਸ਼ੇਰਨੀ ਦਹਾੜ ਰਹੀ ਹੈ। ਪੌਲ ਦੇ ਸੋਹਣੇ ਸੂਟ ਅਤੇ ਟਾਈ ਹੇਠਾਂ ਤਾਕਤ ਦਾ ਪਹਾੜ ਸਾਫ ਨਜ਼ਰ ਆ ਰਿਹੈ। ਤੇ ਮੇਰੇ ਤਿਖੇ ਦੰਦ ਉਸਦੇ ਗੁੰਦਵੇਂ ਜੁਸੇ ਨੂੰ ਚਖ ਮਾਰਨ ਦੀ ਤਿਆਰੀ ਕਰ ਰਹੇ ਹਨ। ਅਜ ਤੂੰ ਨਹੀਂ ਬਚੇਂਗਾ, ਪੌਲ, ਅਜ ਮੈਂ ਉਸਤਾਦਨੀ ਨਹੀਂ ਇਕ ਔਰਤ ਆਂ, ਸਿਰਫ ਇਕ ਔਰਤ, ਜਿਸਨੇ ਵਗਦੇ ਦਰਿਆ ਦੇ ਕੰਢੇ ਬਹਿ ਸਦਾ ਸੋਕਾ ਹੀ ਹੰਢਾਇਆ ਹੈ । .....ਸੁਤਿਆਂ ਸੁਪਨਿਆਂ ਦੀ ਗੱਲ ਤਾਂ ਇਕ ਪਾਸੇ ਰਹੀ ਮੈਂ ਤਾਂ ਜਾਗਦੀ ਸੁਪਨਿਆਂ ਦੀ ਦੁਨੀਆਂ ਵਿਚ ਗਵਾਚਣ ਲਗ ਪਈ ਹਾਂ ਅਜ ਕਲ।

.....ਜੈਨੀ ਨਾਲ ਜਾਣ ਪਹਿਚਾਣ ਤੋਂ ਸ਼ੁਰੂ ਹੋਇਆ ਰਿਸ਼ਤਾ, ਗਹਿਰੀ ਦੋਸਤੀ ਵਿਚ ਬਦਲ ਗਿਆ ਹੈ। ਕਦੇ ਮੈਂ ਸਿਮਰਨ ਨੂੰ ਉਸ ਪਾਸ ਛਡ ਦਿੰਦੀ ਹਾਂ ਤੇ ਕਦੇ ਉਹ ਆਪਣੇ ਬੜੇ ਪਿਆਰੇ ਬਚਿਆਂ ਕਰਿਸ ਤੇ ਲੀਜ਼ਾ ਨੂੰ ਮੇਰੇ ਪਾਸ ਛਡ ਆਪ ਸਾਰਾ ਸਾਰਾ ਦਿਨ ਸ਼ੌਪਿੰਗ ਤੇ ਚਲੀ ਜਾਂਦੀ ਹੈ।।ਜਾਂ ਜਦੋਂ ਉਸਨੇ ਰਿਚਰਡ ਨਾਲ ਦਿਨ ਬਤਾਉਣਾ ਹੁੰਦਾ ਹੈ ਤਾਂ ਬੱਚੇ ਅਕਸਰ ਮੇਰੇ ਪਾਸ ਹੀ ਰਹਿੰਦੇ ਹਨ।



ਜੈਨੀ ਪੌਲ ਦੀਆਂ ਬਹੁਤ ਤਾਰੀਫਾਂ ਕਰਦੀ ਹੈ। ਬਹੁਤ ਮਿਹਨਤੀ ਅਤੇ ਹਿੰਮਤੀ ਬੰਦਾ ਹੈ। ਸਿਨਸੀਅਰ ਹੈ, ਰਿਸ਼ਤਿਆਂ ਨੂੰ ਬਹੁਤ ਅੱਛੀ ਤਰਾਂ ਸਮਝਦਾ ਹੈ। ਏ ਕਲਾਸ ਡੈਡ ਹੈ, ਬਚਿਆਂ ਨੂੰ ਬਹੁਤ ਪਿਆਰ ਕਰਦਾ ਹੈ। 'ਹੀ ਇਜ਼ ਦ ਬੈਸਟ ਹਿਊਮਨ ਬੀਇੰਗ ਆਈ ਹੈਵ ਕਮ ਅਕਰੌਸ'।

'ਦੈਨ ਵਾਈ ਹੈਵ ਯੂ ਡਾਈਵੋਰਸਡ ਹਿੰਮ? ਆਈ ਡੌਂਟ ਅੰਡਰਸਟੈਂਡ'।

'ਆਈ ਜਸਟ ਗੌਟ ਬੋਰਡ, ਹੀ ਇਜ਼ ਜਸਟ ਟੂ ਨਾਈਸ ਆਲ ਦ ਟਾਈਮ। ਦੈਨ ਆਈ ਮੈਟ ਰਿਚਰਡ, ਹੀ ਇਜ਼ ਟੋਟਲੀ ਆਪੋਜ਼ੈਟ ਟੂ ਪੌਲ਼। ਹੀ ਟਰੀਟਸ ਮੀ ਲਾਈਕ ਡਰਟ, ਹੀ ਮੇਕਸ ਮੀ ਫੀਲ ਕਰੈਪ, ਬਟ ਆਈ ਲਵ ਇਟ, ਹੀ ਇਜ਼ ਟੂ ਫਕਿੰਗ ਅਨਪਰਡਿਕਟੇਬਲ।

ਸੋਚਦੀ ਹਾਂ ਰਿਚਰਡ ਤੋਂ ਮਨ ਭਰ ਗਿਆ ਤਾਂ ਕੀ ਕਰੇਗੀ ਜੈਨੀ। ਪਰ ਉਹ ਤਾਂ ਜੀਂਦੀ ਹੀ ਅਜ ਲਈ ਹੈ ਕਹਿੰਦੀ ਹੈ ਕਲ ਕਿਨੇ ਦੇਖਿਐ। ਸ਼ਾਇਦ ਸੱਚ ਹੀ ਕਹਿੰਦੀ ਹਾਂ। ਪੁਲਾਂ ਹੇਠਾਂ ਲੰਘਿਆ ਪਾਣੀ ਕਦ ਮੁੜਦਾ ਹੈ। ਕੱਲ ਦੀ ਸੋਚਦਿਆਂ ਅਸੀਂ ਅੱਜ ਨੂੰ ਬਰਬਾਦ ਕਰ ਲੈਂਦੇ ਹਾਂ।

'ਜੈਨੀ ਤੇਰੇ ਲਈ ਸੈਕਸ ਐਨਾ ਇੰਪੋਰਟੈਂਟ ਹੈ ਕਿ ਤੂੰ ਪੌਲ ਵਰਗੇ ਬੰਦੇ ਨੂੰ ਤਿਆਗ ਸਕਦੀ ਹੈਂ?'

'ਵੈਲ ਆਈ ਡਿਡ ਇਟ.....ਆਈ ਡਿਡ ਇਟ ਫਾਰ ਸ਼ੂਅਰ'।

ਜੈਨੀ ਤੋਂ ਮੈਂ ਕੁਛ ਵੀ ਛੁਪਾ ਨਹੀਂ ਸਕਦੀ, ਇਸ ਲਈ ਉਸਨੂੰ ਸਾਫ ਦਸ ਦਿਤਾ ਹੈ ਕਿ ਪੌਲ ਮੈਨੂੰ ਬਹੁਤ ਅਛਾ ਲਗਦਾ ਹੈ ਤੇ ਮੈਂ ਦਿਨੋਂ ਦਿਨ ਉਸਦੇ ਕਰੀਬ ਹੁੰਦੀ ਜਾ ਰਹੀ ਹਾਂ। ਏਨਾ ਕਹਿ ਕੇ ਮੈਂ ਜੈਨੀ ਦੇ ਰੀਐਕ਼ਸ਼ਨ ਦੀ ਵੇਟ ਕਰਦੀ ਹਾਂ।

ਸ਼ੈਰਨ (ਮੈਂ ਹੁਣ 'ਸ਼ਰਨ' ਤੋਂ 'ਸ਼ੈਰਨ' ਬਣ ਗਈ ਆਂ ਕਿਉਂਕਿ ਗੋਰਿਆਂ ਦੀ ਜ਼ਬਾਨ ਤੋਂ 'ਸ਼ਰਨ' ਨਿਕਲਣ ਵਿਚ ਤਕਲੀਫ ਹੁੰਦੀ ਹੈ), 'ਪੌਲ ਇਜ਼ ਏ ਫਰੀ ਮੈਨ, ਹੀ ਇਜ਼ ਮਾਈ ਫਰੈਂਡ ਨੌਟ ਮਾਈ ਹਸਬੈਂਡ ਐਨੀ ਮੋਰ। ਇਨ ਫੈਕਟ ਆਈ ਬੀ ਵੈਰੀ ਹੈਪੀ, ਇਫ ਹੀ ਗੋਜ਼ ਆਊਟ ਵਿਦ ਯੂ, ਰਾਦਰ ਦੇਨ ਐਨੀ ਵਨ ਏਲਸ'। ਤੇ ਹੋਰ ਵੀ ਕਿੰਨਾ ਕੁਛ ਕਿਹਾ ਹੈ ਉਸਨੇ। ਇਹ ਵੀ ਬਾਰ ਬਾਰ ਦਸਦੀ ਰਹੀ ਕਿ ਅਸੀਂ ਦੋਵੇਂ ਕਿੰਨੇ ਬੋਰ ਕਿਸਮ ਦੇ ਇਨਸਾਨ ਹਾਂ ਤੇ, 'ਹੀ ਵਿਲ ਨੌਟ ਆਸਕ ਯੂ ਆਊਟ, ਹੀ ਇਜ਼ ਟੂ ਬਲੱਡੀ ਸ਼ਾਈ। ਬਟ ਯੂ ਹੈਵ ਟੂ ਟੇਕ ਦ ਇਨਿਸ਼ਿਟਿਵ, ਮਾਈ ਡਾਰਲਿੰਗ' ਤੇ ਏਨਾਂ ਕਹਿੰਦਿਆਂ ਉਸ ਦੀ ਦੇਖਣੀ ਵਿਚ ਸ਼ਰਾਰਤ ਆ ਜਾਂਦੀ ਹੈ। ਤੈਨੂੰ ਆਹ ਕਰਨਾ ਪਏਗਾ, ਉਸਨੂੰ ਪਟਾਉਣਾ, ਰਿਜਾਉਣਾ ਤੇ ਬੈਡ ਤਕ ਲੈ ਜਾਣਾ ਇਹ ਤੇਰਾ ਕੰਮ ਹੈ ਤੇ ਹੋਰ ਬੜੀਆਂ ਹੀ ਨਸੀਅਤਾਂ ਕਰਦੀ ਹੈ ਮੇਰੀ ਪਿਆਰੀ ਜੈਨੀ। ਮੈਂ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕਰਦੀ ਹਾਂ ਕਿ ਮੈਂ ਇੰਡੀਅਨ ਆਂ ਤੇ ਸਾਡੀਆਂ ਔਰਤਾਂ ਐਸੀਆਂ ਗੱਲਾਂ ਨਹੀਂ ਕਰਦੀਆਂ, ਸਭਿਆਚਾਰ, ਸੰਸ੍ਕਿਤੀ, ਅੱਖਾਂ ਦੀ ਸ਼ਰਮ, ਹਯਾ ਸਭ ਬਹੁਤ ਮਾਅਨੇ ਰਖਦੀਆਂ ਨੇ ਸਾਡੇ ਲਈ।

'ਵਟ ਅਬਾਊਟ, ਵਟ ਹੈਪਨਜ਼ ਇੰਨ ਦਾ ਬੈਡ? ਫੱਕ ਇਜ਼ ਦਾ ਸੇਮ, ਮਾਈ

ਡਾਰਲਿੰਗ' ਕਹਿ ਜੈਨੀ ਮੇਰੀਆਂ ਅੱਖਾਂ ਵਿਚ ਅੱਖਾਂ ਪਾ ਦੇਖਦੀ ਹੈ।

'ਬਟ ਵ੍ਹਈ ਡੌਂਟ ਟਾਕ ਅਬਾਉਟ ਇਟ, ਐਜ਼ ਯੂ ਡੂ। ਆਈ ਅੰਡਰ ਸਟੈਂਡ ਵਟ ਯੂ ਆਰ ਸੇਇੰਗ, ਬਟ ਇੰਡੀਅਨ ਵੋਮਿਨ ਇਜ਼ ਆਲਵੇਜ਼ ਐਕਸਪੈਕਟਡ ਟੂ ਸੁਪਰੈਸ ਹਰ ਫੀਲਿੰਗ'। ਜੈਨੀ ਦੀਆਂ ਗੱਲਾਂ ਨੇ ਮੈਨੂੰ ਸੋਚਣ ਲਈ ਮਜ਼ਬੂਰ ਕਰ ਦਿਤਾ ਹੈ। ਗੱਲ਼ਾਂ ਉਸਦੀਆਂ ਬਹੁਤ ਹਦ ਤਕ ਸਹੀ ਹਨ। ਮੈਂ ਅਜੇ ਤਕ ਆਪਣੇ ਅਸੂਲ਼ਾਂ ਵਿਚ ਬਧੀ ਹੋਣ ਕਰਕੇ ਕਿਸੇ ਮਰਦ ਦਾ ਸਾਥ ਨਹੀਂ ਹੰਢਾ ਸਕੀ। ਤਹਿਜ਼ੀਬ, ਇਜ਼ਤ ਤੇ ਹਾਲਾਤ ਸਦਾ ਆ ਸਾਹਮਣੇ ਖੜ ਮੇਰੇ ਪੈਰਾਂ ਦੀ ਜ਼ੰਜ਼ੀਰ ਬਣਦੇ ਰਹੇ। ਬਿਮਾਰ ਦਿਮਾਗ ਦਾ ਇਲਾਜ ਕਰਵਾਉਣ ਦਾ ਵੀ ਹਿਆਂ ਨਹੀਂ ਪਿਆ। ਕੋਈ ਤਾਂ ਤਰੀਕਾ ਹੋਵੇਗਾ ਆਪਣੇ ਅਤੀਤ ਵਿਚੋਂ ਬਾਹਰ ਨਿਕਲਣ ਦਾ।

'ਮਾਈ ਡਾਰਲਿੰਗ ਆਲ ਵਿਮਿਨ ਵੈਦਰ ਦੇਆਰ ਵਾਈਟ, ਬਲੈਕ, ਯੈਲੋ, ਗਰੀਨ ਔਰ ਬਰਾਊਨ ਐਂਡ ਵੈਦਰ ਦੇ ਆਰ ਇੰਗਲਿਸ਼ ਔਰ ਇੰਡੀਅਨ, ਦੇ ਆਲ ਹੈਵ ਏ ਬੇਸਿਕ ਇਨਸਟਿੰਕਟ'।

ਤੇ ਜੈਨੀ ਨਾਲ ਇਸ ਵਿਸ਼ੇ ਤੇ ਹੋਰ ਬਹੁਤ ਸਾਰੀਆਂ ਕਹਾਣੀਆਂ ਹੁੰਦੀਆਂ ਰਹੀਆਂ। ਨਿਚੋੜ ਇਹੀ ਹੈ ਕਿ ਜੈਨੀ ਨਾਲ ਗੱਲਾਂ ਕਰਨ ਤੋਂ ਬਾਦ ਮੇਰੇ ਮਨ ਵਿਚ ਵੀ ਮਰਦ ਦੇ ਸਾਥ ਦੀ ਚਾਹਨਾਂ ਪੈਦਾ ਹੋਈ ਹੈ ਤੇ 'ਬੇਸਿਕ ਇਨਸਟਿੰਕਟ' ਦੇ ਸਹੀ ਮਾਹਨਿਆਂ ਨੂੰ ਮਹਿਸੂਸ ਕਰਨ ਲਗੀ ਹਾਂ। ਮੇਰਾ ਜਿਸਮ ਸਾਥ ਮੰਗਦਾ ਹੈ। ਸ਼ਮੀਮ ਦੀਆਂ ਕਹੀਆਂ ਯਾਦ ਆਉਂਦੀਆਂ ਹਨ।

.....ਦੋ ਤਿੰਨ ਦਿਨ ਤੋਂ ਅਜੀਬ ਜਜ਼ਬਾਤਾਂ ਨਾਲ ਖੇਡ ਰਹੀਹਾਂ। ਮੇਰੇ ਜ਼ਿਹਨ ਵਿਚ ਦੀ ਸਕਰੀਨ ਤੇ ਇਕ ਫਿਲਮ ਚਲਣੀ ਸ਼ੁਰੂ ਹੁੰਦੀ ਹੈ। ਮੇਰੇ ਆਪਣੇ ਹੱਥ, ਪੌਲ਼ ਦੇ ਹੱਥਾਂ ਵਿਚ ਬਦਲ ਜਾਂਦੇ ਹਨ ਉਹ ਮੇਰੀਆਂ ਗੋਲਾਈਆਂ ਨੂੰ ਨਾਪਦਾ ਹੈ, ਮੇਰੇ ਬਲਦੇ ਹੋਠਾਂ ਨੂੰ ਛੂੰਹਦਾ ਹੈ। ਮੇਰੀਆਂ ਨਸ਼ਿਆਂਈਆਂ ਅੱਖਾਂ ਨੂੰ ਨੀਂਦ ਆ ਮਧੋਲਦੀ ਹੈ। ਸਵੇਰੇ ਉਠਦਿਆਂ ਜਿਸਮ ਅਲਸਾਇਆ ਹੋਇਆ ਹੁੰਦਾ ਹੈ ਤੇ ਇਕ ਇਕ ਅੰਗ ਇਕੱਠਾ ਕਰਕੇ ਰੋਜ਼ ਮਰਾ ਦੇ ਰੋਟੀਨ ਤੇ ਚੱਲ ਨਿਕਲਦੀ ਹਾਂ।

.....ਅਜ ਪੌਲ਼ ਸਕੂਲ਼ ਦੀ ਗਰਾਊਂਡ ਵਿਚ ਮਿਲਿਆ ਹੈ, ਜੈਨੀ ਦੀਆਂ ਹਿਦਾਇਤਾਂ ਦਿਮਾਗ ਵਿਚ ਘਮੁੰਦੀਆਂ ਹਨ। ਪਤਾ ਨਹੀਂ ਕਿਥੋਂ ਜਿਗਰਾ ਕਡ ਕੇ ਮੈਂ ਬਿਨਾਂ ਝਿਜਕ ਕਹਿ ਦਿਤਾ ਹੈ,'ਪੌਲ਼, ਆਈ ਐਮ ਰੈਡੀ ਫਾਰ ਏ ਫੁਲ ਬਲੋਨ ਰੀਲੇਸ਼ਨਸਿਪ ਵਿਦ ਯੂ'।

'ਦਿਸ ਇਜ਼ ਗਰੇਟ, ਅਬਸੂਲੂਟਲੀ ਮਾਰਵਲਸ, ਆਈ ਵਾਜ਼ ਹੈਜ਼ੀਟੇਟਿੰਗ ਟੂ ਆਸਕ ਯੂ' ਬਟ ਯੈਹ..... ਗਰੇਟ'।

'ਗੁਡ, ਵੀ ਸ਼ੁਡ ਮੇਕ ਏ ਪਰੋਗਰਾਮ ਸੂਨ'।

'ਯੈਹ, ਆਈ ਐਮ ਗੋਇੰਗ ਅਵੇ ਫਾਰ ਟੂ ਵੀਕ, ਐਂਡ ਸੂਨਰ ਆਈ ਗੈਟ ਬੈਕ, ਵੀ ਵਿਲ ਮੀਟ..... ਸ਼ੁਅਰ'।

ਪੌਲ ਦੇ ਅਫਰੀਕਾ ਛੁਟੀਆਂ ਤੇ ਜਾਣ ਦਾ ਮੈਨੂੰ ਪਹਿਲੇ ਹੀ ਜੈਨੀ ਤੋਂ ਪਤਾ ਲਗ



ਚੁਕਾ ਸੀ। ਬੈਵਕੂਫ, ਮੈਨੂੰ ਵੀ ਨਾਲ ਚਲਣ ਲਈ ਕਿਉਂ ਨਹੀਂ ਕਹਿ ਦੇਂਦਾ। 'ਨਹੀਂ ਇਹ ਮੁੰਡਿਆ ਦਾ ਟਰਿਪ ਹੈ, ..ਸਾਲਾ'।

ਓਦਾਂ ਮੈਂ ਬਹੁਤ ਖੁਸ਼ਆਂ ਅਜ, ਮੇਰੇ ਪੈਰ ਜ਼ਮੀਂ ਤੇ ਨਹੀਂ ਲਗਦੇ। ਸਭ ਕੁਝ ਪਿਛੇ ਛਡ, ਨਵੀਂ ਦੌੜ, ਦੌੜਨ ਦਾ ਪਰੋਗਰਾਮ ਬਣਾ ਲਿਆ ਹੈ ਮੈਂ। ਬਹੁਤ ਸਵਿਤਰੀ ਬਣ ਕੇ ਜੀਅ ਲਿਆ, ਕੋਈ ਤਗਮਾ ਨਹੀਂ ਮਿਲਣ ਵਾਲਾ। ਕਿਸੇ ਦੇ ਪਾਸ ਐਨਾਂ ਵਕਤ ਹੀ ਕਿਥੇ ਹੈ ਕਿਸੇ ਦੂਜੇ ਬਾਰੇ ਰੁਕ ਕੇ ਸੋਚੇ। ਜੈਨੀ ਅਜ ਲਈ ਜੀਂਦੀ ਹੈ ਤੇ ਮੈਂ, ਬਾਕੀ ਸਾਰੀਆਂ ਭਾਰਤੀ ਨਾਰੀਆਂ ਵਾਂਗੂੰ, ਸਭਿਅਤਾ ਦਾ ਸਾਰਾ ਬੋਝ ਆਪਣੇ ਸਿਰ ਤੇ ਲਈ, ਸਾਰੀ ਜ਼ਿੰਦਗੀ, ਬੀਤੇ ਕਲ ਨੂੰ ਜੀਣ ਵਿਚ ਲਾ ਦੇਂਦੀ ਹਾਂ।

.....ਚਾਅ ਚੜ੍ਹਿਆ ਹੋਇਆ ਹੈ ਮੈਨੂੰ ਪੌਲ ਨੂੰ ਮਿਲਣ ਦਾ। ਦਿਨ ਗਿਣਨੇ ਸ਼ੁਰੂ ਕਰ ਦਿਤੇ ਹਨ, ਅਜ ਤੋਂ ਹੀ। ਕੀ ਪਹਿਨਣਾਂ, ਕਿਥੇ ਜਾਣਾ, ਜਿਸਮ ਦੀ ਸਫਾਈ, ਮੇਕ ਅਪ, ਵਾਲਾਂ ਦੀ ਵੀ ਤੇ ਨੰਹੁਾਂ ਦੀ ਵੀ। ਕਿੱਸ ਕਿਵੇਂ ਕਰਾਂਗੀ, ਕੁਛ ਵੀ ਨਹੀਂ ਸਿਖਿਆ, ਕਦੇ ਹਾਲਾਤ ਨੇ ਮੌਕਾ ਹੀ ਨਹੀਂ ਦਿਤਾ। ਮੇਰੀ ਉਮਰ ਵਿਚ ਵੀ ਕੋਈ ਐਸਾ ਨਾ ਤਜਰਬੇ ਕਾਰ ਹੋ ਸਕਦਾ ਹੈ। ਪਤਾ ਨਹੀਂ ਹੋਰ ਕੀ ਕੀ ਚਲ ਰਿਹਾ ਹੈ ਮੇਰੇ ਦਿਮਾਗ ਵਿਚ। ਸਕੂਲ ਦੀ ਹੈਡ ਟੀਚਰ, ਸਿਖਿਅਕ ਲੜਕੀਆਂ ਵਾਂਗ ਬੀਹੇਵ ਕਰ ਰਹੀ ਹੈ।

———

ਬਚਿਆਂ ਨੂ ਗਵਾਂਢਣ ਬਰੈਂਡਾ ਕੋਲ ਛਡ ਕੇ ਜੈਨੀ ਨਾਲ ਸਪਾ ਜਾਣ ਦਾ ਪਰੋਗਰਾਮ ਬਣਾ ਲਿਆ, ਅਗੇ ਵੀ ਕਈ ਵਾਰ ਜਾ ਆਈਆਂ ਹਾਂ ਅਸੀਂ ਦੋਵੇਂ। ਬੰਦਾ ਫਰੈਸ਼ ਹੋ ਜਾਂਦਾ ਹੈ। ਦੂਜੇ ਦੇ ਹੱਥਾਂ ਕੋਲੋਂ ਮਾਲਸ਼ ਕਰਵਾ ਕੇ ਬੜਾ ਮਜ਼ਾ ਆਉਂਦਾ ਹੈ। ਇਸ ਦਫਾ ਸਪਾ ਜਾਣ ਦਾ ਕਾਰਨ ਆਪਣੇ ਆਪ ਨੂੰ ਪੌਲ ਦੀ ਪਸੰਦ ਦਾ ਬਣਾਉਣ ਦਾ ਹੈ। ਸਕਿਨ ਉਤੇ ਚਮਕ ਆ ਜਾਂਦੀ ਹੈ। ਓਦਾਂ ਮੈਨੂੰ ਇਹ ਸਭ ਕਰਨ ਦੀ ਕੋਈ ਖਾਸ ਜ਼ਰੂਰਤ ਵੀਨਹੀਂ, ਪ੍ਰਮਾਤਮਾਂ ਨੇ ਬਹੁਤ ਸੋਹਣਾ ਸਰੀਰ ਦਿਤਾ ਹੋਇਆ ਹੈ ਤੇ ਮੈਂ ਵੀ ਬੜੀ ਸੰਭਾਲ ਨਾਲ ਰਖਿਆ ਹੋਇਆ ਹੈ ਏਸਨੂੰ। ਪਰ ਜੈਨੀ ਮੈਨੂੰ ਪੌਲ ਲਈ ਤਿਆਰ ਕਰਨ ਤੇ ਲਗੀ ਹੋਈ ਹੈ। ਪਤਾ ਨਹੀਂ ਕਿਉਂ? ਉਹ ਚਾਹੁੰਦੀ ਹੈ ਕਿ ਮੇਰੀ ਤੇ ਪੌਲ਼ ਦੀ ਰਿਲੈਸ਼ਨਸ਼ਿਪ ਬਣ ਜਾਵੇ ਤੇ ਇਹ 'ਵਨ ਨਾਈਟ ਸਟੈਂਡ' ਨਹੀਂ ਸਗੋਂ 'ਲੌਂਗ ਲਾਸਟਿੰਗ' ਹੋਵੇ। ਇਸਦੀਆਂ ਦੋ ਵਜੂਹਾਤ ਮੇਰੇ ਦਿਮਾਗ ਵਿਚ ਆਉਂਦੀਆਂ ਹਨ, ਜਾਂ ਤਾਂ ਉਹ, ਪੌਲ ਨੂੰ ਛਡਕੇ ਗਿਲਟੀ ਫੀਲ ਕਰ ਰਹੀ ਹੈ ਤੇ ਉਸਨੂੰ ਅਜ ਵੀ ਪਿਆਰ ਕਰਦੀ ਹੈ ਤੇ ਜਾਂ ਉਸਨੂੰ, ਮੇਰੇ ਹਾਲਤ ਤੇ ਤਰਸ ਆ ਰਿਹਾ ਹੈ ਤੇ ਉਹ ਚਾਹੁੰਦੀ ਹੈ ਕਿ ਉਸਦੀ ਬੈਸਟ ਫਰੈਂਡ ਪਾਸ ਵੀ ਮਰਦ ਦਾ ਸਾਥ ਹੋਣਾ ਚਾਹੀਦਾ ਹੈ।

ਜੈਨੀ ਦੀਆਂ ਗੱਲਾਂ ਮਾਲਸ਼ ਕਰਨ ਵਾਲੀ ਲੜਕੀ ਬੜੀ ਦਿਲਚਸਪੀ ਨਾਲ ਸੁਣ ਰਹੀ ਹੈ। ਉਹਨੂੰ ਕੀ ਮਾੜਾ, ਕੰਮ ਵੀ ਕਰੀ ਜਾ ਰਹੀ ਹੈ ਤੇ ਨਾਲ ਹੀ ਜੈਨੀ ਪਾਸੋਂ ਬਲੂ ਮੂਵੀ ਦਾ ਨੈਰੇਟਿਵ ਵੀ ਸੁਣ ਰਹੀ ਹੈ। ਜੈਨੀ ਨੂੰ ਮੈਂ ਸਭਿਅਕ ਤੇ ਸਿਆਣੀਆ ਔਰਤਾਂ ਵਿਚੋਂ ਗਿਣਦੀ ਹਾਂ ਪਰ ਜਦੋਂ ਪੌਲ ਬਾਰੇ ਗੱਲ਼ਾਂ ਕਰਦੀ ਹੈ ਥਾ ਤੋਬਾ ਮਾਲਕਾ..... ਉਸਨੂੰ

ਆਹ ਚੰਗਾ ਨਹੀਂ ਲਗਦਾ, ਐਦਾਂ ਕਰੀਂ, ਆਹ ਕਰੀਂ, ਆਹ ਨਾਂ ਕਰੀਂ, ਵਗੈਰਾ ਵਗੈਰਾ। ਭਾਵੈ ਮੈਂ ਪੌਲ ਦੇ ਕਿਸੇ ਅੰਗ ਨੂੰ ਨਹੀਂ ਦੇਖਿਆ ਪਰ ਉਸ ਮੇਰੇ ਸਾਹਵੇਂ ਨਕਸ਼ਾ ਖਿਚਣ ਦੀ ਕੋਈ ਕਸਰ ਬਾਕੀ ਨਹੀਂ ਰਹਿਣ ਦਿਤੀ। ਬੜੀ ਮੁਦਤ ਬਾਅਦ ਸ਼ਮੀਮ ਦੀ ਯਾਦ ਆਈ ਹੈ ਜੈਨੀ ਤੇ ਸ਼ਮੀਮ ਦੀ ਸੋਚ ਤੇ ਬੋਲੀ ਵਿਚ ਬਹੁਤ ਕਮ ਫਰਕ ਹੈ, ਦੋਹਾਂ ਦਾ ਨਝਿਜਕ ਹੋ ਬੋਲਣਾ, ਕਈ ਵਾਰੀ ਬਿਨਾਂ ਕਿਸੇ ਵਲ ਵਿੰਗ ਦੇ ਅਸ਼ਲੀਲ ਵੀ। ਇਕ ਉਹ ਜ਼ਮਾਨਾ ਸੀ ਜਦ ਐਸੀਆਂ ਗੱਲਾਂ ਸੁਨਣ ਦਾ ਚਸਕਾ ਸੀ ਤੇ ਅਜ.....ਅਜ ਵੀ ਕਿਸੇ ਐਸੇ ਆਲਮ ਵਿਚੋਂ ਗੁਜ਼ਰ ਰਹੀ ਹਾਂ ਕਿ ਮਨ ਚਾਹੁੰਦਾ ਹੈ, ਜੈਨੀ ਐਸੀਆਂ ਗਲਾਂ ਕਰੀ ਹੀ ਜਾਵੇ। ਮੇਰੇ ਮਨ ਵਿਚ ਵੀ ਮੇਰੀਆਂ ਆਪਣੀਆਂ ਹੀ ਫੈਂਟਸੀਜ਼ ਪੈਦਾ ਹੋਣ ਲਗੀਆਂ ਹਨ। ਦਰਅਸਲ ਹਰ ਇਨਸਾਨ ਫੈਟਸਾਈਜ਼ ਕਰਦਾ ਹੈ। ਇਥੋਂ ਤਕ ਕਿ ਸਾਧਾਂ ਸੰਤਾਂ ਨੂੰ ਉਡਦੇ ਮਨ ਨੂੰ ਕਾਬੂ ਕਰਨ ਦੇ ਉਪਰਾਲੇ ਕਰਨੇ ਪਏ ਤੇ ਸਧਾਰਨ ਬੰਦਾ ਤਾਂ ਸ਼ੈਅ ਹੀ ਕੀ ਹੈ। ਬਹੁਤ ਅਰਸਾ ਹੋਇਆ ਮੈਂ ਕਿਤੇ ਪੜ੍ਹਿਆ ਸੀ ਕਿ ਹਰ ਇਨਸਾਨ ਆਪਣੇ ਮਨ ਹੀ ਮਨ ਰੇਪ ਕਰਦਾ ਹੈ ਤੇ ਮੈਂ ਐਸੀ ਸਟੇਟਮੈਂਟ ਨੂੰ ਪੜ੍ਹ ਕੇ ਚੌਂਕ ਗਈ ਸਾਂ ਪਰ ਅਜ ਇਹ ਸਟੇਟਮੈਂਟ ਮੈਨੂੰ ਬਹੁਤ ਹੱਦ ਤਕ ਸਹੀ ਲਗਦੀ ਹੈ। ਅਸੀਂ ਹਰ ਸਮੇਂ ਫੈਂਟੈਸਾਈਜ਼ ਕਰਦੇ ਹਾਂ ਬਹੁਤ ਖਿਆਲ ਤੇ ਇਛਾਵਾਂ ਅਕਸਰ ਪੈਦਾ ਹੁੰਦੀਆਂ ਹਨ। ਕਈ ਰਸਤਾ ਉਕ ਜਾਂਦੇ ਹਨ ਤੇ ਉਨਾਂ ਫੈਟਸੀਜ਼ ਨੂੰ ਅਮਲੀ ਜਾਮਾ ਦੇਣ ਦੀ ਕੋਸ਼ਸ਼ ਕਰਦੇ ਹਨ ਤਾਂ ਗੱਲ ਵਿਗੜ ਜਾਂਦੀ

ਮਨ ਮਤਵਾਲਾ ਉਤਾਵਲਾ ਹੋਈ ਜਾਂਦਾ ਹੈ, ਸਰੀਰ ਨੂੰ ਲਿਸ਼ਕਾ ਪੁਸ਼ਕਾ ਲਿਆ ਹੈ ..... ਖਬਰੇ ਕੀ ਹੋਣ ਵਾਲਾ ਹੈ। ਜਿਥੇ ਇੰਤਜ਼ਾਰ ਦਾ ਆਪਣਾ ਮਜ਼ਾ ਹੈ ਓਥੇ ਲੰਮਾ ਇੰਤਜ਼ਾਰ ਟਿਕਣ ਵੀ ਤਾਂ ਨਹੀਂ ਦਿੰਦਾ। ਬੈਚੈਨੀ ਵਧਦੀ ਹੀ ਜਾ ਰਹੀ ਹੈ ਤੇ ਵਾਕਈ ਕਿਸੇ ਅਠਾਰਾਂ ਸਾਲ ਦੀ ਕੰਵਾਰੀ ਲੜਕੀ ਵਾਂਗ ਬੀਹੇਵ ਕਰ ਰਹੀ ਹਾਂ ਜੋ ਪਹਿਲੀ ਵਾਰ ਆਪਣੇ ਬੁਆਏ ਫਰਿੰਡ ਨੂੰ ਮਿਲਣ ਜਾਣ ਦੀ ਉਡੀਕ ਕਰਦੀ ਹੈ। ਜੈਨੀ ਨੂੰ ਪੁਛਲੈਣਾ ਚਾਹੀਦਾ ਹੈ ਕਿ ਪੌਲ ਮੈਨੂੰ ਇੰਡੀਅਨ ਟਰੇਡੀਸ਼ਨਲ ਸੂਟ ਵਿਚ ਪਸੰਦ ਕਰੇਗਾ ਜਾਂ ਇੰਗਲਿਸ਼ ਲੋ ਨੇਕ ਡ੍ਰੈਸ ਵਿਚ। ਸਭ ਕੁਝ ਓਪਰਾ ਜਿਹਾ ਲਗ ਰਿਹਾ ਹੈ, ਫਿਰ ਵੀ ਮਨ ਦੇ ਵਸ ਹੋ, ਬੱਸ ਤੁਰੀ ਜਾਰਹੀ ਹਾਂ।

ਪੌਲ ਛੁਟੀਆਂ ਕਟ ਕੇ ਸਿੱਧਾ ਮੇਰੇ ਘਰ ਪੁਜਾ ਹੈ, 'ਸ਼ੈਰਨ, ਯੂ ਹੈਵ ਰੂਈਂਡ ਮਾਈ ਹੋਲੀਡੇਜ਼'

'ਹਉ ਕਮਜ਼'

'ਯੂ ਹੈਵ ਬੈਂਨ ਓਨ ਮਾਈ ਮਾਈਂਡ ਆਲ ਦਿਸ ਟਾਈਮ, ਆਲ ਆਈ ਡਿੱਡ ਵਾਜ਼ ਟੂ ਥਿੰਕ ਅਬਾਉਟ ਯੂ'। ਤੇ ਫਿਰ ਅਸੀਂ ਕਦੀ ਐਧਰ ਤੇ ਕਦੀ ਓਧਰ ਦੀਆਂ ਐਵੇਂ ਜਿਹੀਆਂ ਗੱਲਾਂ ਮਾਰਦੇ ਰਹੇ। ਪੌਲ ਨੇ ਉਸ ਸਫਾਰੀ ਦਾ ਸਾਰਾ ਹਾਲ ਸੁਣਾਇਆ ਜੋ ਉਹ ਕਹਿ ਕੇ ਹਟਿਆ ਕਿ ਮੇਰੇ ਬਾਰੇ ਸੋਚਦਿਆਂ ਬਰਬਾਦ ਹੋ ਗਈ, ਸਾਲਾ ਝੂਠਾ ਕਹੀਂ ਕਾ। ਅੰਦਰੋਂ ਮੇਰਾ ਮਨ ਕਹਿ ਰਿਹਾ ਹੈ ਕਿ ਗਧਿਆ ਕੋਈ ਪਰੋਗਰਾਮ ਬਣਾ ਮੇਰੀ ਰੂਹ ਤੇਰੇ



ਮਿਲਾਪ ਨੂੰ ਤਰਸ ਰਹੀ ਹੈ। ਭਾਰਤੀ ਔਰਤ ਆਪ ਪਹਿਲ ਨਹੀ ਕਰ ਸਕਦੀ, ਪੁਛਣਾ ਉਸਦਾ ਬਣਦਾ ਹੈ ਤੇ ਉਹ ਸ਼ਾਇਦ ਇਹ ਸੋਚ ਰਿਹਾ ਹੋਵੇਗਾ ਕਿ ਪਹਿਲ ਮੈਨੂੰ ਕਰਨੀ ਚਾਹਿਦੀ ਹੈ। ਸਾਡਾ ਬਹੁਤਾ ਵਕਤ ਤਾਂ ਫਜ਼ੂਲ ਦੀ ਸਵੈਅਭਿਮਾਨੀ ਵਿਚ ਹੀ ਗੁਜ਼ਰ ਜਾਂਦਾ ਹੈ, ਕੀ ਫਰਕ ਪੈਂਦਾ ਹੈ ਮੈਂ ਪੁਛ ਲਿਆ ਜਾਂ ਉਸਨੇ, ਪਰ ਆਕੜ ਨਹੀਂ ਛਡਣੀ।

'ਓਕੇ ਸ਼ੈਰਨ, ਆਈ ਮਸਟ ਗੋ ਨਉ'

'ਓ ਕੇ ਸੀ ਯੂ'।

ਪੌਲ ਰੁਕਦਾ ਹੈ, 'ਸੋ ਵੈਨ ਆਰ ਵੀ ਮੀਟਿੰਗ?'

'ਸੂਨ ਆਈ ਹੋਪ, ਵਿਲ ਲ਼ੈਟ ਯੂ ਨੋ' ਮੈਂ ਖਾਹਮਖਾਹ ਆਕੜ ਕਰਦੀ ਹਾਂ। ਉਹਦੇ ਚਲੇ ਜਾਣ ਬਾਦ ਆਪਣੇ ਆਪ ਨੂੰ ਕੋਸਦੀ ਹਾਂ। ਦਿਨ ਗਿਣ ਗਿਣ ਕਢੇ ਹਨ ਪਰ ਮੌਕਾ ਆਇਆ ਤਾਂ ਫੋਕੀ ਆਕੜ। ਉਹ ਆਕੜ ਕਰ ਸਕਦਾ ਹੈ, ਮਰਦ ਹੈ, ਔਰਤ ਨੂੰ ਤਾਂ ਸਦਾ ਝੁਕਣਾ ਹੀ ਪੈਂਦਾ ਹੈ। ਰਾਤ ਉਸਲਵੱਟੇ ਲੈਂਦਿਆਂ ਕਢੀ, ਅਗਲੇ ਦਿਨ ਪੌਲ ਨੂੰ ਉਚੇਚਾ ਆਪਣੇ ਦਫਤਰ ਬੁਲਾ ਕੇ ਸ਼ੈਚਰਡੇ ਮਿਲਣ ਦਾ ਪਰੋਗਰਾਮ ਬਣਾ ਲਿਆ ਹੈ। 'ਇਜ਼ ਸੈਚਰਡੇ ਗੁਡ ਫਾਰ ਯੂ ਪੌਲ਼, ਆਈ ਵਿਲ ਬੀ ਐਟ ਯੂਅਰ ਪਲੇਸ ਐਟ ਸੈਵਨ'।

'ਯੈਸ ਸ਼ੈਰਨ, ਦੈਟ ਇਜ਼ ਫਾਈਨ, ਵਟ ਸੋਰਟ ਆਫ ਪ੍ਰੋਗਰਾਮ ਸ਼ੈਲ ਆਈ ਮੇਕ?'

'ਆਈ ਐਮ ਇਨ ਯੂਅਰ ਹੈਂਡਜ਼, ਪੌਲ'।

'ਯੂ ਆਰ ਇਨ ਸੇਫ ਹੈਂਡਜ਼, ਸ਼ੈਰਨ'।

'ਯੂ ਆਰ ਅਵੇਰ, ਦੈਟ ਆਈ ਐਮ ਵੈਜੀਟੇਰੀਅਨ ਐਂਡ ਆਈ ਡੂ ਨੌਟ ਡਰਿੰਕ'।

'ਯੈਸ ਆਈ ਨੋਅ, ਜੈਨੀ ਹੈਜ਼ ਟੋਲਡ ਮੀ ਐਵਰੀ ਥਿੰਗ' ਮੁਸਕਰਾਉਂਦਿਆਂ ਬਾਹਰ ਚਲਾ ਜਾਂਦਾ ਹੈ।

ਸਾਰਾ ਕੁਝ ਮਿਲਟਰੀ ਪਰੀਸੀਜ਼ਨ ਨਾਲ ਹੋਇਆ ਹੈ। ਭਲਾ ਦਿਲ ਮਿਲਣ ਦੀਆਂ ਡੇਟਾਂ ਇਸਤਰਾਂ ਫਿਕਸ ਹੁੰਦੀਆਂ ਹਨ?ਪੌਲ ਮੈਨੂੰ ਅਛਾ ਲਗਦਾ ਹੈ ਤੇ ਓਸਦੀਆਂ ਗੱਲਾਂ ਵਿਚ ਜਾਨ ਹੁੰਦੀ ਹੈ ਪਰ ਇਸਤੋਂ ਅਗੇ ਤਾਂ ਹਵਸ ਹੀ ਹੈ, ਜ਼ਰੂਰਤ ਹੈ ਦੋਹਾਂ ਦੀ। ਇੰਗਲੈਂਡ ਵਿਚ ਸ਼ਾਇਦ ਐਸਾ ਹੀ ਹੁੰਦਾ ਹੈ ਬਹੁਤਾ ਕੁਛ ਸੈਕਸ ਦੁਆਲੇ ਹੀ ਘੁੰਦਾ ਹੈ, ਬੈਡ ਵਿਚ ਪਹਿਲਾਂ ਪਰਖਿਆ ਜਾਂਦਾ ਹੇ ਤੇ ਰਿਸ਼ਤੇ ਬਾਦ ਵਿਚ ਬਣਦੇ ਹਨ। ਇਹ ਕੀ ਫਿਲਾਸਫੀ ਦੀਆਂ ਗੱਲਾਂ ਲੈ ਬੈਠੀ ਹਾਂ। ਦੁਨੀਆ ਦੇ ਨਾਲ ਤੁਰਨ ਦਾ ਵੱਲ ਕਦੋਂ ਸਿਖਾਂਗੀ।

———

ਸ਼ਨਿਚਰਵਾਰ ਆ ਪਹੁੰਚਾ ਹੈ, ਅਜ ਸਭ ਕੁਝ ਜਲਦੀ ਜਲਦੀ ਹੋ ਰਿਹਾ ਹੈ। ਸਿਮਰਨ ਦਾ ਪਿਆਨੋ ਲੈਸਨ ਵੀ ਹੋ ਗਿਆ ਜਲਦੀ ਜਲਦੀ। ਮੰਮਾਂ ਨੂੰ ਅਜ ਕਾਹਦੀ ਜਲਦੀ ਹੈ ਉਹ ਨਹੀਂ ਜਾਣਦੀ। ਵਾਲਾਂ ਵਾਲੀ ਪਾਸ ਵੀ ਜਾਣਾ ਹੈ ਤੇ ਨੇਲ ਵੀ ਬਣਵਾਉਣੇ ਹਨ। ਈਵਨਿੰਗ ਗਾਊਨ ਬਾਰੇ ਸੋਚ ਰਹੀ ਹਾਂ। ਭਰਵੀਆਂ ਛਾਤੀਆ

ਇਹਨਾ ਬਰੀਕ ਬਰੀਕ ਤਣੀਆਂ ਵਿਚ ਸੰਭਾਲਿਆਂ ਨਹੀਂ ਸੰਭਲਦੀਆਂ, ਇਕ ਪਾਸਾ ਕਜਦੀ ਹਾਂ ਤਾਂ ਦੂਜਾ ਛਾਤੀਆਂ ਮਾਰਨ ਲਗਦਾ ਹੈ। ਜੈਨੀ ਦੇ ਕਹਿਣ ਤੇ ਕਿਸ ਓਪਰੇ ਪੰਗੇ ਵਿਚ ਪੈ ਗਈ ਹਾਂ। ਇੰਡੀਅਨ ਸਾੜੀ ਦੀ ਕੌਣ ਰੀਸ ਕਰ ਸਕਦਾ ਹੈ।

ਪਿਊਰ ਕਸ਼ਮੀਰੀ ਸ਼ੋਲ ਹਰ ਡਰੈਸ ਨਾਲ ਸੋਫੀਸਟੀਕੇਟਡ ਲਗਦਾ ਹੈ ਚਾਹੇ ਉਹ ਇੰਡੀਅਨ ਹੋਵੇ ਜਾਂ ਇੰਗਲਿਸ਼। ਲੋ ਕਟ ਬਲੈਕ ਡ੍ਰੈਸ ਤੇ ਉਤੇ ਕਸ਼ਮੀਰੀ ਸ਼ਾਲ, .....ਹਾਏ.....ਪਰੀ ਲਗ ਰਹੀ ਹਾਂ, ਅਜ ਤਾਂ ਇੰਗਲ਼ਿਸ਼ ਬੁਆਏ ਮਰਿਆ ਕਿ ਮਰਿਆ।

ਸਿਮਰਨ ਨੂੰ ਬਰੈਂਡਾ ਪਾਸ ਛਡ ਆਈ ਹਾਂ।..... ਪੈਨਿਕ ਕਿਸ ਗੱਲ ਦੀ, ਅਜੇ ਤਾਂ ਸਾਰਾ ਦਿਨ ਪਿਆ ਹੈ। ਪਰ ਮੈਂ ਤਾਂ ਮੈਂ ਹਾਂ, ਪੈਨਿਕ ਇਕ ਨਵੀਂ ਆਦਤ ਬਣ ਗਈ ਹੈ।.....ਵਾਲਾਂ ਨੂੰ ਸੰਭਾਲ ਇਕ ਵਾਰ ਫਿਰ ਸ਼ਾਵਰ ਲੈ ਲਿਐ, ਅੱਧੀ ਤੋਂ ਜ਼ਿਆਦਾ, ਮਹਿੰਗੇ ਪਰਫਊਮ ਦੀ ਸ਼ੀਸ਼ੀਛਿੜਕ ਲਈ ਹੈ। ਬਿਲਕੁਲ ਐਉਂ ਲਗ ਰਹੀ ਹਾਂ, ਜਿਵੇਂ ਰਾਮਲੀਲਾ ਤੇ ਝਾਕੀਆਂ ਨਿਕਲਦੀਆਂ ਹਨ।

.....ਐਨ ਸਤ ਵਜੇ ਪੌਲ ਦੇ ਫਲੈਟ ਦੀ ਬੈਲ਼ ਜਾ ਖੜਕਾਈ ਹੈ। ਦਿਲ ਬੜੀ ਹੀ ਤੇਜ਼ੀ ਨਾਲ ਧੜਕ ਰਿਹਾ ਹੈ ਤੇ ਇਕ ਸਵਾਲ ਬਾਰ ਬਾਰ ਜਵਾਬ ਮੰਗਦਾ ਹੈ, ਕੀ ਮੈਂ ਠੀਕ ਕਰ ਰਹੀ ਹਾਂ?

ਪੌਲ ਸ਼ਾਇਦ ਦਰਵਾਜ਼ੇ ਦੇ ਕੋਲ ਹੀ ਖੜਾ ਮੇਰਾ ਇੰਤਜ਼ਾਰ ਕਰ ਰਿਹਾ ਸੀ ਇਕ ਦਮ ਦਰਵਾਜ਼ਾ ਖੋਹਲ ਮੇਰੇ ਸਾਹਮਣੇ ਖੜਾ ਹੋਇਆ ਹੈ। ਮੈਂ ਪੀਲੇ ਰੰਗ ਦੇ ਫੁਲਾਂ ਦਾ ਗੁਲਦਸਤਾ ਉਸਨੂੰ ਪੇਸ਼ ਕਰਦੀ ਹਾਂ। ਐਉਂ ਲਗ ਰਿਹਾ ਜਿਵੇਂ ਕੁਈਨ ਇਲਿਜ਼ਾਬੈਥ ਨੂੰ ਡਊਕ ਆਫ ਏਡਨਬਰਾਐਸਕੋਰਟ ਕਰ ਰਿਹਾ ਹੋਵੇ। ਬੜੇ ਸਭਿਅਕ ਢੰਗ ਨਾਲ ਉਹ ਮੇਰਾ ਓਵਰ ਕੋਟ ਵਗੈਰਾ ਕਿੱਲੀ ਤੇ ਟੰਗਦਾ ਹੈ। ਮੈਂ ਸ਼ਾਲ ਅਜੇ ਨਹੀਂ ਲਾਹੁੰਦੀ ਠੰਡ ਦਾ ਬਹਾਨਾ ਕਰਦੀ ਹਾਂ, ਕੀਮਤੀ ਸਮਾਨ ਢਕਿਆ ਹੀ ਚੰਗਾ। ਓਦਾਂ ਮੈਂ ਜਾਣਦੀ ਹਾਂ ਇਹ ਅਸੂਲਾਂ ਦੇ ਬਰਖਿਲਾਫ ਹੈ। ਪੌਲ ਮੇਰੀ ਜ਼ਰਾ ਜ਼ਰਾ ਗੱਲ ਤੋਂ ਵਾਕਿਫ ਹੈ, ਫਿਰ ਵੀ ਰਸਮੀ ਤੌਰ ਤੇ ਵਾਈਨ ਵਗੈਰਾ ਔਫਰ ਕਰਦਾ ਹੈ।

'ਡੂ ਯੂ ਮਾਈਂਡ ਇਫ ਆਈ ਹੈਵ ਸਮ'।

'ਨੋ, ਨੋ ਨੌਟ ਐਟ ਆਲ, ਯੂ ਗੋ ਅਹੈਡ'। ਜਿਊਸ ਤੇ ਵਾਈਨ ਆਪਸ ਵਿਚ ਟਕਰਾ ਕੇ ਚੀਅਰਜ਼ ਕਰਦੇ ਹਨ , 'ਟੂ ਆਵਰ ਫਰਿੰਡਸ਼ੈਪ'।

ਪੌਲ ਨੇ ਬਹੁਤ ਮਿਹਨਤ ਕੀਤੀ ਹੈ ਮਾਹੌਲ ਨੂੰ ਇੰਡੀਅਨ ਥੀਮ ਦੇਣ ਲਈ। ਪਤਾ ਨਹੀਂ ਕਿੰਨੀਆਂ ਅਗਰ ਬੱਤੀਆਂ ਜਲਾ ਰਖੀਆਂ ਹਨ, ਮਿਊਜ਼ਿਕ ਸੈਂਟਰ ਤੇ ਪੰਡਿਤ ਰਵੀ ਸ਼ੰਕਰ ਦਾ ਸਤਾਰ ਵਾਦਨ ਚਲ ਰਿਹਾ ਹੈ। ਅੱਲਾ ਰੱਖਾ ਤਬਲੇ ਤੇ ਸੰਗਤ ਦੇ ਰਹੇ ਹਨ। ਬਾਰ ਬਾਰ ਮੇਰੀ ਪਸੰਦ ਪੁਛਦਾ ਹੈ ਤੇ ਮੈਨੂੰ ਬਹੁਤ ਪਿਆਰੀ ਲਗੀ ਹੈ ਉਸਦੀ ਇਹ ਐਫਰਟ। ਨੌਂ ਵਜ ਗਏ ਹਨ ਇਹਨਾਂ ਦੋ ਘੰਟਿਆਂ ਵਿਚ ਅਸੀਂ ਇਕ ਵੀ ਮਿੰਟ ਲਈ ਖਾਮੋਸ਼ ਨਹੀਂ ਹੋਏ, ਸਦਾ ਵਾਂਗੂੰ ਬਹੁਤ ਕੁਝ ਦਸਣ ਪੁਛਣ ਲਈ ਹੈ ਸਾਡੇ ਪਾਸ। ਇਹ ਵੀ ਯਾਦ ਨਹੀਂ ਕਿ ਹੁਣ ਤਕ ਕੀ ਬੋਲਿਆ ਹੈ। ਬਸ ਉਹੀ ਟੌਪਿਕ ਹੋਣਗੇ, ਇਕੌਨਮੀ,



ਟੀਚਰਾਂ ਦੀ ਤਨਖਾਹ, ਪੈਨਸ਼ਨ, ਸਾਇੰਸ ਦੀ ਤਰੱਕੀ, ਦੁਨੀਆਂਦਾਰੀ, ਅਧਿਆਤਮਕਤਾ ਤੇ ਆਫ ਕੋਰਸ ਐਫਰੀਕਨ ਸਫਾਰੀ।

ਕਿਸੇ ਇੰਡੀਅਨ ਰੈਸਟੋਰੈਂਟ ਵਿਚੋਂ ਆਏ ਕੁੱਕ ਕਮ ਬਹਿਰਿਆਂ ਨੇ ਬੜੇ ਪਿਆਰ ਨਾਲ ਟੇਬਲ ਸਜਾ ਦਿਤਾ ਹੋਇਆ ਹੈ। ਪੌਲ ਨੇ ਇਕ ਇਕ ਕਰਦਿਆਂ ਵਾਈਨ ਦੇ ਚਾਰ ਗਿਲਾਸ ਹਲਕ ਤੋਂ ਹੇਠਾਂ ਉਤਾਰ ਲਏ ਹਨ ਤੇ ਮੈਂ ਔਰੰਜ ਜੂਸ ਨਾਲ ਜਿੰਨਾ ਸਾਥ ਦੇ ਸਕਦੀ ਸਾਂ, ਦਿਤਾ ਹੈ। ਸਿਤਾਰ ਵਾਦਨ ਚਲ ਰਿਹਾ ਹੈ ਤੇ ਪੌਲ਼ ਨੇ ਡਾਂਸ ਦੀ ਫਰਮਾਇਸ਼ ਕੀਤੀ ਹੈ। ਗੋਰੇ ਲੋਕ ਹਰ ਮਿਊਜ਼ਿਕ ਨਾਲ ਹੀ ਡਾਂਸ ਕਰ ਸਕਣ ਦਾ ਹੁਨਰ ਰਖਦੇ ਹਨ। ਮੈਂ ਡਾਂਸ ਵਿਚ ਖੁਲਕੇ ਪੌਲ ਦਾ ਸਾਥ ਦੇ ਰਹੀ ਹਾਂ, ਮੇਰੀਆਂ ਅਰਧ ਨੰਗੀਆਂ ਛਾਤੀਆਂ ਉਸਦੇ ਸਖਤ ਜੁਸੇ ਨਾਲ ਖਹਿ ਰਹੀਆਂ ਹਨ। ਮਨ ਵਿਚ ਉਤੇਜਨਾਂ ਜਾਗਦੀ ਹੈ। ਚਿਹਰਿਆਂ ਦੇ ਰੰਗ ਲਾਲ ਹੁੰਦੇ ਹਨ। ਕਰੀਬ ਗਿਆਰਾਂ ਵਜੇ ਦੇ ਕਰੀਬ ਖਾਣਾ ਖਤਮ ਹੁੰਦਾ ਹੈ। ਪੌਲ, ਮੇਰਾ ਹੱਥ ਫੜ ਕੇ ਆਪਣੇ ਬੈਡ ਰੂਮ ਵਲ ਲੈ ਜਾਂਦਾ ਹੈ। ਸਭ ਕੁਝ ਹੀ ਬੜਾ ਰੁਮਾਂਟਿਕ ਹੈ। ਕਮਰੇ ਵਿਚ ਮੋਮਬਤੀਆਂ ਦੀ ਮਧਮ ਜਿਹੀ ਲੋਅ ਹੈ ਤੇ ਚਾਰ ਚੁਫੇਰਾ ਮਹਿਕਿਆ ਮਹਿਕਿਆ ਲਗ ਰਿਹਾ ਹੈ।

ਮਿਊਜ਼ਿਕ ਦੀ ਬੀਟ ਦੇ ਨਾਲ ਨਾਲ ਉਹ ਮੈਨੂੰ ਹੌਲ਼ੀ ਹੌਲੀ ਆਪਣੀ ਤਰਫ ਖਿਚਦਾ ਹੈ, ਸਾਡੇ ਜਿਸਮਾਂ ਵਿਚੋਂ ਅੱਗ ਬਲਦੀ ਮਹਿਸੂਸ ਹੁੰਦੀ ਹੈ। ਮੋਮਬਤੀ ਹੋਰ ਮਧਮ ਹੋ ਜਾਂਦੀ ਹੈ। ਹਨੇਰਾ ਹਲਕਾ ਹਲਕਾ ਵਧਦਾ ਜਾ ਰਿਹਾ ਹੈ। ਪੌਲ ਦੇ ਮੇਰੀ ਕਮਰ ਦੁਆਲੇ ਹੱਥ ਪੀਡੇ ਹੁੰਦੇ ਜਾ ਰਹੇ ਹਨ। ਆਹਿਸਤਾ ਆਹਿਸਤਾ ਉਹ ਮੇਰੀ ਡਰੈਸ ਦੀ ਜਿਪ ਖੋਲ ਦਿੰਦਾ ਹੈ ਤੇ ਮੈਂ ਅਧਨੰਗੀ ਉਸਦੇ ਸਾਹਮਣੇ ਖੜੀ ਸ਼ਰਮਾ ਰਹੀ ਆਂ। ਮੇਰਾ ਮਨ ਹੋਰ ਅਗੇ ਵਧਣ ਨੂੰ ਕਰਦਾ ਹੈ ਇਸ ਲਈ ਮੈਂ ਉਸਦੇ ਵਧਦੇ ਹੱਥਾਂ ਨੂੰ ਰੋਕ ਨਹੀਂ ਰਹੀ। ਇਸ਼ਾਰੇ ਨਾਲ ਬੈਡ ਵਲ ਨੂੰ ਵਧਦੇ ਹਾਂ। ਦੋ ਜਿਸਮ, ਚਿਟੀ ਚਾਦਰ ਹੇਠਾਂ, ਇਕ ਦੂਜੇ ਦੀਆਂ ਹੱਦਾਂ ਵਿਚ ਸਮੋ ਜਾਣ ਦੀ ਕੋਸ਼ਸ਼ ਕਰ ਰਹੇ ਹਨ। ਉਹ ਆਪਣੇ ਗਰਮ ਹੱਥਾਂ ਨਾਲ ਮੇਰੀਆਂ ਛਾਤੀਆਂ ਨੂੰ ਪਲੋਸਦਾ ਹੈ ਤੇ ਮੇਰੇ ਹੋਠਾਂ ਨੂੰ ਚੁੰਮਣਾ ਸ਼ੁਰੂ ਕਰ ਦਿੰਦਾ ਹੈ। ਮੈਂ ਸਤਵੇਂ ਅਸਮਾਨ ਤੇ ਉਡਣ ਲਗੀ ਹਾਂ। ਉਸਦੇ ਹੋਂਠ ਮੇਰੇ ਬਾਕੀ ਜਿਸਮ ਨੂੰ ਚੁੰਮਦੇ ਮੇਰੀਆਂ ਛਾਤੀਆਂ ਤਕ ਪਹੁੰਚ ਗਏ ਹਨ ਤੇ ਜਿਉਂ ਹੀ ਉਹ ਮੇਰੀਆਂ ਛਾਤੀਆਂ ਨੂੰ ਚੁੰਮਣਾ ਸ਼ੁਰੂ ਕੀਤਾ, ਮੇਰੀ ਸਾਰੇ ਜ਼ੋਰ ਨਾਲ ਚੀਖ ਨਿਕਲ ਗਈ। ਮੇਰੀ ਛਾਤੀ ਤੇ ਦੰਦਾਂ ਦੇ ਡੂੰਘੇ ਨਿਸ਼ਾਨ ਮੈਨੂੰ ਸਾਫ ਦਿਸਣ ਲਗੇ ਹਨ। ਬੜਾ ਸਾੜ ਪੈ ਰਿਹਾ ਹੈ, ਬਹੁਤ ਤਕਲੀਫ ਹੋ ਰਹੀ ਹੈ। ਇਕ ਚਿਹਰਾ ਜਿਹਦੇ ਉਤੇ ਕੀੜਿਆਂ ਦੀ ਕੁਰਬਲ ਕੁਰਬਲ ਹੋ ਰਹੀ ਹੈ, ਮੈਨੂੰ ਚਰੂੰਡਣ ਲਗਾ ਹੈ, ਜਿਵੇਂ ਹੱਡਾ ਰੋੜੀ ਵਿਚ ਗਿਰਝਾਂਮੁਰਦਾਰ ਦਾ ਮਾਸ ਚਰੂੰਡਦੀਆਂ ਹਨ। ਮੈਂ ਜੰਪ ਕਰਕੇ ਬੈਡ ਵਿਚੋ ਬਾਹਰ ਨਿਕਲੀ ਹਾਂ। ਚਾਰ ਚੁਫੇਰੇ ਹਨੇਰਾ ਹੀ ਹਨੇਰਾ ਨਜ਼ਰ ਆ ਰਿਹਾ ਹੈ, 'ਸੌਰੀ ਪੌਲ, ਆਈ ਕਾਂਟ ਗੋ ਐਨੀ ਫਰਦਰ, ਆਂਈ ਐਮ ਸੋ ਸੌਰੀ'। ਮੇਰਾ ਰੋਣ ਨਿਕਲ ਜਾਂਦਾ ਹੈ, ਇਹ ਅਤੀਤ ਮੇਰਾ ਪਿਛਾ ਨਹੀਂ ਛਡੇਗਾ। ਭੁਜੇ ਹੋਏ ਦਾਣਿਆਂ ਨੂੰ ਹਰੇ ਕਰਨ ਦੀ ਮੇਰੀ ਕੋਸ਼ਸ਼ ਨਾਕਾਮ ਹੋ ਗਈ। ਆਪਣੇ ਆਪ ਨੂੰ ਸੰਭਾਲਦੀ

ਘਰ ਮੁੜਦੀ ਹਾਂ। ਗਰਮ ਪਾਣੀ ਦਾ ਸ਼ਾਵਰ ਬਿਲਕੁਲ ਠੰਡਾ ਲਗ ਰਿਹਾ ਹੈ। ਆਪਣੇ ਅਸਲੀ ਹੁਲੀਏ ਵਿਚ ਵਾਪਸ ਮੁੜਦੀ ਹਾਂ।

ਘਰ, ਇਕ ਬੜੀ ਖ਼ੂਬਸੂਰਤ ਖੁਸ਼ਬੋ ਤੇ ਹੱਥਾਂ ਦੀ ਜਾਣੀ ਪਹਿਚਾਣੀ ਤਪਸ਼ ਮੇਰਾ ਸਵਾਗਤ ਕਰਦੀ ਹੈ, ਅੱਖਾਂ ਮੀਟਦੀ ਹਾਂ, ਇਕ ਮਹਿਕ ਜਿਹੜੀ ਯਮੁਨਾ ਦੇ ਕੰਢੇ ਬਹੁਤ ਵਰ੍ਹੇ ਪਹਿਲਾਂ ਮੇਰਾ ਨਸੀਬ ਬਣੀ ਸੀ ਅਜ ਵੀ ਮੇਰੇ ਸਾਥ ਹੈ। ਮੇਰਾ ਕਲ ਵੀ ਇਹੀ ਸੀ ਤੇ ਅਜ ਵੀ ਇਹੀ ਹੈ। ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਆ ਮੁੜਿਆ ਹੈ।

ਪੌਲ ਨਾਲ ਦੋਸਤੀ ਵਿਚ ਬਹੁਤਾ ਫਰਕ ਨਹੀਂ ਪਿਆ। ਸਿਆਣਾ ਬੰਦਾ ਹੈ ਜਲਦੀ ਸਮਝ ਗਿਆ ਹੈ। ਉਸਨੂੰ, ਬਹੁਤ ਅੱਛੀ, ਉਸਦੇ ਮਤਲਬ ਦੀ, ਸੋਹਲ ਜਿਹੀ ਦੋਸਤ ਮਿਲ ਗਈ ਹੈ। ਹੁਣ ਉਸਨੂੰ ਇੰਡੀਓਨ ਨਾਈਟ ਬਣਾਉਣ ਲਈ ਐਨਾਂ ਤਸ਼ੱਦਦ ਨਹੀਂ ਕਰਨਾ ਪਏਗਾ। ਲੌਰੇਨ ਤੇ ਉਹ ਰਜ ਕੇ ਸ਼ਰਾਬ ਪੀਣਗੇ ਤੇ ਉਨਾਂ ਨੂੰ ਸ਼ਾਇਦ ਬੈਡ ਦੀ ਵੀ ਜ਼ਰੂਰਤ ਨਹੀਂ ਹੋਵੇਗੀ। ਸੋਫੇ ਉਤੇ ਹੀ ਨਚਣਾ ਟਪਣਾ ਹੋ ਜਾਵੇਗਾ, ਕਦੇ ਪੌਲ ਹੇਠਾਂ ਤੇ ਕਦੇ ਲੋਰੇਨ। ਅੱਛਾ ਵਕਤ ਗੁਜ਼ਰ ਗਿਆ ਤਾਂ ਇਕ ਦੂਜੇ ਦਾ ਨਾਮ ਯਾਦ ਰਖਣਗੇ ਤੇ ਫਿਰ ਮਿਲਣ ਦਾ ਵਾਇਦਾ ਵੀ ਹੋ ਜਾਵੇਗਾ, ਨਹੀਂ ਸੂਤ ਆਇਆ ਤਾਂ ਸੁਭਾ ਤਕ ਨਾਮ ਯਾਦ ਨਹੀਂਰਹੇਗਾ। ਮੈਂ ਆਪਣੇ ਆਪ ਨੂੰ ਇਸ ਸੱਚੇ ਵਿਚ ਢਾਲਣ ਵਿਚ ਕਾਮਯਾਬ ਨਹੀਂ ਹੋ ਸਕੀ। ਹੁਣ ਮੈਂ ਆਪਣੇ ਅੰਦਰ ਉਠਦੀਆਂ ਸਭ ਉਮੰਗਾਂ ਨੂੰ ਮਾਰ ਲਿਆ ਹੈ। ਮਜਬੂਰਨ ਹੀ ਸਹੀ ਪਰ ਫੈਸਲਾ ਤਾਂ ਮੈਨੂੰ ਮੰਨਣਾ ਹੀ ਪਿਆ ਹੈ। ਮੇਰੀ ਕਿਸਮਤ ਵਿਚ ਮਰਦਾਵੇਂ ਜਿਸਮ ਦੀ ਗਰਮੀ ਭੋਗਣੀ ਨਹੀਂ ਲਿਖੀ।

———

.....ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਐਸੇ ਹਾਦਸੇ ਵਾਪਰਦੇ ਹੀ ਰਹਿੰਦੇ ਹਨ। ਗੱਲ ਆਈ ਗਈ ਹੋ ਜਾਂਦੀ ਹੈ, ਵਡੇਰੇ ਨਿਆਣਿਆਂ ਦੀ ਗਲਤੀ ਕਹਿ ਕੇ ਗੱਲ ਰਫਾ ਦਫਾ ਕਰ ਦਿੰਦੇ ਹਨ। ਪਤਾ ਨਹੀਂ, ਉਹ ਸਮਝਦੇ ਹੀ ਨਹੀਂ ਜਾਂ ਸਮਝਣਾ ਚਾਹੁੰਦੇ ਹੀ ਨਹੀਂ ਕਿ ਬਲਾਤਕਾਰ, ਔਰਤ ਨੂੰ ਜਿਸਮੀ ਜ਼ਖ਼ਮ ਹੀ ਨਹੀਂ ਦਿੰਦਾ, ਉਸਨੂੰ ਜ਼ਿਹਨੀ ਤੌਰ ਤੇ ਵੀ ਜ਼ਖ਼ਮੀ ਕਰ ਦਿੰਦਾ ਹੈ ਸਦਾ ਲਈ ਤੇ ਇਹ ਜ਼ਖ਼ਮ ਕਦੇ ਵੀ ਭਰਦਾ ਨਹੀਂ, ਨਾਸੂਰ ਬਣ ਜਾਂਦਾ ਹੈ। ਮੇਰੀ ਆਪਣੀ ਮਾਂ ਨੇ ਹੀ ਮੇਰਾ ਸਾਥ ਨਹੀਂ ਦਿਤਾ, ਹੋਰ ਕਿਸੇ ਨੇ ਮੇਰਾ ਦਰਦ ਕੀ ਸਮਝਣਾ ਸੀ। ਜਾਗੀਰ ਸਿੰਘ ਨਾਲ ਤੋਰ ਦਿਤਾ, ਖੱਸੀ ਜਾਗੀਰ ਸਿੰਘ ਨਾਲ। ਭਾਰ ਜੋ ਬਣ ਗਈ ਸਾਂ। ਪਰ ਕੱਟਿਆ ਪਰਿੰਦਾ, ਕਿਧਰ ਨੂੰ ਉਡੇ? ਪਰਿੰਦੇ ਉਡਦੇ ਹੀ ਅੱਛੇ ਲਗਦੇ ਹਨ ਤੇ ਜਦੋਂ ਜ਼ਮੀਨ ਤੇ ਢਹਿ ਪੈਣ ਤਾਂ ਕੇਹਾ ਜੀਏ, ਕੇਹਾ ਮਰੇ। ਮੇਰਾ ਨਾਲ ਹੋਇਆ ਹਾਦਸਾ ਅਜ ਵੀ ਤਾਜ਼ਾ ਹੈ। ਮੈਨੂੰ ਭੁਲਦਾ ਹੀ ਕਦੋਂ ਹੈ।..... ਇਕ ਘਿਨਾਉਣਾ ਚਿਹਰਾ ਜਿਸ ਵਿਚ ਮੈਗਟ ਸਰਰ ਸਰਰ ਕਰਦੇ ਸਾਫ ਦਿਸਦੇ ਹਨ, ਮੇਰਾ ਹਰ ਵਕਤ ਰੇਪ ਕਰਦਾ ਹੈ। ਸੁਭਾ ਉਠ ਬਾਥਰੂਮ ਜਾਂਦੀ ਹਾਂ, ਉਹ ਮੇਰਾ ਰੇਪ ਕਰਦਾ ਹੈ। ਕਿਚਨ ਵਿਚ, ਬਰੇਕ ਫਾਸਟ ਟੇਬਲ ਤੇ, ਨੌਕਰੀ ਲਈ ਜਾਂਦਿਆਂ ਤੇ ਮੇਰੇ ਹਰ ਵਿਹਲੇ ਪਲ, ਉਹ ਮੇਰਾ ਰੇਪ ਕਰਦਾ ਹੈ, ਹਰ ਲਮਹਾਂ ਜਾਗਦਿਆਂ, ਉਹ ਮੇਰਾ ਰੇਪ ਕਰਦਾ ਹੈ। ਨੀਂਦ ਵਿਚ ਵੀ



ਛੁਟਕਾਰਾ ਨਹੀਂ। ਉਹ ਮੇਰੇ ਸੁਪਨਿਆਂ ਵਿਚ ਆ ਆਕੇ ਮੇਰਾ ਰੇਪ ਕਰਦਾ ਹੈ। ਸੱਚ ਤਾਂ ਇਹ ਹੈ ਕਿ ਉਸ ਪਲ ਤੋਂ ਐਸ ਪਲ ਤਕ ਉਹ ਮੇਰਾ ਰੇਪ ਕਰ ਰਿਹਾ ਹੈ।

.....ਸਮੇਂ ਸਮੇਂ ਦਿਲ ਵਿਚ ਵਿਦਰੋਹ ਲਈ ਆਵਾਜ਼ਾਂ ਉਠੀਆਂ, ਕਿਸੇ ਨੇ ਨਾਂ ਸੁਣੀ। ਮੇਰੀਆਂ ਚੀਖਾਂ ਬਹਿਰਿਆਂ ਕੰਨਾਂ ਜੋਗੀਆਂ ਹੀ ਰਹਿ ਗਈਆਂ। ਮੇਰੀ ਜ਼ਿੰਦਗੀ ਹਾਦਸਿਆ ਨਾਲ ਹੀ ਕਿਉਂ ਭਰੀ ਪਈ ਹੈ? ਕਿਉਂ ਥੋੜਾ ਜਿੰਨਾ ਸਕੂਨ ਵੀ ਮੇਰੀ ਕਿਸਮਤ ਵਿਚ ਨਹੀਂ? ਮੇਰੇ ਹਰ ਕਦਮ ਮੋਹਰੇ ਟੋਆ ਕਿਉਂ ਖੋਦਿਆ ਹੁੰਦਾ ਹੈ? ਬਹੁਤ ਹਾਰੀ ਮਹਿਸੂਸ ਕਰ ਰਹੀ ਹਾਂ। ਪੌਲ ਵਲ ਕਦਮ ਵਧਾਉਣਾ ਮੇਰੀ ਜ਼ਰੂਰਤ ਸੀ ਤੇ ਅਗੇ ਵਧਣ ਦੀ ਖਾਹਿਸ਼ ਵੀ। ਅਤੀਤ ਹੈ ਕਿ ਮੇਰਾ ਪਿੱਛਾ ਹੀ ਨਹੀਂ ਛਡਦਾ। ਆਖਿਰ ਕਦੋਂ ਤਕ ਮੇਰੀ ਕਿਸ਼ਤੀ ਘੁੰਮਣ ਘੇਰੀਆਂ ਵਿਚ ਫਸੀ ਰਹੇਗੀ? ਸੋਚਦੀ ਹਾਂ ਤਾਂ ਦਿਮਾਗ ਸੁੰਨ ਹੋਣ ਲਗਦਾ ਹੈ। ਗੁਨਾਹ ਕਰਦੇ ਹੋ, ਸਜ਼ਾ ਮਿਲਣੀ ਹੀ ਚਾਹੀਦੀ ਹੈ, ਪਰ ਏਥੇ ਤਾਂ ਕਰੇ ਕੋਈ, ਭਰੇ ਕੋਈ।.....ਹਰ ਵਾਰ ਔਰਤ ਹੀ ਕਿਉਂ ਹਾਰਦੀ ਹੈ, ਮਰਦ ਤੇ ਕੋਈ ਫਰਕ ਕਿਉਂ ਨਹੀਂ ਪੈਂਦਾ। ਉਸਦੀ ਹਲਕਾਣ ਤਾਂ ਸਦਾ ਹੋਰ ਵਧਦੀ ਹੈ, ਹੌਸਲਾ ਵਧਦਾ ਹੈ, ਡੇਰਿੰਗ ਵਿਚ ਇਜਾਫਾ ਹੁੰਦਾ ਹੈ। ਜਦੋਂ ਕੁੱਤੇ ਦੇ ਮੂੰਹ ਤਾਜ਼ਾ ਮਾਸ ਲਗ ਜਾਵੇ ਤਾਂ ਉਸਨੂੰ ਘਰ ਦੇ ਪਕਵਾਨ ਸੋਹਣੇ ਨਹੀਂ ਲਗਦੇ, ਹੱਡਾ ਰੋੜੀ ਵਲ ਨੂੰ ਭਜਦਾ ਹੈ। ਮੇਰੇ ਬਲਾਤਕਾਰੀਏ ਨੂੰ ਪਤਾ ਨਹੀਂ ਕਿੰਨੀ ਵਾਰ 'ਬੱਚਿਆਂ ਦੀ ਗਲਤੀ' ਕਹਿ ਮੁਆਫ ਕਰ ਦਿਤਾ ਜਾਵੇਗਾ। ਕਿੰਨੀਆਂ ਹੀ 'ਨਿਰਮਲ' ਨੂੰ ਜੀਉਂਦੀਆਂ ਲਾਸ਼ਾਂ ਬਣਾ ਸਮਾਜ ਵਿਚ ਜੀਣ ਲਈ ਮਜ਼ਬੂਰ ਕਰ ਦਿਤਾ ਜਾਵੇਗਾ।

.....ਔਰਤ ਨੂੰ ਮਿਲੀ ਬਰਾਬਰੀ ਦੇ ਬੜੇ ਜਲਸੇ ਜਲੂਸ ਹੁੰਦੇ ਹਨ। ਮਰਦ ਬੜੀਆਂ ਤਕਰੀਰਾਂ ਕਰਦੇ ਹਨ। ਟਾਹਰਾਂ ਮਾਰਦੇ ਹਨ, 'ਅਸੀਂ ਐਹ ਕੀਤਾ, ਅਸੀਂ ਔਹ ਕੀਤਾ'। ਮੈਂ ਪੁਛਦੀ ਹਾਂ, 'ਤੁਸੀਂ ਕੀ ਕੀਤਾ?' ਤੁਹਾਡਾ ਅਜ ਦਾ ਕਿਰਦਾਰ ਉਹੀ ਹੈ ਜੋ ਬੀਤ ਗਏ ਕਲ ਦਾ ਸੀ ਤੇ ਮੈਂ ਨਹੀਂ ਮੰਨਦੀ ਕਿ ਤੁਸੀਂ ਕਲ ਨੂੰ ਬਦਲ ਜਾਉਗੇ। ਔਰਤ ਜ਼ਾਤ ਨੂੰ ਦਬਾ ਕੇ ਰਖਣਾ ਤੁਹਾਡੀ ਫਿਤਰਤ ਹੈ, ਇਕ ਬੁਨਿਆਦੀ ਸੱਚ। ਔਰਤ ਨੂੰ ਬਰਾਬਰੀ ਕਦੋਂ ਮਿਲੀ? ਬਲਾਤਕਾਰ ਹੁੰਦਾ ਹੈ, ਔਰਤ ਦੀ ਪਵਿਤਰਤਾ ਭੰਗ ਹੁੰਦੀ ਹੈ, ਮਰਦ ਫਿਰ ਕੋਰੇ ਦਾ ਕੋਰਾ। ਪੰਜਾਬ, ਮੇਰੀ ਜਨਮ ਭੂਮੀ, ਦੇ ਪਿੰਡਾਂ ਵਿਚ ਕੀ ਹੁੰਦਾ ਹੈ। ਗਰੀਬ ਦੀ ਧੀ ਭੈਣ ਦੀ ਜਵਾਨੀ ਤੇ ਕਿਸਦੀ ਅੱਖ ਨਹੀਂ ਹੁੰਦੀ। ਕਿਸੇ ਗਰੀਬ ਦੀ ਧੀ ਭੈਣ ਨੂੰ ਧੀ ਭੈਣ ਕਹਿੰਦਾ ਕੌਣ ਹੈ? ਉਹ ਤਾਂ 'ਮਾਲ' ਹੁੰਦੀ ਹੈ। ਮਰਦ ਪ੍ਰਧਾਨ ਮੁਖੀਏ, ਮਰਦ ਪ੍ਰਧਾਨ ਪੰਚਾਇਤਾਂ ਦੇ ਫੈਸਲੇ ਵੀ ਤਾਂ ਔਰਤ ਵਿਚ ਹੀ ਨੁਕਸ ਕਢਦੇ ਹਨ। ਖੈਰ ਛਡ ਕਮਲੀਏ! ਤੂੰ ਕਿਧਰ ਨੂੰ ਤੁਰ ਪਈ। ਕਾਹਦੀ ਕਹਾਣੀ ਲਿਖਣ ਬੈਠ ਗਈ ਜੋ ਕਿਸੇ ਪੜ੍ਹਨੀ ਹੀ ਨਹੀਂ ਤੇ ਜਿੰਨੀ ਵਾਰ ਖੁਦ ਪੜ੍ਹੇਂਗੀ, ਦੁਖੀ ਹੋਵੇਂਗੀ। ਕੀ ਜਸਟੀਫੀਕੇਸ਼ਨ ਭਾਲ ਰਹੀ ਏਂ, ਅੜੀਏ।

..... ਪੌਲ ਨਾਲ ਕੀਤੇ ਵਤੀਰੇ ਨੇ ਝੰਜੋੜ ਕੇ ਰਖ ਦਿਤਾ ਹੈ ਮੈਨੂੰ। ਉਸ ਵਿਚਾਰੇ ਦਾ ਤਾਂ ਦੋਸ਼ ਹੀ ਕੋਈ ਨਹੀਂ ਸੀ। ਉਸਨੂੰ ਪਿਆਰ ਦੀਆਂ ਤੰਦਾਂ ਵਿਚ ਉਲਝਾਉਣ ਵਾਲੀ

ਮੈਂ। ਆਪਣੇ ਲਾਗੇ ਆਉਣ ਲਈ ਉਕਸਾਉਣ ਵਾਲੀ ਤੇ ਪਿਆਰ ਦੇ ਸਬਜ਼ ਬਾਗ ਵਿਖਾਉਣ ਵਾਲੀ ਵੀ ਮੈਂ। ਪਿਆਰ ਦੀ ਗੁੱਡੀ ਨੂੰ ਸੁਪਨਿਆਂ ਦੇ ਉਚੇ ਅੰਬਰੀਂ ਉਡਾਉਣ ਦੀ ਜ਼ਿੰਮੇਵਾਰੀ ਵੀ ਮੇਰੀ ਤੇ ਫਿਰ ਇਕ ਛਿਣ ਵਿਚ ਡੋਰ ਕਤਰ ਜ਼ਮੀਨ ਤੇ ਪਟਕਾ ਵੀ ਤਾਂ ਮੈਂ ਹੀ ਮਾਰਿਐ। ਮੈਂ ਵਾਕਈ ਜ਼ਿਹਨੀ ਤੌਰ ਤੇ ਬਿਮਾਰ ਹਾਂ। ਮੈਨੂੰ ਕਿਸੇ ਸਾਇਕਾਸਟਰਿਕਟ ਤੋਂ ਆਪਣਾ ਇਲਾਜ ਕਰਵਾਉਣਾ ਚਾਹੀਦੈ।.....ਤੇ ਮੈਂ ਐਸਾ ਵੀ ਨਹੀਂ ਕਰ ਸਕਦੀ। ਸਕੂਲ ਦੀ ਹੈਡ ਟੀਚਰ ਜਿਸਨੇ ਨਵੀਆਂ ਜ਼ਿੰਦਗੀਆ ਦੀ ਨੀਂਹ ਉਸਾਰੀ ਵਿਚ ਪਥ ਪ੍ਰਦਸ਼ਨਾਂ ਕਰਨੀ ਹੈ, ਖੁਦ ਮਾਨਸਿਕ ਬਿਮਾਰੀਆਂ ਵਿਚ ਗ੍ਰਸਤ ..... ਨਹੀਂ ਨਹੀਂ ਮੈਂ ਆਪਣੇ ਆਪ ਨੂੰ ਬਰਬਾਦ ਕਰ ਬੈਠਾਂਗੀ। ਮੇਰੇ ਘਰ ਨੂੰ ਮੇਰੀ ਸਿਹਤਮੰਦੀ ਦੀ ਸਖਤ ਜ਼ਰੂਰਤ ਹੈ।

ਇਹ ਅਜੀਬ ਜਿਹੀ ਸ਼ਰਮਿੰਦਗੀ ਹੈ ਪੌਲ ਦਾ ਮੇਰੇ ਪ੍ਰਤੀ ਰਵਈਆ ਜ਼ਰਾ ਵੀ ਨਹੀਂ ਬਦਲਿਆ, ਅਜ ਵੀ ਤਪਾਕ ਨਾਲ ਮਿਲਦਾ ਹੈ ਤੇ ਜੈਨੀ ਨੂੰ ਉਸ ਖਾਸ ਨਹੀਂ ਦਸਿਆ ਲਗਦਾ, ਟਾਲ ਮਟੋਲ ਕਰ ਦਿਤੀ ਹੋਵੇਗੀ ਸ਼ਾਇਦ। ਸਿਆਣੇ ਬੰਦਿਆਂ ਦੀ ਕਮੀ ਨਹੀਂ ਇਸ ਜਗ ਵਿਚ।

———

ਅਜੀਬ ਆਲਮ ਹੈ ਮੇਰੇ ਜ਼ਿਹਨ ਦਾ, ਅਜਕਲ। ਬਲਾਤਕਾਰ ਬਾਰੇ ਤੇ ਖਾਸ ਕਰਕੇ ਪੰਜਾਬੀਆਂ ਦੇ ਸੁਤੇ ਦਿਮਾਗ ਵਿਚ ਗਿਆਨ ਦੀ ਚਿਣਗ ਬਾਲਣ ਨੂੰ ਮਨ ਕਰਨ ਲਗਾ ਹੈ। ਮਨ ਨੇ ਹਿੰਮਤ ਕੀਤੀ, ਫਰਜ਼ੀ ਨਾਮ ਹੇਠ ਆਪਬੀਤੀ ਤੇ ਪਤਰ ਨੁਮਾ ਲੇਖ ਲਿਖ ਕੇ ਇਕ ਉਘੇ ਪੰਜਾਬੀ ਸਪਤਾਹਿਕ ਪੇਪਰ 'ਦੇਸ ਪ੍ਰਦੇਸ' ਦੇ ਐਡੀਟਰ ਸਾਹਿਬ ਨੂੰ ਭੇਜ ਦਿਤਾ, ਇਸ ਉਮੀਦ ਨਾਲ ਕਿ ਕੋਈ ਤਾਂ ਇਕ ਕਦਮ, ਇਕ ਪਲ ਰੁਕ ਕੇ ਸੋਚੇਗਾ। ਹਰ ਭਾਂਬੜ ਦੀ ਸ਼ੁਰਆਤ ਇਕ ਚਿੰਗਾਰੀ ਹੀ ਤਾਂ ਕਰਦੀ ਹੈ।

ਦੋ ਕੁ ਦਿਨਾਂ ਬਾਦ ਐਡੀਟਰ ਸਾਹਿਬ ਦਾ ਫੋਨ ਆਇਆ, 'ਕੁੜੀਏ ਤੇਰਾ ਖਤ ਮਿਲਿਆ, ਕਿੰਨਾਂ ਕੌੜਾ ਲ਼ਿਖਦੀ ਏਂ ਤੂੰ' ਉਨਾਂ ਦੇ ਚੰਦ ਲਫਜ਼ਾਂ ਵਿਚ ਅਪਨਤ, ਸਨੇਹ, ਵੱਢਾਪਨ ਤੇ ਨਿਘ ਮਹਿਸੂਸ ਹੋਇਆ ਹੈ।

'ਐਡੀਟਰ ਸਾਹਿਬ, ਜੋ ਅੰਦਰ ਹੋਵੇਗਾ,ਉਹੀ ਬਾਹਰ ਨਿਕਲੇਗਾ, ਮਕਈ ਦੇ ਆਟੇ ਨਾਲ ਕਣਕ ਦੀ ਰੋਟੀ ਤਾਂ ਨਹੀਂ ਬਨਣ ਲਗੀ'। ਤੇ ਫਿਰ ਬਹੁਤ ਸਾਰੀਆਂ ਏਧਰ ਓਧਰ ਦੀਆ ਗੱਲਾਂ ਹੁੰਦੀਆਂ ਰਹੀਆਂ। ਉਹਨਾਂ ਨਾਲ ਗੱਲਾਂ ਕਰਨਾ ਮੈਨੂੰ ਅਛਾ ਲਗਾ ਹੈ। ਮੇਰੇ ਨਾਮ ਦਾ ਫਰਜ਼ੀ ਹੋਣਾ ਉਹ ਬਹੁਤ ਪਹਿਲਾਂ ਹੀ ਜਾਣ ਗਏ ਸਨ। ਤਜਰਬਾਕਾਰ ਤੇ ਸਿਆਣੇ ਬੰਦੇ ਹਨ।

'ਬੜਾ ਵਡਾ ਰਿਸਕ ਐ, ਲੋਕੀ ਕਮਲੇ ਤਾਂ ਨਹੀਂ, ਜੇ ਕਿਸੇ ਨੇ ਤੇਰਾ ਅਸਲੀ ਨਾਮ ਜੋੜ ਲਿਆ ਤਾਂ। ਐਵੇਂ ਧੁਦਲ ਉਡਾ ਆਪਣੇ ਹੀ ਮੂੰਹ ਤੇ ਪਾ ਬੈਠੇਂਗੀ'।

'ਪਰ ਐਡੀਟਰ ਸਾਹਿਬ ਕਿਸੇ ਨੂੰ ਤਾਂਰੌਲਾ ਪਾਉਣਾ ਪਊ'।

'ਇਹ ਜ਼ਾਲਮ ਨਗਾਰਿਆ ਦੇ ਯੁਗ ਵਿਚ ਤੂਤੀ ਦੀ ਆਵਾਜ਼ ਕੌਣ ਸੁਣੇਗਾ'।



'ਤਾਂ ਫਿਰ ਤੂਤੀ ਗੁੰਗੀ ਹੀ ਰਹੇ? ਤੂਤੀ ਦੇ ਨਾਲ ਕੋਈ ਦੂਜੀ ਤੂਤੀ ਵੀ ਤਾਂ ਰਲਣ ਦਾ ਸਾਹਸ ਕਰ ਸਕਦੀ ਐ'।

'ਮੈਂ ਤੇਰੇ ਜਜ਼ਬਾਤਾਂ ਦੀ ਕਦਰ ਕਰਦਾਂ, ਤੇਰੀ ਲੇਖਣੀ ਵਿਚ ਜਾਨ ਆ। ਹੋਰ ਕਵਿਤਾ, ਕਹਾਣੀਆਂ ਲ਼ਿਖ ਭੇਜ ਮੈਂ ਛਾਪ ਦਊਂਗਾ। ਮੈਨੂੰ ਡਰ ਆ, ਐਵੇਂ ਬਦਨਾਮੀ ਕਰਾ ਬੈਠੇਂਗੀ, ਪੰਜਾਬ ਚ ਕਿਸੇ ਦੇ ਕੰਨ ਤੇ ਜੂੰ ਵੀ ਨਹੀਂ ਸਰਕਣੀ'।

ਧੰਨਵਾਦ ਸਹਿਤ, ਅਜ ਦਾ ਵਾਰਤਾਲਾਪ ਖਤਮ ਹੋ ਗਿਆ। ਸੋਚਦੀ ਹਾਂ ਕਿ ਵਾਕਈ ਇਸ ਤੂਤੀ ਲਈ ਸ਼ਾਇਦ ਗੁੰਗਿਆਂ ਰਹਿਣਾ ਹੀ ਬਣਿਆਂ ਹੈ।

.....ਹਰ ਰੋਜ਼ ਇਕ ਧੂੰਆਂ ਜਿਹਾ ਦਿਲ ਵਿਚ ਉਠਦਾ ਹੈ ਤੇ ਮੇਰੀ ਸੋਚ ਦੇ ਸ਼ੀਸੇ ਨੂੰ ਧੁੰਦਲਾ ਕਰ ਜਾਂਦਾ ਹੈ। ਖਿਆਲਾਂ ਦੀ ਧੁੰਦ ਜ਼ਿੰਦਗੀ ਦੇ ਆਸਾਨ ਰਸਤਿਆਂ ਨੂੰ ਵੀ ਕਬਰਿਸਤਾਨ ਬਣਾਈ ਜਾ ਰਹੀ ਹੈ। ਮੇਰੇ ਮਾਲਕਾ! ਮੇਰੀ ਮਦਦ ਕਰ, ਹਰ ਰੋਜ਼ ਇੰਚ ਦਰ ਇੰਚ ਦਬਦੀ ਜਾ ਰਹੀ ਹਾਂ, ਇਕ ਦਿਨ ਮੇਰੀ ਹੋਂਦ ਪਾਤਾਲਾਂ ਦੀ ਤਹਿ ਵਿਚ ਗੁੰਮ ਹੋ ਜਾਵੇਗੀ।

..... ਮੇਰੀਆਂ ਗੱਲਾਂ ਤੋਂ ਮੇਰਾ ਅਕਸ ਇਕ ਲਾਚਾਰ, ਬੇਬਸ ਔਰਤ ਦਾ ਉਭਰ ਕੇ ਸਾਹਵੇਂ ਆਰਿਹਾ ਹੈ। ਹਕੀਕਤ ਐਸੀ ਨਹੀਂ। ਜਦੋਂ ਪੌਜ਼ਿਟਿਵ ਸੋਚਦੀ ਹਾਂ ਤਾਂ ਮੈਨੂੰ ਆਪਣਾ ਆਪ ਕਿਸੇ ਤੋਂ ਪਿਛੇ ਨਹੀਂ ਲਗਦਾਤੇ ਨਾਂ ਹੀ ਮੇਰੇ ਦਿਮਾਗ਼ ਤੇ ਹਰ ਵਕਤ ਜਿਸਮਾਨੀ ਭੁਖ ਸਵਾਰ ਰਹਿੰਦੀ ਹੈ। ਬੇਬਸੀ ਦੇ ਕੁਝ ਹੀ ਲਮਹੇਂ ਹੁੰਦੇ ਹਨ ਜੋ ਬੰਦਾ ਜੀਅ ਹੀ ਲੈਂਦਾ ਹੈ।

.....ਬੇਟੀ ਦੀ ਪਰਵਰਿਸ਼ ਏ ਕਲਾਸ ਹੋ ਰਹੀ ਹੈ। ਛੋਟੀ ਉਮਰ ਵਿਚ ਹੀ ਬੜੀਆਂ ਸਮਝਦਾਰੀ ਦੀਆਂ ਗੱਲਾਂ ਕਰਦੀ ਹੈ। ਬਾਪ ਦਾ ਰੋਲ ਵੀ ਮੇਰੇ ਵਿਚ ਹੀ ਦੇਖਦੀ ਰਹਿੰਦੀ ਹੈ। ਕਦੇ ਗਿਲਾ ਨਹੀਂ ਕਰਦੀ। ਮੇਰੇ ਮਾਂ ਬਾਪ ਤੁਸੀਂ ਹੀ ਹੋ, ਬੜੇ ਸਲੀਕੇ ਨਾਲ ਸੋਚ ਸਮਝ ਕੇ ਕਹਿੰਦੀ ਹੈ। ਵਰ੍ਹੇ ਬੀਤਦੇ ਜਾ ਰਹੇ ਹਨ, ਮਾਵਾਂ ਧੀਆਂ ਦੀ ਐਸ਼ ਚ' ਵਾਧਾ ਹੋ ਗਿਆ ਹੈ। ਜ਼ਿੰਦਗੀ ਬਹੁਤ ਬਿਜ਼ੀ ਹੋ ਗਈ ਹੈ, ਦਿਨ ਛੜੱਪੇ ਮਾਰ ਲੰਘ ਜਾਂਦਾ ਹੈ।

———

.....ਡਾਕਟਰ ਸ਼ਰਨਜੀਤ ਬਣ ਗਈ ਹਾਂ, ਕਿੰਨੇ ਵਰ੍ਹਿਆਂ ਬਾਦ ਅਜ ਫਿਰ ਲਿਖਣ ਨੂੰ ਜੀਅ ਕੀਤੈ। ਪਿਛਲਾ ਲਿਖਿਆ ਪੜਦੀ ਹਾਂ ਤਾਂ ਹਾਸਾ ਵੀ ਆਉਂਦਾ ਹੈ, ਰੋਣ ਵੀ ਤੇ ਥੋੜਾ ਜਿਹਾ ਤਰਸ ਵੀ ਆਉਂਦਾ ਹੈ। ਕਿਹੜੀਆਂ ਕਿਹੜੀਆਂ ਦਿਮਾਗੀ ਪ੍ਰਸਤਿਥੀਆਂ ਵਿਚੋਂ ਗੁਜ਼ਰੀ ਹਾਂ। ਸਿਮਰਨ ਅਠਾਰਾਂ ਵਰਿਆਂ ਦੀ ਹੋ ਗਈ। ਆਪਣੀ ਬੇਟੀ ਦੀ ਕੋਈ ਕੀ ਤਾਰੀਫ ਕਰੇ ਪਰ ਇਹ ਮੇਰਾ ਮਾਣ ਬੋਲ ਰਿਹਾ ਹੈ। ਸੋਹਣੀ ਸੁਨੱਖੀ ਬੇਟੀ ਪੜ੍ਹਾਈ ਵਿਚ ਸਦਾ ਅਵਲ ਨੰਬਰ ਤੇ ਆਉਂਦੀ ਹੈ। ਕਹਿੰਦੀ ਹੈ, 'ਮਾਂ, ਮੈਂ ਡਾਕਟਰ ਬਣਾਂਗੀ' ਤੇ ਕੈਬਰਿਜ਼ ਦਾਖਲਾ ਮਿਲ ਜਾਣ ਦੀ ਉਮੀਦ ਬਣਾ ਰਖੀ ਹੈ।

ਸਿਮਰਨ ਦੇ ਦੋਸਤਾਂ ਤੇ ਮੇਰੀਆਂ ਟੀਚਰ ਦੋਸਤਾਂ ਨੇ ਮਿਲਕੇ ਉਸਦਾ ਜਨਮ ਦਿਨ ਮਨਾਉਣ ਲਈ ਸਾਰਾ ਦਾ ਸਾਰਾ ਰੈਸਟੋਰੈਂਟ ਬੁਕ ਕਰ ਲਿਆ ਹੋਇਆ ਹੈ। ਬਹੁਤ ਅੱਛਾ

ਲਗਾ, ਪੜ੍ਹਿਆਂ ਲਿਖਿਆਂ ਤੇ ਪੜ੍ਹ ਰਹੇ ਸਭਿਅਕ ਲੋਕਾਂ ਦਾ ਇਕੱਠ। ਸਤਿੰਦਰ, ਮੇਰੀ ਦੋਸਤ ਦਾ ਸੋਹਣਾ ਸੁਨੱਖਾ ਤੇ ਸਿਆਣਾ ਲੜਕਾ ਹੈ, ਡਾਕਟਰੀ ਕਰ ਰਿਹਾ ਹੈ। ਡਾਂਸ ਫਲੋਰ ਤੇ ਬੇਟੀ ਦੀਆਂ ਨਜ਼ਰਾਂ ਦਾ, ਉਸਦੀਆਂ ਨਜ਼ਰਾਂ ਨਾਲ ਟਕਰਾਉ ਦੇਖ ਰਹੀ ਹਾਂ। ਇਹ ਇਕ ਉਹ ਉਮਰ ਹੈ ਜਦ ਰੂਹ ਸਾਥੀ ਦੀ ਤਾਲਾਸ਼ ਵਿਚ ਨਿਕਲ ਤੁਰਦੀ ਹੈ। ਪਿਆਰ ਦੀ ਮੰਜ਼ਿਲ ਵਲ ਵਧਣ ਦਾ ਪਹਿਲਾ ਕਦਮ। ਆਪਣਾ ਸਮਾ ਯਾਦ ਆਉਂਦਾ ਹੈ, ਸਰਦਾਰ ਪ੍ਰਕਾਸ਼ ਨਾਲ ਬੀਤੇ ਲਮਹਿਆਂ ਦੀ ਯਾਦ ਤਾਜ਼ਾ ਹੋ ਗਈ। ਫਿਰ ਤੋਂ ਉਸ ਖੁਸ਼ਬੂ ਨੇ, ਜੋ ਮੇਰੇ ਜ਼ਿਹਨ ਦੇ ਕਿਸੇ ਇਕ ਕੋਨੇ ਵਿਚ ਕੈਦ ਸੀ, ਨੇ ਆ ਘੇਰਿਆ ਹੈ ਮੈਨੂੰ। ਫਿਰ ਤੋਂ ਜੀਣ ਦੀ ਤਮੰਨਾ ਪੈਦਾ ਹੋਈ ਹੈ। ਫਿਰ ਤੋਂ ਕਿਸੇ ਡੂੰਘੇ ਵਹਿਣਾ ਵਿਚ ਵਹਿ ਜਾਣ ਨੂੰ ਮਨ ਕਰਨ ਲਗਾ ਹੈ। ਕਿੰਨਾ ਸੱਚ ਕਿਹਾ ਕਿਸੇ ਨੇ, 'ਖੁਸ਼ਬੂ ਕਦੇ ਮਰਦੀ ਨਹੀਂ'। ਖੁਸ਼ਬੂ ਵਾਕਈ ਕਦੇ ਮਰਦੀ ਨਹੀਂ ਹੁੰਦੀ। ਉਨਾਂ ਪਿਆਰੇ ਪੋਟਿਆਂ ਦੀ ਛੋਹ ਦੀ ਯਾਦ, ਅਜ ਵੀ ਮੇਰੇ ਜਿਸਮ ਨੂੰ ਗਰਮਾ ਜਾਂਦੀ ਹੈ। ਆਪਣੇ ਆਪ ਨੂੰ ਸੰਭਾਲਦੀ ਹਾਂ, ਸੰਕੋਚਦੀ ਹਾਂ, ਜਿਵੇਂ ਪੋਹ ਦੀ ਰਾਤੇ ਕੋਈ ਕੰਬਲ ਵਿਚ ਜਾ ਲੁਕਦਾ ਹੈ।

ਪਾਰਟੀ ਖਤਮ ਹੋਈ, ਮਾਂ ਧੀ ਘਰ ਮੁੜਦੀਆਂ ਹਾਂ,ਇਕ ਅਜਬ ਜਿਹੇ ਨਸ਼ੇ ਦੇ ਲੋਰ ਵਿਚ। ਇਹ ਨਸ਼ਾ ਸ਼ਰਾਬਾਂ ਵਿਚ ਨਹੀਂ ਹੁੰਦਾ। ਇਹ ਨਸ਼ਾ ਤਾਂ ਕਿਸੇ ਮਿਹਰਬਾਨ ਤੇ ਸੁਖਾਵੀਂ ਨਜ਼ਰ ਦੇ ਧੁਰ ਰੂਹ ਤਕ ਉਤਰ ਜਾਣ ਦਾ ਹੁੰਦਾ ਹੈ। ਇਹ ਨਸ਼ਾ ਨਜ਼ਰਾਂ ਦੇ ਸਵਾਲ ਪੁਛਣ ਤੇ ਜਵਾਬ ਦੇਣ ਵਿਚ ਹੁੰਦਾ ਹੈ। ਤੇਜ਼ ਰਫਤਾਰ ਗੱਡੀ ਚਲ ਰਹੀ ਹੈ ਤੇਨਾਲ ਦਿਮਾਗ ਵੀ। ਅਚਾਨਕ ਹੀ ਬੇਟੀ ਅਨਾਉਂਸ ਕਰਦੀ ਹੈ, 'ਮੰਮਾਂ ਚਲੋ ਹੌਲੀਡੇਜ਼ ਕਰਕੇ ਆਈਏ, ਇੰਡੀਆ, ਜਸਟ ਫਾਰ ਟੂ ਵੀਕਸ, ਪਲੀਜ਼ ਮੰਮਾਂ'।

ਮੈਂ ਹੈਰਾਨ ਹੋ ਜਾਦੀਂ ਹਾਂ, ਅਚਾਨਕ ਇੰਡੀਆਂ ਦਾ ਯਾਦ ਕਿਵੇਂ ਆਇਆ, 'ਵਾਈ ਇੰਡੀਆ?'

'ਮੰਮਾਂ ਯੂ ਵਾਜ਼ ਬੌਰਨ ਦੇਅਰ, ਆਈ ਲਵ ਟੂ ਸੀ ਦੈਟ ਪਲੇਸ, ਮੰਮਾਂ ਪਲੀਜ਼ ਡੌਂਟ ਸੇ ਨੌਂ'।

'ਸਿਮਰਨ ਤੇਰੀ ਗਲ ਮੈਂ ਕਦੇ ਅਗੇ ਟਾਲੀ ਐ, ਲੈਟ ਅਸ ਗੋ ਦੈਨ'।

'ਦੈਟ ਪਲੇਸ' ਦਾ ਨਾਮ ਲੈਂਦਿਆਂ ਮੇਰੇ ਅੰਦਰ ਯਾਦਾਂ ਨੇ ਕਰਵਟ ਲੈਣੀ ਸ਼ੁਰੂ ਕਰ ਦਿਤੀ ਹੈ। ਮੇਰੇ ਅੰਦਰ ਕੁਝ ਜਾਗਿਆ ਹੈ ਜਿਹੜਾ ਮਾਂ ਨੂੰ ਮਿਲਣਾ ਲੋਚਦਾ ਹੈ। ਦੂਜੇ ਪਾਸੇ ਇਹ ਫਿਕਰ ਵੀ ਹੈ ਕਿ ਅਠਾਰਾਂ ਵਰ੍ਹਿਆਂ ਤੋਂ ਕੋਈ ਸਪੰਰਕ ਨਹੀਂ। ਕਦੇ ਇਕ ਦੂਜੇ ਦਾ ਪਤਾ ਤਕ ਨਹੀਂ ਲਿਆ, ਖਬਰੇ ਮਾਂ ਪਹਿਚਾਣੇਗੀ ਵੀ ਕਿ ਨਹੀਂ ਤੇ ਫਿਰ ਇਕ ਹਲਕਿਆ ਕੁੱਤਾ ਵੀ ਤਾਂ ਉਹਨਾਂ ਜੂਹਾਂ ਵਿਚ ਹੀ ਰਹਿੰਦਾ ਹੈ। ਜਵਾਨ ਧੀ ਨੂੰ ਨਾਲ ਲੈ ਕੇ ਜਾ ਰਹੀ ਹਾਂ, ਡਰ ਵੀ ਲਗਦਾ ਹੈ ਹੁਣ ਇਹ ਵੀ ਭਰੋਸੇ ਨਾਲ ਨਹੀਂ ਕਹਿ ਸਕਦੀ ਕਿ 'ਕਿਤੇ ਲੁੱਟ ਤਾਂ ਨਹੀਂ ਪਈ ਹੋਈ'। ਵਾੜਾਂ ਦਾ ਖੇਤੀ ਨੂੰ ਖਾਣਾ ਕੋਈ ਨਵਾਂ ਕੰਮ ਨਹੀਂ, ਅਕਸਰ ਆਪਣੇ ਹੀ ਤਾਂ ਆਪਣਿਆਂ ਦੀਆਂ ਜੜ੍ਹਾਂ ਕਤਰਦੇ ਨੇ, ਬੰਦਾ ਵਿਸ਼ਵਾਸ ਵਿਚ ਹੀ ਮਰਦਾ ਹੈ।.....ਕੀ ਦਿਲ ਬੁਝਾਊ ਕਿੱਸੇ ਲੈ ਬੈਠਦੀ ਹੈਂ, ਸ਼ਰਨਜੀਤ! ਦੁਨੀਆਂ ਏਨੀ ਬੁਰੀ ਨਹੀਂ ਜਿੰਨੀ ਤੂੰ ਬਣਾਈ ਬੈਠੀ ਏਂ।



ਇੰਡੀਆ ਜਾਣ ਦੀ ਤਿਆਰੀ ਕਰ ਲਈ ਹੈ। ਬੇਟੀ ਦੇ ਉਤਸ਼ਾਹ ਨਾਲ ਮੇਚ ਆਉਣ ਦੀ ਕੋਸ਼ਿਸ਼ ਕਰ ਰਹੀ ਹਾਂ। ਪੌਜ਼ਿਟਿਵ ਸੋਚਣਾ ਚਾਹੁੰਦੀ ਹਾਂ, ਫਿਰ ਵੀ ਪਤਾ ਨਹੀਂ ਕਿਉਂ ਆਪਣੇ ਵਤਨ, ਆਪਣੇ ਹੀ ਪਿੰਡ ਜਾਂਦਿਆਂ ਅਜੀਬ ਜਿਹਾ ਮਹਿਸੂਸ ਹੋ ਰਿਹਾ ਹੈ। ਜਵਾਨ ਧੀ ਨੂੰ ਨਾਲ ਲੈਕੇ ਜਾ ਰਹੀ ਹਾਂ, ਡਰ ਤਾਂ ਲਗਣਾ ਹੀ ਹੈ। ਬਿਲਕੁਲ ਇਹ ਕਹਿ ਦਿਆਂ ਕਿ ਕੋਈ ਧੁੜਕੂ ਹੀ ਨਹੀਂ, ਗਲਤ ਬਿਆਨੀ ਹੋਵੇਗਾ। ਭੁਲਾਉਣ ਦੀ ਕੋਸ਼ਿਸ਼ ਕਰਦੀ ਹਾਂ, ਰੱਬ ਰੱਬ ਕਰਦੀ  ਹਾਂ। ਆਪਣੇ ਆਪ ਨੂੰ ਉਲਝਾ ਰਖਣ ਦੀ ਕੋਸ਼ਿਸ਼ ਵਿਚ ਰਹਿੰਦੀ ਹਾਂ, ਪਰਤੂੰ ਦਿਮਾਗ ਤਾਂ ਇਕ ਵਿਗੜਿਆ ਹੋਇਆ ਨਿਆਣਾ ਹੈ, ਜਿਥੋਂ ਮੋੜਦੇ ਹੋ, ਬਸ ਓਧਰ ਨੂੰ ਹੀ ਜਾਂਦਾ ਹੈ। ਕੋਈ ਕੀ ਸੋਚੇਗਾ ਮੇਰੇ ਬਾਰੇ?ਹੈਡ ਟੀਚਰ ਆਂ, ਪੜ੍ਹਨਾਂ ਪੜ੍ਹਾਉਣਾ ਮੇਰਾ ਕਿੱਤਾ ਤੇ ਰੁਝਾਨ ਰਿਹਾ ਹੈ ਸਾਰੀ ਉਮਰ। ਸਾਈਕਾਲੋਜੀ ਦੀ ਡਾਕਟਰੇਟ ਕੀਤੀ ਹੈ ਪਰ ਨਹੀਂ, ਜਦੋਂ ਗੱਲ ਆਪਣੇ ਤੇ ਆਉਂਦੀ ਹੈ ਤਾਂ ਥਿੜਕ ਜਾਂਦੀ ਹਾਂ, ਡੋਲ ਜਾਂਦੀ ਹਾਂ। ਸਾਰੀ ਜ਼ਿੰਦਗੀ ਬਸ ਐਦਾਂ ਹੀ ਗੁਜ਼ਰ ਗਈ, ਕੋਈ ਕੰਮ ਦਾ ਸਾਥ ਮਿਲ ਗਿਆ ਹੁੰਦਾ ਤਾਂ ਥੋੜਾ ਸੁਖੱਲ਼ੀ ਕਟ ਜਾਂਦੀ। ਓਦਾਂ ਮੈਂ ਵਿਸਵਾਸ ਨਹੀਂ ਰਖਦੀ ਕਿ ਦੁਖ ਵੰਡਣ ਨਾਲ ਘਟ ਜਾਂਦਾ ਹੈ। ਮੇਰੀ ਜਾਚੇ ਐਸਾ ਕੁਛ ਵੀ ਨਹੀਂ ਹੁੰਦਾ। ਦੁਖ ਕਦੇ ਵੰਡਿਆ ਨਹੀਂ ਜਾਂਦਾ, ਦਰਦ ਸਦਾ ਹੀ ਨਿਜੀ ਹੁੰਦਾ ਹੈ। ਹਾਂ ਥੋੜੇ ਅਰਸੇ ਲਈ ਤੁਸੀਂ ਸੋਚਦੇ ਹੋ, ਬਈ ਮੇਰਾ ਦੁਖ ਕਿਸੇ ਨੇ ਸੁਣ ਲਿਆ ਹੈ ਪਰ ਵੰਡ ਤਾਂ ਨਹੀਂ ਹੁੰਦਾ, ਸਿਰਫ ਕਹਾਣੀ ਅਗੇ ਤੁਰਦੀ ਹੈ।

.....ਦਿੱਲੀ ਖੂਬ ਘੁੰਮ ਫਿਰ ਕੇ ਦੇਖਾਂਗੀ। ਹੁਣ ਐਨੇ ਸਾਲਾਂ ਬਾਦ ਕਿਸਨੇ ਕੀ ਪਛਾਨਣਾ ਹੈ। ਮਨ ਹੈ ਕਿ ਉਹਨਾਂ ਰਾਹਾਂ ਤੇ ਚਲਣ ਨੂੰ ਫਿਰ ਤੋਂ ਉਤਾਵਲਾ ਹੋ ਰਿਹਾ ਹੈ।

ਦਿੱਲੀ ਹਵਾਈ ਅੱਡੇ ਤੇ ਪੁਹੰਚਦਿਆਂ ਬਹੁਤ ਅੱਛਾ ਲਗਾ। ਆਪਣੀ ਧਰਤੀ, ਜਿਸ ਨੂੰ ਬੇਦਾਵਾ ਦੇ ਕੇ ਨਿਕਲ ਤੁਰੀ ਸਾਂ, ਨੂੰ ਫਿਰ ਤੋਂ ਚੁੰਮਣ ਨੂੰ ਜੀਅ ਕੀਤੈ। ਬਹੁਤ ਸਾਰਾ ਕੁਝ ਨਵਾਂ ਬਣ ਗਿਆ ਹੈ ਅਧੇ ਆਧੁਨਿਕ ਢੰਗ ਦਾ। ਗਰਮੀ ਬਹੁਤ ਹੈ, ਸਿਮਰਨ ਮੇਮ ਕਦੇ ਵਡੇ ਹੈਟ ਨੂੰ ਸੰਭਾਲਦੀ ਹੈ ਤੇ ਕਦੇ ਪਰਸ ਨੂੰ ਤੇ ਕਦੇ ਮੋਢੇ ਤੇ ਲਟਕਾਏ ਹੋਏ ਬੈਗ ਨੂੰ। ਟੈਕਸੀਆਂ ਵਾਲੇ ਖੋਹ ਖੋਹ ਦੀ ਗੇਮ ਖੇਡਦੇ, ਸੂਟਕੇਸ ਦਾ ਹੈਂਡਲ ਤੋੜ ਕੇ ਸਾਹ ਲੈਣਗੇ। 'ਕਿਸ ਦੀ ਵਾਰੀ ਹੈ' ਤੇ ਹੀ ਝਗੜਾ ਕਰੀ ਜਾ ਰਹੇ ਹਨ। ਬੇਟੀ ਨੂੰ ਸਮਝਾਉਂਦੀ ਹਾਂ ਕਿ ਇਹਨਾਂ ਨੇ ਅਜੇ ਲਾਈਨ ਵਿਚ ਖਲੋ ਕੇ ਵਾਰੀ ਦਾ ਇੰਤਜ਼ਾਰ ਕਰਨਾ ਸਿਖਿਆ ਨਹੀਂ ਹੈ। ਫਿਰ ਵੀ ਜੋ ਕੁਝ ਹੈ ਆਪਣਾ ਹੈ ਤੇ ਆਪਣੇ ਵਿਚ ਲੱਖ ਕਮੀਆਂ ਵੀ ਹੋਣ ਆਪਣਾ ਤਾਂ ਆਪਣਾ ਹੁੰਦਾ ਹੈ। ਮਹਾਤਮਾ ਗਾਂਧੀ ਜੀ ਦੇ ਕੁਝ ਏਦਾਂ ਦੇ ਬਹੁਤ ਸਾਲ ਪਹਿਲਾਂ ਕਹੇ ਬੋਲ ਜ਼ਿਹਨ ਵਿਚ ਘੁੰਮਦੇ ਹਨ।

ਅਸੀਂ ਇੰਟਰ ਕੌਂਟੀਨੈਂਟਲ ਫਾਈਵ ਸਟਾਰ ਵਿਚ ਠਹਿਰੀਆਂ ਹੋਈਆਂ ਹਾਂ। ਸਟੈਂਡਰਡ ਬਾਹਰਲੇ ਯੂਰਪੀਅਨ ਦੇਸ਼ਾਂ ਤੋਂ ਜ਼ਰਾ ਵੀ ਘਟ ਨਹੀਂ। ਦੋ ਦਿਨ ਖੂਬ ਸ਼ੋਪਿੰਗ ਕੀਤੀ। ਦੋਵੇਂ ਫੇਸ਼ਨੇਬਲ ਮਾਂ ਧੀ ਨੂੰ ਪਤਾ ਹੀ ਨਹੀਂ ਲਗ ਰਿਹਾ ਕਿ ਕੀ ਖਰੀਦਿਆ ਜਾਵੇ। ਦਿਲੀ ਵਿਚ ਚੌਇਸ ਹੀ ਐਨੀ ਜ਼ਿਆਦਾ ਹੈ, ਅਜੇ ਲੁਧਿਆਣੇ ਦਾ ਫੈਸ਼ਨ ਦੇਖਣਾ ਬਾਕੀ ਹੈ। ਜਦੋਂ ਵੀ

ਕਿਤੇ ਪੀਲ਼ੇ ਰੰਗ ਦਾ ਸੂਟ ਦੇਖਦੀ ਹਾਂ, ਸਰਦਾਰ ਪ੍ਰਕਾਸ਼ ਦਾ ਚੇਤਾ ਆ ਜਾਂਦਾ ਹੈ, 'ਨਿਰਮਲ! ਐਹ ਪੀਲਾ ਰੰਗ ਤੇਰੇ ਤੇ ਬਹੁਤ ਫਬਦਾ ਹੈ' ਦੇ ਬੋਲ, ਮੇਰੀ ਯਾਦ ਦੇ ਦਰਵਾਜ਼ੇ ਅਗੇ ਆਣ ਖੜਦੇ ਹਨ।

'ਅਜ ਮੈਂ ਬਾਹਰ ਨਹੀਂ ਜਾਣਾਂ, ਹੋਟਲ ਹੀ ਆਰਾਮ ਕਰਾਂਗੀ। ਤੁਸੀਂ ਕੱਲੇ ਹੀ ਫਿਰ ਤੁਰ ਆਵੋ, ਪਲੀਜ਼ ਮੰਮ। ਆਪਣੀਆਂ ਪੁਰਾਣੀਆਂ ਯਾਦਾਂ ਤਾਜ਼ਾ ਕਰ ਆਵੋ'।

'ਹਾਂ .....ਚਲ ਠੀਕ ਹੈ, ਮੈਂ ਜਲਦੀ ਹੀ ਆ ਜਾਵਾਂਗੀ, ਤੂੰ ਆਪਣਾ ਖਿਆਲ ਰਖੀਂ' ਬੇਟੀ ਨੇ ਜਿਵੇਂ ਮੇਰੇ ਦਿਲ ਦੀ ਗੱਲ ਬੁਝ ਲਈ ਹੋਵੇ। ਵਾਕਈ ਮੇਰਾ ਮਨ ਇੱਕਲਿਆ ਉਨਾਂ ਰਾਹਾਂ ਤੋਂ ਗੁਜ਼ਰਨ ਨੂੰ ਉਤਾਵਲਾ ਹੋ ਰਿਹੈ ਜਿਥੇ ਕਦੇ ਵੀਹ ਸਾਲ ਪਹਿਲ਼ਾਂ ਤੁਰੀ ਸਾਂ।

'ਮੰਮ, ਕਦੇ ਬੇਫਿਕਰੀ ਨਾਲ ਵੀ ਜਾਇਆ ਕਰੋ, ਮੈਂ ਹੁਣ ਬੱਚੀ ਨਹੀਂਰਹੀ, ਅਠਾਰਾਂ ਸਾਲ ਦੀ ਹੋ ਗਈ ਆਂ। ਤੇ ਐਹ ਜੰਗਲ ਤਾਂ ਨਹੀਂ, ਸਭਿਅਕ ਮੁਲਕ ਹੈ। ਏ ਸਿਵਿਲਾਈਜ਼ਡ ਕੰਟਰੀ। ਸਚੀਂ, ਮੈਨੂੰ ਜ਼ਰਾ ਵੀ ਡਰ ਨਹੀਂ ਲਗ ਰਿਹਾ'।

'ਬੇਟਾ, ਤੇਰੀ ਉਮਰ ਵਡੀ ਹੋ ਜਾਣ ਨਾਲ ਮੇਰਾ ਫਿਕਰ ਵਧਦਾ ਹੈ ਘਟਦਾ ਨਹੀਂ'।

'ਹੋਟਲ ਤੋਂ ਬਾਹਰ ਨਿਕਲ ਆਈ ਹਾਂ, ਪਤਾ ਨਹੀਂ ਲਗ ਰਿਹਾ ਕਿਧਰ ਨੂੰ ਜਾਵਾਂ? ਸਾਹਮਣੇ ਖੜਾ ਥ੍ਰੀ ਵੀਲਰ ਵਾਲਾ ਪੁਛ ਰਿਹਾ ਹੈ,'ਬਹਿਨ ਜੀ, ਕਹਾਂ ਜਾਉਗੇ?'

ਮੇਰੇ ਮੂੰਹੋਂ ਪਤਾ ਨਹੀਂ ਕਿਉਂ ਨਿਕਲ ਗਿਆ,'ਓਖਲਾ'। ਤੇ ਘੰਟੇ ਕੁ ਬਾਦ ਮੈਂ ਓਖਲ਼ਾ ਪਹੁੰਚ ਗਈ। ਵਕਤ ਨਾਲ ਕਿੰਨਾ ਬਦਲਾਉ ਆ ਜਾਂਦਾ ਐ। ਗੋਲ ਗੱਪਿਆਂ ਵਾਲੀ ਰੇੜੀ ਦੀ ਜਗਾ ਸੋਹਣਾ ਰੈਸਟੋਰੈਂਟ ਬਣ ਗਿਐ। ਕੈਪਚੀਨੋਂ ਤੇ ਐਕਸਪਰੈਸੋ ਦਾ ਫੈਸ਼ਨ ਆ ਗਿਐ, ਭਲਾ ਗੋਲ ਗੱਪੇ ਨਾਲ ਮੂੰਹ ਭਰ ਲੈਣ ਦਾ ਹੁਣ ਯੁਗ ਕਿਥੇ? 'ਸੀ ਸੀ' ਕਰਦਿਆਂ ਰੇੜੀਵਾਲੇ ਨੂੰ ਜ਼ਰਾ ਹੋਰ ਤੇਜ਼, ਪਾਣੀ ਲਈ ਕਹਿਣ ਦਾ, ਆਪਣਾ ਹੀ ਮਜ਼ਾ ਸੀ। ਯਮੁਨਾ ਨਹੀਂ ਬਦਲੀ, ਵੀਹ ਸਾਲ ਪਹਿਲਾਂ ਵਾਲੀ ਅਧਮੋਈ ਜਿਹੀ ਚਾਲ। ਮੇਰੇ ਕਦਮ ਬਦੋ ਬਦੀ ਓਸ ਤਰਫ ਨੂੰ ਹੋ ਤੁਰੇ ਹਨ ਜਿਧਰ ਵੀਹ ਸਾਲ ਪਹਿਲਾਂ ਚਲੇ ਸਨ ਤੇ ਮੈਂ ਸੁਪਨਿਆਂ ਦੀ ਦੁਨੀਆਂ ਵਿਚ ਗਵਾਚਦੀ ਜਾ ਰਹੀ ਹਾਂ। ਚੁਪ ਚਾਪ ਦੋ ਕਦਮ ਮੇਰੇ ਕਦਮਾਂ ਨਾਲ ਕਦਮ ਰਲਾਦਿਆਂ ਆ ਰਲੇ ਹਨ ਤੇ ਚੋਂਹ ਪੈਰਾਂ ਦਾ ਸਫਰ ਸ਼ੁਰੂ ਹੁੰਦਾ ਹੈ, ਰਫਤਾਰ ਵਿਚ ਕਾਹਲ ਆਉਂਦੀ ਜਾ ਰਹੀ ਹੈ। ਤੇਜ਼ ਰਫਤਾਰ ਚਲਦਿਆਂ ਰਸਤੇ ਵਿਚ ਪੜਾਅ ਆਉਂਦਾ ਹੈ। ਇਕ ਰੁੱਖ, ਅੱਧਾ ਸੁੱਕਾ ਤੇ ਅੱਧਾ ਹਰਾ। ਸਮਿਆਂ ਦੀ ਮਾਰ, ਇਸ ਵੀ ਸਿਰ ਤੇ ਸਹੀ ਲਗਦੀ ਹੈ ਤਦੇ ਤਾਂ ਸ਼ਾਇਦ ਅੱਧਾ ਜਦੋਜਹਿਦ ਕਰਦਾ ਮਰ ਗਿਆ ਹੋਵੇਗਾ ਤੇ ਬਾਕੀ ਬਚਿਆ ਸ਼ਾਇਦ ਅਜੇ ਵੀ ਨਵੀਆਂ ਕਰੂੰਬਲਾ ਫੁਟਣ ਦੀ ਉਮੀਦ ਲਈ ਬੈਠਾ ਹੈ ਤੇ ਅਜ ਵੀ ਇੰਤਜ਼ਾਰ ਕਰ ਰਿਹਾ ਹੈ ਕਿਸੇ ਪ੍ਰੇਮੀ ਜੋੜੇ ਨੂੰ ਛਾਂ ਪਰਦਾਨ ਕਰਨ ਲਈ।.....ਹਰ ਸਫਰ ਲਈ ਪੜਾਅ ਜ਼ਰੂਰੀ ਹੁੰਦਾ ਹੈ। ਦੋ ਕਦਮ ਉਸਦੀ ਨਾਂ ਹੋਈ ਛਾਂ ਹੇਠ ਰੁਕਦੇ ਹਨ ਤੇ ਦੂਜੇ ਦੋ ਕਦਮ ਆਪਣੀ ਹੀ ਰੌਅ ਵਿਚ ਚਲਦੇ ਕਿਤੇ ਦੂਰ ਨਿਕਲ ਗਏ ਹਨ। ਇਹ ਦੂਰ ਨਿਕਲ ਜਾਣ ਦੀ ਉਮੰਗ ਹੈ ਜਾਂ ਕਿਸੇ ਪਛੋਤਾਵੇ ਦਾ



ਭਉ? ਪਤਾਨਹੀਂ।.....ਪਿਆਰ ਦੀ ਸਦਾਅ, ਅਸਮਾਨੀ ਗੂੰਜਦੀ ਹੈ। ਉਲਝੇ, ਬੇਚੈਨ ਕਦਮਾਂ ਨੂੰ ਰਾਹਤ ਮਿਲਦੀ ਹੈ ਤੇ ਦੂਜੇ ਦੋ ਕਦਮ ਭਟਕੇ ਕਦਮਾਂ ਨੂੰ ਆਪਣੀ ਬੁਕਲ ਦਾ ਸਹਾਰਾ ਦਿੰਦੇ ਹਨ। ਅਪਣਤ ਵਿਚੋਂ ਨਿਘ ਆਉਂਦਾ ਹੈ। ਸਾਹਾਂ ਦੀ ਮਹਿਕ ਸਾਂਝੀ ਹੁੰਦੀ ਹੈ। ਚਾਰ ਚੁਫੇਰੇ ਬਹਾਰਾਂ ਆਉਂਦੀਆਂ, ਮੁਰਦਾ ਰੁਖ ਫਿਰ ਤੋਂ ਸੁਰਜੀਤ ਹੁੰਦਾ ਹੈ। ਦੁਨੀਆਂ ਦੀ ਸਭ ਤੋਂ ਵਡੀ ਤਾਕਤ ਦਾ ਨਾਮ ਹੈ, ਪਿਆਰ।

ਉਹ ਅਰਧ ਹਰਿਆ ਰੁਖ ਅਜ ਵੀ ਮੇਰੀ ਇੰਤਜ਼ਾਰ ਕਰਦਾ ਲਗਦਾ ਹੈ। ਇਕ ਨਿਘੇ ਜਿਹੇ ਹੱਥ ਨੇ ਮੇਰਾ ਹੱਥ ਆਣ ਫੜਿਆ ਹੈ, ਮੇਰੇ ਸਾਰੇ ਜਿਸਮ ਵਿਚ ਇਕ ਕੰਬਣੀ ਜਿਹੀ ਛਿੜ ਗਈ, ਗਰਮ ਸਾਹਾਂ ਨੇ ਮੇਰੀ ਗਰਦਨ ਨੂੰ ਛੋਹਿਆ ਤੇ ਆਪਣਾਪਨ ਜਤਾਉਂਦੇ ਪੋਟਿਆਂ ਨੂੰ ਆਪਣੇ ਉਲਝੇ ਹੋਏ ਵਾਲਾਂ ਨਾਲ ਕਲੋਲਾਂ ਕਰਦਿਆਂ ਮਹਿਸੂਸ ਕਰਦੀ ਹਾਂ। ਸਕੂਨ ਹੈ, ਸ਼ਾਤੀ ਹੈ, ਘੂਕ ਨੀਂਦ ਸੌਂ ਜਾਂਦੀ ਹਾਂ। ਸਵਰਗਾਂ ਦਾ ਸਫ਼ਰ ਕਰ ਰਹੀ ਹਾਂ। ਕਦੇ ਵੀ ਨਾ ਜਾਗਣ ਨੂੰ ਮਨ ਕਰ ਰਿਹਾ ਹੈ। ਪਰ.....ਹਰ ਗੂੜੀ ਨੀਂਦ ਤੋਂ ਬਾਦ ਜਾਗਣਾ ਹੁੰਦਾ ਹੈ। ਪੁੰਗਰਦੇ ਸੁਪਨਿਆਂ ਨੂੰ ਝੁਲਸ ਦੇਣ ਵਾਲ਼ੀਆਂ ਲੋਆਂ ਨੇ ਵਗਣਾ ਹੁੰਦਾ ਹੈ ਤੇ ਜੜੋਂ ਹੀ ਉਖਾੜ ਦੇਣ ਵਾਲੇ ਝੱਖੜਾਂ ਵੀ। .....ਹਿੰਮਤੀ ਰੁਖ ਆਪਣੇ ਆਪ ਨੂੰ ਅਰਧ ਜਿੰਦਾ ਤਾਂ ਰਖ ਸਕਿਐ। ਅੱਧੇ ਹਰੇ ਤੇ ਅੱਧੇ ਸੁਕੇ ਰੁਖ! ਮੈਂ ਫਿਰ ਆਵਾਂਗੀ ਤੈਨੂੰ ਮਿਲਣ, ਮੇਰਾ ਇੰਤਜ਼ਾਰ ਕਰਦਾ ਰਵੀਂ।

ਅੱਖਾਂ ਖੋਹਲ ਬੈਠ ਗਈ ਹਾਂ, ਸੁਪਨਾ ਨਹੀਂ ਟੁਟਦਾ। ਜਿਹੜੀਆਂ ਰੂਹਾਂ ਨੂੰ ਸੁਪਨਿਆਂ ਵਿਚ ਜੀਣ ਦੀ ਆਦਤ ਪੈ ਗਈ ਹੋਵੇ ਉਹਨਾਂ ਨੂੰ ਰਾਤ ਦਿਨ, ਜਾਗਣ ਸੌਣ ਦਾ ਕੋਈ ਫਰਕ ਨਹੀਂ ਪੈਂਦਾ। ਇਹ ਸੁਪਨਾ ਤਾਂ ਮੇਰੀਆਂ ਜਾਗਦੀਆਂ ਅੱਖਾਂ ਨੇ ਬਹੁਤ ਵਾਰੀ ਦੇਖਿਐ।ਤੇ ਇਸ ਸੁਪਨੇ ਦੇ ਸਹਾਰੇ ਹੀ ਤਾਂ ਮੈਂ ਜ਼ਿੰਦਗੀ ਦੇ ਵੀਹ ਸਾਲ ਲੰਘਾ ਸਕੀ ਹਾਂ। ਇਹੀ ਮੇਰੀ ਪੂੰਜੀ ਹੈ, ਇਹੀ ਮੇਰਾ ਸਰਮਾਇਆ।ਮੇਰੇ ਲਫ਼ਜਾਂ ਵਿਚ ਉਹ ਡੂੰਘਾਈ ਨਹੀਂ ਜਿਹੜੀ ਮੇਰੇ ਜਜ਼ਬਾਤਾਂ ਦੀਆਂ ਡੂੰਘਾਈਆਂ ਨੂੰ ਮਾਪ ਸਕੇ।

.....ਘੜੀ ਦੀਆਂ ਸੂਈਆਂ ਕਦੋਂ ਰੁਕੀਆਂ ਨੇ। ਬਹੁਤ ਹੋ ਗਿਆ ਨਿਰਮਲ! ਸੰਭਾਲ ਆਪਣੇ ਆਪ ਨੂੰ। ਇਹਨਾਂ ਬਜ਼ਾਰਾਂ ਦੇ ਵਪਾਰੀ ਕਦੋਂ ਦੇ ਲਦ ਗਏ। ਅੜੀਏ, ਖਲਾਅ ਵਿਚੋਂ ਪਕੜਨ ਦੀ ਕੋਸ਼ਸ਼ ਕਰ ਰਹੀ ਏਂ, ਉਹ ਕੁਝ, ਜੋ ਓਥੇ ਕਦੇ ਵੀ ਨਹੀਂ ਸੀ। ਇਹਨਾਂ ਸੁਪਨਿਆਂ ਨੂੰ ਜ਼ਿੰਦਗੀ ਦਾ ਸਰਮਾਇਆ ਸਮਝ ਜੀਂਦੀ ਰਹੇਂਗੀ? ਹਾਂ..... ਜ਼ਰੂਰ ਜੀਅ। ਸ਼ਾਇਦ ਜਦੋਂ ਤਕ ਉਮੀਦ ਬਣਾਈ ਰਖੇਂਗੀ, ਜੀਂਦੀ ਰਹੇਂਗੀ। ਨਿਰਮਲ ਮਰੀ ਨਹੀਂ। ਨਿਰਮਲ ਕਦੇ ਮਰ ਹੀ ਨਹੀਂ ਸਕਦੀ। ਨਿਰਮਲ ਤਾਂ ਇਕ ਜ਼ਜ਼ਬੇ ਦਾ ਨਾਂ ਹੈ ਇਕ ਮਹਿਸੂਸੀਅਤ ਦਾ ਨਾਮ।

ਆਵਾਰਾ ਗਰਦੀ ਕਰਨ ਨਿਕਲੀ ਆਂ ਅਜ ਮੈਂ। ' ਅਰੇ ਭਈਆ ਤੁਮ ਅਭੀ ਤਕ ਯਹਾਂ ਹੀ ਹੋ, ਤੁਮੇਂ ਕੈਸਾ ਪਤਾ ਕਿ ਮੁਝੇ ਵਾਪਸ ਜਾਨਾ ਹੈ? ਅਗਰ ਮੈਂ ਸਾਰਾ ਦਿਨ ਯਹਾਂ ਪਰ ਗੁਜ਼ਾਰ ਦੇਤੀ ਤੋ'।

'ਬਹਿਨਜੀ ਯਹਾਂ ਪਰ ਏਕ ਆਧਾ ਘੰਟਾ ਗੁਜ਼ਾਰਨੇ ਕੇ ਸਿਵਾ ਔਰ ਆਪ ਕਰ ਹੀ

ਕਿਆ ਸਕਤੇ ਹੋ। ਅਬ ਓਖਲਾ ਕੀ ਪਹਿਲੇ ਵਾਲ਼ੀ ਬਾਤ ਤੋ ਹੈ ਨਹੀਂ। ਹਾਂ ਵੀਕਐਂਡ ਕੋ ਰਸ਼ ਜ਼ਰੂਰ ਹੋ ਜਾਤਾ ਹੈ। ਆਪ ਕਹਾਂ ਜਾਉਗੇ, ਵਾਪਸ ਹੋਟਲ?'

'ਨਹੀਂ, ਹੋਟਲ ਨਹੀਂ, ਜੀ ਬੀ ਰੋਡ'। ਤੇ ਮੈਨੂੰ ਅਚੰਭੇ ਨਾਲ ਸਿਰ ਤੋਂ ਪੈਰਾਂ ਤਕ ਦੇਖਦਾ ਹੈ। ਸੋਚਦਾ ਹੋਵੇਗਾ ਕਿ ਦੇਖਣ ਨੂੰ ਤਾਂ ਸਮਝਦਾਰ ਲਗਦੀ ਹੈ।

'ਭਈਆ ਕੋਈ ਫਿਕਰ ਨਹੀਂ ਕਰੋ, ਵਹਾਂ ਪੇ ਮੁਝੇ ਕੋਈ ਐਸਾ ਵੈਸਾ ਕਾਮ ਨਹੀਂ ਹੈ'। ਡਰਾਈਵਰ ਬੁਲੀਆਂ ਵਿਚ ਮੁਸਕਾਉਂਦਾ ਹੈ ਜਿਵੇਂ ਉਸਨੂੰ ਮੇਰੇ ਤੇ ਯਕੀਨ ਹੀ ਨਾਂ ਹੋਵੇ।

'ਸਭ ਕੁਝ ਹੀ ਬਦਲ ਗਿਆ ਲਗਦਾ ਹੈ,ਉਹ ਏਰੀਆਂ ਜਿਥੇ ਮੈਂ ਤਿੰਨ ਸਾਲ ਕਟੇ ਸਨ, ਨੇ ਕਾਫੀ ਤਰੱਕੀ ਕੀਤੀ ਲਗਦੀ ਹੈ। ਕੋਠੇ ਐਸ ਪਾਸਿਉਂ ਤਾਂ ਬੰਦ ਹੋ ਗਏ ਜਾਪਦੇ ਹਨ ਉਪਰ ਰਹਾਇਸ਼ ਹੈ ਤੇ ਹੇਠਾਂ ਨਵੀਆਂ ਦੁਕਾਨਾਂ ਖੁਲ ਗਈਆਂ ਹਨ। ਢਾਬੇ ਦੀ ਜਗਾਹ ਫੈਸ਼ਨ ਦੀ ਦੁਕਾਨ ਤੇ ਰੌਕਸੀ ਰੈਸਟੋਰੈਂਟ ਵੀ ਬੰਦ ਹੋ ਗਿਐ। ਫਿਰ ਵੀ ਪੁਛਦੀ ਪੁਛਾਉਂਦੀ ਨੇ ਸ਼ਮੀਮ ਤੇ ਯੂਸਫ ਦਾ ਘਰ ਤਾਂ ਲਭ ਹੀ ਲਿਐ।

ਸ਼ਮੀਮ ਨਹੀਂ ਬਦਲੀ, 'ਜਟੀਏ ਤੂੰ ਤਾਂ ਅਜੇ ਵੀ ਜਵਾਨ ਲਗਦੀ ਏਂ, ਕਿਹੜੇ ਯਾਰ ਦੀ ਚੱਕੀ ਦਾ ਆਟਾ ਖਾਨੀ ਏਂ?'ਵੀਹ ਸਾਲਾਂ ਬਾਦ ਮਿਲਣ ਤੇ ਇਸਤਰਾਂ ਦਾ ਖੁਲਾ ਸਵਾਗਤੀ ਸ਼ੌਟ।

ਮੈਂ ਹੱਸ ਪੈਂਦੀ ਹਾਂ, 'ਆਜਾ ਗੱਲੇ ਤਾਂ ਮਿਲ ਲੈ, ਅਗੇ ਤਾਂ ਜਫੀਆਂ ਪਾਣੋਂ ਨਹੀਂ ਸੀ ਹਟਦੀ ਹੁੰਦੀ'।

ਜਫੀਆਂ ਦਾ ਸ਼ੌਕ ਤਾਂ ਮੇਰਾ ਬਹੁਤ ਚਿਰ ਪਹਿਲਾਂ ਦਾ ਪੂਰਾ ਹੋ ਗਿਐ, ਚਾਰ ਛੋਹਰੇ ਜਣ ਦਿਤੇ ਨੇ, ਮੀਆਂ ਅਜੇ ਵੀ ਖੁਸ਼ ਨਹੀਂ। ਵੈਸੇ ਜ਼ਿੰਦਗੀ ਸੋਹਣੀ ਚਲ ਰਹੀ ਐ, ਇਹਨਾਂ ਦੀ ਪਰੈਕਟੈਸ ਬਹੁਤ ਬਿਜ਼ੀ ਏ, ਚੰਗਾ ਐ ਮੈਨੂੰ ਤੰਗ ਨਹੀਂ ਕਰਦੇ। ਤੂੰ ਆਪਣਾ ਦਸ ਕਿਵੇਂ ਚਲ ਰਹੀ ਹੈ? ਆਪਣੇ ਸਰਦਾਰ ਪ੍ਰਕਾਸ਼ ਨੂੰ ਨਾਲ ਲੈ ਕੇ ਆਈ ਏਂ ਜਾ ਨਹੀਂ, ਕਿੰਨੇ ਬੱਚੇ ਨੇ ਤੇਰੇ?' ਹੋਰ ਉਪਰਥਲੀ ਦੇ ਕਿੰਨੇ ਹੀ ਸਵਾਲ।

'ਤੇ ਸਾਡੇ ਅੰਮਾਂ ਜਾਨ?'ਮੈਂ ਉਤਸੁਕਤਾ ਨਾਲ ਪੁਛਦੀ ਹਾਂ।

'ਬੁਰੀ ਹਾਲਤ ਹੋ ਗਈ ਸੀ ਵਿਚਾਰੀ ਦੀ। ਲ਼ਾਲਾ ਆਪ ਤਾਂ ਜਾ ਬਸਿਆ ਪਿਛੋਂ ਉਸਦੇ ਦੇ ਜਵਾਨ ਬੇਟਿਆਂ ਨੇ ਘਰ ਬਾਰ, ਫਾਰਮ ਹਵੇਲੀ ਸਭ ਵਾਪਸ ਲੈ ਲਏ ਤੇ ਉਸ ਨੂੰ ਰੁਲਣ ਲਈ ਛਡ ਦਿਤਾ ਸੜਕ ਤੇ। ਏਸ ਨਗਰੀ ਵਿਚ ਬੁਢਾਪੇ ਦਾ ਇਹੀਉ ਹੀ ਹਾਲ ਹੁੰਦਾ ਹੈ। ਚਲ ਛਡ, ਆਪਣੀ ਸੁਣਾ ਕੀ ਲੈਣਾ ਉਸ ਚੁੜੈਲ ਤੋਂ'। ਤੇ ਕਿੰਨੀ ਹੀ ਦੇਰ ਹੋਰ ਐਧਰ ਓਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ। 'ਤੂੰ ਬਹੁਤ ਲੱਕੀ ਸੀ ਬੱਚ ਨਿਕਲੀ। ਕੀ ਨਾਮ ਸੀ ਤੇਰੇ ਬੌਸ ਦਾ? ਹਾਂ, ਹਾਂ ਮਿਤਲ ਉਹਦੇ ਨਾਲ ਤੈਨੂੰ ਫਾਰਮ ਤੇ ਭੇਜਣ ਦੀ ਸਕੀਮ ਬਣਾ ਲਈ ਹੋਈ ਸੀ। ਬਸ ਇਕ ਦਿਨ ਹੋਰ ਰੁਕ ਜਾਂਦੀ ਤਾਂ ਬਸ .....। ਮਿਤਲ ਤਾਂ ਗੁੰਡੇ ਲੈ ਕੇ ਤੈਨੂੰ ਲਭਣ ਵੀ ਗਿਆ ਸੀ ਤੇ ਤੇਰੀ ਸਬ੍ਰਾ ਰਾਣੀ ਨੇ ਤਾਂ ਸਾਰਾ ਹੀ ਬੱਕ ਦਿਤਾ ਸੀ, ਸਾਲੀ'।

'ਅੱਛਾ ਸ਼ਮੀਮ ਮੈਂ ਚਲਦੀ ਆਂ ਹੁਣ, ਬੇਟੀ ਵੇਟ ਕਰ ਰਹੀ ਆ ਹੋਟਲ ਵਿਚ । ਸੋਚਦੀ ਹੋਵੇਗੀ ਕਿ ਮਾਂ ਪਤਾ ਨਹੀਂ ਕਿਥੇ ਛਡ ਕੇ ਚਲੀ ਗਈ'।



'ਠੀਕ ਹੈ ਜਿੰਨੀ ਦੇਰ ਇੰਡੀਆ ਵਿਚ ਐਂ, ਡਰਾਈਵਰ ਤੇ ਗੱਡੀ ਮੇਰਾ ਹੋਏਗਾ ਤੇਰੇ ਨਾਲ'।

'ਮੈਂ ਓਦਾਂ ਈ ਬਹੁਤ ਇਮਪਰੈਸਡ ਆਂ, ਤੂੰ ਇੰਗਲੈਂਡ ਆਈ ਤਾਂ ਮੇਰੇ ਪਾਸ ਡਰਾਈਵਰ ਨਹੀਂ ਦੇ ਹੋਣਾ'।

ਸ਼ਮੀਮ ਤੋਂ ਵਿਦਾ ਲੈ ਹੋਟਲ ਪਹੁੰਚੀ ਹਾਂ। ਬੇਟੀ ਨੂੰ ਬਾਰ ਵਿਚ ਬੈਠਿਆਂ ਦੇਖ ਕੇ ਅਜੀਬ ਲਗਾ। ਉਸ ਨਾਲ ਕੋਈ ਸਿਆਣਾ ਜਿਹਾ ਸੂਟਡ ਬੂਟਡ ਲੜਕਾ ਬੈਠਾ ਹੈ। ਦੋਨੋਂ ਗੱਲਾਂ ਵਿਚ ਮਸਤ ਹਨ, ਹਸਦੇ ਹਨ, ਬੇਟੀ ਮੁਸਕਰਾਉਂਦੀ ਹੈ। ਕੰਵਰੀ ਲੜਕੀ ਦੀ ਸੰਗ ਭਰੀ ਮੁਸਕਾਹਟ। ਮੈਂ ਚੁਪਕੇ ਜਹੇ ਓਨਾਂ ਪਾਸ ਜਾ ਖੜੀ ਹੋਈ ਹਾਂ।

ਬਿਨਾਂ ਝਿਜਕ ਸਿਮਰਨ ਇੰਟਰੋਡਿਊਸ ਕਰਦੀ ਹੈ, 'ਮੰਮਾਂ ਇਹਨਾਂ ਨੂੰ ਮਿਲੋ, ਡਾਕਟਰ ਅਵਿਨਾਸ਼ ਸਿੰਘ'।

ਮੈਂ ਆਪਣਾ ਹੱਥ ਅਗੇ ਕੀਤਾ ਹੈ ਤੇ ਉਸਦਾ ਦੋਹਾਂ ਹੱਥਾਂ ਨਾਲ ਝੁਕ ਕੇ ਮੇਰਾ ਹੱਥ ਪਕੜ ਆਦਰ ਕਰਨਾ ਮੈਨੂੰ ਬਹੁਤ ਚੰਗਾ ਲਗਾ।

'ਮੈਂ ਸਿਮਰਨ ਦੀ ਮੰਮਾ, ਸ਼ਰਨਜੀਤ'।

'ਜੀ, ਸਤਿ ਸ੍ਰੀ ਅਕਾਲ'।

'ਬੇਟਾ ਜੀ ਆਪਣਾ ਤੁਆਰਫ ਕਰਾਉ,' ਮੈਂ ਚੇਅਰ ਖਿਚ ਬੈਠਦਿਆਂ ਕਿਹਾ।

'ਅੰਟੀ ਜੀ, ਮੈਂ ਪਟਿਆਲਾ ਤੋਂ ਆਂ, ਜੱਟਾਂ ਦਾ ਲ਼ੜਕਾ, ਅਸੀਂ ਖੇਤੀ ਬਾੜੀ ਕਰਦੇ ਆਂ। ਡਾਕਟਰਜ਼ ਦੀ ਕਾਨਫਰੰਸ ਸੀ ਮੈਂ ਬਸ ਉਹੀ ਅਟੈਂਡ ਕਰਨ ਆਇਆ ਸੀ । ਸਿਮਰਨ ਜੀ ਨਾਲ ਮੁਲਾਕਾਤ ਹੋ ਗਈ। ਤੁਹਾਡੇ ਬੇਟੀ ਜੀ

ਬਹੁਤ ਸਿਆਣੀਆਂ ਗੱਲਾਂ ਕਰਦੇ ਨੇ'।

'ਮੰਮਾਂ ਇਨਾਂ ਮੈਨੂੰ ਆਪਣਾ ਪਿੰਡ ਵਿਖਾਉਣ ਦਾ ਵਾਅਦਾ ਕੀਤਾ, ਤੇ ਮੈਂ ਵੀ ਇਹਨਾਂ ਨੂੰ ਇਨਵਾਈਟ ਦੇ ਦਿਤਾ, ਜਦੋਂ ਲ਼ੰਡਨ ਆਉਣ ਸਾਡੇ ਪਾਸ ਠਹਿਰਣ। ਮੰਮ ਮੈਂ ਠੀਕ ਕੀਤਾ ਨਾਂ?'

'ਹਾਂ ਬੇਟਾ, ਜ਼ਰੂਰ'।

'ਅੰਟੀ ਜੀ, ਅਸੀਂ ਐਡਰੈਸ ਵਗੈਰਾ ਐਕਸਚੇਂਜ ਕਰ ਲਏ ਨੇ, ਪੰਜਾਬ ਆਏ ਤਾਂ ਸਾਡੇ ਪਾਸ ਜ਼ਰੂਰ ਆਉਣਾ, ਲੁਧਿਆਣੇ ਦੇ ਪਾਸ ਹੀ ਹੈ ਸਾਡਾ ਪਿੰਡ। ਲ਼ੈਟ ਮੀ ਨੋ, ਕਿਥੇ ਠਹਿਰੇ ਹੋਏ ਓ, ਮੈਂ ਆਕੇ ਲੈ ਜਾਵਾਂਗਾ। ਸਿਮਰਨ ਵਾਂਟਸ ਟੂ ਸੀ ਆਵਰ ਵਿਲਿਜ਼ ਲਾਈਫ। ਪਿੰਡ ਵਿਚ ਰਹਿਣ ਲਈ ਨਹੀਂ ਕਹਾਂਗਾ, ਆਈ ਨੋ ਕਿ ਸ਼ਹਿਰ ਵਰਗੀਆਂ ਸਹੂਲਤਾਂ ਸਾਡੇ ਪਿੰਡਾਂ ਵਾਲਿਆ ਪਾਸ ਹੈ ਨਹੀਂ'।

'ਮੰਮਾਂ, ਪਲੀਜ਼, ਹਾਂ ਕਰਦੋ ਨਾਂ, ਕਿੰਨਾਂ ਪਿਆਰ ਨਾਲ ਕਹਿ ਰਹੇ ਹਨ'। ਪਹਿਲੀ ਵਾਰ ਬੇਟੀ ਨੂੰ ਪਿਆਰ ਦੀਆਂ ਤੰਦਾਂ ਵਿਚ ਉਲਝਦਿਆਂ ਦੇਖ ਰਹੀ ਹਾਂ ਤੇ ਉਹ ਉਹਨਾਂ

ਰਾਹਾਂ ਦੇ ਸਫ਼ਰ ਤੇ ਨਿਕਲਣ ਦੀ ਤਿਆਰੀ ਵਿਚ ਹੈ ਜਿਥੇ ਉਸਦੀ ਮਾਂ ਵੀਹ ਸਾਲ ਪਹਿਲਾਂ ਚਲੀ ਸੀ। .....ਇਹ ਆਸਾਂ, ਸੰਭਾਵਨਾਵਾਂ, ਸੁਪਨੇ, ਬੱਸ ਮਹਿਸੂਸ ਕੀਤੇ ਜਾ ਸਕਦੇ ਹਨ, ਲਫਜ਼ਾਂ ਦੇ ਗੇੜ ਵਿਚ ਨਹੀਂ ਆਉਂਦੇ। ਮਹਿਸੂਸੀਆਤ ਦੀ ਵੀ ਆਪਣੀ ਹੀ ਬੋਲੀ ਹੁੰਦੀ ਹੈ, ਗੁੰਗ ਦੀ ਬੋਲੀ। ਤੇ ਗੁੰਗ ਦੀ ਬੋਲੀ ਗੁੰਗ ਹੀ ਸਮਝਦੀ ਹੈ। ਦੋ ਧੜਕਦੇ ਦਿਲ ਇਕ ਰਫਤਾਰ ਨਾਲ ਧੜਕਣਾ ਸ਼ੁਰੂ ਕਰ ਦਿੰਦੇ ਹਨ। ਇਹ ਪਿਆਰ ਦੀ ਪਹਿਲੀ ਮੰਜ਼ਿਲ ਹੈ।

.....ਰਾਤ ਦਾ ਖਾਣਾ ਕਮਰੇ ਵਿਚ ਹੀ ਮੰਗਵਾਉਣ ਦਾ ਫੈਸਲਾ ਹੋਇਐ, ਮਾਂ ਬੇਟੀ ਕੋਲ ਗੱਲਾਂ ਦਾ ਭੰਡਾਰ ਜੋ ਇਕੱਠਾ ਹੋਇਆ ਹੋਇਆ ਐ।

'ਮੰਮ ਡੌਂਟ ਟੈਲ ਮੀ, ਲੈਟ ਮੀ ਹੈਵ ਏ ਗੈਸ। ਤੁਸੀਂ ਕਿਥੇ ਕਿਥੇ ਗਏ ਹੋਵੋਗੇ ਅਜ'।

'ਮੇਰੀ ਬੇਟੀ ਨਜੂਮੀ ਬੀ ਬਣ ਗਈ ਐ ਅਜਕਲ'।

'ਨਹੀਂ ਮੰਮ, ਇਹ ਤੁਹਾਡੇ ਨਾਲ ਅਠਾਰਾਂ ਸਾਲ ਰਹਿਣ ਦਾ ਤਜਰਬਾ ਹੈ। ਸਭ ਤੋਂ ਪਹਿਲਾਂ ਤੁਸੀਂ ਓਖਲਾ ਗਏ। ਜਮਨਾਂ ਨਦੀ ਦਾ ਕਿਨਾਰਾ ਤਾਂ ਤੁਹਾਡਾ ਹੋਲੀ ਪਲੇਸ ਬਣ ਗਿਐ ਨਾਂ। ਦੈਨ ਯੂ ਵੈਂਟ ਟੂ ਸੀ ਅੰਟੀ ਸ਼ਮੀਮ। ਇਜ਼ ਦੈਟ ਰਾਈਟ?'

'ਹਾਂ ਬੇਟਾ, ਤੂੰ ਬਿਲਕੁਲ ਠੀਕ ਏਂ, ਅੰਟੀ ਸ਼ਮੀਮ ਦਾ ਡਰਾਈਵਰ ਹੀ ਛਡ ਕੇ ਗਿਆ ਮੈਨੂੰ। ਬੜੀ ਜ਼ਿਦੀ ਔਰਤ ਐ ਤੇਰੀ ਸ਼ਮੀਮ ਅੰਟੀ। ਹੁਣ ਜ਼ਿਦ ਹੈ ਜਿੰਨੇ ਦਿਨ ਦਿਲੀ ਹੋ ਡਰਾਈਵਰ ਸਾਡੇ ਨਾਲ ਹੀ ਰਹੇਗਾ'।

'ਦੈਟ ਇਜ਼ ਵੰਡਰਫੁਲ, ਮੰਮ, ਹੋਰ ਕੀ ਚਾਹੀਦਾ। ਆਈ ਵਾਂਟ ਟੂ ਮੀਟ ਵਿਦ ਅੰਟੀ ਸ਼ਮੀਮ'।

'ਕੋਈ ਨਹੀਂ ਵਰੀ ਨਾਂ ਕਰ ਪਰਸੋਂ ਨੂੰ ਸਾਰਾ ਦਿਨ ਨਾਲ ਹੀ ਰਹੂਗੀ। ਤੇਰਾ ਚਾਅ ਪੂਰਾ ਹੋ ➧" [

'ਮੰਮ ਮੈਂ ਤੁਹਾਡੇ ਨਾਲ ਇਕ ਬਹੁਤ ਜ਼ਰੂਰੀ ਗਲ ਕਰਨੀ ਐ। ਮੈਨੂੰ ਸਹੀ ਸਹੀ ਜਵਾਬ ਦਈਉ'।

'ਬੇਟੀ ਮੇਰੀ ਸਿਆਣੀ ਹੋ ਗਈ। ਬਰਾਬਰ ਦੀ ਬੇਟੀ ਤਾਂ ਵੈਸੇ ਵੀ ਦੋਸਤ ਹੀ ਹੁੰਦੀ ਏ ਤੇ ਤੇਰਾ ਮੇਰਾ ਰਿਸ਼ਤਾ ਤਾਂ ਸਦਾ ਹੀ ਮਾਂ ਬੇਟੀ ਦਾ ਘਟ ਤੇ ਦੋਸਤੀ ਦਾ ਜ਼ਿਆਦਾ ਰਿਹਾ ਐ। ਹਾਂ, ਕਹਿ ਦੇ ਜੋ ਤੇਰੇ ਦਿਮਾਗ ਵਿਚ ਚਲ ਰਿਹੈ'।

'ਮੰਮਾਂ, ਦੋ ਬਹੁਤ ਹੀ ਸਿਆਣੇ, ਸੁਲਝੇ ਹੋਏ ਇਨਸਾਨ, ਇਕ ਦੂਜੇ ਨੂੰ ਬਹੁਤ ਪਿਆਰ ਕਰਦੇ ਨੇ, ਜ਼ਿੰਦਗੀ ਕੱਠਿਆਂ ਜੀਣ ਦੇ ਵਾਅਦੇ ਕਰਦੇ ਨੇ, ਪਰ ਹਾਲਾਤ ਉਨ੍ਹਾਂ ਨੂੰ ਮਿਲਣ ਨਹੀਂ ਦਿੰਦੇ ਤੇ ਉਨ੍ਹਾਂ ਦੀਆਂ ਅਲਗ ਅਲਗ ਜ਼ਿੰਦਗੀਆਂ ਵਖਰੇ ਵਖਰੇ ਸਾਥੀਆਂ ਨਾਲ ਬੀਤਣੀਆਂ ਸ਼ੁਰੂ ਹੋ ਜਾਂਦੀਆਂ ਨੇ। ਮੇਰਾ ਸਵਾਲ ਇਹ ਹੈ ਕਿ 'ਕੀ ਉਹ ਇਕ ਦਮ ਬੁਰੇ ਬਣ ਜਾਂਦੇ ਨੇ?' ਤੇ ਸਪਲੀਮੈਂਟਰੀ ਕਿ 'ਕੀ ਉਹ ਇਕ ਦੂਜੇ ਦੇ ਦੁਸ਼ਮਣ ਬਣ ਜਾਂਦੇ ਨੇ ਤੇ ਪਿਆਰ ਖਤਮ ਹੋ ਜਾਂਦਾ ਐ?'

'ਸਵਾਲ ਤੇਰਾ ਬਹੁਤ ਵਾਜਬ ਐ ਤੇ ਇਹੀ ਸਵਾਲ ਮੈਂ ਖੁਦ ਨੂੰ ਪਤਾ ਨਹੀਂ ਕਿੰਨੀ



ਵਾਰ ਕਰ ਚੁਕੀ ਆਂ। ਬੰਦਾ ਤਾਂ ਵਾਕਈ ਬੁਰਾ ਨਹੀਂ ਬਣ ਜਾਂਦਾ, ਹਾਂ ਪਿਆਰ ਦਾ ਹੱਕਦਾਰ, ਕੋਈ ਹੋਰ, ਵਿਚ ਜ਼ਰੂਰ ਆ ਜਾਂਦੈ'।

'ਤਾਂ ਕੀ ਹੋਰ ਹੱਕਦਾਰ ਆ ਜਾਣ ਨਾਲ ਪਹਿਲਾ ਪਿਆਰ ਖਤਮ ਹੋ ਜਾਂਦੈ? ਤੁਸੀਂ ਆਪ ਹੀ ਤਾਂ ਕਿਹਾ ਕਰਦੇ ਓ ਕਿ ਪਿਆਰ ਇਕ ਜਜ਼ਬਾ ਹੈ, ਤੇ ਫਿਰ ਇਹ ਜਜ਼ਬਾ ਕਿਉਂ ਮਰ ਜਾਂਦਾ ਐ?'

'ਜਜ਼ਬਾ ਨਹੀਂ ਮਰਦਾ ਤੇ ਪਿਆਰ ਵੀ ਨਹੀਂ ਮਰਦਾ'।

'ਤਾਂ ਫਿਰ ਕੀ ਮਰ ਜਾਂਦਾ ਏ ਮੰਮ, ਜੋ ਦੋ ਇਨਸਾਨਾਂ ਨੂੰ ਜੋ ਦੋ ਬਦਨ ਤੇ ਇਕ ਰੂਹ ਹੋਣ, ਅਜਨਬੀ ਬਣਾ ਦਿੰਦੈ?'

'ਮਰ ਸ਼ਾਇਦ ਕੁਛ ਵੀ ਨਹੀਂ ਜਾਂਦਾ। ਜਿਥੋਂ ਤਕ ਪਿਆਰ ਦਾ ਤਾਅਲੁੱਕ ਹੈ, ਪਿਆਰ ਨਾਂ ਤਾਂ ਵੰਡ ਹੁੰਦਾ ਹੈ ਤੇ ਨਾਂ ਹੀ ਮਰਦਾ ਹੈ। ਤੁਹਾਡੇ ਜ਼ਿਹਨ ਦੇ ਕਿਸੇ ਕੋਨੇ ਵਿਚ ਉਸਦੀ ਜਗਾਹ ਬਣ ਗਈ ਹੁੰਦੀ ਐ ਤੇ ਸ਼ਾਇਦ ਤੁਸੀਂ ਉਸ ਬੰਦੇ ਨੂੰ ਹੋਰ ਪਿਆਰ ਕਰਨ ਸ਼ੁਰੂ ਕਰ ਦਿੰਦੇ ਹੋ, ਲੇਕਿਨ ਉਸਦੀ ਦੁਨਿਆਵੀ ਖੁਸ਼ੀ ਨੂੰ ਬਣਾਏ ਰਖਣ ਲਈ ਤੁਹਾਡੇ ਫਰਜ਼ ਹੋਰ ਵਧ ਜਾਂਦੇ ਨੇ ਤੇ ਤੁਸੀਂ ਆਪਨੇ ਜਜ਼ਬਾਤਾਂ ਨੂੰ ਦਬਾਉਣਾ ਸ਼ੁਰੂ ਕਰ ਦਿੰਦੇ ਹੋ'।

'ਮੈਂ ਸਮਝੀ ਨਹੀਂ, ਮੰਮ'।

'ਬੇਟਾ ਤੇਰਾ ਇਸ਼ਾਰਾ ਸਰਦਾਰ ਪ੍ਰਕਾਸ਼ ਵਲ ਹੀ ਹੈ ਨਾਂ?'

'ਹਾਂ ਮੰਮ, ਯੂ ਨੋ ਵਟ ਆਈ ਮੀਨ ..... ਯੂ ਹੈਵ ਲਿਵਿਡ ਦੈਟ ਲਾਈਫ। ਆਲ ਦੀਜ਼ ਪਰਿੰਸੀਪਲਜ਼ ਆਰ ਯੂਨੀਵਰਸਲ.ਐਂਡ ਦੇ ਅਪਲਾਈ ਟੂ ਆਲ ਹਿਊਮਨ ਬੀਇੰਗਜ਼, ਡੌਂਟ ਦੇ? ਚਲੋ ਆਪਣੀ ਹੀ ਮਿਸਾਲ ਲੈਲਵੋ, ਟਵੰਟੀ ਯੀਅਰਜ਼, ਪੂਰੇ ਵੀਹ ਸਾਲ ਹੋ ਗਏ ਤੁਹਾਡਾ ਸਪੰਰਕ ਹੋਇਆਂ' ਯੂ ਹੈਵ ਨੌਟ ਸੀਨ ਈਚ ਅਦਰ ਫਾਰ ਟਵੰਟੀ ਲੌਂਗ ਯੀਅਰਜ਼। ਕਿੰਨਾਂ ਅੱਛਾ ਹੁੰਦਾ ਜੇ ਤੁਸੀਂ ਇਕ ਦੂਜੇ ਨੂੰ ਮਿਲਦੇ ਤੇ ਦੁਖ ਸੁਖ ਵਿਚ ਸਾਥ ਦਿੰਦੇ। ਤੁਹਾਡਾ ਸਾਥੀ ਤੇ ਉਹਨਾਂ ਦੀ ਜੀਵਨ ਸਾਥਣ ਵੀ ਤਾਂ ਦੋਸਤ ਬਣ ਸਕਦੇ ਨੇ। ਤੁਹਾਡੀ ਜੈਨਰੇਸ਼ਨ ਦੀਆਂ ਕਈ ਗੱਲਾਂ ਮੇਰੀ ਸਮਝ ਵਿਚ ਨਹੀਂ ਆਉਂਦੀਆਂ। ਯੂ ਕੈਨ ਸੈਟ ਯੂਅਰ ਲਿਮਿਟਸ ਐਂਡ ਸਟਿਲ ਬੀ ਫਰੈਂਡਜ਼। ਰਿਸ਼ਤਿਆਂ ਦੀ ਸੀਮਾ ਵਿਚ ਰਹਿ ਕੇ ਵੀ ਤਾਂ ਦੋਸਤੀ ਨੂੰ ਬਰਕਰਾਰ ਰਖਿਆ ਜਾ ਸਕਦੈ। ਤੁਸੀਂ ਆਪ ਹੀ ਤਾਂ ਸਿਖਾਇਆ ਐ ਇਹ। ਰਿਸ਼ਤਿਆਂ ਨੂੰ ਕੁਦਰਤੀ ਢੰਗ ਨਾਲ ਬਦਲਦਿਆਂ ਰਹਿਣ ਦੇਣਾ ਜ਼ਰੂਰੀ ਹੁੰਦੈ। ਹਾਲਾਤ ਨਵੇਂ ਰਿਸ਼ਤਿਆਂ ਨੂੰ ਪੈਦਾ ਕਰਨ ਵਿਚ ਸਹਾਈ ਹੁੰਦੇ ਨੇ। ਹਮ ਬਿਸਤਰੀ ਇਕ ਆਹਮ ਰਿਸ਼ਤਾ ਸਹੀ ਪਰ ਇਸ ਤੋਂ ਇਲਾਵਾ ਵੀ ਤਾਂ ਬਹੁਤ ਸਾਰੇ ਰਿਸ਼ਤੇ ਹੋ ਸਕਦੇ ਹਨ। .....ਮੰਮਾਂ, ਅਜ ਤੁਸੀਂ ਸੁਨਣ ਦੇ ਮੂਡ ਵਿਚ ਓ ਤਾਂ ਲਗਦੇ ਹੱਥ ਇਕ ਗਲ ਹੋਰ ਸੁਣ ਲਵੋ। ਇਸ ਬਾਰੇ ਮੈਂ ਬਹੁਤ ਵਾਰੀ ਬਹੁਤ ਸੋਚਿਆ ਹੈ, ਕਿ ਤੁਸੀਂ ਅੰਕਲ ਪ੍ਰਕਾਸ਼ ਜੀ ਨੂੰ ਕਦੇ ਮੌਕਾ ਹੀ ਨਹੀਂ ਦਿਤਾ। ਸਵਾਲ ਕਰਦੇ ਹੋ, ਜਵਾਬ ਦੀ ਇੰਤਜ਼ਾਰ ਹੀ ਨਹੀਂ ਕਰਦੇ, ਆਪ ਹੀ ਦੇ ਲੈਂਦੇ ਰਹੇ ਜਿਵੇਂ ਅਨੁਕੂਲ਼ ਹੋਇਆ। ਇਹ ਫੇਅਰ ਨਹੀਂ ਸੀ। ਯੂ ਡਿਡ ਨੌਟ

ਈਵਨ ਟਰਾਈ ਟੂ ਫਾਈਂਡ ਹਿਮ। ਯੂ ਲਵਡ ਹਿਮ ਸੋ ਮਚ ਐਂਡ ਸਟਿਲ .....। ਸੌਰੀ ਮੰਮ, ਆਈ ਸ਼ੁਡ ਨੌਟ ਟੌਕ ਲਾਈਕ ਦਿਸ, ਆਈ ਡਿਡ ਨੌਟ ਮੀਨ ਟੂ ਹਰਟ ਯੂ'।

'ਨਹੀਂ ਬੇਟਾ ਜੀ,ਵਟ ਯੂ ਸੈਡ ਇਜ਼ ਹੰਡਰਡ ਪਰਸੈਂਟ ਰਾਈਟ। ਅਜ ਮੈਂ ਬਹੁਤ ਖੁਸ਼ ਆਂ ਸਿਮਰਨ, ਮੇਰੀ ਬੇਟੀ ਉਮਰ ਵਿਚ ਹੀ ਨਹੀਂ ਦਿਮਾਗ ਪਖੋਂ ਵੀ ਬਾਲਗ ਹੋ ਗਈ ਐ, ਜੋ ਤੂੰ ਹੁਣ ਤਕ ਕਿਹਾ ਉਹਦੇ ਵਿਚ ਬਹੁਤ ਕੁਝ ਸੱਚ ਹੈ। ਸਗੋਂ ਸਾਰਾ ਹੀਸੱਚ ਐ। ਮੇਰੇ ਦਿਮਾਗ ਦੀ ਸੋਚ ਅਜੀਬ ਹੀ ਰਹੀ, ਮੈਂ ਅਜ ਵੀ ਉਹਨਾਂ ਨੂੰ ਉਨਾਂ ਹੀ ਚਾਹੁੰਦੀ ਆਂ ਜਿੰਨਾਂ ਪਹਿਲੀ ਨਜ਼ਰੇ ਚਾਹਿਆ ਸੀ। ਫਿਰ ਇਕ ਅਜੀਬ ਕਸ਼ਮਕਸ਼ ਸਦਾ ਚਲਦੀ ਰਹੀ ਜ਼ਿਹਨ ਵਿਚ,ਕਿ ਕੁਛ ਐਸਾ ਨਾਂ ਕਰ ਬੈਠਾਂ ਜੋ ਉਹਨਾਂ ਦੀ ਚਲਦੀ ਜ਼ਿੰਦਗੀ ਵਿਚ ਰੋੜਾ ਬਣੇ। ਉਹਨਾਂ ਦੀ ਜੀਵਨ ਸਾਥਣ ਕੀ ਸੋਚੇਗੀ? ਆਪਣੇ ਰਿਸ਼ਤੇ ਨੂੰ ਲੁਕਾਉਣ ਲਈ, ਉਹਨਾਂ ਨੂੰ ਕੀ ਕੀ ਕਰਨਾਂ ਪਏਗਾ, ਬਸ ਇਹਨਾਂ ਸੋਚਾਂ ਵਿਚ ਹੀ ਗ੍ਰਸਤ ਰਹੀ'।

.....ਸਿਮਰਨ ਮੇਰੀ ਗੋਦ ਵਿਚ ਸਿਰ ਸੁਟ ਲੇਟ ਗਈ ਹੈ ਤੇ ਮੈਂ ਉਸਦੇ ਮੱਥੇ ਨੂੰ ਪਲੋਸ ਰਹੀ ਹਾਂ। ਜਦੋਂ ਉਸਦਾ ਮੰਮਾਂ ਪਾਸੋਂ ਸਿਰ ਨਪਾਉਣ ਦਾ ਮੂਡ ਹੋਵੇ ਤਾਂ 'ਸਿਰ ਭਾਰਾ ਲਗ ਰਿਹਾ ਐ'ਦਾ ਬਹਾਨਾ ਕਰਦੀ ਕਹਿੰਦੀ ਹੈ, 'ਮੰਮ, ਤੁਹਾਡੇ ਹੱਥਾਂ ਵਿਚ ਪਤਾ ਨਹੀਂ ਕੀ ਐ, ਝਟ ਆਰਾਮ ਆ ਜਾਂਦੈ'। ਤੇ ਮੈਨੂੰ ਬੇਟੀ ਦੀ ਖਾਹਸ਼ ਨੂੰ ਪੂਰਿਆਂ ਕਰਨਾ ਹੀ ਹੁੰਦਾ ਹੈ। ਅਜ ਵੀ ਛੋਟੇ ਬੱਚੇ ਵਾਂਗੂੰ ਗੱਲਾਂ ਕਰਦਿਆਂ ਹੀ ਸੌਂ ਗਈ ਹੈ।

ਅਜ ਦੀਆਂ ਹੋਈਆਂ ਗੱਲ਼ਾਂ ਬਾਰੇ ਸੋਚਦੀ ਹਾਂ। ਮੈਂ ਸਰਦਾਰ ਪ੍ਰਕਾਸ਼ ਨੂੰ ਮਿਲਣ ਦੀ ਕੋਸ਼ਸ਼ ਵੀ ਤਾਂ ਨਹੀਂ ਕੀਤੀ । ਐਡਰੈਸ ਲਭਣਾ ਐਨਾਂ ਮੁਸ਼ਕਲ ਨਹੀਂ ਸੀ ਜਿੰਨਾਂ ਮੈਂ ਬਣਾ ਲਿਆ। ਲਭਣ ਵਾਲੇ ਸੌ ਚਾਰੇ ਕਰ ਲ਼ਭ ਹੀ ਲੈਂਦੇ ਹਨ। ਦਰਅਸਲ ਉਨਾਂ ਨੂੰ ਨਾਂ ਮਿਲਣਦੀ ਅਸਲ ਵਜਾ ਬਿਲਕੁਲ ਹੋਰ ਹੀ ਸੀ ਜੋ ਮੈਂ ਕਿਸੇ ਨਾਲ ਵੀ ਸ਼ੇਅਰ ਨਾਂ ਕਰ ਸਕੀ, ਸਿਮਰਨ ਨਾਲ ਵੀ ਨਹੀਂ। ਮੇਰੀ ਹੀਣਤਾ ਦੀ ਭਾਵਨਾ, ਸਦਾ ਹੀ ਮੇਰੇ ਪੈਰਾਂ ਨੂੰ ਵਧਣ ਤੋਂ ਰੋਕਦਾ ਰਹੀ। ਤੇ ਉਹ ਇਕ ਹਾਦਸਾ ਮੇਰਾ ਪਤਨ ਹੋ ਗੁਜ਼ਰਿਆ। ਅਸਮਾਨੀ ਉਡਦੀ ਨੂੰ ਜ਼ਮੀਨ ਤੇ ਵਗਾਹ ਮਾਰਿਆ। ਮੈਂ ਉਹਨਾਂ ਦੇ ਹਾਣ ਦੀ ਨਹੀਂ ਰਹੀ, ਮੇਰਾ ਕੱਦ ਜ਼ਮੀਨ ਵਿਚ ਹੀ ਗਰਕ ਹੋ ਗਿਆ। 'ਕਿਵੇਂ ਨਜ਼ਰਾਂ ਮਿਲਾ ਸਕਾਂਗੀ ?'ਦੇ ਸਵਾਲ ਦਾ ਸਾਰੀ ਉਮਰ ਜਵਾਬ ਹੀ ਨਹੀਂ ਦੇ ਸਕੀ।

ਅਧੀ ਰਾਤੀਂ ਜਾ ਕੇ ਜਾਗ ਆਈ। ਸਿਮਰਨ ਮੇਰੀ ਗੋਦੀ ਚ' ਸਿਰ ਰਖ ਸੁਤੀ ਪਈ ਹੈ ਤੇ ਮੇਰੀ ਕਦੋਂ ਅੱਖ ਲਗ ਗਈ ਪਤਾ ਹੀ ਨਹੀਂ ਚਲਿਆ।

.....ਸੁਭਾ ਛੇ ਵਜੇ ਉਠ ਕੇ ਦਿਲੀ ਦੀਆਂ ਸੜਕਾਂ ਕੰਢੇ ਤੁਰਨਾਂ ਬਹੁਤ ਚੰਗਾ ਲਗਦੈ। ਥੋੜੀ ਦੇਰ ਤਕ ਕੁਰਬਲ ਕੁਰਬਲ ਸ਼ੁਰੂ ਹੋ ਜਾਵੇਗੀ ਤੇ ਸੁਤੀ ਦਿਲੀ ਜਾਗ ਪਏਗੀ। ਹੋਟਲ ਤੋਂ ਐਹ ਸਿਧੀ ਸੜਕ ਬੰਗਲਾ ਸਾਹਿਬ ਗੁਰਦਵਾਰਾ ਸਾਹਿਬ ਨੂੰ ਜਾਂਦੀ ਹੈ। ਮਾਂ ਧੀ ਬੜੇ ਚਾਅ ਤੇ ਉਤਸ਼ਾਹ ਨਾਲ ਮਥਾ ਟੇਕਣ ਤੁਰ ਪਈਆਂ ਹਾਂ। ਪ੍ਰਸ਼ਾਦ ਲੈ ਕੇ ਵਾਪਸ ਆਉਂਦਿਆਂ ਨੂੰ ਸਿਮਰਨ ਦੀ ਨਜ਼ਰ ਅਵਿਨਾਸ਼ ਤੇ ਪਈ ਤੇ ਉਹ ਜ਼ੋਰ ਦੀ ਚਿਲਾਈ। ਫਿਰ ਤੋਂ ਮੁਲਾਕਾਤ ਤੇ ਉਹ ਵੀ ਗੁਰੂਘਰ ਦੇ ਪਵਿਤਰ ਹਾਤੇ ਵਿਚ, ਕਿਸੇ



ਆਉਣ ਵਾਲੇ ਅੱਛੇ ਸਮੇਂ ਦਾ ਸੰਕੇਤ ਲਗੀ। ਅੱਧੇ ਘੰਟੇ ਵਿਚ ਜਿੰਨੀਆਂ ਗੱਲਾਂ ਕੀਤੀਆਂ ਜਾ ਸਕਦੀਆਂ ਸਨ ਉਸਤੋਂ ਕਿਤੇ ਵਧ ਕਰ ਲਈਆਂ ਹਨ।

'ਅੰਟੀ ਜੀ, ਸੈਮੀਨਾਰ ਦਾ ਆਖਰੀ ਦਿਨ ਐ, ਸੋਚਿਆ ਮੱਥਾ ਟੇਕ ਜਾਵਾਂ। ਬਾਦ ਦੁਪਿਹਰ ਪੰਜਾਬ ਵਾਪਸੀ ਐ। ਮਹਿਮਾਨ ਨਿਵਾਜ਼ੀ ਲਈ ਤਿਆਰੀ ਵੀ ਤਾਂ ਕਰਨੀ ਹੈ। ਵਾਅਦਾ ਕਰੋ ਜ਼ਰੂਰ ਆਵੋਗੇ'। ਦਿਲ ਵਿਚ ਸੋਚਦੀ ਆਂ, ਪੜ ਲ਼ਿਖ ਕੇ ਵੀ ਲੜਕੀਆਂ ਵਾਂਗ ਸ਼ਰਮਾਉਂਦਾ ਹੈ। ਸਿਧਾ ਸਿਮਰਨ ਨੂੰ ਹੀ ਕਿਉਂ ਨਹੀਂ ਕਹਿ ਲੈਂਦਾ। ਵਾਅਦਾ ਤਾਂ ਉਸਤੋਂ ਲੈਣਾ ਜ਼ਰੂਰੀ ਹੈ।

'ਹਾਂ ਬੇਟਾ ਅਵਿਨਾਸ਼ ਅਸੀਂ ਜ਼ਰੂਰ ਆਵਾਂਗੇ ਭਾਵੇਂ ਥੋੜੀ ਦੇਰ ਲਈ ਹੀ ਆਈਏ'। ਮੈਂ ਪਹਿਲੀ ਵਾਰ ਮਿਲੇ ਬੰਦੇ ਦੇ ਘਰ ਜਾਣ ਦਾ ਵਾਅਦਾ ਕਰ ਲਿਆ ਹੈ। ਮਨ ਵਿਚ ਝਿਜਕ ਵੀ ਹੈ ਤੇ ਉਤਸ਼ਾਹ ਵੀ। ਸਿਮਰਨ ਦਾ ਉਸ ਤਰਫ ਖਿਚਿਆ ਜਾਣਾ ਮੈਨੂੰ ਬੁਰਾ ਨਹੀਂ ਲਗ ਰਿਹਾ ਫਿਰ ਵੀ ਮੈਂ ਨਿਊਟਰਲ ਰਹਿਣ ਦੀ ਕੋਸ਼ਸ਼ ਕਰ ਰਹੀ ਹਾਂ।

'ਕੈਨ ਵੀ ਮੀਟ ਅੱਪ ਇੰਨ ਦਾ ਕੌਫੀ ਸ਼ੋਪ ਫਾਰ ਹਾਫ ਐਨ ਆਵਰ?' ਤੇ ਉਸੇ ਹੀ ਪਲ ਉਸਨੂੰ ਯਾਦ ਆਉਂਦਾ ਹੈ ਕਿ ਉਸ ਮੰਮਾਂ ਦੀ ਇਜਾਜ਼ਤ ਨਹੀਂ ਲਈ। 'ਮੰਮਾਂ ਕੈਨ ਆਈ?....... ਪਲੀਜ਼ ਮੰਮ'। ਤੇ ਸਾਡਾ ਹਾਸਾ ਨਿਕਲ ਜਾਂਦਾ ਹੈ। ਮੈਂ ਰਸਤੇ ਵਿਚ ਆਉਂਦਿਆਂ ਜਾਣ ਬੁਝ ਕੇ ਪੁਛਦੀ ਹਾਂ, 'ਆਈ ਐਮ ਨੌਟ ਕਮਿੰਗ ਟੂ ਕੌਫੀ, ਆਈ ਰਾਦਰ ਡੂ ਸਮ ਪੈਕਿੰਗ'।

'ਓ ਮੇਰੀ ਸ਼ਵੀਟ ਮੰਮਾਂ' ਕਹਿ ਸਿਮਰਨ ਮੈਨੂੰ ਲਿਪਟ ਜਾਂਦੀ ਹੈ ਤੇ ਫਿਰ ਸ਼ੁਰੂ ਹੁੰਦਾ ਹੈ,'ਵਟ ਸ਼ੈਲ ਆਈ ਵੀਅਰ? ਅਵਿਨਾਸ਼ ਨੂੰ ਕੀ ਪਸੰਦ ਹੈ ਇਹ ਤਾਂ ਮੈਂ ਪੁਛਿਆ ਹੀ ਨਹੀਂ' ਵਾਲਾ ਕਿਸਾ ਤੇ ਪੈਨਿਕ ਜੋ ਹਰ ਔਰਤ ਨੂੰ ਕਿਤੇ ਖਾਸ ਮੌਕੇ ਤੇ ਜਾਣ ਵੇਲੇ ਹੁੰਦੀ ਹੈ।

ਅਵਿਨਾਸ਼ ਨਾਲ ਬੇਟੀ ਦੀ ਮੁਲਾਕਾਤ ਅਧੇ ਘੰਟੇ ਤੋਂ ਵਧਦੀ ਦੋ ਘੰਟੇ ਵਿਚ ਬਦਲ ਗਈ। ਉਹ ਵਿਚਾਰਾ ਵੀ ਗੱਡੀ ਮਿਸ ਕਰ ਗਿਆ ਹੋਵੇਗਾ। ਖੈਰ ਮੈਂ ਜਾਣ ਬੁਝ ਕੇ ਕੁਛ ਨਹੀਂ ਪੁਛ ਰਹੀ। ਓਦਾਂ ਮੈਨੂੰ ਪੁਛਣ ਦੀ ਖਾਸ ਜ਼ਰੂਰਤ ਵੀ ਨਹੀਂ, ਸਿਮਰਨ ਦਾ ਖਿੜਿਆ ਚੇਹਰਾ ਬਹੁਤ ਕੁਛ ਕਹਿ ਰਿਹਾ ਹੈ।

———

ਪਿਛਲੇ ਵੀਹ ਸਾਲਾਂ ਵਿਚ ਲੁਧਿਆਣੇ ਨੇ ਬਹੁਤ ਤਰੱਕੀ ਕੀਤੀ ਲਗਦੀ ਹੈ। ਸਭ ਕੁਝ ਹੀ ਬਦਲ ਗਿਐ, ਨਵੀਆਂ ਦੁਕਾਨਾਂ ਨਵੇਂ ਬਾਜ਼ਾਰ। ਪੰਜਾਬ ਪੈਰ ਪਾਉਂਦਿਆਂ ਹੀ ਫਿਰ ਤੋਂ ਸਭ ਕੁਝ ਯਾਦ ਆ ਗਿਐ। ਕਦੇ ਏਹ ਸਫ਼ਰ ਦਿਲੀਓਂ ਨਠਦਿਆਂ ਕੀਤਾ ਸੀ ਤੇ ਅਜ ਜਵਾਨ ਬੇਟੀ ਨਾਲ ਹੈ। ਓਦੋਂ ਸਿਰਫ ਆਪਣਾ ਫਿਕਰ ਸੀ ਤੇ ਅਜ ਬੇਟੀ ਦਾ ਵੀ। ਧੁੜਕੂ ਦਾ ਅਸਰ ਚਿਹਰੇ ਤਕ ਨਾਂ ਪਹੁੰਚੇ, ਬੜੀ ਕੋਸ਼ਸ਼ ਕਰ ਰਹੀ ਹਾਂ। ਮਨ ਦਾ ਘੋੜਾ ਵਾਹ ਲਗਦਿਆਂ ਕਾਬੂ ਵਿਚ ਨਹੀਂ ਰਹਿੰਦਾ। ਵਰਜਿਤ ਚੀਜ਼ਾਂ ਨੂੰ ਲੋਚਦਾ ਹੈ, ਜਿਸ ਰਾਹ ਨਹੀਂ ਜਾਣਾ ਉਥੋਂ ਤੁਰਨ ਦੀ ਜ਼ਿਦ ਕਰਦਾ ਹੈ, ਬਾਰ ਬਾਰ ਕਹਿਣ ਤੇ ਵੀ ਜੋ ਬੀਤ

ਗਿਆ ਉਸਨੂੰ ਹੀ ਯਾਦ ਕਰਦਾ ਹੈ।

ਹੋਟਲ ਪਹੁੰਚ ਗਈਆਂ ਹਾਂ। ਦਿੱਲੀ ਤੇ ਪੰਜਾਬ ਦੇ ਹੋਟਲਾਂ ਦਾ ਫਰਕ ਸਾਫ ਨਜ਼ਰ ਆ ਰਿਹਾ ਹੈ ਤੇ ਪੰਜਾਬੀ ਮਰਦਾਂ ਦਾ ਵੀ। ਹਰ ਪੰਜਾਬੀ ਮਰਦ ਔਰਤ ਨੂੰ ਮੁੜ ਕੇ ਜ਼ਰੂਰ ਦੇਖਦਾ ਹੈ ਭਾਵੇਂ ਵੇਖਦਿਆਂ ਉਸਦੀ ਧੌਣ ਨੂੰ ਵਲ ਪੈ ਜਾਵੇ। ਇਹ ਪੰਜਾਬੀ ਮਰਦ ਦਾ ਡੀ ਐਨ ਏ ਹੈ ਸ਼ਾਇਦ।

'ਮੰਮਾਂ ਕਲ ਨੂੰ ਤੁਹਾਡੇ ਪਿੰਡ ਚਲਾਂਗੇ' ਸਿਮਰਨ ਦੇ ਸਧਾਰਨ ਜਿਹੇ ਲਫ਼ਜਾਂ ਦਾ ਮੇਰੇ ਵਲੋਂ ਕੋਈ ਜਵਾਬ ਨਹੀਂ ਆਇਆਤੇ ਉਸ ਫਿਰ ਦੁਹਰਾਇਆ, ਜਿਵੇਂ ਮੈਨੂੰ ਪਹਿਲੀ ਵਾਰ ਸੁਣਿਆ ਨਾਂ ਹੋਵੇ।

ਹਾਂ ਬੇਟਾ ਠੀਕ  ਹੈ, ਲੇਕਿਨ ਆਪਾਂ ਓਥੇ ਰਾਤ ਨਹੀ ਠਹਿਰਾਂਗੇ, ਇਕ ਪੱਕਾ ਕਰ ਲੈਣਾ ਕਿ ਦਿਨ ਵੇਲੇ ਕਿਤੇ ਵੀ ਜਾਈਏ, ਰਾਤ ਨੂੰ ਵੇਲੇ ਸਿਰ ਹੋਟਲ ਵਾਪਸ ਆ ਜਾਣਾ ਹੈ। ਅਵਿਨਾਸ਼ ਦੇ ਪਿੰਡ ਜਾਣ ਦਾ ਵਾਅਦਾ ਕੀਤਾ ਉਹ ਵੀ ਆਪਾਂ ਜ਼ਰੂਰ ਪੂਰਾ ਕਰਨੈ'। ਸਿਮਰਨ ਮੇਰੀ ਐਨੀ ਕੁ ਗੱਲ ਸੁਣ ਕੇ ਬਹੁਤ ਖੁਸ਼ ਹੋਈ।

.....ਪਿੰਡ ਦੀ ਤਾਂ ਸ਼ਕਲ ਹੀ ਬਦਲ ਗਈ ਹੈ। ਇਕ ਛੋਟਾ ਜਿਹਾ ਕਸਬਾ ਲਗਣ ਲਗਾ ਹੈ ਇਹ। ਪਿੰਡ ਵੜਦਿਆ ਹੀ ਇਕ ਸਾਂਝਾ ਛਪੜ ਹੁੰਦਾ ਸੀ ਉਸ ਦੀ ਜਗਾਹ ਸ਼ਾਨਦਾਰ ਮਕਾਨੀਅਤ ਨੇ ਲੈ ਲਈ। ਪੁਛਦਿਆਂ ਪੁਛਾਦਿਆਂਹਵੇਲੀ ਲਭ ਹੀ ਗਈ, ਨੌਕਰ ਨੇ ਦਰਵਾਜ਼ਾ ਖੋਹਲਿਆ। ਪਰੀਤੀ, ਬਚਨੋਂ ਦੀ ਬੇਟੀ, ਜੀਤੀ ਦੀ ਛੋਟੀ ਭੈਣ ਨੇ ਸਾਨੂੰ ਦੇਖ ਵੀ ਲਿਆ ਤੇ ਪਹਿਚਾਣ ਵੀ ਲਿਐ। ਸਾਹੋ ਸਾਹੀ ਹੋਈ ਮੈਨੂੰ ਗਲੇ ਲਿਪਟ ਗਈ ਹੈ। ਰੌਲਾ ਪਾਉਣਾ ਸ਼ੁਰੂ ਕਰ ਦਿਤਾ ਹੈ, ਚਾਅ ਵਿਚ ਪਤਾ ਨਹੀਂ ਲਗ ਰਿਹਾ ਕਿ ਕੀ ਕਰੇ, 'ਸ਼ਰਨਜੀਤ ਭੈਣ ਜੀ ਵਲੈ਼ਤ ਵਾਲੇ' ਬਸ ਨਠੀ ਹੀ ਫਿਰਦੀ ਹੈ। ਸਾਦਗੀ ਸਦਾ ਸੱਚੀ ਹੁੰਦੀ ਹੈ। ਐਨਾ ਚਾਅ ਸਿਰਫ ਪਰੀਤੀ ਨੂੰ ਹੀ ਚੜ ਸਕਦਾ ਹੈ। ਸਾਨੂੰ ਬੈਠਣ ਦਾ ਇਸ਼ਾਰਾ ਕਰਦਿਆਂ, ਸਿਮਰਨ ਬਾਰੇ ਪਤਾ ਕਰਨ ਤੋਂ ਬਾਦ ਮੇਰਾ ਖਿਆਲ ਦੂਜੇ ਕਮਰੇ ਵਲ ਖਿਚਦੀ ਕਹਿੰਦੀ ਹੈ, 'ਸਰਪੰਚ ਸਾਹਿਬ'।

ਮੈਂ ਹੱਕੀ ਬੱਕੀ ਹੋਈ ਉਸਦੇ ਪਿਛੇ ਦੁਹਰਾਉਂਦੀ ਹਾਂ 'ਸਰਪੰਚ ਸਾਹਿਬ'। ਯਕੀਨ ਨਹੀਂ ਆ ਰਿਹਾ, ਸਰੀਰ ਦਾ ਇਕ ਹਿਸਾ ਲੁੜਕ ਗਿਆ ਹੈ, ਗੱਲਬਾਤ ਇਸ਼ਾਰਿਆਂ ਨਾਲ ਹੀ ਕਰਦੇ ਹਨ,। ਉਹਨਾਂ ਦੀ ਆਹ ਹਾਲਤ ਦੇਖ ਕੇ ਮੈਨੂੰ ਬਹੁਤ ਧੱਕਾ ਲਗਾ। ਪਰੀਤੀ ਤੋਂ ਪਤਾ ਲਗਾ ਕਿ ਅਧਰੰਗ ਦੇ ਦੌਰੇ ਨਾਲ ਸੱਤ ਅਠ ਸਾਲ ਤੋਂ ਇਹ ਹੀ ਹਾਲ ਹੈ।

ਪਰੀਤੀ ਤੇਰਾ ਕੀ ਹਾਲ ਆ ਕੁੜੀਏ? ਐਥੇ ਕਿਵੇਂ? ਵਿਆਹ ਕਰਵਾ ਲਿਆ? ਤੇਰਾ ਸਸੁਰਾਲ ਕਿਥੇ? ਜੀਤੀ ਦਾ ਕੀ ਹਾਲ ਆ? ਤੇ ਉਪਰਥਲੀ ਵਿਚ ਹੋਰ ਕਿੰਨੇ ਹੀ ਸਵਾਲ ਮੈਂ ਉਸਨੂੰ ਕਰ ਦਿਤੇ ਹਨ।

ਹਾਂ ਸ਼ਰਨਜੀਤ ਭੈਣ ਜੀ, ਮੇਰੇ ਦੋ ਲੜਕੀਆਂ ਤੇ ਇਕ ਛੋਟਾ ਲ਼ੜਕਾ ਹੈ। ਵਡੀ ਗੁਡੀ ਤਾਂ ਕਾਲਜ ਪੜਦੀ ਐ, ਬਹੁਤ ਹੁਸ਼ਿਆਰ ਹੈ ਸੁਖ ਨਾਂ ਤੁਹਾਡੇ ਵਾਂਗੂੰ। .....ਐਥੇ



ਤਾਂ ਘਰ ਆਲੀ ਗੱਲ ਆ, ਜਦੋਂ ਚਾਹੀਏ ਆ ਜਾਈਦੈ, ਵੈਸੇ ਹੁਣ ਇਹਨਾਂ ਨੌਕਰ ਚਾਕਰ ਕਾਫੀ ਰਖੇ ਹੋਏ ਆ। ਮੇਰੀ ਘਰ ਵਾਲੇ ਨਾਂਨਹੀਂ ਬਣੀ, ਬੱਸ ਆਗਈ ਮੈਂ ਸਭ ਛਡ ਛਡਾ ਕੇ ਐਥੇ'।

ਤੇ ਜੀਤੀ ਕਿਥੇ ਹੁੰਦੀ ਆ, ਅਜ ਕਲ?'

ਭੈਣ ਜੀ, ਤੁਸੀਂ ਅਜੇ ਆਰਾਮ ਕਰ ਲਉ ਮੈਂ ਫੇ ਸੁਣਾਊਂ ਤੁਹਾਨੂੰ ਸਾਰੀ ਕਹਾਣੀ।

.....'ਤੇ 'ਬੀਬੀ ਜੀ' .....ਮੇਰੀ ਮਾਂ?'

'ਉਹਨਾਂ ਦੀ ਅਜ ਕੋਈ ਵਡੀ ਮੀਟਿੰਗ ਸੀ ਅਜ,..... ਤੁਹਾਡੇ ਆਉਣ ਦਾ ਉਹਨਾਂ ਨੂੰ ਪਤਾਹੀ ਨਹੀਂ ਸੀ, ਨਹੀਂ ਤਾਂ.....'

ਮੈਂ ਵਿਚੋਂ ਹੀ ਟੋਕਦਿਆਂ ਕਿਹਾ,'ਨਹੀਂ ਤਾਂ ਉਹ ਸਾਨੂੰ ਮਿਲਣ ਲਈ ਮੀਟਿੰਗ ਕੈਂਸਲ ਦਿੰਦੇ' ਤੇ ਸਾਡਾ ਸਭ ਦਾ ਹਾਸਾ ਨਿਕਲ ਗਿਆ।

ਸਿਮਰਨ ਸਭ ਕੁਝ ਖਾਮੋਸ਼ੀ ਨਾਲ ਵਾਚ ਕਰੀ ਜਾ ਰਹੀ ਸੀ।

ਸਾਡੀ ਚਾਹ ਪਾਣੀ ਦੀ ਬੜੀ ਅੱਛੀ ਸੇਵਾ ਕੀਤੀ ਗਈ। ਹੁਣ ਤਾਜ਼ਾ ਲੱਸੀ ਦੇ ਭਰੇ ਗਲਾਸ ਤੇ ਉਤੇ ਤੁਰਦਾ ਮਖਣ ਵਾਲੀ ਗੱਲ ਨਹੀਂ ਰਹੀ। ਸਭ ਕੁਝ ਹੀ ਬਦਲ ਗਿਐ , ਕੱਪਾਂ ਦੇ ਨਾਲ ਪਲੇਟਾਂ ਵੀ ਆ ਗਈਆਂ ਨੇ।

ਪਰੀਤੀ ਨੇ ਬੀਜੀ ਨੂੰ ਖਬਰ ਭਿਜਵਾ ਦਿਤੀ ਹੈ ਸਾਡੇ ਆਉਣ ਦੀ। ਅਸੀਂ ਸੋਚਿਆ ਹੈ ਕਿ ਘਰ ਬੈਠੇ ਰਹਿਣ ਨਾਲੋਂ ਕਿਉਂ ਨਾਂ ਇਕ ਗੇੜਾ ਪਿੰਡ ਦੀਆਂ ਗਲੀਆਂ ਵਲ ਮਾਰ ਲਿਆ ਜਾਵੇ। ਪਰੀਤੀ ਨੂੰ ਨਾਲ ਲੈ ਕੇ, ਸਿਮਰਨ ਤੇ ਮੈਂ, ਪਿੰਡ ਦਾ ਦੌਰਾ ਕਰਨ ਨਿਕਲ ਪਈਆਂ ਹਾਂ। ਪਿੰਡ, ਵਾਕਈ ਬਦਲ ਗਿਆ ਹੋਇਆ ਹੈ ਹਰ ਪਾਸੇ ਤਰੱਕੀ ਹੀ ਤਰੱਕੀ। ਐਥੇ ਮਾਈ ਰਹਿੰਦੀ ਹੁੰਦੀ ਸੀ, ਸਮਝਦਾਰ, ਦੁਨੀਆਂ ਦੀ ਘੋਖ ਰਖਣ ਵਾਲੀ ਹਮਦਰਦ ਮਾਈ। ਓਥੇ ਹੁਣ ਵਧੀਆ ਕੋਠੀ ਵਿਚ ਕੋਈ ਹੋਰ ਰਹਿੰਦਾ ਹੈ। 'ਇਹ ਆ ਗਿਆ, ਬੇਟਾ ਜੀ, ਮੇਰਾ ਘਰ, ਜੋ ਜਾਗੀਰ ਸਿੰਘ ਨੇ ਖਰੀਦ ਲਿਆ ਸੀ, ਮੈਂ ਐਥੇ ਹੀ ਜੰਮੀ ਪਲੀ'। ਵਡਾ ਸਾਰਾ ਜੰਦਰਾ ਮੈਨੂੰ ਚਿੜਾ ਰਿਹਾ ਹੈ।

'ਪਰੀਤੀ, ਏਥੇ ਕੌਣ ਰਹਿੰਦਾ ਏ ਹੁਣ?'

'ਭੈਣ ਜੀ, ਇਹ ਸਰਪੰਚ ਦੇ ਕਬਜ਼ੇ ਵਿਚ ਹੀ ਹੈ ਤੇ ਸਾਰੀ ਜ਼ਮੀਨ ਵੀ। ਵਲੈਤੋਂ ਤਾਂ ਕੋਈ ਬਹੁੜਿਆ ਹੀ ਨਹੀਂ, ਫਿਰ ਇਹਨਾਂ ਕਬਜ਼ਾ ਕਰ ਲਿਆ।..... ਵਲੈਤੀਏ ਦੀ ਪਤਨੀ ਹੋਣ ਦੇ ਨਾਤੇ ਜ਼ਮੀਨ ਤਾਂ ਤੁਹਾਡੀ ਹੋਈ ਤੇ ਮਕਾਨ ਵੀ'। ਪਰੀਤੀ ਨੂੰ ਇਹ ਕਹਿੰਦਿਆਂ ਬਹੁਤ ਖੁਸ਼ੀ ਹੋਈ।

ਘੰਟਾ ਕੁ ਏਧਰ ਓਧਰ ਪਿੰਡ ਦਾ ਬਦਲਿਆ ਹੁਲੀਆ ਦੇਖ ਲਿਆ। ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ। ਇਕ ਦੋ ਹੱਥ ਐਸੇ ਵੀ ਮਿਲੇ ਜਿਹਨਾਂ ਆਪਣੀ ਸ਼ਰਨਜੀਤ ਨੂੰ ਓਸੇ ਪੁਰਾਣੇ ਤਰੀਕੇ ਨਾਲ ਪਿਆਰ, ਸਤਿਕਾਰ ਦਿਤਾ। ਤਾਈ ਜੀ ਬੁਢੇ ਜ਼ਰੂਰ ਹੋ ਗਏ ਹਨ ਪਰ ਅੰਦਾਜ਼ਬਿਲਕੁਲ ਨਹੀਂ ਬਦਲਿਆ। 'ਆਜਾ ਕੁੜੀਏ ਬਹਿ ਜਾ ਮੇਰੇ ਕੋਲ', 'ਤੇਰਾ ਛੋਟਾ ਭਰਾ ਵਡਾ ਲੀਡਰ ਬਣ ਗਿਐ, ਤੂੰ ਈ ਤਾਂ ਅਕਲ ਦਿਤੀ ਸੀ ਉਸਨੂੰ,

ਐਸਾ ਸੁਧਰਿਆ ਕਿ ਦੇਖ ਕਿਥੇ ਪਹੁੰਚ ਗਿਐ' ਬਹੁਤ ਮਿਹਰਬਾਨੀ ਆ ਤੇਰੀ ਕੁੜੀਏ', 'ਬਹੂ ਬਹੁਤ ਚੰਗੀ ਮਿਲੀ', 'ਬੱਚੇ ਮੇਰਾ ਬਹੁਤ ਕਰਦੇ ਆ'। ਤਾਈ ਜੀ ਨੇ ਐਨੇ ਸਾਲਾਂ ਦੀਆਂ ਗੱਲਾਂ ਕੇ ਸਾਂਭ ਕੇ ਰਖੀਆਂ ਹੋਈਆਂ ਹਨ। 'ਤਾਈ ਜੀ ਫਿਰ ਆਊਂਗੀ। ਘਰ ਮੁੜਨ ਦਾ ਸਮਾਂ ਆ ਗਿਐ, ਬੀਬੀ ਜੀ ਦੇ ਘਰ ਪਹੁੰਚਣ ਦੀ ਖਬਰ ਮਿਲ ਗਈ ਹੈ।

.....ਮੈਂ ਭੁਲ ਗਈ, ਪੌਲੀਟੀਸ਼ਨ ਆਮ ਲੋਕਾਂ ਵਾਂਗ ਤਪਾਕ ਕਰਕੇ ਨਹੀਂ ਮਿਲਦੇ ਹੁੰਦੇ। ਰਾਜਨੀਤੀ ਦਾ ਪਹਿਲਾ ਅਸੂਲ ਜਜ਼ਬਾਤਾਂ ਤੇ ਕਾਬੂ ਰਖਣਾ ਹੈ ਤੇ ਮੇਰੀ ਮਾਂ, ਬੀਬੀ ਜੀ ਤੋਂ ਵੱਧ ਇਹ ਹੋਰ ਕੌਣ ਜਾਣਦਾ ਹੈ। ਮੈਨੂੰ ਦੇਖ ਕੇ ਬੀਬੀ ਜੀ ਦੀਆਂ ਆਂਦਰਾਂ ਨੂੰ ਖਿਚ ਨਹੀਂ ਪਈ। ਸ਼ਾਇਦ ਮੇਰੀਆਂ ਹੀ ਉਮੀਦਾਂ ਜ਼ਿਆਦਾ ਵਡੀਆਂ ਹਨ। ਸਾਡੀ ਉਮਰ ਵਿਚਹਲਕਾ ਜਿਹਾਗਲੇ ਮਿਲਣਾ ਹੀ ਕਾਫੀ ਹੁੰਦਾ ਹੈ ਤੇ ਪਹਿਲ ਮੈਂ ਹੀ ਕਰ ਦਿਤੀ ਹੈ। ਮੇਰੇ ਪਾਸੋਂ ਰਿਹਾ ਨਹੀਂ ਗਿਆ। ਬੀਬੀ ਜੀ ਨੂੰ ਮਾਂ ਸਮਝ ਕੇ ਇਕ ਪਲ ਹੱਥਾਂ ਨੂੰ ਹਥਾਂ ਵਿਚ ਲੈਣ ਦੀ ਜੁਰੱਰਤ ਮੈਂ ਕਰ ਚੁਕੀ ਹਾਂ। ਵੀਹ ਸਾਲ ਬਾਦ ਮਾਂ ਧੀ ਦਾ ਮਿਲਣਾ ਐਨਾ ਡਰਾਮੈਟਿਕ ਨਹੀਂ ਹੋਇਆ, ਜਿਵੇਂ ਅਕਸਰ ਫਿਲਮਾਂ ਵਿਚ ਹੋਇਆ ਕਰਦਾ ਹੈ। ਮੇਰੀ ਮਾਂ ਸਮਝਦਾਰ ਤੇ ਪੜ੍ਹੀ ਲਿਖੀ, ਕਾਮਯਾਬ ਔਰਤ ਹੈ। ਪੜ੍ਹੇ ਲਿਖੇ, ਅਨਪੜ੍ਹਾਂ ਵਾਂਗ ਉਤੇ ਨਹੀਂ ਲਿਟਦੇ ਫਿਰਦੇ ਹੁੰਦੇ, 'ਪਿਆਰ ਤਾਂ ਦਿਲਾਂ ਦੇ ਅੰਦਰ ਹੁੰਦਾ ਹੈ' ਕਹਿ, ਆਪਣੇ ਆਪ ਨੂੰ ਸਮਝਾ ਲਿਆ ਹੈ। ਰੱਬਾ! ਇਕ ਪਲ ਲਈ ਬੀਬੀ ਜੀ ਨੂੰ ਅਨਪੜ੍ਹ ਬਣਾ ਦੇ।..... ਇਕ ਸਵਾਲ ਮੈਂ ਆਪਣੇ ਆਪ ਨੂੰ ਪੁਛ ਹੀ ਬੈਠੀ ਹਾਂ ਕਿ ਕਿਉਂ ਆਈ ਮੈਂ, ਐਵੇਂ ਨੱਠੀ। ਕੀ ਪਿਆ ਹੈ ਮੇਰਾ ਇਸ ਪਿੰਡ ਵਿਚ? ਮਾਂ ਨਾਲੋਂ ਤਾਂ ਪਰੀਤੀ ਦੀ ਸਾਦਗੀ ਤੇ ਪਿਆਰ, ਜ਼ਿਆਦਾ ਭਾਇਆ ਹੈ ਦਿਲ ਨੂੰ।

'ਐਹ ਕੌਣ?' ਬੀਬੀ ਜੀ ਸਿਮਰਨ ਵਲ ਇਸ਼ਾਰਾ ਕਰਦੇ ਪੁਛਦੇ ਹਨ।

'ਇਹ ਜਾਗੀਰ ਸਿੰਘ ਦੀ ਬੇਟੀ, ਸਿਮਰਨ' ਮੈਂ ਜਾਣ ਬੁਝ ਕੇ ਕਹਿ ਦਿਤਾ ਹੈ।

'ਜਾਗੀਰ ਸਿੰਘ ਤਾਂ ਸੁਣਿਆਂ ਸੀ.....?'

'ਬੀਬੀ ਜੀ ਤੁਸੀਂ ਗਲਤ ਸੁਣਿਆਂ ਹੋਵੇਗਾ' ਕਹਿ ਮੈਂ ਵਿਚੋਂ ਹੀ ਟੋਕ ਦਿਤਾ।

'ਐਨੇ ਸਾਲ ਹੋ ਗਏ, ਤੂੰ ਜਾਕੇ ਵਲੈਤ ਦੀ ਹੋ ਰਹੀ, ਕੋਈ ਖਤ ਪਤਰ ਹੀ ਨਹੀਂ ਪਾਇਆ'।

'ਐਹ ਸਵਾਲ, ਬੀਬੀ ਜੀ ਮੇਰਾ ਤੁਹਾਡੇ ਲਈ ਵੀ ਤਾਂ ਹੈ ਜਾਗੀਰ ਸਿੰਘ ਦੇ ਪੱਲੇ ਬੰਨ ਬਾਦ ਵਿਚ ਬਾਤ ਹੀ ਨਹੀਂ ਪੁਛੀ'। ਬੀਬੀ ਜੀ ਨਾਲ ਮੇਰੀਆਂ ਗੱਲਾਂ ਦਾ ਰਵੱਈਆਂ ਕੁਰੱਖਤ ਹੁੰਦਾ ਦੇਖ, ਸਿਮਰਨ ਨੇ ਵਕਤ ਦੀ ਨਜ਼ਾਕਤ ਨੂੰ ਪਹਿਚਾਣ,ਗੱਲ ਨੂੰ ਬਦਲਦਿਆਂ ਕਿਹਾ, 'ਮੰਮਾਂ ਨਾਨੀ ਜੀ ਕਿੰਨੇ ਸੋਹਣੇ ਲਗਦੇ ਨੇ, ਜਵਾਨ ਲਗਦੇ ਨੇ, ਸ਼ੀ ਲੁਕਸ ਐਵਰ ਸੋ ਯੰਗ'। ਸਿਮਰਨ ਸੱਚ ਹੀ ਕਹਿ ਰਹੀ ਸੀ, ਬੀਬੀ ਜੀ ਦੀ ਦਿਖ ਵਿਚ ਵੀਹਾਂ ਸਾਲਾਂ ਦਾ ਕੋਈ ਖਾਸ ਫਰਕ ਨਹੀਂ ਸੀ ਪਿਆ।

ਫਿਰ ਐਵੇਂ ਬੇਤੁਕੀਆਂ ਜਿਹੀਆਂ ਗੱਲਾਂ ਹੁੰਦੀਆਂ ਰਹੀਆਂ। ਐਨੇ ਨੂੰ ਸਰਪੰਚ ਦਾ ਲੜਕਾ ਅੰਦਰ ਦਾਖਲ ਹੁੰਦਾ ਹੈ। ਉਸਨੂੰ ਦੇਖਦਿਆ ਹੀ ਮੇਰੇ ਜਿਸਮ ਵਿਚ ਇਕ



ਝਰਨਾਹਟ ਜਿਹੀ ਫੈਲ ਗਈ ਜਿਵੇਂ ਬਿਜਲੀ ਦਾ ਕਰੰਟ ਮੇਰੇ ਅੰਦਰ ਹੋ ਗੁਜ਼ਰਿਆ ਹੋਵੇ। ਬਹੁਤ ਹੀ ਗੰਧੀ ਬਦਬੂ ਭਰੀ ਹਵਾ ਮੇਰੇ ਦਿਮਾਗ ਨੂੰ ਚੜ੍ਹ ਗਈ ਹੈ। ਪਲ ਹੀ ਪਲ ਮੇਰੇ ਸਾਹ ਰੁਕ ਗਏ ਹਨ, ਨਫਰਤ ਤੇ ਘਿਣਤ ਮੇਰੇ ਤੇ ਹਾਵੀ ਹੋ ਗਈਆਂ ਹਨ। ਇਹ ਮੈਂ ਕੀ ਕੀਤਾ, ਮੈਨੂੰ ਇਸ ਕੋਹੜੀ ਬੰਦੇ ਦੇ ਮੱਥੇ ਨਹੀਂ ਲਗਣਾ ਚਾਹੀਦਾ ਸੀ। ਰੱਬਾ! ਮੈਨੂੰ ਹੋਰ ਕਿੰਨੇ ਇਮਤਿਹਾਨਾਂ ਵਿਚੋਂ ਲੰਘਾਵੇਂਗਾ? .....ਮੈਂ ਆਪਣੇ ਆਪ ਤੇ ਕਾਬੂ ਪਾਣ ਦੀ ਕੋਸ਼ਿਸ਼ ਕਰ ਰਹੀ ਹਾਂ।

ਉਹ ਮੈਨੂੰ ਕਿਵੇਂ ਭੁਲਾ ਸਕਦਾ ਹੈ? 'ਸਤਿ ਸ੍ਰੀ ਅਕਾਲ, ਸ਼ਰਨਜੀਤ। ਤੁਸੀਂ ਕਦੋਂ ਆਏ? ਕਿਥੇ ਠਹਿਰੇ ਹੋਏ ਹੋ?' ਬੜੀ ਦਿਲਚਸਪੀ ਦਿਖਾ ਰਿਹਾ ਸੀ ਉਹ। 'ਤੇ ਐਹ ਕੌਣ?'

ਮੈਨੂੰ ਲਗਦਾ ਸਿਮਰਨ ਨੂੰ ਨਵਾਂ ਨਾਮ ਦੇਣਾ ਪਏਗਾ ਕਿਉਂਕਿ ਹਰ ਕੋਈ ਪੁਛਦਾ ਕਹਿੰਦਾ ਹੈ, 'ਐਹ ਕੌਣ'।

'ਇਹ ਹੈ ਬੇਟੀ ਸਿਮਰਨ' ਬਾਕੀ ਸਭ ਕੁਝ ਮੈਂ ਬੁਝਾਰਤ ਬਣਾ ਹੀ ਛਡ ਦਿਤਾ। ਹੁਣ ਉਹ ਮੇਰੀਆਂ ਨਜ਼ਰਾਂ ਵਿਚ ਵੀਹਾਂ ਸਾਲਾਂ ਤੋਂ ਉਠ ਰਹੇ ਸਵਾਲਾਂ ਦਾ ਜਵਾਬ ਦੇਣ ਤੋਂ ਕੰਨੀ ਕਤਰਾ ਰਿਹਾ ਹੈ। ਤੇ ਇਸ ਬੇਚਿਤੀ ਜਿਹੀ ਵਿਚੋਂ ਬਚਣ ਲਈ ਸਿਮਰਨ ਨਾਲ ਗਲਬਾਤ ਕਰਨੀ ਸ਼ੁਰੂ ਕਰ ਦਿੰਦਾ ਹੈ। ਕਿੰਨਵੀਂ ਵਿਚ ਪੜਦੇ ਹੋ? ਵਲੈਤ ਕਿਦਾਂ ਦੀ ਹੈ? ਸੁਣਿਆਂਬਹੁਤ ਠੰਡ ਹੁੰਦੀ ਓਥੇ, ਵਗੈਰਾ ਵਗੈਰਾ? ਇਹਨਾਂ ਗੱਲਾਂ ਦਾ ਕੋਈ ਖਾਸ ਮਤਲਬ ਵੀ ਨਹੀਂ ਹੁੰਦਾ ਤੇ ਮਕਸਦ ਵਕਤ ਟਪਾਈ ਹੁੰਦਾ ਹੈ। ਇੰਗਲੈਂਡ ਵਿਚ ਜਦੋਂ ਕੋਈ ਮਹਿਮਾਨ ਆ ਜਾਵੇ, ਜਿਸਦੇ ਨਾਲ ਸਾਡੀ ਜਿਆਦਾ ਜਾਣ ਪਹਿਚਾਣ ਨਾਂ ਹੋਵੇ ਤਾਂ ਸਿਰਫ ਗਲ ਚਲਾਈ ਰਖਣ ਲਈ ਅਸੀਂ ਪੁਛਦੇ ਹਾਂ, 'ਅੱਛਾ ਹੋਰ ਕੀ ਹਾਲ ਹੈ' ਤੇ ਇਹ ਅਸੀਂ ਬਾਰ ਬਾਰ ਰਪੀਟ ਕਰਦੇ ਹਾਂ।

ਸਿਮਰਨ ਤੇ ਸਰਪੰਚ ਦੇ ਲੜਕੇ ਨੂੰ ਗੱਲਾਂ ਕਰਦਿਆਂ ਦੇਖ ਅਜੀਬ ਜਿਹੀ ਭਾਵਨਾ ਜਾਗੀ ਹੈ। ਕਹਾਣੀਆਂ ਕਰ ਰਹੇ ਹਨ ਹਨ, ਗੱਲਾਂ ਸੁਣ ਰਹੇ ਹਨ, ਸੁਣਵਾ ਰਹੇ, ਖੂਬ ਬਿਜ਼ੀ ਹਨ ਪਰ ਦੋਨੋਂ ਸ਼ਾਇਦ ਇਹ ਨਹੀਂ ਜਾਣਦੇ ਕਿ ਉਨਾਂ ਦਾ ਰਿਸ਼ਤਾ ਬਾਪ ਬੇਟੀ ਦਾ ਹੈ।

ਕੁਛ ਨਾਂ ਕੁਛ ਸਹੀ ਨਹੀਂ ਹੈ ਸਿਮਰਨ ਉਸ ਨਾਲ ਐਉਂ ਗੱਲਾਂ ਮਾਰ ਰਹੀ ਹੈ ਜਿਵੇਂ ਪਹਿਲਾਂ ਦੀ ਜਾਣ ਪਹਿਚਾਣ ਹੋਵੇ। ਪਰ ਇਹ ਜਾਣ ਪਹਿਚਾਣ ਲਹੂ ਦੀ ਵੀ ਤਾਂ ਹੋ ਸਕਦੀ ਹੈ। ਲਹੂ, ਲਹੂ ਨੂੰ ਪਹਿਚਾਣਦਾ ਹੈ।

ਪਰੀਤੀ ਤੋਂ ਮੈਨੂੰ ਪਤਾ ਲਗ ਚੁਕਾ ਸੀ ਕਿ ਉਹ ਹੁਣ ਵਡਾ ਚੌਧਰੀ ਬਣ ਗਿਆ ਹੋਇਆ ਹੈ। ਔਰਤਾਂ ਦੀ ਭਲਾਈ ਦੀਆਂ ਬੜੀਆਂ ਹੀ ਸਕੀਮਾਂ ਬਣਾ ਰਖੀਆਂ ਹਨ ਓਸਨੇ। ਔਰਤਾਂ ਦਾ ਵੋਟ ਬੈਂਕ ਕਾਫੀ ਵਡਾ ਹੈ ਤੇ ਇਸ ਤੋਂ ਪਹਿਲਾਂ ਕਿਸੇ ਪੌਲੀਟੀਸ਼ਨ ਨੇ ਵੀ ਇਸਨੂੰ ਇੰਨੇ ਅੱਛੇ ਤਰੀਕੇ ਨਾਲ ਨਹੀਂ ਵਰਤਿਆ।

ਸਰਪੰਚ ਹੁਣ ਆਪ ਤਾਂ ਚਲਿਆ ਹੋਇਆ ਕਾਰਤੂਸ ਹੈ ਜਿਸਨੂੰ ਸਭ ਠੁੱਡੇ ਮਾਰ ਖੇਲਦੇ ਹਨ। ਇਕ ਨਵੀਂ ਤਾਕਤ ਆਗਈ ਹੈ ਮੈਦਾਨ ਵਿਚ ਤੇ ਉਹ ਹੈ ਸਰਪੰਚ ਦੇ

ਲੜਕੇ ਤੇ ਬੀਬੀ ਜੀ ਦੀ ਜੋੜੀ ਦੀ। ਪਤਾ ਲਗਾ ਹੈ ਕਿ ਪਾਰਟੀ ਵਾਲੇ ਵੀ ਉਨਾਂ ਦੀ ਧਾਕ ਮੰਨਦੇ ਹਨ। ਵੱਡਾ ਨਾਮ ਹੈ। ਲੋਕ ਭਲਾਈ ਕਰਨੀ ਦੋਹਾਂ ਦਾ ਮਿਸ਼ਨ ਹੈ। ਦਿਨ ਹੋਵੇ ਜਾਂ ਰਾਤ ਹਰ ਕੰਮ ਸਾਂਝਾ ਕਰਦੇ ਹਨ। ਸਰਪੰਚ ਦੇ ਲੜਕੇ ਦੀ ਘਰਵਾਲੀ ਕੀ ਕਹਿ ਸਕਦੀ ਹੈ, ਵਿਚਾਰੀ। ਟੇਢੀਆਂ ਨਜ਼ਰਾਂ ਛੁਪੀਆਂ ਨਹੀਂ ਰਹਿੰਦੀਆਂ, ਲੋਕ ਪੜ੍ਹ ਹੀ ਲੈਂਦੇ ਹਨ। ਤੁਸੀਂ ਆਪਣੀ ਲੋਰ ਵਿਚ ਲੋਕਾਂ ਨੂੰ ਬੇਵਕੂਫ ਸਮਝ ਬੇਧਿਆਨੀ ਕਰ ਛਡਦੇ ਹੋ, ਪਰ ਪਤਾ ਸਭ ਲਗ ਜਾਂਦਾ ਹੈ। 'ਭੈਣ ਜੀ ਨਾਂ ਤਾਂ ਮਹਿਕ ਛੁਪਦੀ ਹੈ ਨਾਂ ਹੀ ਬਦ ਬੋਅ' ਪਰੀਤੀ ਨੇ ਮੌਕਾ ਤਾੜ ਕੇ ਅਸਿਧੇ ਢੰਗ ਨਾਲ ਬਹੁਤ ਕੁਝ ਨਾਂ ਕਹਿੰਦਿਆਂ ਹੋਇਆਂ ਵੀ ਕਹਿ ਦਿਤਾ ਹੈ।

ਸਿਮਰਨ ਤੇ ਸਰਪੰਚ ਦੇ ਲੜਕੇ ਦੀ ਗਲਬਾਤ ਜਾਰੀ ਹੈ, 'ਅੱਛਾ ਸਿਮਰਨ, ਕਿਦਾਂ ਲਗਾ ਸਾਡਾ ਪਿੰਡ?'

'ਅੰਕਲ ਜੀ, ਬਹੁਤ ਅੱਛਾ ਲਗਾ, ਸਾਰੇ ਬਹੁਤ ਅਛੇ ਲੋਗ ਨੇ ਏਥੇ..... ਨਹੀਂ ਮਾਂ?' ਉਹ ਮੇਰੀ ਤਰਫ ਦੇਖ ਕੇ ਮੇਰੇ ਵਲੋਂ ਪਰੋੜਤਾ ਕਰਵਾਉਣਾ ਚਾਹ ਰਹੀ ਹੈ ਸ਼ਾਇਦ।

ਮੈਂ ਬੜੀ ਮੁਸ਼ਕਲ ਨਾਲ ਆਪਣੀ ਜ਼ੁਬਾਨ ਤੇ ਕਾਬੂ ਰਖ ਸਕੀ ਆਂ। ਮਨ ਤਾਂ ਕਰਦੈ ਕਿ ਜ਼ੋਰ ਨਾਲ ਚਿਲਾ ਚਿਲਾ ਕੇ ਕਹਾਂ ਕਿ ਇਹ ਹੀ ਉਹ ਹਲਕਿਆ ਕੁੱਤਾ ਹੈ ਜੋ ਜ਼ਿੰਮੇਂਦਾਰ ਹੈ ਮੇਰੇ ਅੰਦਰ ਰਕਤ ਬੂੰਦ ਦਾਖਲ ਕਰਨ ਲਈ। ਫਿਰ ਸੋਚਦੀ ਹਾਂ, ਸੋਹਲ ਜ਼ਿੰਦਗੀ ਦਾ ਇਸ ਵਿਚ ਕੀ ਕਸੂਰ, ਉਹ ਇਸ ਬੁਰੇ ਭਲੇ ਦਾ ਭੇਤ ਨਹੀਂ ਜਾਣਦੀ। ਕਿਸ ਕਤਰੇ ਤੇ ਮਨੁਖਤਾ ਦਾ ਨਾਮ ਲਿਖਿਆ ਹੈ, ਕੋਈ ਨਹੀਂ ਜਾਣਦਾਤਾਂ ਫਿਰ ਕਤਰੇ ਨਾਲ ਨਫਰਤ ਦਾ ਮੌਕਾ ਹੀ ਕਿਉਂ ਦਿਆਂ।

ਦੋ ਤਿੰਨ ਮਿਲਣ ਵਾਲਿਆਂ ਨੂੰ ਭੁਗਤਾ ਕੇ ਬੀਬੀ ਜੀ ਫੇਰ ਸਾਡੇ ਵਿਚ ਆਣ ਰਲੇ ਹਨ।

'ਜਾਗੀਰ ਸਿੰਘ ਦਾ ਪਤਾ ਲਗਾ ਸੀ ਕਿ ਉਹ ਚਲ ਬਸੇ'।

'ਹਾਂ ਜੀ, ਉਹ ਹੁਣ ਇਸ ਦੁਨੀਆ ਵਿਚ ਨਹੀਂ ਰਹੇ' ਸੋਚਦੀ ਹਾਂ ਸਵਰਗ ਵਿਚ ਸ਼ਰਾਬੀ ਹੋਏ ਬੈਠੇ ਪਰੀਆਂ ਨੂੰ ਸ਼ਾਰਾਬ ਪਿਲਾਉਣ ਦੀ ਜ਼ਿਦ ਕਰ ਰਹੇ ਹੋਣਗੇ। 'ਇਕ ਗੱਲ ਬੀਬੀ ਜੀ, ਤੁਸੀਂ ਸੁਣ ਲਵੋ ਤੇ ਸਰਪੰਚ ਸਾਹਿਬ ਨੂੰ ਵੀ ਦਸ ਦਈਉ ਕਿ ਮਿਹਰਬਾਨੀ ਕਰਕੇ ਪਰੇਸ਼ਾਂਨ ਨਾ ਹੋਣ, ਮੈਂ ਕੋਈ ਜਮੀਨ ਜਾਇਦਾਦ ਵੰਡਾਉਣ ਨਹੀਂ ਆਈ ਤੇ ਨਾਂ ਹੀ ਕਿਸੇ ਕਿਸਮ ਦਾ ਹੱਕ ਜਤਾਉਣ ਆਈ ਹਾਂ'।

ਮੇਰੇ ਵਿਚ ਮੇਰਾ ਸਵੈ ਮਾਣ ਬੋਲ ਉਠਦਾ ਹੈ,'ਮੈਨੂੰ ਪ੍ਰਮਾਤਮਾ ਨੇ ਬਹੁਤ ਕੁਛ ਦਿਤਾ ਹੈ ਮੇਰੇ ਗੁਜ਼ਾਰੇ ਜੋਗਾ। ਤੇ ਹੋਰ ਸਾਡੇ ਬਾਰੇ ਜਾਣ ਲਉ, ਮੈਂ ਸਕੂਲ਼ ਵਿਚ ਹੈਡ ਟੀਚਰ ਲਗੀ ਹੋਈ ਆਂ ਤੇ ਮੈਂ ਚਾਈਲਡ ਸਾਈਕਾਲੌਂਜੀ ਵਿਚ ਡਾਕਟਰੇਟ ਕੀਤੀ ਹੋਈ ਐ। ਸਿਮਰਨ ਮੇਰੀ ਇਕੋ ਇਕ ਹੋਣਹਾਰ ਬੇਟੀ ਐ, ਡਾਕਟਰ ਬਣਨ ਦੀ ਪੜ੍ਹਾਈ ਕਰ ਰਹੀ ਐ। ਸਾਡਾ ਮਾਂ ਧੀ ਦਾ ਸੋਹਣਾ ਗੁਜ਼ਾਰਾ ਹੋਈ ਜਾਂਦਾ ਐ। ..... ਸਿਮਰਨ ਦੀ ਜ਼ਿਦ ਸੀ ਕਿ ਪਿੰਡ ਦੇਖਣਾ, ਜਿਥੇ ਮੈਂ ਪੈਦਾ ਹੋਈ'। ਹੁਣ ਗੱਲਾਂ ਵਿਚ ਤਣਾਅ ਘਟ ਗਿਆ ਹੋਇਆ



ਸੀ। ਖਾਣਾ ਵਾਣਾ ਚਾਹ ਪਾਣੀ ਦੀ ਸੇਵਾ ਵਿਚ ਨੌਕਰਾਂ ਕੋਈ ਕਸਰ ਨਹੀਂ ਸੀ ਛਡੀ। ਬੀਬੀ ਜੀ ਤੇ ਸਿਮਰਨ ਦੀਆਂ ਕਾਫੀ ਦੇਰ ਤਕ ਗੱਲਾਂ ਹੁੰਦੀਆਂ ਰਹੀਆਂ। ਸਰਪੰਚ ਦੇ ਲੜਕੇ ਦੇ ਚਲੇ ਜਾਣ ਬਾਦ ਮਹੌਲ ਕੁਛ ਸੁਖੱਲਾ ਹੋ ਗਿਆ ਸੀ।

'ਅੱਛਾ ਬੀਬੀ ਜੀ, ਸਾਨੂੰ ਇਜ਼ਾਜ਼ਤ ਦਿਉ, ਅਸੀਂ ਵਾਪਸ ਜਾ ਰਹੀਆਂ'।

'ਹੁਣ ਕਿਥੇ ਜਾਣਾ, ਕਲ ਨੂੰ ਚਲੇ ਜਾਈਉ, ਸਵੇਰੇ ਜਲਦੀ ਜਾਣਾ ਹੋਇਆ ਤਾਂ ਡਰਾਈਵਰ ਨੂੰ ਦਸ ਦੇਨੇ ਆਂ, ਛਡ ਆਵੇਗਾ'।

ਸਿਮਰਨ ਦਾ ਮਨ ਜਾਣ ਦਾ ਨਹੀਂ ਸੀ ਇਸ ਲਈ ਵਿਚ ਹੀ ਬੋਲ ਪਈ, ਹਾਂ ਮਾਂ ਲ਼ੈਟ ਅਸ ਸਟੇਅ ਹੇਅਰ ਫਾਰ ਦ ਨਾਈਟ। ਆਪਣਾ ਹੀ ਘਰ ਹੈ ਨਾਂ' ਤੇ ਉਸ ਬੀਬੀ ਵਲੋਂ 'ਹਾਂ' ਦਾ ਜਵਾਬ ਸੁਨਣ ਲਈ ਕਿਹਾ, ਹਾਂ ਨਾਨੀ ਜੀ, ਕੈਨ ਵੀ ਸਟੇਅ, ਅਸੀਂ ਅਜ ਦੀ ਰਾਤ ਤੁਹਾਡੇ ਪਾਸ ਠਹਿਰ ਸਕਦੇ ਆਂ'ਐਂਡ ਵਾਂਟ ਟੂ ਸੀ ਯੂਅਰ ਸਕੂਲ ਐਜ਼ ਵੈਲ਼'। ਮੈਂ ਸੋਚਦੀ ਸਾਂ ਕਿ ਇਹ ਤਾਂ ਅਸੀਂ ਤਹਿ ਕਰਕੇ ਆਈਆਂ ਸਾਂ ਕਿ ਰਾਤ ਹੋਟਲ ਵਿਚ ਵਾਪਸੀ ਹੋਵੇਗੀ ਪਰ ਬੇਟੀ ਦੀ ਮਿਠੀ ਜ਼ਿਦ ਮੋਹਰੇ ਮੈਂ ਕੀ ਕਹਿ ਸਕਦੀ ਸਾਂ।

ਪਰੀਤੀ ਦੀਆਂ ਦੋਨੋਂ ਜਵਾਨ ਬੇਟੀਆਂ ਵੀ ਆ ਗਈਆਂ ਸਨ ਤੇ ਥੋੜੀ ਦੇਰ ਬਾਦ ਅਸੀਂ ਸਾਰੀਆਂ ਸਕੂਲ ਦੇ ਸੋਹਣੇ ਬਗੀਚੇ ਦੀ ਸੈਰ ਕਰ ਰਹੀਆਂ ਸਾਂ। ਸਿਮਰਨ ਹਮ ਉਮਰਾਂ ਨਾਲ, ਸਕੂਲ਼ ਦੀਆਂ ਹੋਰ ਲੜਕੀਆਂ ਨੂੰ ਮਿਲਣ ਚਲੇ ਗਈ। ਓਦਾਂ ਹੁਣ ਛੁੱਟੀ ਹੋ ਚੁਕੀ ਸੀ ਤੇ ਕੋਈ ਟਾਂਵਾ ਟਾਵਾਂ ਸਟੂਡੈਂਟ ਹੀ ਬਾਕੀ ਸੀ। ਲੜਕੀਆਂ ਸਿਮਰਨ ਦੁਆਲੇ ਕਠੀਆਂ ਹੋ ਕੇ ਸ਼ਾਇਦ ਲੰਡਨ ਬਾਰੇ ਸਵਾਲ ਪੁਛ ਰਹੀਆਂ ਹੋਣਗੀਆਂ ਤੇ ਕਈ ਨੀਝ ਲਾਕੇ ਦੇਖ ਰਹੀਆਂ ਹੋਣਗੀਆਂ ਸਿਮਰਨ ਦੇ ਦੁੱਧ ਵਰਗੇ ਰੰਗ ਵਲ ਤੇ ਕਈਆਂ ਦਾ ਮਨ, 'ਸਾਨੂੰ ਵੀ ਲੰਡਨ ਦੀ ਟਰਾਈ ਮਾਰਨੀ ਚਾਹੀਦੀ ਹੈ', ਵਿਚ ਗੁਆਚ ਜਾਵੇਗਾ।

ਮੈਂ ਤੇ ਪਰੀਤੀ ਐਧਰ ਟਿਊਬਵੈਲ਼ ਵਾਲੇ ਪਾਸੇ ਪਏ ਬੈਂਚਾਂ ਤੇ ਬੈਠ ਗਈਆਂ। ਮੇਰਾ ਮਨ ਜੀਤੀ ਬਾਰੇ ਜਾਨਣ ਨੂੰ ਉਤਾਵਲਾ ਹੋਣ ਲਗਾ ਹੈ ਪਰ ਪਰੀਤੀ ਪਤਾ ਨਹੀਂ ਕਿਉਂ ਟਾਲ ਮਟੋਲ ਕਰੀ ਜਾ ਰਹੀ ਹੈ।

'ਪਰੀਤੀ, ਜੀਤੀ ਦਾ ਕੀ ਹਾਲ ਆ ਕੁੜੇ?.... ਮਿਲ ਗਿਲ ਜਾਂਦੀ ਆ?.... ਮੇਰਾ ਤਾਂ ਬਹੁਤ ਮਨ ਕਰ ਰਿਹਾ ਉਹਨੂੰ ਮਿਲਣ ਨੂੰ'। ਬਸ ਮੇਰੇ ਏਨਾ ਕਹਿਣ ਦੀ ਦੇਰ ਸੀ ਕਿ ਪਰੀਤੀ ਨੇ ਡੁਸਕਣਾ ਸ਼ੁਰੂ ਕਰ ਦਿਤਾ ਹੈ। ਜ਼ੁਬਾਨ ਉਸਦੀ ਖਾਮੋਸ਼ ਹੈ।

'ਪਰੀਤੀ ਕੀ ਗੱਲ ਐ, ਦਸੇਂਗੀ ਤਾਂ ਮੇਰੇ ਪੱਲੇ ਪਊ ਕੁਛ। ਕੀ ਹੋਇਆ ਜੀਤੀ ਨੂੰ? ਸੁਖਸਾਂਦ ਤਾਂ ਹੈ ਨਾਂ?'

'ਭੈਣ ਜੀ ਤੁਸੀਂ ਮੇਰੇ ਨਾਲ ਆਪਣੇ ਖੂਹ ਵਲ ਚਲੀਉ, ਤੁਹਾਨੂੰ ਆਪ ਹੀ ਪਤਾ ਲਗ ਜੂਗਾ, ਫਿਰ ਤੁਸੀਂ ਆਪੇ ਫੈਸਲਾ ਕਰ ਲਈਉ'।

'ਅਛਾ ਠੀਕ ਐ, ਸਿਮਰਨ ਨੂੰ ਪੁਛਦੇ ਆਂ'। ..... ਸਿਮਰਨ ਤਾਂ ਆਪਣੀਆਂ ਹਮ ਉਮਰਾਂ ਨਾਲ ਮਸਤ ਐ, ਸਾਡੇ ਨਾਲ ਜਾਣ ਨੂੰ ਉਸਦੀ ਕੋਈ ਦਿਲਚਸਪੀ ਨਹੀਂ ਲਗਦੀ।

ਖੂਹ ਤੇ ਪਹੁੰਚਦਿਆਂ ਹੀ ਮੇਰੀ ਗੁਲਸ਼ਨ ਨੰਦਾ ਦੇ ਨਾਵਲ ਵਾਂਗੂੰ ਧੁਖਧਖੀ ਜਹੀ ਹੋਰ ਵਧਦੀ ਹੈ। ਕੀ ਹੈ ਐਨਾ ਜ਼ਰੂਰੀ ਜੋ ਖੂਹ ਤੇ ਹੀ ਦਸਿਆ ਜਾ ਸਕਦਾ ਹੈ? ਖੈਰ ਜਿਦਾਂ ਪਰੀਤੀ ਕਹੇ ਓਦਾਂ ਹੀ ਸਹੀ ਤੇ ਮੈਂ ਪਰੀਤੀ ਦੇ ਮਗਰ ਮਗਰ ਤੁਰ ਪੈਂਦੀ ਹਾਂ। ਅਸੀਂ ਢੱਠੇ ਖੂਹ ਤੇ ਪਹੁੰਚ ਜਾਂਦੀਆ ਹਾਂ। ਇਹ ਖੂਹ ਬਹੁਤ ਸਾਲਾਂ ਤੋ ਉਜੜਿਆ ਹੋਇਆ ਹੈ ਤਾਹੀਉਂ ਤਾਂ ਇਸਦਾ ਨਾਮ ਢੱਠਾ ਖੂਹ ਪਿਆ ਗਿਆ ਸੀ। ਜਦੋਂ ਦੀ ਮੈਂ ਸੁਰਤ ਸੰਭਾਲੀ ਹੈ ਬਸ ਇਸੇ ਨਾਮ ਨਾਲ ਜਾਣਦੀ ਹਾਂ ਤੇ ਛੋਟੀ ਉਮਰ ਵਿਚ ਡਰਦਿਆਂ ਏਧਰ ਘਟ ਹੀ ਜਾਈਦਾ ਸੀ।

'ਲਉ ਭੈਣ ਜੀ, ਤੁਸੀਂ ਆਪ ਹੀ ਦਸੋ ਕੋਈ ਇਸ ਖੂਹ ਵਿਚ ਕਿਵੇਂ ਡਿਗ ਸਕਦੈ? ਜਾਂ ਤਾਂ ਕੋਈ ਧੱਕਾ ਦੇਵੇ ਤੇ ਜਾਂ ਕਿਸੇ ਨੇ ਖੁਦ ਕੁਸ਼ੀ ਕਰਨੀ ਹੋਵੇ। ਓਦਾਂ ਵੀ ਜੀਤੀ ਨੂੰ ਏਥੇ ਆਉਣ ਦੀ ਕੀ ਜ਼ਰੂਰਤ ਸੀ। ਭੈਣ ਜੀ ਮੈਨੂੰ ਸਾਰਾ ਪਤੈ, ਉਹ ਮੇਰੇ ਨਾਲ ਬਥੇਰੀਆਂ ਗੱਲਾਂ ਕਰ ਲੈਂਦੀ ਸੀ। ਹਰਨੇਕ ਬਹੁਤ ਤੰਗ ਕਰਦਾ ਹੁੰਦਾ ਸੀ ਉਹਨੂੰ। ਮੇਰੀ ਬੀਬੀ ਭਾਪੇ ਨੂੰ ਵੀ ਸਾਰਾ ਪਤੈ, ਪਰ ਅਮੀਰ ਪਾਸ ਪੈਸੇ ਦੀ ਤਾਕਤ ਜੋ ਹੁੰਦੀ ਐ। ਇਕ ਦੋ ਦਿਨ ਬਥੇਰਾ ਰੋਣ ਧੋਣ ਕੀਤਾ। ਕਹਿੰਦੇ ਮਣ ਤੇ ਬੈਠੀ ਸੀ ਡਿਗ ਗਈ। ਜੀਤੀ ਦੇ ਮਰਨ ਪਿਛੋਂ ਸਰਪੰਚ ਸਾਡੇ ਤੇ ਇਕਦਮ ਮਿਹਰਬਾਨ ਹੋ ਗਿਆ ਸੀ ਤੇ ਸਾਡਾ ਘਰ ਵੀ ਜਲਦੀ ਹੀ ਪੱਕਾ ਛਤਵਾ ਦਿਤਾ ਸੀ।

'ਚੱਲ, ਪਰੀਤੀ ਘਰ ਚਲ਼ੀਏ, ਐਥੇ ਦੀਆਂਖੁਲ਼ੀਆਂ ਹਵਾਵਾਂ ਵਿਚ ਮੇਰਾ ਦਮ ਘੁਟਦੈ'। ਹੋਰ ਦੇਖਣ ਦਿਖਾਉਣ ਦੀ ਜ਼ਰੂਰਤ ਹੀ ਨਹੀਂ ਸੀ ਰਹੀ। ਜੀਤੀ ਦੇ ਵੀਹ ਸਾਲ ਪਹਿਲਾਂ ਕਹੇ ਬੋਲ ਮੇਰੇ ਜ਼ਿਹਨ ਵਿਚ ਘੁੰਮਣ ਲਗੇ ਹਨ। 'ਮੇਰਾ ਜਿਸ ਨਾਲ ਵੀਰਿਸ਼ਤਾ ਹੋਇਆਂ ਮੈਂ ਉਸ ਪਾਸ ਸੁੱਚੀ ਜਾਵਾਂਗੀ ਤੇ ਜੇ ਸੁੱਚ ਨਾਂ ਸੰਭਾਲ ਸਕੀ ਤਾਂ ਫਿਰ ਜੀਅ ਕੇ ਕੀ ਲੈਣਾ'। ਮੇਰੇ ਅੰਦਰ ਇਕ ਕੰਬਣੀ ਜਿਹੀ ਛਿੜ ਗਈ ਹੈ। ਇਕ ਨੇ ਸਾਰੀ ਉਮਰ ਕਲੰਕ ਭੋਗਿਆ ਹੈ ਤੇ ਦੂਜੀ ਨੇ ਸ਼ਰਮਿੰਗੀ ਨਾਲੋਂ ਜ਼ਿੰਦਗੀ ਦਾ ਖਾਤਮਾ ਕਰਨਾ ਬਿਹਤਰ ਜਾਣਿਆ। ਕੀ ਸਹੀ ਹੈ ਕੀ ਗਲਤ ਮੈਂ ਨਹੀਂ ਜਾਣਦੀ। ਖੁਦਕਸ਼ੀ ਕਦੇ ਮੈਨੂੰ ਬੁਜ਼ਦਿੱਲੀ ਲਗਦੀ ਹੈ ਤੇ ਕਦੇ ਅਣਖ। ਉਹ ਕਿਸ ਮਾਨਸਕ ਹਾਲਾਤ ਵਿਚੋਂ ਗੁਜ਼ਰੀ ਹੋਵੇਗੀ ਮੈਂ ਬਾਖੂਬ ਸਮਝਦੀ ਹਾਂ। ਬਲਾਤਕਾਰ, ਔਰਤ ਦੇ ਸਵੈਮਾਨ ਨੂੰ ਸਦਾ ਲਈ ਖਤਮ ਕਰ ਦਿੰਦਾ ਹੈ ਤੇ ਉਹ ਲਾਸ਼ ਬਣ ਜਾਂਦੀ ਹੈ, ਮਰੀ ਲਾਸ਼ ਜਾਂ ਜੀਂਦੀ ਲਾਸ਼। .....'ਪਰ ਤੂੰ ਤਾਂ ਕਹਿੰਦੀ ਸੀ ਕਿ ਮੈਂ ਮਾਰਕੇ ਮਰਾਂਗੀ?' ਇਹ ਤੂੰ ਕੀ ਕੀਤਾ, ਜੀਤੀ ਮੇਰੀ ਸਖੀਏ!

ਪਰੀਤੀ ਮੇਰੇ ਚਿਹਰੇ ਤੇ ਆਏ ਪ੍ਰਭਾਵਾਂ ਨੂੰ ਸਾਫ ਪੜ ਰਹੀ ਹੋਵੇਗੀ। ਉਸ ਨੇ ਬਹੁਤ ਕੁਝ ਕਿਹਾ ਹੋਵੇਗਾ ਤੇ ਮੈਂ ਹੁੰਗਾਰੇ ਵੀ ਦਿਤੇ ਹੋਣਗੇ, ਗੱਲ ਚਲਦੀ ਰਹੀ ਹੋਵੇਗੀ ਲੇਕਿਨ ਮੈਨੂੰ ਕੁਛ ਵੀ ਯਾਦ ਨਹੀਂ। ਹਾਂ ਮੈਨੂੰ ਏਨਾ ਜ਼ਰੂਰ ਯਾਦ ਹੈ ਕਿ ਮੇਰੀ ਛਾਤੀ ਤੇ ਪਏ ਦੰਦਾਂ ਦੇ ਨਿਸ਼ਾਨ ਫਿਰ ਤੋਂ ਉਭਰ ਆਏ ਹਨ, ਫਿਰ ਤੋਂ ਸਾੜ ਪੈਣ ਲਗਾ ਹੈ। ਫਿਰ ਤੋਂ ਲਹੂ ਲੁਹਾਣ ਹੋ ਗਈ ਹਾਂ।

.....ਢੱਠੇ ਖੂਹ ਨੂੰ ਬਹੁਤ ਪਿੱਛੇ ਛਡ ਆਈਆਂ ਹਾਂ। ਮੇਰੇ ਲਈ ਜ਼ਰੂਰੀ ਹੈ ਕਿ ਮੈਂ ਆਪਣੇ ਆਪ ਨੂੰ ਸੰਭਾਲਾਂ।



ਪਰੀਤੀ ਪਾਸ ਗੱਲਾਂ ਦੇ ਭੰਡਾਰ ਹੁੰਦੇ ਹਨ, ਬਸ ਰਤਾ ਕੁ ਛੇੜਨ ਦੀ ਜ਼ਰੂਰਤ ਹੁੰਦੀ ਹੈ ਪਰ ਅਜ ਤਾਂ ਉਹ, ਸ਼ਾਇਦ ਆਪ ਹੀ ਮੇਰਾ ਨਾਲ ਕੁਛ ਸਾਂਝਾ ਕਰਨਾ ਚਾਹ ਰਹੀ ਸੀ।

'ਪਰੀਤੀ ਆਪਣੇ ਬਾਰੇ ਸੁਣਾ, ਕਿਵੇਂ ਚਲ ਰਹੀ ਹੈ?' ਬਸ ਮੇਰਾ ਏਨਾ ਕਹਿਣ ਦੀ ਦੇਰ ਹੀ ਸੀ ਸਟੋਰੀ ਸ਼ੁਰੂ।

'ਭੈਣ ਜੀ, ਮੇਰੇ ਨਾਲ ਤਾਂ ਬਹੁਤ ਕੁਝ ਵਾਪਰਿਐ। ਤੁਹਾਡੇ ਵਲੈਤ ਚਲੇ ਜਾਣ ਤੋਂ ਬਾਦ, ਜਾਣੀ ਸਾਲ ਕੁ ਬਾਦ ਹੋਊ, ਹਾਂ..... ਉਦੋਂ ਸਾਡੇ ਫਸਟ ਯੀਅਰ ਦੇ ਪੇਪਰ ਹੋ ਚੁਕੇ ਸੀ, ਇਹਨੇ, ਹਰਨੇਕ ਨੇ ਨਾਂ ਮੈਨੂੰ ਬਹੁਤ ਤੰਗ ਕਰਨਾ ਸ਼ੁਰੂ ਕਰ ਦਿਤਾ। ਬਸ ਹਰ ਵਕਤ ਇਕੋ ਈ ਰੱਟ, 'ਤੂੰ ਮੈਨੂੰ ਬਹੁਤ ਸੋਹਣੀ ਲਗਦੀ ਆਂ' 'ਬਸ ਮੇਰੀ ਬਣਜਾ' ਮੈਂ ਤੈਨੂੰ ਆਹ ਦੇਊਂ, ਆਹ ਕਰੂੰ' ਤੇ ਮੈਨੂੰ ਓਹਦਾ ਟੱਚ ਕਰਨਾ ਬਹੁਤ ਬੁਰਾ ਲਗਦਾ। ਮੈਂ ਆਪਣੀ ਬਚਨੋਂ ਬੀਬੀ ਨੂੰ ਵੀ ਕਿਹਾ, ਬਸ ਉਸ ਸਮਾ ਮੈਨੂੰ ਹੀ ਡਾਂਟਿਆ, 'ਕੋਈ ਨਹੀਂ,ਬੱਚਾ ਆ', 'ਮੈਂ ਆਪੇ ਸਮਝਾ ਦੂੰਗੀ' 'ਕਪੜੇ ਚਜ ਦੇ ਪਾਇਆ ਕਰ, ਸ਼ਹਿਰਨ ਬਣੀ ਰਹਿਨੀ ਏਂ' ਵਗੈਰਾ ਵਗੈਰਾ। ਫਿਰ ਮੈਂ ਸੋਚਿਆ ਕਿ ਮੈਨੂੰ ਵੀ ਹੁਸ਼ਿਆਰੀ ਤੋਂ ਕੰਮ ਲੈਣਾ ਚਾਹੀਦਾ, ਉਹਦੇ ਨਾਲ ਪਿਆਰ ਨਾਲ ਰਹਿਣਾ ਚਾਹੀਦਾ, ਤੇ ਮੈਂ ਹਲਕੀ ਫੁਲਕੀ ਗੱਲ ਕਰਨੀ ਸ਼ੁਰੂ ਕਰ ਦਿਤੀ। ਭਾਵੇਂ ਮੈਨੂੰ ਪੂਰਾ ਯਕੀਨ ਸੀ ਕਿ ਜੋ ਜੀਤੀ ਨਾਲ ਹੋਇਆ, ਹਰਨੇਕ ਹੀ ਉਸਦਾ ਜ਼ੁੰਮੇਵਾਰ ਆ, ਪਰ ਫਿਰ ਪਤਾ ਨਹੀਂ ਕਿਉਂ ਮੈਂ ਹਰਨੇਕ ਨਾਲ ਬਣਾਈ ਰਖਣ ਚ' ਈ ਭਲਾਈ ਸਮਝੀ। ਮੇਰੇ ਵਿਚ ਜੀਤੀ ਅਰਗਾ ਹੌਸਲਾ ਨਹੀਂ ਸੀ। ਮੈਂ ਤਾਂ ਸਚਮੁਚ ਬਹੁਤ ਡਰ ਗਈ ਸੀ ਕਿ ਜੇ ਇਹਨੇ ਮੈਨੂੰ ਕੁਛ ਕੀਤਾ ਤਾਂ ਮੈਂ ਕੀ ਕਰੂੰਗੀ। ਮੇਰੀ ਆਵਦੀ ਮਾਂ ਈ ਸੁਨਣ ਨੂੰ ਤਿਆਰ ਨਹੀਂ ਤਾਂ ਹੋਰ ਕਿਹਨੂੰ ਦਸਦੀ, ਸੋ ਮੈਂ ਫੈਸਲਾ ਕਰ ਲਿਆ ਕਿ ਜਾਂ ਤਾਂ ਮੈਂ ਘਰ ਛਡ ਜਾਂਵਾਂ ਤੇ ਜਾਂ ਫਿਰ ਹਰਨੇਕ ਨਾਂ ਬਣਾ ਕੇ ਰਖਾਂ। ਕਦੇ ਕਦੇ ਮੈਂ ਜਾਣ ਬੁਝ ਕੇ ਉਹਨੂੰ ਆਵਾਜ਼ ਮਾਰ ਲੈਂਦੀ ਤੇ ਉਹਨੂੰ ਬਹੁਤ ਚੰਗਾ ਲਗਦਾ। ਦੇਖਦਿਆਂ ਸਾਲ ਲੰਘ ਗਿਆ ਸੈਕੰਡ ਯੀਅਰ ਦੇ ਪੇਪਰ ਵੀ ਹੋ ਗਏ। ਮੈਂ ਬਹੁਤ ਖੁਸ਼ ਸਾਂ ਕਿ ਚਲੋ ਸਾਲ ਹੋਰ ਆ, ਗ੍ਰੈਜੂਏਸ਼ਨ ਹੋ ਗਈ ਤਾਂ ਫਿਰ ਬੱਲੇ ਈ ਬੱਲੇ। ਸਾਨੂੰ ਸੈਡੂਲਡ ਕਲਾਸ ਨੂੰ ਤਾਂ ਗੌਰਮਿੰਟ ਨੌਕਰੀਆਂ ਵੀ ਝਟ ਦੇ ਦਿੰਦੀ ਆ। ਕਿਸੇ ਨਾ ਕਿਸੇ ਤਰੀਕੇ ਨਾਲ ਹਰਨੇਕ ਤੋਂ ਵੀ ਪਿਛਾ ਛੁਟ ਜਾਊ।

ਛੁੱਟੀਆਂ ਵਿਚ ਮੈਂ, ਇਕ ਦਿਨ ਖੂਹ ਤੇ ਗਈ ਤੇ ਮੇਰਾ ਪਿਛਾ ਕਰਦਾ ਕਰਦਾ ਹਰਨੇਕ, ਉਥੇ ਵੀ ਪਹੁੰਚ ਗਿਆ। ਸ਼ਰਾਬ ਪੀਤੀ ਹੋਈ ਸੀ, ਬਸ ਲਗ ਪਿਆ ਖਰੂਦ ਕਰਨ, ਮੈਂ ਬਹੁਤ ਸਮਝਾਉਣ ਦੀ ਕੋਸ਼ਸ਼ ਕੀਤੀ ਪਰ ਉਹ ਊਤ ਕਿਥੇ ਸਮਝਣ ਵਾਲਾ। ਬਸ ਜੀ ਮੁੱਕਦੀ ਗੱਲ ਜਦੋਂ ਮੈਨੂੰ ਹੋਸ਼ ਆਇਆ ਤਾਂ ਉਹ ਮੇਰੇ ਨਾਲ ਨੰਗਾ ਪਿਆ ਸੀ ਤੇ ਮੈਂ ਲਹੂ ਲੁਹਾਣ। ਫਿਰ ਮਿੰਨਤਾਂ ਕਰੀ ਜਾਵੇ, ਰੋਈ ਜਾਵੇ, 'ਮੈਂ ਤੇਰੇ ਨਾਲ ਵਿਆਹ ਕਰਵਾਉਂਗਾ, ਕੁਛ ਵੀ ਹੋ ਜਾਵੇ' ਜੋ ਹੋਇਆ ਸੋ ਹੋਇਆ' 'ਤੂੰ ਬਗਾਨੀ ਥੋੜੀ ਐਂ'।

ਮੈਂ ਤਾਂ ਬਹੁਤ ਘਬਰਾ ਗਈ, ਪਤਾ ਹੀ ਨਾ ਲਗੇ ਕੀ ਕਰਾਂ, ਮਨ ਵਿਚ ਬਾਰ ਬਾਰ

ਆਉਂਦਾ ਕਿ ਜੀਣ ਦਾ ਕੀ ਫਾਇਦਾ। ਮੈਂ ਖੂਹ ਚ ਡੁਬ ਕੇ ਮਰ ਜਾਣ ਦੀ ਧਮਕੀ ਦਿਤੀ। ਪਰ ਮਰਨ ਲਈ ਬਹੁਤ ਹਿੰਮਤ ਚਾਹੀਦੀ ਐ। ਪਤਾ ਈ ਨਾ ਲਗੇ ਕੀ ਕਰਾਂ ਤੇ ਮੈਂ ਢੱਠ ਖੂਹ ਕੇਰੀਂ ਨਠ ਪਈ। ਫਿਰ ਉਹ ਡਰ ਦਾ ਮਾਰਿਆ ਮੈਨੂੰ ਲਭਦਾ ਲਭਦਾ ਖੂਹ ਤਕ ਆਣ ਪਹੁੰਚਾ ਤੇ ਬਸ ਉਹੀ ਰੋਣਾ। ਘਰ ਗਈ ਮਾਂ ਨੂੰ ਦਸਿਆ, ਬਸ ਫਿਰ ਉਹੀ, ; ਆਪਣੇ ਪਿਉ ਨੂੰ ਨਾ ਦਸੀਂ ਬਹੁਤ ਗੁਸੇ ਖੋਰਾ, ਵਢ ਵਢਾਂਗਾ ਹੋਜੂ, ਜੇਲ ਵੀ ਤੇਰੇ ਪਿਉ ਨੂੰ ਹੋਊ, ਮੈਂ ਨਿਆਣੇ ਲੈ ਕੇ ਕਿਥੇ ਜਾਊਂ, ਬਸ ਪੀ ਜਾ, ਤੂੰ ਕਿਹੜਾ ਮਹਾਰਾਜੇ ਪਟਿਆਲੇ ਦੀ ਧੀ ਐਂ, ਗਰੀਬ ਦੀ ਜੁਬਾਨ ਨਹੀਂ ਹੁੰਦੀ, ਮੇਰੀ ਬੀਬੀ ਧੀ, ਮੈਂ ਝਿੜਕ ਦਊਂ, ਪੈਸੇ ਮੰਗ, ਹਰਾਮਦੇ ਨੂੰ ਬਲੈਕ ਮੇਲ਼ ਕਰ ਤੇ ਏਦਾਂ ਦਾ ਹੋਰ ਬਹੁਤ ਕੁਛ ਕਿਹਾ ਸੀ ਬਚਨੋਂ ਨੇ।

ਰਾਤ ਬਹੁਤ ਮੁਸ਼ਕਲ ਕਢੀ, ਅਗਲੇ ਦਿਨ ਥਾਣੇ ਦੇ ਮੋਹਰੇ ਦੋ ਤਿੰਨ ਚਕਰ ਵੀ ਮਾਰੇ, ਪਰ ਹਿਆਂ ਨਹੀਂ ਪਿਆ। ਪੁਲੀਸ ਦੇ ਹਥੀਂ ਚੜ ਗਿਆ ਤਾਂ ਬੰਦਾ ਸਦਾ ਲਈ ਗਿਆ। ਹੋਰ ਕੋਈ ਚਾਰਾ ਹੀ ਨਹੀਂ ਸੀ।

ਮੈਂ ਵੀ ਬਦਲ ਗਈ ਹੌਲੀ ਹੌਲੀ, ਸਮਝੌਤਾ ਕਰ ਲਿਆ, ਫੇਰ ਭਾਈ ਯਰਾਨਾ ਸ਼ੁਰੂ ਹੋ ਗਿਆ। ਹੁਣ ਉਹ ਮੇਰਾ ਬਹੁਤ ਖਿਆਲ ਰਖਣ ਲਗ ਪਿਆ ਸੀ, ਕੁਛ ਨਾਂ ਕੁਛ ਮੇਰੇ ਲਈ ਤੋਹਫਾ ਲਿਆਉਂਦਾ ਰਹਿੰਦਾ, ਮੇਰੀ ਰਾਖੀ ਕਰਦਾ, ਬਾਰ ਬਾਰ ਕਹਿੰਦਾ ਕਿ ਉਹ ਮੇਰੇ ਨਾਲ ਸ਼ਾਦੀ ਕਰੇਗਾ। ਥੋੜੇ ਕੁ ਸਮੇਂ ਲਈ ਤਾਂ ਮੈਂ ਓਸਤੇ ਵਿਸ਼ਵਾਸ ਵੀ ਕਰਨ ਲਗ ਗਈ ਸਾਂ। ਹਰ ਮਹੀਨੇ, ਦੋ ਮਹੀਨੇ ਬਾਦ ਸਾਡੀਆਂ ਪ੍ਰੇਮ ਖੇਲ੍ਹਾਂ ਚਲਦੀਆਂ ਰਹੀਆਂ। ਖਿਚ ਧੂਕੇ ਬੀ ਏ ਪਾਸ ਵੀ ਕਰ ਲਈ ਤੇ ਹੁਣ ਮੇਰੀ ਮਾਈ ਨੂੰ ਸਾਡਾ ਯਰਾਨਾ ਬੁਰਾ ਲਗਣ ਲਗ ਗਿਆ ਸੀ। ਮੈਨੂੰ ਕਹਿੰਦੀ ਰਹਿੰਦੀ ਪੈਸੇ ਮੰਗ ਤੇ ਮੇਰੇ ਇਨਕਾਰ ਤੇ ਉਹੀ ਬੁੜਬੁੜ। ਵਿਆਹੀਆਂ ਵਾਲੇ ਕਾਰੇ ਕਰਨੇ ਤਾਂ ਪੁਠਾ ਪੰਗਾ ਤਾਂ ਪੈਣਾ ਹੀ ਸੀ। ਬਸ ਜੀ ਮੈਂ ਪਰੈਗਨੈਂਟ ਹੋ ਗਈ । ਮੇਰੇ ਸਰਦਾਰ ਹਰਨੇਕ ਨੂੰ ਤਾਂ ਪਤਾ ਹੀ ਨਾਂ ਲਗੈ ਕਿ ਕੀ ਕਰੇ। ਘਰੋਂ ਭਜਣ ਲਈ ਪੈਸੈ ਨਹੀਂ ਸਨ ਸਾਡੇ ਕੋਲ। ਮੈਂ ਸਾਰਿਆਂ ਨੂੰ ਕੱਠਾ ਕਰਕੇ ਆਪਣੀ ਹਾਲਾਤ ਬਾਰੇ ਭੋਗ ਪਾ ਦਿਤਾ। ਤੂੰ ਤੂੰ ਮੈਂ ਮੈਂ ਵੀ ਹੋਈ ਪਰ ਸਾਰੇ ਈ ਕਾਣੇ, ਕੋਈ ਕਿਸੇ ਨੂੰ ਕੀ ਕਹਿੰਦਾ। ਮੁੱਕਦੀ ਗਲ ਸਰਪੰਚ ਦੀ ਮਿਹਰ ਨਾਲ, ਲੈ ਦੇ ਕੇ, ਦੋ ਹਫਤਿਆਂ ਵਿਚ ਮੇਰਾ ਤੇ ਦੋ ਕੁ ਮਹੀਨੇ ਬਾਦ ਹਰਨੇਕ ਦਾ ਵੀ ਵਿਆਹ ਕਰ ਦਿਤਾ ਗਿਆ। ਮੈਨੂੰ ਸੱਸ ਬਹੁਤ ਕੁੱਪਤੀ ਮਿਲੀ। ਬਹੁਤ ਗੰਦ ਬੋਲਦੀ। ਮੇਰਾ ਤੇ ਹਰਨੇਕ ਦੇ ਤਾਲੁਕਾਤਾਂ ਦਾ ਜਿਵੇਂ ਕਿਵੇਂ ਮੇਰੇ ਸਹੁਰੇ ਘਰ ਨੂੰ ਲਗ ਗਿਆ, ਕੁਟ ਮਾਰ ਸ਼ੁਰੂ ਹੋਈ, ਬੜੀ ਮੁਸ਼ਕਲ ਨਾਲ ਸਵਾ ਸਾਲ ਕਢਿਆ ਤੇ ਇਕ ਨਿਆਣਾ ਕੁਛੜ ਤੇ ਇਕ ਢਿਡ ਵਿਚ ਲੈ, ਮੈਂ ਸਾਰਾ ਛਡ ਛਡਾਕੇ ਆ ਗਈ ਪਿੰਡ। ਹਰਨੇਕ ਨੇ ਮੈਨੂੰਸਹਾਰਾ ਦਿਤਾ, ਸੰਭਾਲਿਆ। ਨਿਆਣਿਆਂ ਦਾ ਬਹੁਤ ਖਿਆਲ ਰੱਖਦਾ। ਬਸ ਐਦਾਂ ਈ ਚਲੀ ਜਾਂਦੀ ਆ। ਉਸ ਨੇ ਸਿਫਾਰਸ਼ ਕਰਕੇ ਟੀਚਰ ਦੀ ਨੌਕਰੀ ਵੀ ਲਭ ਦਿਤੀ। ਓਦਾਂ ਭੈਣ ਜੀ ਦੋ ਵਾਰ ਸ਼ਰਾਬੀ ਹੋ ਕੇ ਬਹੁਤ ਰੋਇਆ, ਕਹਿੰਦਾ, ਸ਼ਰਨਜੀਤ ਨਾਲ ਬਹੁਤ ਬੁਰਾ ਕੀਤਾ, ਮੈਂ। ਭੈਣ ਜੀ, ਤੁਸੀਂ ਉਸਨੂੰ ਮੁਆਫ ਕਰ ਦਿਉ। ਉਹ ਜਵਾਂਈ ਬਦਲ ਗਿਐ'।



ਪਰੀਤੀ ਦੀਆਂ ਗੱਲਾਂ ਮੈਂ ਬਗੈਰ ਟੋਕਿਆਂ ਸੁਣੀਆਂ ਹਨ। ਮੈਨੂੰ ਇਹ ਜਾਣਕੇ ਬਹੁਤ ਅਫਸੋਸ ਵੀ ਹੋਇਆ ਹੈ ਤੇ ਧੱਕਾ ਵੀ ਲਗਾ ਹੈ ਕਿ ਜਿਹੜਾ ਰਾਜ਼ ਮੈਂ ਸੋਚਦੀ ਸਾਂ ਕਿ ਮੇਰੇ ਸਿਵਾ ਹੋਰ ਕੋਈ ਨਹੀਂ ਜਾਣਦਾ, ਹੋਰਨਾਂ ਲੋਕਾਂ ਵੀ ਪਤਾ ਹੈ। ਪਰੀਤੀ ਦੇ ਇਹਨਾਂ ਲਫ਼ਜ਼ਾਂ ਨੇ ਮੇਰੀ ਸੋਚ ਬਦਲ ਦਿਤੀ ਤੇ ਉਸਦੇ ਸਾਹਮਣੇ ਮੈਨੂੰ ਆਪਣਾ ਆਪ ਛੋਟਾ ਲਗਣ ਲਗ ਪਿਐ। ਸ਼ਰਮ ਵੀ ਆ ਰਹੀ ਹੈ ਤੇ ਗੁੱਸਾ ਵੀ ਤੇ ਨਫਰਤ ਵੀ। ਉਸ ਹਾਦਸੇ ਨੇ ਮੇਰੀ ਜ਼ਿੰਦਗੀ ਦਾ ਰੁਖ ਹੀ ਬਦਲ ਦਿਤਾ। ਇਹ ਵੀ ਸੋਚਦੀ ਹਾਂ ਕਿ ਜਦ ਤਕ ਸਾਡੇ ਸਮਾਜ ਤੇ ਖਾਸ ਕਰਕੇ ਵੱਡਿਆਂ ਦੀ ਬਲਾਤਕਾਰ ਬਾਰੇ ਸੋਚ ਨਹੀਂ ਬਦਲ ਜਾਂਦੀ ਉਨੀ ਦੇਰ ਇਹ ਕਲੰਕ ਔਰਤ ਜ਼ਾਤ ਦਾ ਪਿੱਛਾ ਨਹੀਂ ਛਡਣ ਲਗਾ ਤੇ ਹਰ ਰੋਜ਼ ਕਿਤੇ ਨਾਂ ਕਿਤੇ ਨਿਰਮਲ ਮਰਦੀ ਰਹੇਗੀ ਤੇ ਜੀਤੀ ਨੂੰ ਖੂਹ ਵਿਚ ਛਾਲ ਮਾਰਨ ਲਈ ਮਜ਼ਬੂਰ ਹੋਣਾ ਪਏਗਾ। ਗੰਦਿਆਂ ਦਿਮਾਗਾਂ ਨੂੰ ਧੋ ਦੇਣ ਦੀ ਜ਼ਰੂਰਤ ਹੈ ਇਹ ਵੀ ਸਮਝਣ ਦੀ ਜ਼ਰੂਰਤ ਹੈ ਕਿ ਬਲਾਤਕਾਰ ਮਰਦ ਲਈ ਭਾਵੇਂ ਨਿਆਣਿਆਂ ਦਾ ਖੇਲ ਹੋਏਗਾ ਪਰ ਔਰਤ ਲਈ ਤਾਂ ਉਹ ਉਮਰ ਭਰ ਲਈ ਦਾਗੀ ਹੋ ਜਾਂਦੀ ਹੈ ਤੇ ਇਹ ਬਦਨੁਮਾ ਧੱਬਾ ਧੋਤਿਆਂ ਵੀ ਨਹੀਂ ਧੁਲਦਾ। ਇਹ ਜ਼ਖ਼ਮ ਦਿਲ ਵਿਚ, ਜ਼ਿਹਨ ਵਿਚ ਹੁੰਦੇ ਹਨ, ਬੇ ਇਲਾਜੇ ਦਿਸਦੇ ਵੀ ਨਹੀਂ ਤੇ ਭਰਦੇ ਵੀ ਨਹੀਂ।

ਕਹਾਣੀਆਂ ਬਹੁਤ ਹੋ ਗਈਆਂ ਤੇ ਦਿਨ ਵੀ ਛਿਪ ਗਿਆ ਹੈ, ਘਰ ਵਾਪਸ ਮੁੜਦੀਆ ਹਾਂ। ਸਿਮਰਨ ਦਾ ਤਾਂ ਐਸਾ ਦਿਲ ਲਗਾ ਕਿ ਹਿਲਣ ਦਾ ਨਾਂ ਹੀ ਨਹੀਂ ਲੈਂਦੀ।

ਮਨ ਬਹੁਤ ਉਦਾਸ ਹੈ, ਸਿਰ ਭਾਰਾ ਭਾਰਾ ਹੋ ਗਿਆ ਲਗਦਾ ਹੈ। ਜ਼ਿਹਨ ਵਿਚ ਬਸ ਇਕੋ ਹੀ ਰਟ ਲਗੀ ਹੋਈ ਹੈ ਕਿ ਮੈਨੂੰ ਏਥੇ ਨਹੀਂ ਆਉਣਾ ਚਾਹੀਦਾ ਸੀ। ਮੁਰਦੇ ਸਦਾ ਲਈ ਦਬੇ ਰਹਿਣ ਤਾਂ ਚੰਗਾ। ਪਰੀਤੀ ਨਾਲ ਸਰਪੰਚ ਦੇ ਲੜਕੇ ਦਾ ਜੋ ਰਿਸ਼ਤਾ ਹੋਵੇ, ਸਹੀ, ਪਰ ਮੈਨੂੰ ਤਾਂ ਉਸਦੇ ਨਾਮ ਤਕ ਤੋਂ ਘਿਣਤ ਆਉਂਦੀ ਹੈ। ਅਣਚਾਹੇ, ਮੈਨੂੰ ਉਹਨਾਂ ਰਸਤਿਆਂ ਤੇ ਫਿਰ ਤੋਂ ਚਲਣ ਲਈ ਕਿਹਾ ਜਾ ਰਿਹਾ ਹੈ। ਬੇਟੀ ਨੇ ਜਦ ਦੀ ਮੈਂ ਐਥੇ ਆਈ ਹਾਂ, ਬਾਤ ਹੀ ਨਹੀਂ ਪੁਛੀ, ਕੀ ਕਾਰਨ ਹੋਵੇਗਾ? ਉਹ ਤਾਂ ਮੇਰੇ ਨਾਲ ਸਦਾ ਏਦਾਂ ਜੁੜੀ ਰਹਿੰਦੀ ਹੈ ਜਿਵੇਂ ਨੜੂਆ ਅਜੇ ਸਾਬਤ ਹੋਵੇ।

.....ਖ਼ੈਰ, ਸਿਰ ਤਾਂ ਉਖਲੀ ਵਿਚ ਖੁਦ ਹੀ ਦਿਤੈ, ਹੁਣ ਦੋ ਸੱਟਾਂ ਵਧ ਕੀ ਤੇ ਘਟ ਕੀ।

ਅਜ ਦੀ ਰਾਤ ਮੇਰੇ ਰਹਿਣ ਦਾ ਪ੍ਰਬੰਧ ਉਸ ਕਮਰੇ ਵਿਚ ਹੋ ਗਿਆ ਜਿਸ ਵਿਚ ਮੇਰਾ ਸਭ ਕੁਝ ਲੁਟਿਆ ਗਿਆ ਸੀ। ਕਿਸੇ ਨੂੰ ਕੀ ਕਹਿ ਸਕਦੀ ਹਾਂ। ਸਿਮਰਨ ਨਾਲ ਲਗਦੇ ਕਮਰੇ ਵਿਚ ਹੈ ਤੇ ਕਹਿੰਦੀ ਹੈ ਮੰਮਾਂ ਤੁਸੀਂ ਆਰਾਮ ਕਰੋ ਮੈਂ ਅੰਟੀ ਪਰੀਤੀ ਤੇ ਉਸਦੀਆਂ ਬੇਟੀਆਂ ਨਾਲ ਗੱਪਸ਼ੱਪ ਮਾਰਨੀ ਹੈ ਤੇ ਗਵਾਢੀਆਂ ਦੇ ਵਿਆਹ ਵਾਲੇ ਘਰ ਗਿੱਧਾ ਵੀ ਵੇਖਣ ਜਾਣੈ ਇਹਨਾਂ ਨਾਲ। ਤੁਸੀਂ ਸਾਡੀ ਵੇਟ ਨਾਂ ਕਰੀਉ।..... ਇਹ ਕੀ ਹੋ ਰਿਹਾ ਹੈ ਮੇਰੇ ਨਾਲ। ਰਾਤ ਦੇ ਗਿਆਰਾਂ ਵਜ ਗਏ ਹਨ। ਲਾਗਲੇ ਕਮਰੇ ਵਿਚ ਲੜਕੀਆਂ

ਦੇ ਹਸਣ ਦੀ ਆਵਾਜ਼ ਆ ਰਹੀ ਹੈ ਸ਼ਾਇਦ ਵਾਪਸ ਆ ਗਈਆਂ ਹਨ।.....ਉਹੀ ਕਮਰਾ ਹੈ, ਸਬ ਕੁਛ ਓਦਾਂ ਦਾ ਹੀ ਹੈ, ਕੁਛ ਵੀ ਨਹੀਂ ਬਦਲਿਆ। ਮੈਨੂੰ, ਮੈਂ ਸਾਫ ਨਜ਼ਰ ਆ ਰਹੀ ਹਾਂ, ਲਹੂ ਵਿਚ ਲਥ ਪਥ, ਜੋ ਮੇਰੇ ਪਾਸ ਰਿਹਾ ਹੀ ਨਹੀਂ, ਉਸਨੂੰ ਸਾਂਭਦੀ ਹੋਈ। ਹੁਣ ਕੀ ਢਕਣਾ ਤੇ ਕੀ ਕੱਜਣਾਂ ਬਾਕੀ ਐ। ਫਿਰ ਮੈਨੂੰ ਭਿਆਨਕ ਸੁਪਨੇ ਨੇ ਆਣ ਘੇਰਿਆ ਹੈ। ਫਿਰ ਤੋਂ ਮੇਰਾ ਬਲਾਤਕਾਰ ਹੋਇਐ। ਮੇਰੀਆਂ ਛਾਤੀਆਂ, ਮੇਰੀ ਨਾਭੀ, ਮੇਰਿਆਂ ਪੱਟਾਂ ਵਿਚ ਵਡੇ ਵਡੇ ਦੰਦ ਆ ਖੁਭੇ ਹਨ। ਬਹੁਤ ਪੀੜ ਹੋ ਰਹੀ ਹੈ, ਜ਼ਖ਼ਮਾਂ ਵਿਚੋਂ ਲਹੂ ਸਿੰਮ ਰਿਹਾ ਹੈ; ਸਾੜ ਜਿਹਾ ਪੈ ਰਿਹਾ ਹੈ। ਸਾਹਵੇਂ ਇਕ ਜਾਣੀ ਪਹਿਚਾਣੀ ਬਦਸੂਰਤ ਸ਼ਕਲ ਵਾਲਾ ਅਲਫ ਨੰਗਾ ਬੰਦਾ ਖੜਾ ਹੈ। ਉਸਦੇ ਚਿਹਰੇ ਵਿਚੋਂ ਕੀੜਿਆ ਦੀ ਕੁਰਬਲ ਕੁਰਬਲ ਹੋ ਰਹੀ ਹੈ। ਉਸਦੇ ਦੰਦ ਲਹੂ ਨਾਲ ਲਿਬੜੇ ਹੋਏ ਹਨ ਤੇ ਉਹ ਮੇਰੀ ਤਰਫ ਵਧਦਾ ਆ ਰਿਹਾ ਹੈ। ਏਨੇ ਨੂੰ ਆਸਮਾਨ ਤੋਂ ਇਕ ਪਰੀ ਉਤਰਦੀ ਹੈ ਤੇ ਮੇਰੇ ਹੱਥਾਂ ਵਿਚ ਇਕ ਰਿਵਾਲਵਰ ਦੇ ਜਾਂਦੀ ਹੈ। ਠਾਹ.....ਇਕ ਗੋਲ਼ੀ ਮੈਂ ਉਸ ਵਧਦੇ ਹੋਏ ਚਿਹਰੇ ਦੀਆਂ ਅੱਖਾਂ ਵਿਚ ਮਾਰਦੀ ਹਾਂ ਤੇ ਉਹ ਅੰਨਾਂ ਹੋ ਜਾਂਦਾ ਹੈ। ਠਾਹ.....ਦੂਜੀ ਮੈਂ ਉਸਦੇ ਦਿਲ ਵਿਚ ਮਾਰਦੀ ਹਾਂ, ਗੋਲ਼ੀ ਸੀਨਾ ਪਾੜ ਦਿੰਦੀ ਹੈ, ਵਿਚੋਂ ਕੁਰਬਲ ਕੁਰਬਲ ਕਰਦੇ ਕੀੜਿਆਂ ਦਾ ਢੇਰ ਬਾਹਰ ਨੂੰ ਆਣ ਲਗਦਾ ਹੈ। ਠਾਹ.....ਤੀਜੀ ਗੋਲੀ ਮੈਂ ਉਸਦੇ ਚਡਿਆਂ ਵਿਚ ਦਾਗ ਦਿੰਦੀ ਹਾਂ। ਉਹ ਸਾਹਮਣੇ ਪਿਆ ਤੜਫਦਾ ਹੈ ਤੇ ਦੇਖਦਿਆਂ ਦੇਖਦਿਆਂ ਕੀੜਿਆਂ ਦੇ ਢੇਰ ਵਿਚ ਬਦਲ ਜਾਂਦਾ ਹੈ ਉਸਦਾ ਸਾਰਾ ਸਰੀਰ। ਮੇਰੀ ਚੀਖ ਨਿਕਲ ਜਾਂਦੀ ਹੈ, ਮੈਂ ਉਸ ਪਾਪੀ ਨੂੰ ਮਾਰ ਦਿਤੈ, ਮੈਂ ਉਸ ਕੁੱਤੇ ਨੂੰਸਦਾ ਲਈ ਮਾਰ ਦਿਤੈ। ਮੈਨੂੰ ਸਾਹ ਚੜ੍ਹਿਆ ਹੋਇਆ ਤੇ ਪਸੀਨੇ ਪਸੀਨੇ ਹੋ ਰਹੀ ਹਾਂ। ਮੇਰਾ ਸਾਰਾ ਵਜੂਦ ਹੀ ਭਖ ਰਿਹਾ ਹੈ।

ਸਿਮਰਨ ਭਜੀ ਭਜੀ ਆਉਂਦੀ ਹੈ ਤੇ ਮੈਨੂੰ ਸੰਭਾਲਦੀ ਹੈ, ਆਪਣੀ ਮਾਂ ਨੂੰ ਸੰਭਾਲਦੀ ਹੈ, 'ਮੰਮਾਂ ਕੋਈ ਬੁਰਾ ਸੁਪਨਾ ਦੇਖਿਆ ਤੁਸਾਂ'

'ਹਾਂ ਬੇਟਾ ਜਿਹੜਾ ਬੁਰਾ ਸੁਪਨਾ ਰੋਜ਼ ਦੇਖਦੀ ਰਹੀ ਹਾਂ, ਅਜ ਉਸਦਾ ਅੰਤ ਹੋਇਐ, ਹੁਣ ਇਹ ਮੈਨੂੰ ਤੰਗ ਨਹੀਂ ਕਰ ਸਕੇਗਾ। ਅਜ ਮੈਂ ਉਹਨੂੰ ਖਤਮ ਕਰ ਦਿਤਾ ਐ, ਆਪਣੇ ਹੀ ਐਨਾਂ ਹੱਥਾਂ ਨਾਲ ਗੋਲੀ ਦਾਗ ਦਿਤੀ ਹੈ'।

..... ਤੇ ਮੈਂ ਹੁਣ ਨਵੇਂ ਸਿਰਿਉਂ ਜੀਣ ਦਾ ਵਲ ਸਿਖਾਂਗੀ।

ਕਲ ਦੀਰਾਤ ਜਿੰਨੀ ਅਜੀਬ ਸੀ, ਅਜ ਦੀ ਸੁਭਾ ਓਨੀ ਹੀ ਸੁਹਾਵਣੀ ਹੈ, ਅਲਸਾਈ ਜਿਹੀ ਸਵੇਰ। ਜਦੋਂ ਮਨ ਕੁਛ ਵੀ ਕਰਨ ਨੂੰ ਨਹੀਂ ਕਰਦਾ। ਮਨ ਤੋਂ ਜਿਵੇਂ ਮੁਦਤਾਂ ਦਾ ਠਹਿਰਿਆ ਭਾਰ ਲਹਿ ਗਿਆ ਹੋਵੇ।ਜੋ ਹੋਇਆ ਸੋ ਹੋਇਆ। ਜ਼ਿੰਦਗੀ ਨੂੰ ਫਿਰ ਤੋਂ ਖ਼ੂਬਸੂਰਤ ਰੰਗਾਂ ਨਾਲ ਭਰਨ ਦਾ ਮਨ ਬਣਾ ਲਿਆ ਹੈ। ਮੈਂ ਸਰਦਾਰਪ੍ਰਕਾਸ਼ ਨੂੰ ਜ਼ਰੂਰ ਮਿਲਾਂਗੀ, ਜੁਦਾਈਆਂ ਬਹੁਤ ਭੁਗਤ ਲਈਆਂ ਨੇ, ਮੈਂ।

———

.....ਸਾਡੇ ਹੋਟਲ ਦੇ ਰੂਮ ਵਿਚ ਟੈਲੀਫ਼ੂਨ ਦੀ ਘੰਟੀ ਖੜਕੀ,ਮੈਸਿਜ਼ ਮਿਲਿਆ ਕਿ



ਕੋਈ ਸਾਨੂੰ ਮਿਲਣ ਆਇਆ ਲੌਬੀ ਵਿਚ ਸਾਡਾ ਇੰਤਜ਼ਾਰ ਕਰ ਰਿਹਾ ਹੈ। ਮਾਂ ਧੀ ਦੇ ਮੂੰਹੋਂ ਇਕ ਹੀ ਲਫ਼ਜ਼ ਨਿਕਲਿਆ, 'ਅਵਿਨਾਸ਼'।

ਸਾਨੂੰ ਦੋਹਾਂ ਨੂੰ ਚਾਅ ਚੜ ਗਿਆ ਹੈ ਕਿ ਉਸਨੇ ਆਪਣਾ ਵਾਇਦਾ ਨਿਭਾਇਐ ਤੇ ਦੂਜੇ ਪਾਸੇ ਦਿਲ ਵਿਚ ਐਪਰੀਹੈਨਸ਼ਨ ਵੀ ਹੈ ਕਿ ਅਸੀਂ ਉਸਨੂੰ ਅੱਛੀ ਤਰਾਂ ਜਾਣਦੀਆਂ ਵੀ ਨਹੀਂ। ਜਵਾਨ ਧੀ ਨੂੰ ਕਿਸੇ ਦੇ ਘਰ ਲੈ ਕੇ ਜਾਣਾ..... ਕਿੰਨੇ ਸਵਾਲ ਉਠ ਰਹੇ ਨੇ ਦਿਲ ਵਿਚ ਤੇ ਫਿਰ ਦੂਜੇ ਹੀ ਪਲ ਮਨ ਵਿਚ ਇਹ ਵੀ ਵਿਚਾਰ ਆਉਂਦਾ ਹੈ ਕਿ ਰਿਸ਼ਤੇ ਬਣਾਏ ਜਾਂਦੇ ਹਨ। ਸਮਝਦਾਰ ਤੇ ਇਜ਼ਤਦਾਰ ਲ਼ੜਕਾ ਲਗਦਾ ਹੈ। ਤੁਸੀਂ ਹਰ ਕਿਸੇ ਨੂੰ ਸ਼ੱਕ ਦੀ ਨਿਗਾਹ ਨਾਲ ਨਹੀਂ ਦੇਖ ਸਕਦੇ। ਦੁਨੀਆਂ ਅੱਛੇ ਸ਼ਰੀਫ ਲੋਕਾਂ ਨਾਲ ਭਰੀ ਪਈ ਹੈ। ਦਰਅਸਲ ਦੁਨੀਆਂ ਦਾ ਦਾਰੋਮਦਾਰ ਹੀ ਬੰਦਿਆਂ ਦੀ ਆਪਸੀ ਮਿਲਵਰਤਣ, ਸ਼ਰਾਫਤ ਤੇ ਭਾਈ ਚਾਰੇ ਦੇ ਆਧਾਰ ਤੇ ਚਲ ਰਿਹਾ ਹੈ। ਖ਼ੂਹ ਦੀ ਆਵਾਜ਼ ਹੈ ਤੁਹਾਡੀ ਈਕੋ ਹੀ ਬਾਹਰ ਵਾਪਸ ਆਉਂਦੀ ਹੈ। ਖ਼ੁਦ ਵਰਤਾਰਾ ਅੱਛਾ ਕਰੋਗੇ ਤਾਂ ਇਵਜ਼ ਵੀ ਅੱਛਾ ਮਿਲੇਗਾ।

'ਅੱਛਾ ਸਿਮਰਨ, ਤੂੰ ਜਲਦੀ ਕਰਕੇ ਤਿਆਰ ਹੋ, ਮੈਂ ਉਸ ਨੂੰ ਮਿਲ ਕੇ ਆਉਂਦੀ ਹਾਂ'।

ਸਿਮਰਨ ਨੂੰ ਹਫੜਾ ਦਫੜੀ ਪੈ ਹੀ ਜਾਂਦੀ ਹੈ, ਇਹ ਨਵਾਂ ਨਹੀਂ ਅਕਸਰ ਹੁੰਦਾ ਐ, ਜਦੋਂ ਕਿਤੇ ਜਾਣਾ ਹੋਵੇ।

'ਮੰਮ ਮੈਂ ਕੀ ਪਾਵਾਂ, ਇੰਗਲਿਸ਼ ਜਾਂ ਇੰਡੀਅਨ ਸਲਵਾਰ ਕਮੀਜ਼? ਹੀ ਸੈਡ, ਉਸਨੂੰ ਪੀਲਾ ਰੰਗ ਪਸੰਦ ਐ .....ਕੈਨ ਆਈ ਵੀਅਰ ਦਿਸ, ਮੰਮ, ਔਰ ਦੈਟ ਬਲੂ ਵੰਨ, ਨਹੀਂ ਦੈਟ ਪੀਲਾ'।

'ਹਾਂ ਦੈਟ ਪੀਲਾ ਇਜ਼ ਨਾਈਸ' ਕਮਾਲ ਹੈ ਅਧੇ ਘੰਟੇ ਦੀ ਮੁਲਾਕਾਤ ਚ' ਬੇਟੀ ਨੇ ਉਸਦੇ ਰੰਗਾਂ ਦੀ ਪਸੰਦ ਵੀ ਜਾਣ ਲ਼ਈ।

'ਬੇਟਾ, ਤੇਰੇ ਤੇ ਸਭ ਕੁਝ ਫਬਦਾ ਹੈ ਜੋ ਚਾਹੇਂ ਪਾ ਲੈ , ਬਹੁਤੀ ਦੇਰ ਨਾਂ ਕਰੀਂ, ਬਸ ਤਿਆਰ ਹੋ ਜਾ'।

ਨੀਚੇ ਲ਼ੋਬੀ ਵਿਚ ਅਵਿਨਾਸ਼ ਤੇ ਇਕ ਲ਼ੜਕੀ ਇੰਤਜ਼ਾਰ ਕਰ ਰਹੇ ਹਨ।

'ਅੰਟੀ ਜੀ ਸਤਿ ਸ੍ਰੀ ਅਕਾਲ, ਇਹ ਮੇਰੀ ਛੋਟੀ ਭੈਣ ਕਮਲਜੀਤ, ਸੋਚਿਆ ਸਿਮਰਨ ਬੋਰ ਨਹੀਂ ਹੋਏਗੀ'।

'ਬੇਟਾ ਜੀਉ, ਸਤਿ ਸ੍ਰੀ ਅਕਾਲ, ਆਉ ਬੈਠੋ ਚਾਹ ਦਾ ਕੱਪ ਹੋ ਜਾਵੇ'।

'ਨਹੀਂ ਅੰਟੀ ਜੀ, ਬੁਰਾ ਨਾਂ ਮਨਾਈਉ ਅਸੀਂ ਤੁਹਾਨੂੰ ਲੈਣ ਆਏ ਹਾਂ ਤੇ ਬਰੇਕਫਾਸਟ ਪਿੰਡ ਹੀ ਸਾਡੇ ਨਾਲ, ਮੇਰੇ ਬੀਜੀ ਨੇ ਸਭ ਤਿਆਰ ਕੀਤਾ ਹੋਇਆ। ਤੁਹਾਨੂੰ ਲੈਣ ਲਈ ਭੇਜਿਆ'।

'ਅੱਛਾ ਪੰਜ ਮਿੰਟ ਦਿਉ ਮੈਂ ਸਿਮਰਨ ਨੂੰ ਲੈਕੇ ਆਈ'।

ਨਜ਼ਰ ਨਾਂ ਲਗ ਜਾਵੇ ਮੇਰੀ ਬੇਟੀ ਨੂੰ, ਪੀਲੇ ਰੰਗ ਵਿਚ ਤਾਂ ਪਰੀ ਲਗਦੀ ਹੈ। ਸੋਚਦੀ ਹਾਂ ਪੀਲਾ ਰੰਗ ਤਾਂ ਕਿਸੇ ਹੋਰ ਨੂੰ ਵੀ ਬਹੁਤ ਪਸੰਦ ਸੀ ਤੇ ਪੀਲੇ ਕਪਾਹੀ ਫੁਲ। ਦਿਮਾਗ ਵੀ ਕੀ ਸ਼ੈਅ ਹੈ ਦੋਸਤੋ, ਜਾਗਦਿਆਂ ਸੁਪਨੇ ਦੇਖਣ ਲਗਦਾ ਹੈ।

ਕੱਚਿਆਂ ਰਾਹਾਂ ਤੇ ਧੂੜਾਂ ਪਟਦੀ ਅੰਬੈਸਡਰ ਕਾਰ ਅਵਿਨਾਸ਼ ਦੇ ਘਰ ਦੇ ਬਾਹਰ ਆ ਰੁਕਦੀ ਹੈ। ਘਰ ਕੀ ਕਿਸੇ ਵਡੇ ਜ਼ਿਮੀਦਾਰ ਦੀ ਹਵੇਲੀ ਹੈ।..... ਪਿੰਡਾਂ ਵਿਚ ਪਰਾਹੁਣਾ ਸਿਰਫ ਇਕ ਘਰ ਦਾ ਨਹੀਂ ਹੁੰਦਾ ਸਗੋਂ ਸਭ ਦਾ ਸਾਂਝਾ ਹੁੰਦਾ ਹੈ। ਆਂਢ ਗੁਆਂਢ ਸਭ ਨੂੰ ਚਾਅ ਚੜ ਜਾਂਦਾ ਹੈ ਤੇ ਗਵਾਢਣਾਂ ਆਣ ਕੱਠੀਆਂ ਹੁੰਦੀਆਂ ਹਨ ਪਰਾਹੁਣੇ ਘਰ। ਮੈਂ ਬੂਹੇ ਅੰਦਰ ਪੈਰ ਪੁਟਣ ਹੀ ਲਗੀ ਸਾਂ ਕਿ ਨਾਇਣ ਨੇ ਰੋਕ ਲਿਆ। 'ਠਹਿਰੋ ਬੀਬੀ ਜੀ, ਤੇਲ ਚੋ ਲੈਣ ਦਿਉ, ਭਾਗੀਂ ਸਾਡੇ ਘਰ ਆਏ ਓ'।

ਤੇਲ ਚੋਇਆ ਗਿਆ, ਲਾਗੀਆਂ ਨੂੰ ਲਾਗ ਦਿਤਾ ਗਿਆ, ਵਡੇ ਭਾਪਾ ਜੀ ਨੇ ਦੋਨੋਂ ਹੱਥ ਜੋੜ ਸਤਿ ਸ੍ਰੀ ਅਕਾਲ ਬੁਲਾਈ। ਦਾਦੀ ਜੀ ਨੇ ਪਿਆਰ ਨਾਲ ਗਲਵਕੜੀ ਵਿਚ ਲੈ ਮੈਨੂੰ ਘੁਟ ਲਿਆ। ਐਹ ਪਿਆਰ ਸਿਰਫ ਮਾਂ ਪਾਸੋਂ ਹੀ ਮਿਲ ਸਕਦਾ ਹੈ। ਸਿਮਰਨ ਨੇ ਮੇਰੀ ਰੀਸੇ ਬੀਜੀ ਦੇ ਪੈਰੀਂ ਹੱਥ ਲਾਉਣਾ ਚਾਹਿਆ। 'ਨਹੀਂ ਬੇਟੀ, ਧੀਆਂ ਤੋ ਪੈਰੀਂ ਹੱਥ ਨਹੀਂ ਲਗਵਾਈਦਾ, ਆ ਮੇਰੇ ਗਲੇ ਲਗ, ਪੁਤਰ। ਮੱਥਾ ਚੁੰਮ ਲਿਆ ਸਿਮਰਨ ਦਾ। ਮੈਂ ਮਲਕ ਦੇਣੀ ਸਿਮਰਨ ਨੂੰ ਕਿਹਾ, 'ਮਾਂ ਐਸੀ ਹੁੰਦੀ ਐ'।

ਇਹ ਹੈ ਸਾਡੇ ਪੰਜਾਬੀ ਸਭਿਆਚਾਰ ਦੀ ਚਮਕਦੀ ਤਸਵੀਰ, ਭਾਈਚਾਰੇ ਦੀ ਵਧੀਆ ਮਿਸਾਲ ਤੇ ਰਿਸ਼ਤਿਆਂ ਦੀ ਪਹਿਚਾਣ ਦਾ ਅਸਲੀ ਰੂਪ। ਇਹ ਸਭ ਕੁਝ ਸਿਰਫ ਪੰਜਾਬ ਵਿਚ ਹੀ ਮਿਲ ਸਕਦਾ ਹੈ। ਪੰਜਾਬੀਆਂ ਦੀ ਖੁੱਲਦਿਲੀ ਪਲਾਂ ਵਿਚ ਤੁਹਾਡੇ ਦਿਲੋ ਦਿਮਾਗ ਵਿਚ ਘਰ ਬਣਾ ਲ਼ੈਦੀ ਹੈ।

ਹਵੇਲੀ ਸੈਲਫ ਸਫਿਸ਼ੰਟ ਲਗ ਰਹੀ ਹੈ; ਖੁੱਲੀ ਖੁੱਲੀ, ਇਕ ਪਾਸੇ ਫਸਲ ਦਾ ਢੇਰ ਸੁਕ ਰਿਹਾ ਹੈ, ਦੂਰ ਪਰੇ ਪੱਕੀਆਂ ਖੁਰਲ਼ੀਆਂ ਤੇ ਮਝਾਂ ਸੁਸਤਾ ਰਹੀਆਂ ਹਨ। ਕੋਈ ਇਕ ਪਾਸੇ ਨੌਕਰ ਪੱਠੇ ਪਾ ਰਿਹਾ ਹੈ। ਕੋਈ ਹੋਰ ਟਰੈਕਟਰ ਤੇ ਰਖੇ ਸੰਦ ਸਾਮਣ ਤੇ ਲਗਾ ਹੋਇਐ। ਸਾਰਾ ਘਰ ਬੜੇ ਸਲੀਕੇ ਨਾਲ ਸਜਾ ਕੇ ਰਖਿਆ ਹੋਇਐ। ਪਰੌਂਠੇ ਬਣਨ ਦੀ ਮਹਿਕ ਚਾਰ ਚੁਫੇਰੇ ਫੈਲੀ ਹੋਈ ਹੈ। ਬਰੇਕਫਾਸਟ ਸ਼ੁਰੂ ਹੋਈ। ਤਾਜ਼ੇ ਬਣੇ ਪਰਾਂਠੇ,ਤਾਜ਼ੀਆਂ ਗਰਮ ਗਰਮ ਮੱਕੀ ਦੀਆਂ ਰੋਟੀਆਂ, ਉਤੇ ਲੂਣ ਮਿਰਚ ਭੁਕਿਆ ਹੋਇਆ, ਘਰ ਦਾ ਨਿੰਬੂ ਤੇ ਅਦਰਕ ਦਾ ਆਚਾਰ, ਤਾਜ਼ਾ ਮਲਾਈ ਵਾਲਾ ਦਹੀਂ, ਤਾਜ਼ਾ ਮੱਖਣ, ਹੁਣੇ ਦੀ ਬਣੀ ਲੱਸੀ, ਸ਼ਹਿਰੋਂ ਲਿਆਦੀ ਬਰਫੀ, ਘਰ ਦੇ ਕਢੇ ਪਕੌੜੇ, ਪਤਾ ਹੀ ਨਹੀਂ ਲਗ ਰਿਹਾ ਕਿ ਕੀ ਖਾਧਾ ਜਾਏ। ਇਹ ਹੈ ਅਸਲੀ ਪਿੰਡ ਤੇ ਅਸਲੀ ਲੋਕਾਂ ਦਾ ਅਸਲੀ ਨਾਸ਼ਤਾ। ਖੁੱਲਾ ਖਾਣਾ, ਖੁੱਲਾ ਪਹਿਨਣਾ ਤੇ ਫਿਰ ਖੁੱਲਾ ਸੁਭਾਅ ਪੰਜਾਬੀਆਂ ਦੀ ਖਾਸੀਅਤ ਰਹੀ ਹੈ।

ਸਿਮਰਨ ਨੂੰ ਮੈਂ ਇਸ਼ਾਰੇ ਨਾਲ ਕਿਹਾ, ਬੇਟਾ ਸੰਭਲ ਕੇ, ਆਪਣੇ ਵਲ਼ੈਤੀ ਮਿਹਦੇ ਨੇ ਇਹ ਸਭ ਕੁਝ ਹਜ਼ਮ ਨਹੀਂ ਕਰਨਾ। ਐਉਂ ਲਗਦਾ ਹੈ ਜਿਵੇਂ ਮੇਲਾ ਲਗਿਆ ਹੋਵੇ; ਹਰ ਕਿਸੇ ਨੂੰ ਚਾਅ ਚੜ੍ਹਿਆ ਹੋਇਆ ਹੈ। ਇਕ ਗਵਾਂਢਣ ਦੂਜੀ ਦੇ ਕੰਨਾਂ ਵਿਚ ਫੁਸਰ



ਫੁਸਰ ਕਰਦੀ ਹੈ, 'ਦੇਖ ਕੁੜੇ, ਮਾਂ ਧੀ ਕਿੰਨੀਆਂ ਸੁਹਣੀਆਂ, ਰੱਜ ਕੇ ਹੁਸਨ ਦਿਤਾ ਹੈ ਰੱਬ ਨੇ। ਭੈਣਾਂ ਲਗਦੀਆਂ'। ਤੇ ਜਦੋਂ ਕੋਈ ਏਦਾਂ ਕਹਿੰਦਾ ਹੈ ਤਾਂ ਬਹੁਤ ਅੱਛਾ ਲਗਦਾ ਹੈ।

ਸਿਮਰਨ ਹੈ ਭਾਵੇਂ ਵੈਸਟਰਨ ਗਰਲ ਪਰ ਹੈ ਬੜੀ ਸ਼ਰਮਾਕਲ, ਗਲਾਂ ਦਾ ਰੰਗ ਗੁਲਾਬੀ ਹੁੰਦਾ ਮੈਨੂੰ ਸਾਫ ਨਜ਼ਰ ਆ ਰਿਹਾ ਹੈ।

ਮੈਂ ਐਵੇਂ ਹੀ ਗੱਲ ਤੋਰਨ ਦੀ ਮਾਰੀ, ਪੁਛ ਰਹੀ ਹਾਂ, 'ਅਵਿਨਾਸ਼, ਪੜ੍ਹਾਈ ਅਜੇ ਹੋਰ ਕਿਥੋਂ ਤਕ ਕਰਨ ਦਾ ਇਰਾਦਾ ਹੈ'।

'ਅੰਟੀ ਜੀ, ਮੈਂ ਸੋਚਿਆ ਸੀ, ਸਿਮਰਨ ਦੀ ਸਲਾਹ ਲਵਾਂਗਾ'।

' ਬੇਟਾ ਸਿਮਰਨ ਕੀ ਸਲਾਹ ਦੇਵੇਗੀ ਉਹ ਤਾਂ ਆਪ ਅਜੇ ਬੱਚੀ ਹੈ'।

'ਨਹੀਂ, ਅੰਟੀ ਜੀ ਬਹੁਤ ਸਮਝਦਾਰ ਹੈ ਆਪਣੀ ਸਿਮਰਨ, ਉਮਰ ਤੋਂ ਵਡੀਆਂ ਗੱਲਾਂ ਕਰਦੀ ਹੈ, ਮੈਨੂੰ ਉਸਦੇ ਤਾਂ ਫੋਰਥ ਰਾਈਟ ਵਿਊ ਬਹੁਤ ਅੱਛੇ ਲਗਦੇ ਨੇ'।

'ਹਾਂ, ਹਾਂ ਭਾਜੀ ਨੂੰ ਮੇਰੇ ਫੋਰਥ ਰਾਈਟ ਵਿਊ ਤਾਂ ਅੱਛੇ ਨਹੀਂ ਲਗਦੇ' ਕਮਲਜੀਤ ਨੇ ਵਿਚੋਂ ਹੀ ਟੋਣਾ ਲਾ ਦਿਤਾ ਤੇ ਸਿਮਰਨ ਵਲ ਇਸ਼ਾਰਾ ਕਰ ਮੁਸਕਾਨ ਲਗੀ।

'ਡਾਕਟਰ ਸਾਹਿਬ ਸੀਰੀਅਸ ਗੱਲਾਂ ਬਾਦ ਵਿਚ, ਤੁਸੀਂ ਵਾਅਦਾ ਕੀਤਾ ਸੀ ਕਿ ਆਪਣਾ ਪਿੰਡ ਤੇ ਖੇਤੀਬਾੜੀ ਦਿਖਾਉਗੇ?'

'ਹਾਂ, ਹਾਂ, ਜ਼ਰੂਰ' ਕਹਿ ਅਵਿਨਾਸ਼ ਉਠ ਕੇ ਅੰਦਰ ਚਲਾ ਗਿਆ, ਆਪਣੀ ਬੀਜੀ ਨਾਲ ਕੋਈ ਸਲਾਹ ਕਰਨ ਸ਼ਾਇਦ। ਆਪਣੀ ਮਾਂ ਨੂੰ ਉਹ ਬੀਜੀ ਕਹਿ ਬੁਲਾਉਂਦਾ ਹੈ। ਮੈਨੂੰ ਬਹੁਤ ਸੋਹਣਾ ਲਗਦਾ ਹੈ ਮੇਰਾ ਵੀਰਾ ਵੀ ਮੇਰੀ ਮਾਂ ਨੂੰ 'ਬੀਜੀ' ਕਹਿ ਬੁਲਾਉਂਦਾ ਹੁੰਦਾ ਸੀ। ਸੋਚਦੀ ਹਾਂ ਕਿ ਖੁਸ਼ੀ ਵਿਚ,ਕੀ ਮੈਂ ਆਪਣਾ ਕਿੱਸਾ ਲੈ ਬੈਠਦੀ ਹਾਂ, ਪਰ ਇਹ ਤਾਂ ਦਿਮਾਗ ਹੈ, ਇਕ ਜਗਾ ਕਦੋਂ ਟਿਕਦਾ ਹੈ। ਅੱਖ ਫੋਰੇ ਵਿਚ ਸਾਲਾਂ ਦਾ ਸਫਰ ਕਰ ਲੈਣਾ ਇਸ ਪੁਰਜ਼ੇ ਲਈ, ਆਮ ਜਿਹੀ ਗੱਲ ਹੈ।

'ਚਲੋ ਅੰਟੀ ਜੀ, ਆਪਾਂ ਖੂਹ ਵਲ ਚਲਦੇ ਆਂ, ਦੁਪਿਹਰ ਦਾ ਖਾਣਾ ਉਥੇ ਹੀ ਜੱਟਾਂ ਵਾਂਗ ਦਰਖਤ ਦੀ ਛਾਂ ਥੱਲੇ ਬੈਠ ਕੇ, ਬਸ ਦਸ ਕੁ ਮਿੰਟ ਦਾ ਹੀ ਰਸਤਾ ਐ'।

ਇਕ ਪਾਸੇ ਟਿਊਬਵੈਲ ਚਲ ਰਿਹਾ ਹੈ। ਹਰੀਆਂ ਹਰੀਆਂ ਖੇਤੀਆਂ, ਤਰੇਲ ਤੇ ਸੂਰਜ ਦੀਆਂ ਸਜਰੀਆਂ ਕਿਰਨਾਂ ਦਾ ਸੁਮੇਲ਼, ਨਿਘੀ ਨਿਘੀ ਧੁੱਪ ਤੇ ਹਲਕੀ ਹਲਕੀ ਠੰਡ ਵੀ ਤੇ ਦੂਰ ਫਸਲਾਂ ਦੇ ਸਿਰ ਤੋਂ ਜਿਵੇਂ ਭਾਫ ਨਿਕਲ ਰਹੀ, ਨਜ਼ਾਰਾ, ਬਸ ਦੇਖਣ ਵਾਲਾ ਹੈ। ਤੇ ਉਸਤੋਂ ਉਤੇ ਦੋ ਪਰਿਵਾਰਾਂ ਦਾ ਮਿਲਨ,ਮਹਿਮਾਨ ਨਿਵਾਜ਼ੀ ਦੀ ਆਖਿਰ, ਵਡਿਆਂ ਦਾ ਆਸ਼ੀਰਵਾਦ ਤੇ ਦੋ ਪਿਆਰ ਭਿਜੇ ਧੜਕਦੇ ਦਿਲ਼ਾਂ ਦੇ ਮਿਲਾਪ ਦੀ ਤਾਂਘ, ਸਭ ਕੁਝ ਹੀ ਤਾਂ ਹੈ।ਸਵਰਗ ਇਹ ਨਹੀਂ ਤਾਂ ਹੋਰ ਕੀ ਹੈ।

ਨੌਕਰ ਸਲਾਮ ਦੁਆ ਕਰਕੇ ਆਪਣੇ ਆਪਣੇ ਕੰਮਾਂ ਵਿਚ ਰੁਝ ਗਏ ਹਨ। ਸਿਮਰਨ ਹਰ ਚੀਜ਼ ਨੂੰ ਬੜੇ ਹੀ ਧਿਆਨ ਅਤੇ ਉਤਸੁਕਤਾ ਨਾਲ ਦੇਖ ਰਹੀ ਹੈ। ਮੇਰਾ ਜੀਅ ਕਰਦਾ ਹੈ ਕਿ ਵਗਦੀ ਆਡ ਦੇ ਨਿਘੇ ਪਾਣੀ ਵਿਚ ਨੰਗੇ ਪੈਰ ਲੈ ਬੈਠ ਜਾਵਾਂ। ਐਸਾ ਕਰਨਾ ਮੈਨੂੰ ਬਹੁਤ ਚੰਗਾ ਲਗਦਾ ਹੁੰਦਾ ਸੀ। ਦਰਅਸਲ ਓਦੋਂ ਕਪੜਿਆਂ ਤੇ ਪਾਣੀ ਦੀ

ਛਿੱਟ ਜਾਂ ਮਿੱਟੀ ਦੇ ਕਿਣਕੇ ਦੀ ਕੋਈ ਖਾਸ ਪ੍ਰਵਾਹ ਨਹੀਂ ਸੀ ਹੁੰਦੀ। ਹੁਣ ਮਹਿੰਗੇ ਸਿਲਕ ਨੂੰ ਸੰਭਾਲਣਾ ਵੀ ਤਾਂ ਜ਼ਰੂਰੀ ਹੈ। ਤੇ ਫਿਰ ਸੋਫਿਸਟੀਕੇਟਡ ਬਣ ਰਹਿਣ ਲਈ ਅਸੂਲਾਂ ਦੇ ਟਾਈਟ ਦਾਅਰੇ ਵਿਚ ਆਪਣੇ ਆਪ ਨੂੰ ਕੈਦ ਕਰਨਾ ਪੈਂਦਾ ਹੈ। ਹਰ ਵਕਤ ਐਹ ਕਰਨਾ, ਨਹੀਂ ਕਰਨਾ ਦਾ ਫਿਕਰ, ਐਹ ਖਾਣਾ, ਇੰਜ ਖਾਣਾਂ, ਐਉਂ ਉਠਣਾ, ਇੰਜ ਬੈਠਣਾ ਦੇ ਝਗੜਿਆਂ ਵਿਚ ਹੀ ਵਕਤ ਗੁਜ਼ਰ ਜਾਂਦਾ ਹੈ। ਤੇ ਫਿਰ ਵੀ ਕੋਈ ਕਮੀ ਰਹਿ ਜਾਣ ਦਾ ਅਹਿਸਾਸ ਤੇ ਅਸੂਲ਼ਾਂ ਦੀ ਬਣਾਈ ਹੋਈ ਆਪਣੀ ਹੀ ਜੇਲ ਵਿਚ ਦਿਨ ਕੱਟੀ ਦੇ ਘੁਮੰਡਵਿਚ ਜਿੰਦਗੀ ਬੀਤ ਜਾਂਦੀ ਹੈ। ਤੇ ਦੂਜੇ ਪਾਸੇ ਸਿਧੀ ਸਾਧੀ ਤੇ ਖੁਲੀ ਜ਼ਿੰਦਗੀ। ਆਪਣੇ ਫੇਫੜਿਆਂ ਦੀ ਹੈਸੀਅਤ ਮੁਤਾਬਕ ਜਿੰਨੀ ਖੁਲੀ ਹਵਾ ਚਾਹੋ ਭਰ ਸਕਦੇ ਹੋ। ਤ੍ਰੇਲ ਭਰੀਆਂ ਫਸਲਾਂ ਨਾਲ ਖਹਿ ਕੇ ਜਿੰਨਾਂ ਮਰਜ਼ੀ ਚਾਹੋ ਕਪੜੇ ਭਿਗੋ ਸਕਦੇ ਹੋ, ਦਿਲ ਕਰੇ ਤਾਂ ਟਿਊਬਵੈਲ਼ ਵਿਚੋ ਨਿਕਲਦੇ ਕੋਸੇ ਪਾਣੀ ਦੀ ਧਾਰ ਹੇਠਾਂ ਸਿਰ ਰਖ ਨਹਾ ਸਕਦੇ ਹੋ। ਤੇ ਧਾਰ ਥਲੇ ਸਿਰ ਕਰਨ ਤੋਂ ਪਹਿਲ਼ਾਂ 'ਹਾਏ ਠੰਡਾ' ਤੇ ਪਲ ਦੋ ਪਲ ਦੀ ਜਕੋ ਤਕੀ ਦਾ ਮਜ਼ਾ ਵੀ ਲੈ ਸਕਦੇ ਹੋ। ਸਾਦਗੀ ਦਾ ਵੀ ਆਪਣਾ ਹੀ ਮਜ਼ਾ ਹੁੰਦਾ ਹੈ। ਬਾਹਰੋਂ, ਸ਼ਾਂਤੀ ਦੀ ਤਲਾਸ਼ ਤਾਂ ਸਰਾਸਰ ਨਾਸਮਝੀ ਹੈ, ਸ਼ਾਂਤੀ ਦਾ ਘਰ ਤਾਂ ਤੁਹਾਡੇ ਜ਼ਿਹਨ ਵਿਚ ਹੁੰਦਾ ਹੈ।

ਸਿਮਰਨ, ਕਮਲਜੀਤ ਨਾਲ ਫਸਲਾਂ ਵਿਚ ਗੁਆਚ ਗਈ ਲਗਦੀ ਹੈ। ਕਾਮਾਂ ਤਾਜ਼ੀਆਂ ਤਰਾਂ ਤੋੜ ਲਿਆ, ਸਵੇਰੇ ਸਵੇਰੇ ਚਲਦੇ ਪਾਣੀ ਵਿਚ ਧੋਤੀਆਂ ਕੂਲ਼ੀਆਂ ਤਰਾਂ ਖਾਣ ਦਾ ਮਜ਼ਾ ਹੀ ਕੁਝ ਹੋਰ ਹੈ। ਅਵਿਨਾਸ਼ ਦਸਦਾ ਹੈ ਕਿ ਉਹਨਾਂ ਦੇ ਫਾਰਮ ਵਿਚ ਰੁਤ ਆਉਣ ਤੇ ਗਾਜ਼ਰ, ਮੂਲ਼ੀਆਂ, ਸ਼ਲਗਮ, ਖਰਬੂਜ਼ੇ, ਖਦੂ ਕਰੇਲੇ ਸਭ ਕੁਝ ਉਗਾਇਆ ਜਾਂਦਾ ਹੈ। ਦਰਅਸਲ ਪਿੰਡਾਂ ਦੇ ਸਾਰੇ ਲੋਕਾਂ ਦੀਆਂ ਜ਼ਰੂਰਤਾਂ ਉਹ ਆਪ ਹੀ ਪੂਰੀਆਂ ਕਰ ਲੈਂਦੇ ਹਨ। ਅਨਾਜ ਘਰਦਾ, ਸਾਲਣ ਤੇ ਦੁਧ ਦਹੀਂ ਘਰਦਾ, ਹੋਰ ਚਾਹੀਦਾ ਹੀ ਕੀ ਹੁੰਦਾ ਹੈ।

ਸਾਨੂੰ ਬੈਠਿਆਂ ਅਜੇ ਪੰਜ ਸਤ ਮਿੰਟ ਹੀ ਹੋਏ ਹੋਣਗੇ ਕਿ ਅਵਿਨਾਸ਼ ਦੇ ਬੀਜੀ ਭਾਪਾ ਜੀ ਵੀ ਆ ਪਹੁੰਚੇ ਹਨ।

'ਭੈਣ ਜੀ, ਬੜੀ ਜਲਦੀ ਆ ਪਹੁੰਚੇ। ਅਸੀਂ ਵੀ ਅਜੇ ਆਕੇ ਖੜੇ ਹੀ ਹੋਏ ਹਾਂ' ਮੈਂ ਗੱਲ ਤੋਰਦਿਆਂ ਕਿਹਾ।

'ਘਰੋਂ ਬਸ ਪੰਦਰਾਂ ਕੁ ਮਿੰਟ ਲਗਦੇ ਨੇ, ਵਾਟ ਪੈਰੀਂ ਚੜ ਜਾਂਦੀ ਐ, ਪੰਜ ਛੇ ਚੱਕਰ ਤਾਂ ਦਿਨ ਦੇ ਲਗ ਹੀ ਜਾਂਦੇ ਨੇ'।

'ਜਿਉਂ ਜਿਉਂ ਜ਼ਮਾਨਾ ਮਾਡਰਨ ਹੁੰਦਾ ਜਾਰਿਹਾ ਐ, ਤਿਉਂ ਤਿਉਂ ਪੈਦਲ ਚਲਣਾ ਘਟਦਾ ਹੀ ਜਾ ਰਿਹੈ'

ਏਨੇ ਨੂੰ ਅਵਿਨਾਸ਼ ਵੀ ਸਾਡੇ ਪਾਸ ਛਾਵੇਂ ਆ ਬੈਠ ਜਾਂਦਾ ਹੈ।

ਭੈਣ ਜੀ ਤੇ ਭਾਈ ਸਾਹਿਬ, ਮੈਂ ਦੋਹਾਂ ਨੂੰ ਸੰਬੋਧਨ ਕਰਦਿਆਂ ਕਿਹਾ, 'ਪਤਾ ਨਹੀਂ ਅਵਿਨਾਸ਼ ਨੇ ਤੁਹਾਨੂੰ ਸਾਡੇ ਬਾਰੇ ਕਿੰਨਾਂ ਕੁ ਦਸਿਆ ਐ, ਪਰ ਫਿਰ ਵੀ ਮੈਂ ਆਪਣੇ ਬਾਰੇ



ਤੁਹਾਨੂੰ ਥੋੜੀ ਬਹੁਤ ਜਾਣਕਾਰੀ ਦੇਣੀ ਚਾਹੁੰਦੀ ਆਂ।

ਮੇਰੇ ਬੀਜੀ ਦਾ ਨਾਮ ਜਸਵੰਤ ਕੌਰ ਆਹਲੂਵਾਲੀਆ ਹੈ। ਮੇਰੇ ਭਾਈ ਤੇ ਭਾਪਾ ਜੀ ਦੀ ਐਕਸੀਡੈਂਟ ਵਿਚ ਮੌਤ ਤੋਂ ਬਾਦ ਉਹ ਪੌਲਟਿਕਸ ਵਿਚ ਚਲੇ ਗਏ ਸਨ ਤੇ ਉਹ ਹੁਣ 'ਬੀਬੀ ਜੀ' ਕਰਕੇ ਜਾਣੇ ਜਾਂਦੇ ਨੇ'।

ਭਾਈ ਸਾਹਿਬ ਨੇ ਵਿਚੋਂ ਹੀ ਟੋਕਦਿਆਂ ਕਿਹਾ, 'ਹਾਂ, ਹਾਂ ਬੀਬੀ ਜੀ ਨੂੰ ਕੌਣ ਨਹੀਂ ਜਾਣਦਾ, ਅਜੇ ਪਿਛਲੇ ਸਾਲ ਈ ਤਾਂ ਆਏ ਸਨ ਸਾਡੇ ਪਿੰਡ, ਵੋਟਾਂ ਵੇਲੇ। ਉਹ ਤਾਂ ਸਾਡੀ ਪਾਰਟੀ ਦੇ ਅਹਿਮ ਵਰਕਰ ਨੇ। ਲੋਕ ਭਲਾਈ ਲਈ ਬਹੁਤ ਕੰਮ ਕੀਤਾ ਐ ਉਹਨਾਂ'

ਮਾਂ ਦੀ ਤਾਰੀਫ, ਮੇਰੇ ਕਿਸੇ ਹਿੱਸੇ ਨੂੰ ਬਹੁਤ ਸੋਹਣੀ ਲਗ ਰਹੀ ਸੀ। 'ਜੀਹਾਂ ਇਹੀ ਮੈਂ ਦਸਣਾ ਚਾਹੁੰਦੀ ਹਾਂ ਕਿ ਉਹ ਮੇਰੀ ਮਾਂ ਹਨ ਤੇ ਲੋਕ ਭਲਾਈ ਦੇ ਬਹੁਤ ਕੰਮ ਵੀ ਜ਼ਰੂਰ ਕਰ ਰਹੇ ਹੋਣਗੇ, ਪਰ ਮੈਂ ਉਹਨਾਂ ਦੇ ਵਕਾਰ ਨੂੰ ਬੇਸ ਬਣਾ ਕੇ ਤੁਹਾਡੇ ਨਾਲ ਰਿਸ਼ਤਾ ਨਹੀਂ ਜੋੜ ਸਕਦੀ। ਸਗੋਂ ਮੇਰੀ ਤਾਂ ਬੇਨਤੀ ਹੈ ਕਿ ਤੁਹਾਡਾ ਹਰ ਫੈਸਲਾ ਉਹਨਾਂ ਨੂੰਬਾਹਰ ਰਖਕੇ ਹੋਣਾ ਚਾਹੀਦਾ ਐ। ਸਾਡੀਆਂ ਮਾਂ ਧੀ ਦੀਆਂ ਅਛਾਈਆਂ ਤੇ ਬੁਰਾਈਆਂ ਦੇ ਆਧਾਰ ਤੇ ਹੀਸਾਨੂੰ ਪਰਖਿਆਜਾਣਾ ਚਾਹੀਦੈ। ਅੱਛਾ..... ਹੁਣ ਸਾਡੇ ਬਾਰੇ ਸੁਣ ਲਉ। ਮੁਢਲੀ ਪੜਾਈ ਪੰਜਾਬ ਤੋਂ ਕਰਕੇ,ਮੈਂ ਦਿਲੀ ਤੋਂ ਬੀਏ ਕੀਤੀ ਤੇ ਫਿਰ ਮੇਰੀ ਸ਼ਾਦੀ ਵਲੈਤੀਏ ਜਾਗੀਰ ਸਿੰਘ ਨਾਲ ਹੋ ਗਈ ਤੇ ਤਿੰਨਾਂ ਕੁ ਮਹੀਨਿਆਂ ਬਾਦ ਹੀ ਅਸੀਂ ਜੁਦਾ ਹੋ ਗਏ। ਓਦੋਂ ਤੋਂ ਲੈਕੇ ਮੈਂ ਇਕੱਲੀ ਹੀ ਰਹੀ ਹਾਂ ਤੇ ਮੈਂ ਤੇ ਮੇਰੀ ਬੇਟੀ ਹੀ ਇਕ ਦੂਜੇ ਦਾ ਸਹਾਰਾ ਹਾਂ। ਮੈਂ ਡਾਕਟਰੇਟ ਕੀਤੀ ਹੋਈ ਹੈ ਅਤੇ ਇਕ ਪਰਾਈਵੇਟ ਸਕੂਲ਼ ਵਿਚ ਹੈਡ ਟੀਚਰ ਲਗੀ ਹੋਈ ਆਂ। .....ਸਿਮਰਨ ਪੜਾਈ ਵਿਚ ਬਹੁਤ ਹੁਸ਼ਿਆਰ ਹੈ, ਗਰੈਜੂਏਸ਼ਨ ਤੋਂ ਬਾਦ ਡਾਕਟਰ ਬਨਣ ਦਾ ਇਰਾਦਾ ਰਖਦੀ ਹੈ। ਸਾਡੀ ਟੋਟਲ ਜਾਇਦਾਦ ਇੰਗਲੈਂਡ ਵਿਚ ਬਸ ਆਪਣਾ ਮਕਾਨ ਹੈ। ਇੰਡੀਆ ਵਿਚ ਦਸ ਕੁ ਖਤੇ ਤੇ ਇਕ ਮਕਾਨ ਸਾਡੇ ਹਿਸੇ ਦਾ ਬਣਦਾ ਹੈ ਪਰ ਅਸੀਂ ਉਸ ਤੇ ਕਦੇ ਹੱਕ ਨਹੀਂ ਜਤਾਇਆ ਤੇ ਅੱਗੇ ਜਤਾਉਣ ਦਾ ਇਰਾਦਾ ਵੀ ਨਹੀਂ ਹੈ। ਸਿਮਰਨ ਹੀ ਮੇਰਾ ਸਰਮਾਇਆ ਹੈ ਤੇ ਉਹ ਹੀ ਮੇਰੀ ਪੂੰਜੀ। ਬੱਸ ਤੁਹਾਡੇ ਅਗੇ ਮੇਰੀ ਅਰਜ਼ ਹੈ ਕਿ ਤੁਸੀਂ ਸਾਨੂੰ ਸਾਡੇ ਕਰਕੇ ਹੀ ਪਸੰਦ, ਨਾ ਪਸੰਦ ਕਰਨਾ ਹੈ'। ਸਭਨੇ ਮੇਰੀਆਂ ਗੱਲਾਂ ਨੂੰ ਬੜੇ ਹੀ ਧਿਆਨ ਨਾਲ ਸੁਣਿਆਂ ਹੈ ਤੇ ਫਿਰ ਬੜਾ ਸੋਚ ਸਮਝ ਕੇ ਅਵਿਨਾਸ਼ ਦੇ ਬੀਜੀ ਕਹਿਣਾ ਸ਼ੁਰੂ ਕਰਦੇ ਹਨ।

'ਭੈਣ ਜੀ, ਪਹਿਲੀ ਗੱਲ ਸਾਨੂੰ ਤੁਹਾਡੇ ਵਿਚ ਵਧੀਆ ਲਗੀ ਕਿ ਤੁਹਾਡੇ ਤੇ ਤੁਹਾਡੀ ਬੇਟੀ ਵਿਚ ਵਲ਼ੈਤੀਆਂ ਵਰਗੀ ਜ਼ਰਾ ਵੀ ਫੂੰਅ ਫਾਂਅ ਨਹੀਂ। ਨਹੀਂ ਤਾਂ ਵਲ਼ੈਤ ਤੋਂ ਆਏ ਤਾਂ ਐਸੀਆਂ ਕਹਾਣੀ ਗੁੰਦਦੇ ਨੇ, ਬਸ ਮੇਰਿਆ ਮਾਲਕਾ, ਬੰਦੇ ਨੂੰ ਸੁਣਦਿਆ ਸੰਗ ਆਉਂਦੀ ਐ, ਪਰ ਉਹਨਾਂ ਨੂੰ ਕਹਿੰਦਿਆਂ ਜ਼ਰਾ ਨਹੀਂ ਆਉਂਦੀ। ਤੇ ਦੂਜੇ ਸਾਨੂੰ ਤਾਂ ਤੁਹਾਡੇ ਨਾਲ ਮਤਲਬ ਐ, ਰੱਬ ਦਾ ਦਿਤਾ ਬਥੇਰਾ ਏ ਸਾਡੇ ਪਾਸ, ਬੰਦਾ ਤਾਂ ਰਜਦਾ ਹੀ ਨਹੀਂ। ਬਾਕੀਸ਼ਰਾਫਤ ਤਾਂ ਚਿਹਰਿਆ ਤੇ ਲਿਖੀ ਹੁੰਦੀ ਐ, ਭੈਣ ਜੀ, ਦਸਣ ਦੀ

ਜ਼ਰੂਰਤ ਹੀ ਨਹੀਂ ਹੁੰਦੀ। ਸਿਮਰਨ ਵਰਗੀ ਬੇਟੀ ਤਾਂ ਰੱਬ ਸਭ ਨੂੰ ਦੇਵੇ। ਦੇਖੋ ਕਮਲਜੀਤ ਤੇ ਉਹ ਕਿਦਾਂ ਘੁਲ ਮਿਲ ਗਈਆਂ ਨੇ, ਜਿਵੇਂ ਦੇਰ ਤੋਂ ਇਕ ਦੂਜੇ ਨੂੰ ਜਾਣਦੀਆਂ ਹੋਣ'।

'ਕੂੜ ਨਿਖੁਟੈ ਨਾਨਕਾ ਓੜਕ ਸੱਚ ਸਹੀ', ਸੱਚ ਤਾਂ ਸਦਾ ਸੱਚ ਹੀ ਹੈ, ਤੇ ਮੇਰੀ ਜਾਚੇ ਕਿਸੇ ਵੀ ਰਿਸ਼ਤੇ ਦੀ ਬੁਨਿਆਦ ਝੂਠ ਤੇ ਨਹੀਂ ਰਖੀ ਜਾ ਸਕਦੀ। ਸਚ ਦੀ ਸਲਾਮਤੀ ਲਈ ਪਹਿਰਾ ਵੀ ਦੇਣਾ ਪੈਂਦਾ ਐ ਤੇ ਜਦੋਜਹਿਦ ਵੀ ਕਰਨੀ ਪੈਂਦੀ ਏ। ਸਿਮਰਨ ਤੁਹਾਨੂੰ ਅੱਛੀ ਲਗੀ, ਸੁਣਕੇ ਮੈਨੂੰ ਅੱਛਾ ਲਗਾ'।

ਹੁਣ ਭੈਣ ਜੀ,ਸਾਡੇ ਬਾਰੇਵੀ ਜਾਣ ਲਉ, ਓਦਾਂ ਮੈਨੂੰ ਦਸਣਾ ਵੀ ਨਹੀਂ ਆਉਂਦਾ। ਤੁਸੀਂ ਤਾਂ ਪੜਾਉਂਦੇ ਹੋ ਇਸ ਲਈ ਤੁਹਾਡੇ ਮੂੰਹੋਂ ਨਿਕਲੀਆਂ ਗੱਲ਼ਾਂ ਫਬਦੀਆਂਨੇ।..... ਸਾਡਾ ਜੱਟਾਂ ਵਾਲਾ ਕੰਮ ਸੋਹਣਾ ਐ, ਬੱਤੀ ਕਿਲੇ ਜ਼ਮੀਨ ਆ, ਸੋਹਣਾ ਗੁਜ਼ਾਰਾ ਹੋਈ ਜਾਂਦੈ। ਓਦਾਂ ਅਜ ਕਲ ਜ਼ਮੀਨਾਂ ਚੋਂ ਵੀ ਬਚਦਾ ਬੁਚਦਾ ਤਾਂ ਕੁਛ ਨਹੀਂ। ਪੈਸਾ ਤਾਂ ਸਾਰਾ ਬੀਜ ਤੇ ਖਾਦ ਵਗੈਰਾ ਹੀ ਲੈ ਜਾਂਦੇ ਨੇ, ਬਸ ਗੁਜ਼ਾਰਾ ਸਮਝਲੌ ਸੋਹਣਾ ਹੋਈ ਜਾਂਦਾ ਐ। .....ਕਮਲਜੀਤ, ਅਵਿਨਾਸ਼ ਨਾਲੋਂ ਵੀ ਹੁਸ਼ਿਆਰ ਐ। ਕੁੜੀਆਂ ਮੁੰਡਿਆਂ ਤੋਂ ਅਕਸਰ ਹੁਸ਼ਿਆਰ ਹੁੰਦੀਆਂ ਹੀ ਨੇ।..... ਅਵਿਨਾਸ਼ ਦੇ ਭਾਪਾ ਜੀ ਨੂੰ ਰਾਜਨੀਤੀ ਦਾ ਸ਼ੌਂਕ ਐ ਤੇ ਪਿਛਲੇ ਵੀਹਾਂ ਸਾਲ਼ਾਂ ਤੋਂ ਸਰਪੰਚ ਬਣੇ ਆ ਰਹੇ ਨੇ। ਓਦਾਂ ਹੁਣ ਕਹਿੰਦੇ ਆ ਕਿ ਕੋਈ ਜਵਾਨ ਸਾਹਮਣੇ ਆਉਣਾ ਚਾਹੀਦੈ। ਬਾਕੀ ਰਹੀ ਸਿਮਰਨ, ਮੈਨੂੰ ਨਹੀਂ ਲਗਦਾ ਕਿ ਐਨੀ ਪਿਆਰੀ ਬੱਚੀ ਹੋਰ ਵੀ ਹੋ ਸਕਦੀ ਏ। ਸੋਹਣਾ ਕੱਦ ਕਾਠ, ਚਿਹਰਾ ਮੋਹਰਾ, ਬੋਲ ਚਾਲ, ਬਈ ਮੈਨੂੰ ਤਾਂ ਉਸਦਾ ਤੇਹ ਆਉਣ ਲਗਾ ਐ। ਹੋਰ ਭੈਣ ਜੀ ਕੀ ਕਹਾਂ, ਬਚੇ ਸਮਝਦਾਰ ਨੇ, ਜੋ ਉਹਨਾਂ ਦਾ ਫੈਸਲਾ ਓਹੀ ਆਪਣਾ, ਉਹ ਖੁਸ਼ ਤਾਂ ਆਪਾਂ ਖੁਸ਼'।

ਸਾਡੀਆਂ ਗੱਲਾਂ ਕਾਫੀ ਹੋ ਗਈਆਂ ਸਨ ਤੇ ਅਵਿਨਾਸ਼ ਖਾਮੋਸ਼ੀ ਨਾਲ ਬੈਠਾ ਸੁਣ ਰਿਹਾ ਸੀ, 'ਬੇਟਾ ਅਵਿਨਾਸ਼ ਤੁਸੀਂ ਦਸੋ, ਤੁਹਾਡਾ ਕੀ ਵਿਚਾਰ ਐ'। ਮੈਂ ਅਵਿਨਾਸ਼ ਨੂੰ ਵੀ ਸਾਡੀਆਂ ਗੱਲਾਂ ਵਿਚ ਸ਼ਰੀਕ ਹੋਣ ਲਈ ਸਦਾ ਦਿਤਾ।

'ਮੈਂ ਸੋਚਿਆ, ਪਹਿਲਾਂ ਸਭ ਦੀ ਵਾਰੀ ਆ ਲਵੇ, ਕਦੇ ਤਾਂ ਮੈਨੂੰ ਵੀ ਪੁਛੋਗੇ ਹੀ'। ਤੁਸੀਂਸਭ ਨੇ ਹੋਰ ਕੁਝ ਕਹਿਣਾ ਐ ਤਾਂ ਕਹਿ ਲਵੋ ਤਦ ਤਕ ਮੈਂ ਸਿਮਰਨ ਤੇ ਕਮਲਜੀਤ ਨੂੰ ਵਾਜ ਮਾਰ ਲੈਨਾ। ਬਹੁਤ ਹੋ ਗਿਐ ਪਾਣੀਨਾਲ ਖੇਲਣਾ। ਦੇਖੋ ਕਿਵੇਂ ਬੱਚਿਆਂ ਵਾਂਗ ਲਗੀਆਂ ਹੋਈਆਂ, ਨੌਕਰਾਂ ਨਾਲ।

'.....ਆਉ ਕੁੜੀਓ ਬੈਠੋ, ਕਮਲਜੀਤ ਤੂੰ ਬੇਟਾ ਚਾਹ ਦਾ ਕੱਪ ਬਣਾ ਲੈਂਦੀ'। ਅਵਿਨਾਸ਼ ਦੇ ਬੀਜੀ ਨੇ ਕਿਹਾ।

'ਬੀਜੀ, ਪ੍ਰੀਤੋ ਬਣਾ ਰਹੀ ਐ, ਅਸੀਂ ਤਾਂ ਤੁਹਾਡੀਆਂ ਗੱਲਾਂ ਸੁਣਨੀਆਂ'।

'ਮਗਰ ਚੁਪ ਚਾਪ ਬੈਠਣਾ ਪਊ' ਅਵਿਨਾਸ਼ ਕਹੇ ਬਗੈਰ ਰਹਿ ਨਾਂ ਸਕਿਆ, ਖੈਰ ਏਨਾ ਕੁ ਤਾਂ ਭੈਣਾ ਭਰਾਵਾਂ ਵਿਚ ਚਲਦਾ ਹੀ ਰਹਿੰਦਾ ਤੇ ਸਗੋਂ ਇਹ ਗੂੜੇ ਪਿਆਰ ਤੇ



ਮਾਣ ਦੀ ਨਿਸ਼ਾਨੀ ਹੁੰਦੀ ਹੈ।

ਅਵਿਨਾਸ਼ ਆਪਣੀ ਸਪੀਚ ਦੀ ਇਸਤਰਾਂ ਤਿਆਰੀ ਕਰ ਰਿਹਾ ਸੀ ਜਿਵੇਂ ਕੋਈ ਪਾਠੀ ਆਪਣੀ ਰੌਲ਼ ਦੇ ਸ਼ੁਰੂ ਤੇ ਗਲਾ ਵਗੈਰਾ ਸਾਫ ਕਰਨ ਸਮੇਂ ਖੰਘੂਰੇ ਮਾਰ ਕਰਦਾ ਹੈ।

'ਵੀਰਿਆ, ਹੁਣ ਹੋ ਜਾ ਸ਼ੁਰੂ ਕਿ ਅਜੇ ਮਹੂਰਤ ਨਹੀਂ ਨਿਕਲਿਆ'।

'ਅਛਾ ਬੀਜੀ ਤੇ ਅੰਟੀ ਜੀ ਅਜ ਮੈਂ ਸੰਗਣਾ ਨਹੀਂ ਜੋ ਮੇਰੇ ਦਿਲ ਵਿਚ ਐ, ਮੈਂ ਸਾਫ ਸਾਫ ਕਹਿ ਦੇਣਾ ਚਾਹੁੰਦਾਂ, ਪਲੀਜ਼ ਬਰਦਾਸ਼ਤ ਕਰ ਲਈਉ।.....ਸਿਮਰਨ ਤੇ ਮੈਂ ਸੈਮੀਨਾਰ ਤੇ ਤਿੰਨ ਦਿਨ ਪਹਿਲ਼ਾਂ ਮਿਲੇ ਆਂ। ਮੇਰੀ ਆਦਤ ਆਪਣੇ ਆਪ ਵਿਚ ਮਸਤ ਰਹਿਣ ਦੀ ਐ ਤੇ ਮੈਂ ਉਚੇਚਾ ਉਠ ਕੇ ਅਜ ਤਕ ਕਿਸੇ ਲੜਕੀ ਨੂੰ ਬੁਲਾਇਆ ਹੀ ਨਹੀਂ। ਪਤਾ ਨਹੀਂ ਕਿਉਂ ਉਸ ਦਿਨ ਮੇਰੇ ਪੈਰ ਖੁਦ ਬਖੁਦ ਸਿਮਰਨ ਵਲ ਵਧੇ। ਹੋਰ ਕਿੰਨੀ ਹੀ ਜਗਾ ਖਾਲੀ ਪਈ ਸੀ, ਪਰ ਮੇਰਾ ਮਨ ਸਿਮਰਨ ਦੇ ਸਾਹਮਣੇ ਬੈਠਣ ਨੂੰ ਕੀਤਾ ਤੇ ਮੈਂ ਹੌਂਸਲਾ ਕਢ ਕੇ ਪੁਛ ਹੀ ਲਿਆ। ਸਿਮਰਨ ਨੇ ਵੀ ਇਨਕਾਰ ਨਹੀਂ ਕੀਤਾ ਤੇ ਇਹ ਸਾਰਾ ਕੁਝ ਇਸਤਰਾਂ ਹੋਇਆ ਜਿਵੇਂ ਪਹਿਲਾਂ ਹੀ ਗਿਣਿਆਂ ਮਿਥਿਆ ਹੋਵੇ। ਕੋਈ ਤਾਂ ਹੈ ਸੀ ਜੋ ਮੈਥੋਂ ਸਭ ਕੁਝ ਕਰਵਾ ਸੀ, ਮੈਨੂੰ ਨਹੀਂ ਪਤਾ। ਜਿਉਂ ਹੀ ਅਸੀਂ ਆਪਸ ਵਿਚ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ, ਜ਼ਰਾ ਜਿੰਨਾ ਵੀ ਓਪਰਾਪਨ ਮਹਿਸੂਸ ਨਹੀਂ ਹੋਇਆ। ਸਗੋਂ ਇਉਂ ਲਗਾ ਜਿਵੇਂ ਵਰਿਆਂ ਪਹਿਲਾਂ ਦੀ ਪਹਿਚਾਣ ਹੋਵੇ। ਸਿਮਰਨ ਤੋਂ ਬਗੈਰ ਮੇਰੀ ਜ਼ਿੰਦਗੀ ਅਧੂਰੀ ਰਹਿ ਜਾਵੇਗੀ ਤੇ ਜਿਥੋਂ ਤਕ ਖੂਬਸੂਰਤੀ ਦਾ ਸਵਾਲ ਐ, ਸਿਮਰਨ ਦੁਨੀਆਂ ਵਿਚ ਦੂਜੇ ਨੰਬਰ ਤੇ ਐ'।

'ਤਾਂ ਫਿਰ ਪਹਿਲੇ ਨੰਬਰ ਤੇ ਕੌਣ?' ਸਿਮਰਨ ਨੇ ਤ੍ਰਬਕ ਕੇ ਪੁਛਿਆ।

'ਓਹ ਪਹਿਲਾ ਨੰਬਰ ਤਾਂ ਅੰਟੀ ਜੀ ਦਾ ਐ, ਜਿਹਨਾ ਐਨੀ ਪਿਆਰੀ ਬੇਟੀ ਨੂੰ ਜਨਮਿਆਂ'।

'ਹਾਂ ਹਾਂ, ਮਾਂ ਨੂੰ ਮਸ਼ਕਰੀਆਂ, ਅੱਛਾ ਲਗਾ' ਮੈਂ ਮੁਸਕਰਾਉਂਦਿਆਂ ਤੇ ਚੋਰ ਨਜ਼ਰ ਸਿਮਰਨ ਦੇ ਚਿਹਰੇ ਦੇ ਭਾਉ ਪਰਖਦਿਆਂ ਕਿਹਾ।

ਅਵਿਨਾਸ਼ ਆਪਣੀ ਗੱਲ਼ ਜਾਰੀ ਰਖਦਾ ਹੋਇਆ ਕਹਿੰਦਾ ਹੈ।

'ਅੰਟੀ ਜੀ, ਮੇਰਾ ਵਿਚਾਰ ਹੈ ਕਿ ਜਿਉਂ ਜਿਉਂ ਜ਼ਮਾਨਾ ਬਦਲਦਾ ਐ, ਜ਼ਰੂਰਤਾਂ ਵੀ ਬਦਲਦੀਆਂ ਜਾਦੀਆਂ ਨੇ, ਸੋਚ ਬਦਲਦੀ ਜਾਂਦੀ ਐ। ਸਿਮਰਨ ਨੂੰ ਤੁਸੀਂ ਖੁਦ ਪੁਛ ਸਕਦੇ ਓ। ਮੇਰੇ ਲਈ ਤਾਂ ਅੱਛਾ ਮਨ ਪਸੰਦ ਸਾਥੀ ਹੀ ਸਭ ਕੁਝ ਐ। ਅਸੀਂ ਦੋਵੇਂ ਹਿੰਮਤੀ ਆਂ, ਇਸ ਲਈ ਰੋਟੀ ਦਾ ਵਸੀਲ਼ਾ ਲਭਣ ਵਿਚ ਸਾਨੂੰ ਕੋਈ ਦਿਕਤ ਨਹੀਂ ਆਏਗੀ, ਇਹ ਮੇਰਾ ਵਿਸ਼ਵਾਸ ਐ। ਹਿੰਮਤੀ ਬੰਦੇ ਨੂੰ ਡਰਨ ਦੀ ਜ਼ਰੂਰਤ ਹੀ ਨਹੀਂ ਹੁੰਦੀ, ਮਿਹਨਤ ਦਾ ਫਲ ਦੁਨੀਆਂ ਦੇ ਹਰ ਕੋਨੇ ਵਿਚ ਮਿਲਦਾ ਐ'।

ਥੋੜਾ ਰੁਕ ਕੇ ਅਵਿਨਾਸ਼ ਫਿਰ ਤੋਂ ਆਪਣੀ ਗੱਲ ਜਾਰੀ ਰਖਦਿਆਂ ਕਹਿੰਦਾ ਹੈ। 'ਸਾਡੇ ਦੋਹਾਂ ਦੇ ਬਹੁਤੇ ਵਿਚਾਰ ਮਿਲਦੇ ਹਨਤੇ ਕੁਝ ਵਖਰੇ ਵੀ। ਸਿਮਰਨ ਦੀ ਗੱਲ ਵਿਚ ਸਦਾ ਵਜ਼ਨ ਹੁੰਦਾ ਹੈ ਤੇ ਮੈਨੂੰ ਇਸਦੀ ਡੀਸਾਈਸਿਵਨੈਸ ਬਹੁਤ ਪਸੰਦ ਹੈ ਜੋਇਸ ਵਿਚ

ਮਣਾਂ ਮੂੰਹੀਂ ਹੈ। .....ਬਸ ਤੁਹਾਡਾ ਸਭ ਦਾ ਆਸ਼ੀਰਵਾਦ ਚਾਹੀਦਾ ਐ। ਜ਼ਿੰਦਗੀ, ਅਸੀਂ ਰਲ ਮਿਲ ਕੇ, ਕਾਮਯਾਬ ਬਣਾ ਹੀ ਲਵਾਂਗੇ, ਮੈਨੂੰ ਯਕੀਨ ਐਂ। ਸਿਮਰਨ ਮੈਂ ਠੀਕ ਕਿਹਾ ਨਾਂ?'

'ਤੁਸੀਂ ਬਹੁਤ ਠੀਕ ਕਿਹਾ ਪਰ ਆਪਣਾ ਭਾਸ਼ਨ ਜ਼ਾਰੀ ਰਖੋ, ਪਲੀਜ਼। ਤਾਰੀਫ ਸੁਨਣਾ ਬਹੁਤ ਚੰਗਾ ਲਗਦਾ ਐ, ਇਟ ਫੀ..ਲਜ਼ ਵੈਰੀ ਗੁੱਡ ਤੇ ਐਸੇ ਮੌਕੇ ਬਾਰ ਬਾਰ ਨਹੀਂ ਆਉਂਦੇ, ਯੂ ਕੈਰੀ ਔਨ' ਤੇ ਸਿਮਰਨ ਦੀ ਇਸ ਗੱਲ ਤੇ ਸਾਰੇ ਪਾਸੇ ਹਾਸੇ ਦੀ ਇਕ ਹਲਕੀ ਜਿਹੀ ਲਹਿਰ ਦੌੜ ਗਈ।

'ਮੈਂ ਅਜੇ ਫਿਨਿਸ਼ ਨਹੀਂ ਹੋਇਆ, ਜਿਵੇਂ ਪਹਿਲਾਂ ਧਿਆਨ ਨਾਲ ਸੁਣਿਆਂ, ਬਸ ਓਦਾਂ ਹੀ ਬਿਨਾਂ ਟੋਕਿਆਂ ਥੋੜਾ ਜਿਹਾ ਹੋਰ। ਮੈਂ ਪਿਆਰ ਵਿਚ ਭਿਜੇ ਫਿਲਮੀ ਡਾਇਲਾਗ ਬੋਲਣ ਤੋਂ ਗੁਰੇਜ਼ ਕਰਾਂਗਾ ਪਰ ਸਚਾਈ ਤੋਂ ਮੁਨਕਰ ਵੀ ਨਹੀਂ ਹੋ ਸਕਦਾ। ਸਚਾਈ ਇਹ ਵੀ ਹੈ ਕਿ .....ਸਿਮਰਨ ਨਾਲ ਮਿਲਣ ਮੈਨੂੰ ਦੋ ਆਤਮਾਵਾਂ ਦਾ ਮਿਲਣ ਲਗਦਾ ਐ। ਕਹੋਗੇ ਡਾਕਟਰ ਹੋ ਕੇ ਕਿਦਾਂ ਦੀਆਂ ਬਹਿਕੀਆਂ ਬਹਿਕੀਆਂ ਗੱਲਾਂ ਕਰ ਰਿਹਾ ਐ, ਪਰ ਮੈਂ ਵੀ ਕੀ ਕਰਾਂ, ਸਿਮਰਨ ਵਰਗੇ ਇਨਸਾਨ ਦਾ ਅਚਾਨਕ ਹੀ ਮਿਲ ਜਾਣਾਂ, ਇਹ ਇਕ ਕੁਦਰਤੀ ਕਰਿਸ਼ਮਾ ਹੀ ਤਾਂ ਹੈ। ਤੇ ਸੱਚ ਪੁਛਦੇ ਹੋ ਤਾਂ ਮੈਂ ਇਹ ਸਭ ਕੁਝ ਡੀਇਜ਼ਰਵ ਵੀ ਨਹੀਂ ਕਰਦਾ। ਅੰਟੀ ਜੀ, ਤੁਹਾਡੀ ਵੀ ਤਾਰੀਫ ਕੀਤਿਆਂ ਨਹੀਂ ਰਹਿ ਸਕਦਾ ਕਿ ਤੁਸੀਂ ਵਲੈਤ ਵਿਚ ਜੰਮੀ ਪਲੀ ਲੜਕੀ ਨੂੰ ਐਸੇ ਸੰਸਕਾਰ ਦਿਤੇ ਨੇ' ਤੇ ਉਹ ਭਾਵੁਕ ਹੋਇਆ ਉਠ ਕੇ ਸਿਮਰਨ ਦੇ ਮੋਹਰੇ ਜਾ ਖੜਾ ਹੁੰਦਾ ਕਹਿੰਦਾ ਹੈ, ਮੈਂ ਇਹ ਸਭ ਨੂੰ ਉਗਾਹ ਬਣਾ ਕੇ ਵਾਇਦਾ ਕਰਦਾ ਹਾਂ ਕਿ ਮੈਂ ਆਖਰੀ ਦਮ ਤਕ ਸਿਮਰਨ ਲਈ ਆਪਣੇ ਪਿਆਰ ਨੂੰ ਕਦੇ ਠੰਡਾ ਨਹੀਂ ਪੈਣ ਦਿਆਂਗਾ ਤੇ ਇਹ ਪਿਆਰ ਹੀ ਮੇਰੀ ਜ਼ਿੰਦਗੀ ਦਾ ਮਕਸਦ ਤੇ ਨੀਂਹ ਪਥਰ ਹੋਵੇਗਾ'। ਇਸ ਭਾਵੁਕ ਹੋਏ ਮਾਹੋਲ ਵਿਚ ਸਿਮਰਨ ਉਠਦੀ ਹੈ ਤੇ ਅਵਿਨਾਸ਼ ਦਾ ਹੱਥ ਆਪਣੇ ਹੱਥਾਂ ਵਿਚ ਲੈ ਚੁੰਮਦੀ ਹੈ। ਕੁਛ ਇਕ ਲਮਿਆਂ ਲਈਦੋ ਪਿਆਰ ਕਰਦੇ ਦਿਲ ਇਹ ਵੀ ਭੁਲ ਜਾਂਦੇ ਹਨ ਕਿ ਉਨਾਂ ਦੇ ਮਾਂ ਬਾਪ ਸਾਹਵੇਂ ਬੈਠੇ ਹਨ।

'ਅਗਰ ਸਿਮਰਨ ਇਜਾਜ਼ਤ ਦੇ ਦੇਵੇ ਤਾਂ ਮੈਂ ਤੁਹਾਡੇ ਸਭ ਅਗੇ ਇਕ ਗੁਜ਼ਾਰਿਸ਼ ਕਰਾਂਗਾ ਕਿ ਸਾਡਾ ਰਿਸ਼ਤਾ ਪੱਕਾ ਕਰ ਦਿਤਾ ਜਾਵੇ। ਮੈਂ ਇਹ ਵੀ ਸਮਝਦਾਂ ਕਿ ਸਿਮਰਨ ਦੀ ਉਮਰ ਅਜੇ ਪੜ੍ਹਾਈ ਦੀ ਐ ਤੇ ਮੇਰੇ ਵੀ ਅਜੇ ਦੋ ਕੁ ਸਾਲ ਰਹਿੰਦੇ ਨੇ, ਪਰ ਮੈਂ ਇੰਤਜ਼ਾਰ ਕਰ ਲਾਂਗਾ, ਜਿੰਨਾਂ ਵੀ ਸਿਮਰਨ ਚਾਹੇ। ਓਦਾਂ ਦਿਲ ਤਾਂ ਮੇਰਾ ਹੁਣ ਕਰਦੈ ਕਿ ਇਹ ਹੁਣ ਸਾਢੇ ਪਾਸੋਂ ਜਾਵੇ ਹੀ ਨਾਂ। ਲਗਦੈ, ਮੈਂ ਜ਼ਿਆਦਾ ਜਜ਼ਬਾਤੀ ਵਹਿਣਾ ਵਿਚ ਵਹਿ ਗਿਆ ਆਂ ਪਰ ਸੱਚ ਖੁਦ ਹੀ ਜਜ਼ਬਾਤੀ ਹੋ ਬੋਲਦਾ ਐ'।

ਤੇ ਫਿਰ ਜਿਵੇਂ ਉਸਨੂੰ ਯਾਦ ਆਗਿਆ ਹੋਵੇ, 'ਮੈਂ ਕਿੰਨਾਂ ਬੋਲ ਗਿਆ, ਸਿਮਰਨ ਨੂੰ ਤਾਂ ਪੁਛਿਆ ਹੀ ਨਹੀਂ ਕਿ ਇਹ ਕੀ ਸੋਚਦੀ ਐ। ਅਸੀਂ, ਪੰਜਾਬੀ, ਬੋਲਣਾ ਸ਼ੁਰੂ ਹੋ ਜਾਈਏ ਤਾਂ ਕਿਸੇ ਦੀ ਵਾਰੀ ਥੋੜਾ ਆਉਣ ਦਿੰਦੇ ਹਾਂ'।



ਐਨੇ ਨੂੰ ਚਾਹ ਆਗਈ ਤੇ ਸਾਡੀ ਗੱਲਬਾਤ ਵਿਚ ਥੋੜਾ ਵਿਘਨ ਪੈ ਗਿਆ। ਅਵਿਨਾਸ਼ ਦੇ ਬੀਜੀ ਨੇ ਫਿਰ ਤੋਂ ਗੱਲ ਚਲਾਈ, 'ਮੇਰਾ ਬੇਟਾ ਇੰਨੀਆਂ ਸਿਆਣੀਆਂ ਗੱਲਾਂ ਕਰਨੀਆਂਸਿਖ ਗਿਆ ਐ, ਮੈਨੂੰ ਪਤਾ ਹੀ ਨਹੀਂ ਸੀ। ਮੈਂ ਤਾਂ ਸਮਝਦੀ ਸਾਂ ਕਿ ਇਹ ਬਸ ਡਾਕਟਰੀ ਚੀਰ ਫਾੜ ਹੀ ਜਾਣਦਾ ਐ। ਹਾਂ ਬੇਟਾ ਸਿਮਰਨ ਤੁਸੀਂ ਦਸੋ ਆਪਣੇ ਵਿਚਾਰ?'

'ਜੀ..... ਆਈ ਫੀਲ, ਅਵਿਨਾਸ਼ ਬਹੁਤ ਸਾਰਾ ਕੁਝ ਕਹਿ ਚੁਕੇ ਨੇ, ਜਿਹੜਾ ਮੈਂ ਕਹਿਣਾਂ ਚਾਹੁੰਦੀ ਆਂ। ਆਈ ਵਿਸ਼ ਟੂ ਐਡ, ਕਿ ਕੱਲੇ ਅਵਿਨਾਸ਼ ਈ ਨਹੀਂ, ਮੈਨੂੰ ਤਾਂ ਏਦਾਂ ਲਗਣ ਲਗੈ, ਜਿਵੇਂ ਸਾਰੀ ਫੈਮਲੀ ਮੇਰੀ ਹੋ ਗਈ ਹੋਵੇ। ਆਈ ਲਵ ਯੂ ਆਲ, ਵੈਰੀ ਮੱਚ'। 'ਮੈਨੂੰ ਲਗਦੈ ਜਿਵੇਂ ਕਮਲਜੀਤ ਤੇ ਮੈਂ ਬਹੁਤ ਅਰਸੇ ਤੋਂ ਗੂੜੇ ਫਰਿੰਡਜ਼ ਹੋਈਏ, ਸ਼ੀ ਇਜ਼ ਸਚ ਏ ਨਾਈਸ ਪਰਸਨ'। ਏਨਾ ਕਹਿ ਕੇ ਸਿਮਰਨ ਡੂੰਘੀਆਂ ਸੋਚਾਂ ਵਿਚ ਪੈ ਜਾਂਦੀ ਹੈਤੇ ਫਿਰ ਜਿਵੇਂ ਕੋਈ ਸੁਪਨੇ ਵਿਚੋਂ ਅਬੜਵਾਹੇ ਜਾਗਦਾ ਹੈ, 'ਆਈ ਵਿਸ਼ ਟੂ ਮੈਰੀ ਹਿੰਮ, ਮੰਮ'। ਆਈ ਡੌਂਟ ਮਾਈਂਡ ਲਿਵਿੰਗ ਹੇਅਰ'।

ਹੋਰ ਕੁਝ ਕਹਿਣ ਸੁਨਣ ਦੀ ਜ਼ਰੂਰਤ ਹੀ ਨਹੀਂ ਰਹਿ ਗਈ ਸੀ ਮਾਹੌਲ ਬੜਾ ਹੀ ਭਾਵੁਕ ਹੋ ਗਿਆ ਸੀ। ਭੈਣ ਜੀ ਨੇ ਆਪਣੀ ਹੋਣ ਵਾਲ਼ੀ ਬਹੂ ਦੇ ਹੱਥਾਂ ਨੂੰ ਹੱਥਾਂ ਵਿਚ ਲੈ, ਪਿਆਰ ਨਾਲ ਮੱਥਾ ਚੁੰਮ ਕੇ ਪਿਆਰ ਝੋਲੀ ਵਿਚ ਪਾ ਦਿਤਾ ਤੇ ਭਾਈ ਸਾਹਿਬ ਨੇ ਵੀ ਆਪਣੀ ਬੇਟੀ ਦੇ ਸਿਰ ਤੇ ਬੜਕਪਨ ਦਾ ਹੱਥ ਰਖ ਪਿਆਰ ਦੇ ਦਿਤਾ ਤੇ ਦੋਨੋਂ ਹੱਥ ਜੋੜ ਕੇ ਮੈਨੂੰ ਮੁਖਾਤਬ ਹੁੰਦੇ ਹੋਏ ਕਹਿਣ ਲਗੇ, ' ਸ਼ਰਨਜੀਤ ਭੈਣ ਜੀ, ਅਜ ਤੋਂ ਸਿਮਰਨ ਸਾਡੀ ਹੋਈ'। ਮੇਰੀਆਂ ਅੱਖਾਂ ਕਿਉਂ ਭਰ ਆਈਆਂ ਮੈਂ ਨਹੀਂ ਜਾਣਦੀ। ਸ਼ਾਇਦ ਇਹ ਸੋਚ ਨੇ ਮੈਨੂੰ ਥੋੜਾ ਹਿਲਾ ਦਿਤਾ ਸੀ ਕਿ ਪਲ ਪਹਿਲਾਂ ਜੋ ਬੇਟੀ ਸਿਰਫ ਮੇਰੀ ਸੀ ਤੇ ਹੁਣ ਕਿਸੇ ਹੋਰ ਦਾ ਵੀਹੱਕ ਹੈ। ਬੇਟੀ ਵਾਕਈ ਪਰਾਇਆ ਧਨ ਹੈ। ਇਕ ਦੋ ਲ਼ਫਜ਼ ਮੂੰਹ ਚੋਂ ਨਿਕਲੇ ਨਹੀਂ ਕਿ ਪਲ ਵਿਚ ਉਹ ਦੂਜੇ ਪਾਸੇ ਜਾ ਜੁੜਦੀ ਹੈ। ਐਸੇ ਖਿਆਲਾਂ ਵਿਚ ਉਲਝਣ ਤੋਂ, ਮੈਂ ਆਪਣੇ ਆਪ ਨੂੰ ਰੋਕਦੀ ਹਾਂ।

ਮੈਂ ਅਵਿਨਾਸ਼ ਦੇ ਸਿਰ ਆਸ਼ੀਰਵਾਦ ਦਾ ਹੱਥ ਰਖ, ਪਿਆਰ ਦਿੰਦਿਆਂ ਕਿਹਾ, 'ਅਜ ਤੋਂ ਅਵਿਨਾਸ਼ ਸਾਡਾ ਹੋਇਆ'। ਬਹੁਤ ਤਸੱਲੀ ਹੋਈ ਮਨ ਨੂੰ, 'ਜੇ ਕੁਛ ਖੋਇਆ ਹੈ ਤਾਂ ਪਾਇਆ ਵੀ' ਮਨ ਹੀ ਮਨ ਸੋਚਦੀ ਹਾਂ। ਦਰਅਸਲ ਖੋਹਿਆ ਕੁਛ ਵੀ ਨਹੀਂ ਜਾਂਦਾ ਸਗੋਂ ਬੰਦਾ ਪਾਂਦਾ ਹੈ ਸਦਾ। ਨਵੇਂ ਰਿਸ਼ਤਿਆ ਦੀ ਲੜੀ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਤੇ ਪਿਆਰ ਤਾਂ ਵੰਡਿਆਂ ਵਧਦਾ ਹੈ। ਏਨੇ ਅੱਛੇ ਘਰ ਨਾਲ ਸਿਮਰਨ ਦਾ ਰਿਸ਼ਤਾ ਜੋੜ ਕੇ ਮੈਂ ਫੁੱਲੀ ਨਹੀਂ ਸਮਾ ਰਹੀ। ਬੇਟੀ ਦੀ ਕਿਸਮਤ ਤੇ ਰਸ਼ਕ ਹੋਣ ਲਗਦਾ ਹੈ। ਮਾਲਕਾ! ਤੇਰੇ ਅਗੇ ਦੋਨੋ ਹਥ ਜੋੜ ਅਰਜ਼ ਕਰਦੀ ਹਾਂ ਕਿ ਇਹ ਖੁਸ਼ੀਆਂ ਵਧਦੀਆਂ ਫੁਲਦੀਆਂ ਰਹਿਣ।

ਸਾਰਾ ਮਾਹੌਲ ਖੁਸ਼ੀਆਂ ਨਾਲ ਭਰ ਗਿਆ ਹੈ। ਖੇੜਾ ਹੀ ਖੇੜਾ। ਐਉਂ ਲਗ ਰਿਹਾ ਹੈ ਜਿਵੇਂ ਦੇਵਤੇ ਅੰਬਰਾਂ ਤੋਂ ਰਹਿਮਤਾਂ ਦੀ ਵਰਖਾ ਕਰ ਰਹੇ ਹੋਣ, ਜਿਵੇਂ ਹਵਾਵਾਂ ਵਿਚ

ਸੁਗੰਧ ਫੈਲ ਗਈ ਹੋਵੇ, ਜਿਵੇਂ ਫਸਲਾਂ ਤੇ ਜੋਬਨ ਭਰ ਆ ਗਿਆ ਹੋਵੇ, ਜਿਵੇਂ ਰੱਬ ਖੁਦ ਆ ਸਾਡੀਆਂ ਖੁਸ਼ੀਆਂ ਵਿਚ ਸ਼ਰੀਕ ਹੋਇਆ ਹੋਵੇ।

ਸਾਡੇ ਮਾਵਾਂ ਧੀਆਂ ਦੇ ਚਾਅ ਵਿਚ ਪੈਰ ਨਹੀਂ ਲਗਦੇ ਐਨੀ ਖੁਸ਼ੀ ਕਦੇ ਇਕੱਠੀ ਮਿਲੀ ਹੀ ਨਹੀਂ। ਮੈਂ ਗਲ ਬਦਲਦਿਆਂ ਅਵਿਨਾਸ਼ ਨੂੰ ਉਸਦੇ ਸੈਮੀਨਾਰ ਤੇ ਦੁਬਿਧਾ ਬਾਰੇ ਪੁਛਿਆ।

'ਹਾਂ ਸੱਚ, ਸਿਮਰਨ ਇਕ ਮਿੰਟ ਹੋਰ ਬੈਠ ਜਾਉ, ਮੇਰੀ ਗੱਲ ਸੁਣ ਲਓ, ਪਲ਼ੀਜ਼'।

ਅਵਿਨਾਸ਼ ਦੇ 'ਇਕ ਮਿੰਟ' ਕਹਿਣ ਤੇ ਸਭ ਦਾ ਹਾਸਾ ਨਿਕਲ ਗਿਆ। ਕਮਲਜੀਤ ਨੇ ਗਲ ਨੂੰ ਵਿਚੋਂ ਟੋਕਦਿਆਂ ਕਿਹਾ, ਅੱਛਾ ਸਾਰੇ ਘੰਟੇ ਲਈ ਸੌਣ ਦੀ ਤਿਆਰੀ ਕਰ ਲਵੋ , ਭਾਸ਼ਨ ਨੰਬਰ ਦੋ ਸ਼ੁਰੂ ਹੋਣ ਵਾਲਾ ਹੈ'। ਦਰਅਸਲ ਹੁਣ ਭਾਸ਼ਨ ਸੁਨਣ ਦੇ ਕੋਈ ਵੀ ਮੂਡ ਵਿਚ ਨਹੀਂ ਸੀ ਤੇ ਸ਼ਾਇਦ ਅਵਿਨਾਸ਼ ਵੀ ਮਜ਼ਾਕ ਹੀ ਕਰ ਰਿਹਾ ਸੀ।

'ਤੁਸੀਂ ਮੈਨੂੰਖੂਹ ਤੇ ਫਸਲਾਂ ਦਿਖਾਉਣ ਦਾ ਵਾਅਦਾ ਕੀਤਾ ਸੀ, ਉਹ ਐਥੇ ਬੈਠਿਆਂ ਤਾਂ ਨਹੀਂ ਦੇਖ ਹੋਣੀਆਂ। ਗੱਲਾਂ ਬਾਦ ਵਿਚ'। ਸਿਮਰਨ ਬੜੀ ਹੀ ਅਪਣਤ ਨਾਲ ਅਵਿਨਾਸ਼ ਦਾ ਹੱਥ ਫੜ ਉਸ ਨਾਲ ਹੋ ਤੁਰਦੀ ਹੈ। ਬਦਲੀ ਸੋਚ ਬਾਰੇ ਸੋਚ ਰਹੀ ਹਾਂ। ਇਕ ਸਾਡਾ ਜ਼ਮਾਨਾ ਸੀ ਕਿ ਇਕ ਦੂਜੇ ਦੇ ਹੱਥ ਨੂੰ ਮਾਂ ਬਾਪ ਦੇ ਸਾਹਮਣੇ ਛੁਹਣਾ ਤਾ ਦੂਰ ਦੀ ਗੱਲ ਨਜ਼ਰ ਉਠਾ ਦੇਖਣਾ, ਤਕ ਮਨਜ਼ੂਰ ਨਹੀਂ ਸੀ। ਉਹ ਸਾਡੀ ਸਾਦਗੀ ਸੀ ਤੇ ਇਹ ਹੈ ਸ਼ਾਇਦ ਅਜ ਦੇ ਬੱਚਿਆਂ ਦੀ ਸਾਫ ਖੁਲ ਦਿਲ ਸੋਚ।

ਤਿੰਨਾਂ ਨੂੰ ਵਗਦੀ ਆਡ ਦੇ ਕੰਡੇ ਸ਼ਰਾਰਤਾਂ ਕਰਦਿਆਂ ਦੇਖ ਕੇ ਬਹੁਤ ਚੰਗਾ ਲਗ ਰਿਹਾ ਹੈ।

ਭੈਣ ਜੀ ਤੇ ਭਾਈ ਸਾਹਿਬ ਵਿਚ ਕਿੰਨੀ ਅਪਣਤ ਹੈ। ਮੇਰਾ ਬਹੁਤ ਇਜ਼ਤ ਮਾਣ ਕਰ ਰਹੇ ਹਨ। ਬਹੁਤ ਸਾਰੀਆਂ ਐਧਰ ਓਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ, ਭਾਈ ਸਾਹਿਬ ਰਾਜਨੀਤੀ ਦੀਆਂ ਗੱਲਾਂ ਜ਼ਿਆਦਾ ਪਸੰਦ ਕਰਦੇ ਹਨ ਤੇ ਭੈਣ ਜੀ ਘਰ ਦੇ ਲੂਣ ਤੇਲ ਦੀਆਂ। ਗੱਲਾਂ ਕਹਾਣੀਆ ਵਿਚ ਸਮਾਂ ਕਿਵੇ ਝਟ ਬੀਤ ਜਾਂਦਾ ਹੈ। ਭੈਣ ਜੀ ਦੀਆਂ ਗਵਾਂਢਣਾਂ ਸਹੇਲੀਆਂ ਦੁਪਿਹਰ ਦਾ ਖਾਨਾ ਲੈ ਕੇ ਪਹੁੰਚ ਗਈਆਂ ਹਨ। ਕਿੰਨਾਂ ਇਕੱਠ ਤੇ ਤੇਹ ਪਿਆਰ ਹੈ ਇਹਨਾਂ ਲੋਕਾਂ ਵਿਚ।

ਖੂਹ ਤੇ ਬੈਠ ਖਾਣਾ ਖਾਣ ਦਾ, ਬਸ ਆਪਣਾ ਹੀ ਮਜ਼ਾ ਹੈ। ਤਾਜ਼ਾ ਘਰ ਦੀਆਂ ਸਬਜ਼ੀਆਂ ਤੇ ਤਾਜ਼ਾ ਖਾਣੇ ਦੀ ਮਹਿਕ, ਬਹਿਸ਼ਤੀ ਹੈ। ਹਲਕੀ ਹਲਕੀ ਗਰਮ ਹਵਾ ਦੇ ਬੁਲੇ ਤੇ ਦਰਖਤਾਂ ਦੀ ਛਾਵੇਂ ਬੈਠਿਆਂ ਕਿੰਨਾ ਸੁਹਾਵਾਂ ਲਗਦਾ ਹੈ, ਬਿਆਨ ਕਰਨਾ ਕਠਨ ਹੈ। ਜਦੋਂ ਦੀ ਪੰਜਾਬ ਆਈ ਹਾਂ ਮੈਨੂੰ ਤਾਂ ਭੁਖ ਹੀ ਬਹੁਤ ਲਗਦੀ ਐ, ਅਜੇ ਸਵੇਰੇ ਪਰਾਉਂਠੇ, ਮੱਕੀ ਦੀ ਰੋਟੀ ਤੇ ਹੁਣ ਫਿਰ ਭਰ ਪੇਟ ਖਾਣ ਦੀ ਤਾਂਘ ਹੋ ਰਹੀ ਹੈ। ਚਲੋ ਦੇਖੀ ਜਾਏਗੀ। ਇਕੱਠਾ ਮਿਲ ਬਹਿ ਖਾਣ ਦਾ ਮਜ਼ਾ ਹੀ ਕੁਝ ਆਪਣਾ ਹੈ।

ਕਰਦਿਆਂ, ਕਰਾਉਂਦਿਆਂ ਸ਼ਾਮ ਪੈ ਗਈ, ਜਾਣ ਨੂੰ ਮਨ ਤਾਂ ਨਹੀਂ ਕਰ ਰਿਹਾ ਪਰ ਜਾਣਾ ਤਾਂ ਪੈਣਾ ਹੀ ਹੈ, ਕੰਵਾਰੀ ਲੜਕੀ ਸਹੁਰੇ ਘਰ ਤਾਂ ਨਹੀਂ ਨਾਂ ਰਹਿ ਸਕਦੀ।



ਭੈਣ ਜੀ ਨਾਲ ਐਗਰੀ ਕਰ ਆਈ ਹਾਂ ਕਿ ਕਲ ਅਵਿਨਾਸ਼ ਤੇ ਸਿਮਰਨ ਦਾ ਮੱਥਾ ਟਿਕਵਾ ਕੇ ਰੋਕਾ ਵੀ ਪਿੰਡ ਵਾਲੇ ਵੱਡੇ ਗੁਰਦਵਾਰੇ ਹੀ ਕਰ ਲਿਆ ਜਾਵੇ। .....ਹੋਟਲ ਪੁਹੰਚ ਗਈਆਂ ਹਾਂ, ਖੁਸ਼ੀ ਨਾਲ ਦਿਮਾਗ ਕਮਲਾ ਹੁੰਦਾ ਜਾ ਰਿਹਾ ਹੈ, ਕਲ ਮਥਾ ਟੇਕਣ ਜਾਣ ਵੇਲੇ 'ਕੀ ਪਹਿਨਣਾ ਹੈ' ਦੀਆਂ ਤਿਆਰੀਆਂ ਹੁਣ ਤੋਂ ਹੀ ਸ਼ੁਰੂ ਹੋ ਗਈਆਂ ਹਨ।

.....ਲ਼ਗਦੈ, ਜਿਵੇਂ, ਵੀਹ ਸਾਲ ਵਾਲਾ ਪੁਰਾਣਾ ਕਿੱਸਾ ਫਿਰ ਤੋਂ ਦੁਹਰਾਇਆ ਜਾ ਰਿਹਾ ਹੋਵੇ। ਐਨ ਐਨੀ ਹੀ ਖੁਸ਼ੀ ਮਿਲੀ ਸੀ, ਸਰਦਾਰ ਪ੍ਰਕਾਸ਼ ਨੂੰ ਪਹਿਲੀ ਵਾਰ ਮਿਲਿਆਂ। ਦੋਸਤੀ ਦੀ ਸ਼ੁਰੂਆਤ ਓਦੋਂ ਵੀ ਚਾਹ ਦੇ ਕੱਪ ਤੋਂ ਹੋਈ ਸੀ ਤੇ ਅਜ ਵੀ ਸਿਮਰਨ ਤੇ ਅਵਿਨਾਸ਼, ਬਰੇਕਫਾਸਟ ਟੇਬਲ ਤੇ ਹੀ ਮਿਲੇ ਹਨ। ਕਿੰਨੀ ਸਮਾਨਤਾ ਹੈ। ਪਿਆਰ ਦੀ ਤਾਕਤ ਦੇਖੋ ਬੰਦਾ ਅਸਮਾਨੀਂ ਉਡਣ ਲਗਦਾ ਹੈ। ਸਿਮਰਨ ਦੀ ਕਿਸਮਤ ਤੇ ਰਸ਼ਕ ਵੀ ਹੁੰਦਾ ਹੈ ਤੇ ਡਰ ਵੀ ਲਗਦਾ ਹੈ, ਇਕੋ ਵਾਰੀ ਖੁਸ਼ੀਆਂ ਦਾ ਏਡਾ ਵੱਡਾ ਪਰਾਗਾ। ਦਾਤਿਆ ! ਮਿਹਰ ਰਖੀਂ।

ਬੜਾ ਹੀ ਖੂਬਸੂਰਤ ਦਿਨ ਚੜ੍ਹਿਆ ਹੈ ਅਜ। ਸਿਮਰਨ ਦੀ ਸਾਦਗੀ ਵਿਚੋਂ ਖੂਬਸੂਰਤੀ ਦੇਖਿਆਂ ਹੀ ਬਣਦੀ ਹੈ। ਬੜੀ ਫੱਬ ਰਹੀ ਹੈ ਮੇਰੀ ਬੇਟੀ। ਬੁਰੀ ਨਜ਼ਰ ਤੋਂ ਬਚਾਈਂ, ਮੇਰੇ ਮਾਲਕਾ !

.....ਵਾਹ ਵਾਹ, ਸਭ ਵਧਾਈਆਂ ਦੇ ਰਹੇ ਹਨ, ਵਾਹਿਗੁਰੂ ਅਗੇ ਅਰਦਾਸ ਕਰਕੇ ਅਨੁਮਤੀ ਲੈ ਲਈ ਗਈ, ਬੇਟੀ ਨੂੰ ਢੇਰ ਸਾਰੀਆਂ ਖੁਸ਼ੀਆਂ ਮਿਲਣ ਦੀ ਫਰਮਾਇਸ਼ ਵੀ ਕਰ ਲਈ।

ਬਾਕੀ ਦਾ ਸਾਰਾ ਦਿਨ ਭੈਣ ਜੀ ਤੇ ਕਮਲਜੀਤ ਨਾਲ ਸ਼ਾਪਿੰਗ ਕਰਦਿਆਂ ਗੁਜ਼ਰ ਗਿਆ। ਸਿਖਣ ਨੂੰ ਬਹੁਤ ਕੁਝ ਮਿਲਿਐ ਭੈਣ ਜੀ ਤੋਂ। ਕਹਿੰਦੇ ਹਨ ਕਿ 'ਖਰੀਦਦਾਰੀ ਕਰਦੇ ਸਮੇਂ ਕਿਸੇ ਚੀਜ਼ ਤੇ ਵੀ ਐਨਾ ਮਨ ਨਹੀਂ ਸਿਟ ਕੇ ਬੈਠ ਜਾਈਦਾ ਕਿ ਉਸਤੋਂ ਬਗੈਰ ਸਰ ਹੀ ਨਾਂ ਸਕੇ। ਹਰ ਚੀਜ਼ ਦਾ ਬਦਲ ਹੋਣਾ ਚਾਹੀਦਾ ਐ ਤੁਹਾਡੇ ਮਨ ਵਿਚ'। ਇਹ ਵਾਕਈ ਬਿਲਕੁਲ ਸਹੀ ਕਿਹਾ ਹੈ ਭੈਣ ਜੀ ਨੇ। ਵੈਸੇ ਵੀ ਵਲ਼ੈਤੀਆਂ ਨੂੰ ਦੇਖ ਦੁਕਾਨਦਾਰ ਦੁਗਣਾ ਚੌਗਣਾ ਮੁਲ ਤਾਂ ਲਾ ਹੀ ਲੈਂਦੇ ਹਨ। ਤੁਹਾਡਾ ਧਿਆਨ, ਕੋਕਾ ਕੋਲਾ ਦੀਆਂ ਬੋਤਲਾ ਵਿਚ ਲਾ, ਤਹਾਨੂੰ ਹੀ ਠਗਦੇ, ਪਤਾ ਵੀ ਨਹੀਂ ਲਗਣ ਦਿੰਦੇ। ਪੰਜਾਬ ਦਾ ਦੁਕਾਨਦਾਰ ਤਾਂ ਬਹੁਤ ਹੁਸ਼ਿਆਰ ਦੁਕਾਨਦਾਰ ਹੈ ਤੇ ਰੇਟ ਪੱਕੇ ਨਾਂ ਹੋਣ ਦਾ ਵੀ ਸਾਡੇ ਇਥੇ ਤਾਂ ਬਹੁਤ ਫਾਇਦਾ ਉਠਾਇਆ ਜਾਂਦਾ ਹੈ। ਪਤਾ ਨਹੀਂ ਕਿਉਂ, ਪੰਜਾਬ ਦਾ ਹਰ ਦੁਕਾਨਦਾਰ ਲੁਟਣ ਤੇ ਕਿਉਂ ਲਗਾ ਹੋਇਆ। ਕੀ ਦੁਕਾਨਦਾਰੀ ਲਈ ਬੁਨਿਆਦੀ ਹੇਰਾਫੇਰੀ ਜ਼ਰੂਰੀ ਹੈ? ਸਾਡੀ ਤਾਂ ਅਧੀ ਉਮਰ ਭਾਅ ਕਰਦਿਆਂ ਦੀ ਲ਼ੰਘ ਜਾਂਦੀ ਹੈ, ਭਾਵੇਂ ਰੇੜ੍ਹੀ ਤੋਂ ਫਲ ਖਰੀਦਣਾ ਹੋਵੇ ਤੇ ਭਾਵੇਂ ਪੌਸ਼ ਦੁਕਾਨ ਤੋਂ ਸਾੜ੍ਹੀਸੂਟ। ਹਰ ਕੋਈ ਲੁਟ ਵਿਚ ਲਗਾ ਹੋਇਐ।

———

ਖੁਸ਼ੀ ਵੀ ਕੀ ਚੀਜ਼ ਹੈ, ਦੋਸਤੋ ! ਨਹੀਂ ਮਿਲੇ ਤਾਂ ਇਨਸਾਨ ਤਰਸਦਾ ਹੈ, ਮਿਲ

ਜਾਵੇ ਤਾਂ ਘਬਰਾਉਂਦਾ ਹੈ। ਮੇਰੀਆਂ ਅੱਖਾਂ ਸਾਹਮਣੇ ਵੀਹ ਸਾਲ ਪੁਰਾਣੇ ਸੀਨ ਫਿਰ ਤੋਂ ਘੁੰਮਣ ਲਗੇ ਹਨ। ਮੇਰੀ ਜ਼ਿੰਦਗੀ ਦਾ ਰੁਖ, ਕੁਝ ਐਸਾ ਹੀ ਰਿਹਾ, ਸੋਕਾ ਆਇਆ ਤਾਂ ਮੁਸੀਬਤਾਂ ਦਾ ਪਹਾੜ ਟੁਟ ਪਿਆ, ਕਿਸੇ ਇਕ ਆਸ ਕਿਰਨ ਨੂੰ ਤਰਸਦੀ ਰਹੀ। ਖੁਸ਼ੀਆਂ ਮਿਲੀਆਂ ਤਾਂ ਹੜ੍ਹ ਦੀ ਸ਼ਕਲ ਵਿਚ, ਮੇਰਾ ਵਜੂਦ ਹੀ ਵਹਾ ਲੈ ਗਈਆਂ।

.....ਖੁਸ਼ੀਆਂ ਦਾ ਖਜ਼ਾਨਾ ਮਿਲ ਗਿਆ ਹੈ ਮੈਨੂੰ, ਤਦੇ ਤਾਂ ਘਬਰਾ ਰਹੀ ਆਂ ਮੈ। ਤੇਰੀਆਂ ਤਲਖੀਆਂ ਮੈਂ ਬਹੁਤ ਬਰਦਾਸ਼ਤ ਕਰ ਚੁਕੀ ਆਂ। ਪਰ .....ਕਦੇ ਤੂੰ ਮੇਰੇ ਸਾਹਮਣੇ ਜ਼ਾਹਰਾ ਆਣ ਖੜੋਂਦਾ ਹੈ, ਮਿਹਰਬਾਨ ਜਿਹਾ। ਤੇਰੇ ਰਹਿਮਤਾਂ ਭਰੇ ਹੱਥ ਮੇਰੇ ਕੰਧੇ ਤੇ ਆਣ ਟਿਕਦੇ ਹਨ। ਤੇਰੀ ਹਲਾਸ਼ੇਰੀ ਮੇਰੇ ਵਿਚ ਜਾਨ ਭਰਦੀ ਹੈ ਤੇ ਮੈਂ ਦੁਨੀਆਂ ਨੂੰ ਖੁਸ਼ੀਆਂ ਵੰਢਣ ਲਗਦੀ ਹਾਂ। ਇਨਸਾਨ ਦੇ ਵੀ ਤਾਂ ਉਹੀ ਸਕਦਾ ਹੈ ਜੋ ਉਸ ਪਾਸ ਹੋਵੇ। ਤੇਰਾ ਤੇਹ ਆਉਣ ਲਗਦਾ ਹੈ ਰੱਬਾ, ਮੈਨੂੰ ਤੇ ਤੂੰ ਮੈਨੂੰ ਮੇਰਾ ਆਪਣਾ ਲਗਣ ਲਗ ਪੈਂਦਾ ਹੈਂ, ਇਨਫੈਕਟ, ਮੇਰੇ ਅੰਦਰ ਸਮੋਇਆ ਹੋਇਆ, ਮੇਰੇ ਰੋਮ ਰੋਮ ਵਿਚ ਬਸਿਆ ਹੋਇਆ।

.....ਕਦੇ ਤੂੰ ਓਥੇ ਹੁੰਦਾ ਹੀ ਨਹੀਂ, ਤੇਰੀ ਜਗਾਹ ਇਕ ਨੇਰਾ ਲੈ ਲੈਂਦਾ ਹੈ, ਇਕ ਅਸੀਮਤ ਖਲਾਅ। ਤੈਨੂੰ ਵਾਜਾ ਦਿੰਦੀ ਹਾਂ, ਰੋਂਦੀ ਕੁਰਲਾਉਂਦੀ ਆਂ ਪਰ ਤੂੰ ਸੁਣਦਾ ਹੀ ਨਹੀਂ। ਕਿਤੇ ਹੋਵੇਂ ਤਾਂ ਬੋਲੇਂ। ਜ਼ਿੰਦਗੀ ਦੇ ਥਪੇੜੇ ਮੇਰੇ ਸਭ ਕਾਸੇ ਨੂੰ ਵਲੂੰਧਰ ਦਿੰਦੇ ਹਨ। ਇਥੋਂ ਤਕ ਕਿ ਮੇਰਾ ਵਿਸ਼ਵਾਸ ਡੋਲ ਜਾਂਦਾ ਹੈ। ਤੇਰੀ ਹੋਂਦ ਤਕ ਵਿਚ ਮੇਰਾ ਯਕੀਨ ਨਹੀਂ ਰਹਿੰਦਾ ਤੇ ਤੇਰੀ ਜਗਾਅ ਮੇਰੇ ਵਿਚ ਇਕ ਖਲਾਅ ਭਰ ਜਾਂਦਾ ਹੈ, ਕਾਲਾ ਹਨੇਰਾ ਭਰ ਜਾਂਦਾ ਹੈ।..... ਕੀ ਗੱਲਾਂ ਕਰੀ ਜਾ ਰਹੀ ਹਾਂ। ਹਨੇਰਾ ਸਦਾ ਕਾਲਾ ਹੀ ਤਾਂ ਹੁੰਦਾ ਹੈ ਤੇ ਤੂੰ ਓਥੇ ਹੁੰਦਾ ਹੀ ਨਹੀਂ, ਸਿਰਫ ਹਨੇਰਾ ਹੀ ਤਾਂ ਰਹਿ ਜਾਂਦਾ ਹੈ। ਹਨੇਰਿਆਂ ਵਿਚ ਬੰਦਾ ਭਲਾ ਕਦ ਤਕ ਤੁਰੇ। ਹੁਣ ਤੂੰ ਇਹ ਲੁਕਣਮੀਚੀ ਬੰਦ ਕਰਦੇ। ਤੈਨੂੰ ਤੇਰੀ ਹੋਂਦ ਬਰਕਰਾਰ ਰਖਣੀ ਹੋਏਗੀ। ਇਹਦੇ ਵਿਚ ਤੇਰਾ ਹੀ ਭਲਾ ਹੈ, ਤੂੰ ਨਹੀਂ ਚਾਹੇਂਗਾ ਕਿ ਬੰਦੇ ਦੀ ਜ਼ਾਤ ਤੇਰੇ ਤੋਂ ਮੁਨਕਰ ਹੋ ਬੈਠੇ। .....ਰੱਬ ਨੂੰ ਰੱਬ ਬਣ ਕੇ ਰਹਿਣਾ ਚਾਹੀਦਾ ਹੈ, ਰਹਿਮਤਾਂ ਦਾ ਸੋਮਾ।

.....ਤੂੰ ਮੇਰੇ ਨਾਲ ਜਿਸਤਰਾਂ ਪੇਸ਼ ਆਇਆਂ, ਤੂੰ ਖੁਦ ਹੀ ਦੇਖ ਲੈ। ਸੋਹਣਾ ਖੁਸ਼ੀਆਂ ਭਰਿਆ ਬਚਪਨ ਦਿਤਾ ਮੈਂ ਮੰਨਦੀ ਹਾਂ ਤੇ ਅਚਾਨਕ ਪਤਾ ਨਹੀਂ ਤੇਰੇ ਮਨ ਵਿਚ ਕੀ ਆਇਆ, ਫੋਰੇ ਵਿਚ ਸਭ ਕੁਝ ਖਤਮ ਹੋ ਗਿਆ। ਰਖੜੀ ਵਾਲੇ ਹੱਥ ਬੇਦਰਦੀ ਨਾਲ ਖੋਹ ਲਏ ਗਏ, ਬਾਪ ਦਾ ਸਾਇਆ ਸਦਾ ਲਈ ਖਤਮ ਕਰ ਦਿਤਾ ਗਿਆ। ਜਵਾਨ ਧੀ ਲਈ ਬਾਪ ਦੀ ਛਤਰਛਾਇਆ ਕਿੰਨੀ ਜ਼ਰੂਰੀ ਹੁੰਦੀ ਹੈ, ਸ਼ਾਇਦ ਇਹ ਤੇਰੇ ਹਿਸਾਬਾਂ ਕਿਤਾਬਾਂ ਵਿਚ ਨਹੀਂ। ਦਿਲੀ ਦੇ ਧੱਕੇ ਧੋੜੇ, ਰੋਜ਼ ਦੀਆਂ ਖਜਲ ਖੁਆਰੀਆਂ, ਫਿਰ ਵੀ ਕਿਸੇ ਨਾਂ ਕਿਸੇ ਤਰਾਂ ਇਜ਼ਤ ਬਚਾ ਸਕੀ ਸੀ ਮੈਂ। ਸਿਸਕੀਆਂ ਲੈਂਦੀ, ਸਹਿਕਦੀ ਰਹੀ ਮੈਂ। ਤੇ ਫਿਰ ਇਕ ਦਿਨ ਜਿਵੇਂ ਕੋਈ ਅੰਧੇਰੇ ਕਮਰੇ ਵਿਚ ਬੱਤੀ ਜਗਾ ਦੇਵੇ ਤੇ ਉਹ ਵੀ ਸੌ ਵਾਟ ਦਾ ਬਲਬ, ਮੇਰਾ ਵਜੂਦ ਹੀ ਰੌਸ਼ਨੀ ਨਾਲ ਭਰ ਗਿਆ। ਤੂੰ ਮੇਰੀ ਝੋਲੀ ਖੁਸ਼ੀਆਂ ਨਾਲ ਭਰ



ਦਿਤੀ। ਏਨੀਆਂ ਖੁਸ਼ੀਆਂ ਕਿ ਬੰਦਾ ਬਰਦਾਸ਼ਤ ਹੀ ਨਾਂ ਕਰ ਸਕੇ। ਮੇਰੇ ਸੁਕੇ ਦਰਖਤਾਂ ਦੀਆਂ ਕਰੂੰਬਲਾਂ ਹਰੀਆਂ ਹੁੰਦੀਆਂ ਮੈਂ ਅਖੀਂ ਦੇਖੀਆਂ। ਰਾਤੋ ਰਾਤ ਮੇਰੇ ਬਾਗ ਫੁੱਲਾਂ ਨਾਲ ਭਰ ਗਏ। ਮੈਨੂੰ ਮੇਰੇ ਸਰਦਾਰ ਪ੍ਰਕਾਸ਼ ਦੇ ਮਿਲਾਪ ਵਿਚ ਤੇਰਾ ਹੱਥ ਸਾਫ ਨਜ਼ਰ ਆਇਆ। ਮੇਰੇ ਲਈ ਤੜਕੇ ਉਠ ਰੋਜ਼ ਗੁਰਦਵਾਰੇ ਜਾਣਾ, ਤੇਰੀਆਂ ਰਹਿਮਤਾਂ ਦੇ ਅਹਿਸਾਸ ਨੂੰ ਜੀਂਦਿਆਂ ਰਖਣ ਦਾ ਇਕੋ ਛੋਟਾ ਜਿਹਾ ਵਸੀਲਾ ਸੀ। ਮੈਂ ਤੈਨੂੰ ਹਰ ਆਉਂਦੇ ਸਾਹ ਨਾਲ ਮਹਿਸੂਸ ਕੀਤਾ ਹੈ।

ਤੇ ਫਿਰ.....ਫਿਰ.....ਫਿਰ, ਸਭ ਕੁਝ ਖੋਹ ਲੈਣਾ, ਬਸ ਅੱਖ ਦੇ ਫੋਰੇ ਵਿਚ। ਅਜ ਸਭ ਕੁਝ ਹੈ, ਅਜ ਕੁਝ ਵੀ ਨਹੀਂ। ਬਸ ਇਹੀ ਰੱਬ ਹੈ। ਮੁਸੀਬਤਾਂ ਦੇਣ ਲਗਾ ਤੂੰ ਅੱਗਾ ਪਿੱਛਾ ਨਹੀਂ ਦੇਖਦਾ। ਪਤਾ ਨਹੀਂ ਕਿਹੜੇ ਇਮਤਿਹਾਨ ਵਿਚੋਂ ਗੁਜ਼ਾਰਨਾਂ ਚਾਹੁੰਦਾ ਹੈਂ ਆਪਣੇ ਹੀ ਬੰਦਿਆਂ ਨੂੰ ਤੇ ਜੇ ਇਹ ਸੋਚਦਾ ਹੈਂ ਕਿ ਐਸਾ ਕਰਨ ਨਾਲ ਤੇਰੇ ਵਿਚ ਵਿਸ਼ਵਾਸ ਵਧ ਜਾਵੇਗਾ ਤਾਂ ਇਹ ਤੇਰੀ ਗਲਤ ਫਹਿਮੀਹੈ। ਮੁਸੀਬਤਾਂ ਦੇ ਪਹਾੜ ਹੇਠ ਦਬੇ ਬੰਦੇ ਦਾ ਤੇਰੀ ਹੋਂਦ ਵਿਚ ਵਿਸ਼ਵਾਸ ਡੋਲ ਜਾਂਦਾ ਹੈ। ਹਫਲਿਆ ਹੋਇਆ ਬੰਦਾ ਉਠਦਾ ਹੈ ਤੇ ਬਚੇ ਖੁਚੇ ਨੂੰ ਸੰਭਾਲਦਾ ਫਿਰ ਤੋਂ ਠੋਕਰਾਂ ਖਾਣ ਲਈ ਚਲ ਤੁਰਦਾ ਹੈ। ਫਿਰ ਮੋਹਰੇ ਮੁਸੀਬਤਾਂ ਦੇ ਖਡੇ ਪਟ ਦਿੰਦਾ ਹੈਂ ਤੂੰ ਤੇ ਫਿਰ ਉਠਣਾ, ਸੰਭਲਣਾ ਤੇ ਫਿਰ ਹੋਰ ਡੂੰਘੇ ਖੱਡੇ । ਤੇ..... ਫਿਰ ਤੂੰ ਜਾਗਦਾਂ ਹੈਂ, ਆਣ ਖੜਦਾ ਹੈਂ ਇਕ ਆਸ ਦੀ ਕਿਰਨ ਲੈ ਕੇ। ਇਕ ਦੂਰ ਦੁਰਾਡੇ ਕਦੇ ਕਦੇ ਟਿਮਕਦੇ ਦੀਵੇ ਦੀ ਹੋਂਦ ਦਾ ਅਹਿਸਾਸ, ਜਾਗਦਾ ਹੈ ਦਿਲ ਵਿਚ। ਦੂਰ ਕਿਤੇ ਜਗਦੀ ਬੁਝਦੀ ਲ਼ੋਅ ਦਾ ਝਾਉਲਾ ਹੀ ਉਸ ਨੂੰ ਫਿਰ ਉਠ ਚਲਣ ਲਈ ਹਿੰਮਤ ਦੇਂਦਾ ਹੈ। ਤੇ ਥਕਿਆ ਹਾਰਿਆ ਬੰਦਾ ਫਿਰ ਤੋਂ ਨਵੇਂ ਸਫਰ ਦੀ ਤਿਆਰੀ ਲਈ ਰੁਝ ਜਾਂਦਾ ਹੈ।

.....ਬਲਾਤਕਾਰ ..... ਤੇਰਾ ਮੈਨੂੰ ਮੁਸੀਬਤਾਂ ਦੇਕੇ ਮਨ ਨਹੀਂ ਭਰਿਆ ਹੋਵੇਗਾ। ਫਿਰ ਓਹੀ ਖੋਹੋ ਖੋਹੀ ਦਾ ਮਸਲਾ। ਜੇ ਓਦਣ ਨਿਰਮਲ ਮਰੀ ਸੀ ਤਾਂ ਤੂੰ ਕਿਹੜਾ ਜਿੰਦਾ ਰਿਹਾ ਸੈਂ। ਉਸ ਦਿਨ ਮੈ,ਂ ਮੇਰੇ ਰੱਬ ਦੀ ਮੌਤ ਹੁੰਦੀ ਅੱਖਾਂ ਨਾਲ ਦੇਖੀ। ਬਹੁਤ ਦੁਖ ਹੋਇਆ ਸੀ ਓਦਣ।

.....ਮੈਂ ਕਦੋਂ ਕਿਹਾ ਕਿ ਕੱਲੇ ਜਾਗੀਰ ਸਿੰਘ ਦਾ ਕਸੂਰ ਸੀ ਮੈਨੂੰ ਵੀ ਤਾਂ ਤੂੰ ਹੀ ਗੁੰਮਰਾਹ ਕਰਦਾ ਰਿਹਾ। ਸ਼ਰਾਬੀ ਸੀ, ਬਦਲ ਵੀ ਤਾਂ ਸਕਦਾ ਸੀ, ਬਿਮਾਰ ਸੀ, ਠੀਕ ਵੀ ਤਾਂ ਹੋ ਸਕਦਾ ਸੀ, ਦੋ ਚਾਰ ਵਾਰ ਕੁਟ ਮਾਰ ਵੀ ਕਰ ਲੈਂਦਾ ਤਾਂ ਵੀ ਕੀ ਸੀ। 'ਔਰਤ ਕੁਟ ਮਾਰ ਖਾਂਦੀ ਰਹੇ', ਵਰਗੀ ਸੋਚ ਦਾ ਸਿਰਜਣਹਾਰ ਵੀ ਤਾਂ ਤੂੰ ਹੀ ਹੈਂ। ..... ਰੱਬ ਦੀ ਸ਼ਕਲ ਸਦਾ ਮਰਦ ਵਰਗੀ ਹੀ ਕਿਉਂ ਦਿਸਦੀ ਹੈ?.....ਤੇ ਬਲਾਤਕਾਰ ?..... ਮੇਰੇ ਮਨ ਵਿਚ ਮਰਦ ਪ੍ਰਤੀ ਇਹ ਝਿਜਕ, ਬੁਨਿਆਦੀ ਤਾਂ ਨਹੀਂ, ਹਾਦਸਿਆਂ ਹੀ ਮੈਨੂੰ ਐਸਾ ਬਣਾ ਦਿਤਾ। ਮਰਦ ਦੀ ਹਲਕੀ ਜਿਹੀ ਛੁਹ ਤਕ, ਕਿਉਂ ਮੇਰੇ ਜਿਸਮ ਨੂੰ ਬਰਫ ਕਰ ਜਾਂਦੀ ਹੈ। ਤੇ ਇਹ ਮੇਰੀ ਜ਼ਿੰਦਗੀ ਦੇ ਉਹ ਪਲ ਸਨ ਜਦੋਂ ਜੀਂਦਿਆਂ ਰਹਿਣ ਦਾ ਖਾਸ ਮਕਸਦ ਹੀ ਨਹੀਂ ਹੁੰਦਾ। ਜਦੋਂ ਤੁਹਾਡਾ ਅੰਦਰ ਮਰ ਜਾਂਦਾ ਹੈ ਤਾਂ ਤੁਹਾਡੀ ਨਿਰਾਸ਼ਤਾ ਤੁਹਾਡੇ ਰੱਬ ਨੂੰ ਵੀ ਮਾਰ ਬਹਿੰਦੀ ਹੈ। ਸਿਰਫ ਸਾਹ ਹੀ ਚਲਦੇ ਰਹਿ ਜਾਂਦੇ ਹਨ। .....ਮੈਂ

ਵੀ ਮਰ ਜਾਣਾ ਚਾਹਿਆ ਸੀ ਪਰ ਤੇਰੀ ਸ਼ਰਾਰਤ ਅਜੇ ਖਤਮ ਥੋੜੀ ਹੋਈ ਸੀ। ਮੇਰੇ ਅੰਦਰ ਇਕ ਜਾਨ ਦੀ ਸਥਾਪਨਾਂ ਕਰ ਦਿਤੀ ਗਈ। ਤੇ ਓਹੀ ਸਵਾਲ, ਓਹ ਮਾਸ ਦਾ ਲੋਥੜਾ ਹੈ ਜਾਂ ਜੀਂਦੀ ਜਾਗਦੀ ਜਾਨ। ਇਕ ਪਾਸੇ ਅਬੋਰਸ਼ਨ ਦਾ ਸ਼ੋਰ ਮੇਰੇ ਦਿਮਾਗ ਤੇ ਹਥੋੜੇ ਮਾਰਦਾ ਰਿਹਾ ਤੇ ਦੂਜੇ ਪਾਸੇ, 'ਜ਼ਿੰਦਗੀ ਖੋਹਣ ਦਾ ਹੱਕ ਤਾਂ ਰੱਬ ਦੇ ਹੱਥ ਵਿਚ ਹੈ' 'ਬਸ ਇਹੀ ਬਣੇਗਾ ਮੇਰਾ ਸਹਾਰਾ, ਮੇਰੀ ਪੂੰਜੀ'। ਫਿਰ ਕਿਤੇ ਆਸ ਦਾ ਦੀਵਾ ਜਗਦਾ ਹੈ ਦੂਰ ਦੁਰਾਡੇ। .....ਤੇ ਸ਼ਾਇਦ ਤੂੰ ਮੁਰਦਾ, ਫਿਰ ਤੋਂ ਜਿੰਦਾ ਹੋਇਆ ਸੈਂ ਮੇਰੇ ਲਈ। 'ਮੈਂ ਲੜਾਂਗੀ'। ਮੈਂ ਤਾਂ ਆਦਿ ਤੋਂ ਲੜਦੀ ਹਾਂ ਰਹੀ ਹਾਂ। ਜਨਨੀ ਹਾਂ,ਜਾਨ ਲੇਵਾ ਨਹੀਂ ਹੋ ਸਕਦੀ।

ਕਿੰਨੀ ਵਾਰ ਜੀਣਾ ਚਾਹਿਆ ਹੈ ਮੈਂ। ਪੌਲ ਵਿਚ ਤਾਂ ਕੋਈ ਖਾਮੀ ਵੀ ਨਹੀਂ ਸੀ ਤੇ ਨਾਂ ਹੀ ਕੋਈ ਨੁਕਸ। ਠੰਡੀ ਸੀਤ ਔਰਤ ਦਾ ਕੋਈ ਕੀ ਕਰੇ। ਤੇ ਫਿਰ ਉਹੀ ਬਲਾਤਕਾਰ..... ਕਿਵੇਂ ਮੇਰੇ ਜਿਹਨ ਤੇ ਹਾਵੀ ਹੋਇਆ ਰਹਿੰਦਾ ਹੈ। ਕਦੋਂ ਨਿਕਲਾਂਗੀ ਇਸ ਚਕਰਵਿਊ ਵਿਚੋਂ। ਮੈਨੂੰ ਇਕ ਸਵਾਲ ਦਾ ਜਵਾਬ ਚਾਹੀਦੈ, 'ਕੀ ਇਕ ਗੰਦੇ ਮਛਰਮੱਛ ਦੀ ਨਦੀ ਵਿਚ ਟੁੱਬੀ ਨਾਲ, ਨਦੀ ਨੂੰ ਉਮਰ ਭਰ ਲਈ ਗੰਦਾ ਕਹਿ ਦੇਣਾ, ਜਚਦਾ ਹੈ। ਕਿਥੇ ਗਿਆ ਤੇਰਾ ਇਨਸਾਫ। ਤੇ ਸਮੁੰਦਰ ਨੂੰ ਛੱਪੜ ਬਣਾ ਦੇਣ ਦੀ ਕਰਾਮਾਤ ਵੀ ਤਾਂ ਤੇਰੀ ਹੀ ਹੈ।

.....ਵੀਹ ਸਾਲ.....ਹਾਂ, ਪੂਰੇ ਵੀਹ ਸਾਲ ਓਸ ਮਾਸ ਦੇ ਲੋਥੜੇ ਨੂੰ ਗਰਮ ਸਾਹਾਂ ਦਾ ਸਹਾਰਾ ਦੇ ਦੇ ਕੇ ਪਾਲਿਆ ਹੈ ਮੈਂ। ਤੇ ਐਨਾਂ ਕੁਝ ਹੋ ਜਾਣ ਬਾਦ ਵੀ ਬਾਰ ਬਾਰ, ਬਾਰ ਬਾਰ ਆਪਣੇ ਆਪ ਨੂੰ ਸਮਝਾ, ਤੇਰੀ ਦਹਿਲੀਜ਼ ਤੇ ਲਿਆ ਖੜਾ ਕਰਦੀ ਰਹੀ, ਮੈਂ। ਅਜ ਮੇਰੀ ਮਿਹਨਤ ਤੇ ਤੇਰੀ ਸੁਵਲੀ ਨਜ਼ਰ ਸਦਕਾ, ਦੇਖ, ਫਿਰ ਤੋਂ ਜ਼ਿੰਦਗੀ ਵਿਚ ਖੂਬਸੂਰਤ ਰੰਗਾਂ ਨੂੰ ਭਰਨ ਵਿਚ ਕਾਮਯਾਬ ਹੁੰਦੀ ਲਗ ਰਹੀ ਹਾਂ। ਬੇਟੀ ਦਾ ਨਾਂ ਸਿਮਰਨ ਐਵੈਂ ਹੀ ਨਹੀਂ, ਬਹੁਤ ਸੋਚ, ਸੂਝ ਨਾਲ ਰਖਿਆ ਸੀ ਮੈਂ। ਹਰ ਆਉਂਦੇ ਸਾਹ ਨਾਲ ਤੇਰਾ ਸ਼ੁਕਰਾਨਾ ਕਰਨ ਦਾ ਇਸਤੋਂ ਅੱਛਾ ਚਾਰਾ ਹੋਰ ਨਜ਼ਰ ਨਹੀਂ ਆਇਆ ਸੀ ਮੈਨੂੰ। ਦੇਖ,ਖੁਸ਼ੀਆਂ ਦਾ ਮਜਮੂੰਆਂ, ਕਿੰਨੇ ਆਰਾਮ ਨਾਲ ਸੁਹਣੇ ਸੁਪਨਿਆਂ ਵਿਚ ਗਵਾਚੀ ਮੇਰੀ ਬੇਟੀ, ਸੌਂ ਰਹੀ ਹੈ। ਨਵੀਂ ਸੁਹਣੀ ਸਵੇਰ ਦੇ ਇੰਤਜ਼ਾਰ ਵਿਚ। ਉਸਦੀਆਂ ਖੁਸ਼ੀਆਂ ਸਲਾਮਤ ਰਹਿਣ, ਇਹ ਹੁਣ ਤੇਰਾ ਜੁੰਮਾ ਹੈ। ਮੇਰਾ ਰੱਬ, ਮੈਨੂੰ ਮੇਰੀ ਬੁੱਕਲ ਵਿਚ, ਆ ਮਿਲਿਆ ਹੈ

———

ਦਿਲੀ ਵਲ ਨੂੰ ਜਾਂਦਿਆਂ ਪੈਰ ਭਾਰੇ ਭਾਰੇ ਲਗਣ ਲਗੇ ਹਨ। ਸਾਰੇ ਹੀ ਆਏ ਹਨ ਸਟੇਸ਼ਨ ਤਕ ਤੋਰਨ, ਸਾਰਾ ਪਰਿਵਾਰ ਤੇ ਨਾਲ ਗਵਾਂਢੀ ਵੀ ਤੇ ਇਕ ਦੋ ਨੌਕਰ ਵੀ ਤੇ ਲਾਗੀ ਵੀ। ਐਉਂ ਮਹਿਸੂਸ ਹੋਰਿਹਾ ਜਿਵੇਂ ਆਪਣਾ ਅਸਲੀ ਪਰਿਵਾਰ ਪਿਛੇ ਛਡ ਕੇ ਜਾ ਰਹੇ ਹੋਈਏ। ਖੈਰ ਜਾਣਾ ਤਾਂ ਹੈ ਹੀ, ਛੁਟੀਆਂ ਦੇ ਸਿਰਫ ਦੋ ਦਿਨ ਬਾਕੀ ਰਹਿ ਗਏ ਹਨ। ਸਿਮਰਨ ਤੇ ਅਵਿਨਾਸ਼ ਨੇ ਅੱਧਾ ਕੁ ਘੰਟਾ ਇਕੱਲਿਆਂ ਰਹਿਣ ਦੀ ਅਨੁਮਤੀ ਲੈ ਲਈ



ਹੈ, ਜਿਵੇਂ ਥੋੜੀਆਂ ਗੱਲਾਂ ਅਜੇ ਬਾਕੀ ਰਹਿ ਗਈਆਂ ਹੋਣ। ਦਰਅਸਲ ਪਿਆਰ ਹੈ ਹੀ ਐਸੀ ਚੀਜ਼, ਥੋੜੀਆਂ ਗੱਲਾਂ ਰਹਿ ਹੀ ਜਾਂਦੀਆਂ ਹਨ ਕਰਨ ਲਈ। ਕਈ ਅਜੇ ਜ਼ੁਬਾਨ ਤਕ ਪਹੁੰਚੀਆਂ ਨਹੀਂ ਹੁੰਦੀਆਂ ਤੇ ਕਈਆਂ ਦੇ ਪਹੁੰਚਣ ਦਾ ਅਜੇ ਵੇਲਾ ਨਹੀਂ ਆਇਆ ਹੁੰਦਾ।

.....ਸਿਮਰਨ ਉਦਾਸ ਬੈਠੀ ਚੁਪ ਚਾਪ ਗੱਡੀ ਦੇ ਨਾਲ ਭਜਦੇ ਦਰਖਤਾਂ ਨੂੰ ਦੇਖ ਰਹੀ ਹੈ। 'ਬੇਟਾ ਸਿਮਰਨ ਐਨੀ ਉਦਾਸੀ ਕਿਉਂ? ਮੈਂ ਉਸਦਾ ਮਨ ਹੋਰ ਪਾਸੇ ਪਾਉਣ ਦੀ ਕੋਸ਼ਸ਼ ਕਰਦੀ ਹਾਂ, ਬਹੁਤ ਕੁਝ ਪਾ ਲਿਆ ਬੇਟਾ, ਥੋੜਾ ਇੰਤਜ਼ਾਰ ਹੋਰ ਸਹੀ, ਇੰਤਜ਼ਾਰ ਦਾ ਮਜ਼ਾ ਲੈ ਕੇ ਦੇਖ'।

'ਮੰਮਾਂ ਇਹ ਇੰਤਜ਼ਾਰ ਦਾ ਮਜ਼ਾ ਮੈਥੋਂ ਨਹੀਂ ਲਿਆ ਜਾਣਾ, ਮੈਨੂੰ ਤਾਂ ਇਹ ਮੇਰੀ ਮਜ਼ਬੂਰੀ ਲਗਦੀ ਹੈ। ਅਵਿਨਾਸ਼ ਤਾਂ ਹੈ ਹੀ, ਮੈਨੂੰ ਤਾਂ ਸਾਰੀ ਫੈਮਲੀ ਖਾਸ ਕਰ ਕਮਲਜੀਤ ਤੋਂ ਦੂਰ ਜਾਣਾ ਬਹੁਤ ਔਖਾ ਲਗ ਰਿਹੈ। ਜੇ ਐਹ ਹੀ ਪਿਆਰ ਹੈ ਤਾਂ ਬੜੀ ਖਤਰਨਾਕ ਚੀਜ਼ ਹੈ ਇਹ'।

'ਇਹ ਤਾਂ ਸ਼ੁਰੂਆਤ ਹੈ, ਬੇਟਾ, ਜਿਵੇਂ ਫਿਲਮ ਦਾ ਟਰੇਲਰ, ਅਸਲੀ ਕਹਾਣੀ ਤਾਂ ਅਜੇ ਸ਼ੁਰੂ ਹੋਣੀ ਐ, ਜਦੋਂ ਸੱਤਾਂ ਸਮੁੰਦਰਾਂ ਤੋਂ ਦੂਰ ਹੋ ਜਾਵੇਂਗੀ। ਤੇ ਫਿਰ ਇੰਤਜ਼ਾਰ ਸਮਝੀਂ ਜਾਂ ਮਜ਼ਬੂਰੀ, ਝਲਣਾ ਤਾਂ ਪਏਗਾ ਹੀ'

'ਮੰਮਾਂ, ਉਹ ਦਿਲੀ ਤਕ ਛਡਣ ਵੀ ਤਾਂ ਆ ਸਕਦਾ ਸੀ। ਹੀ ਕੁਡ ਹੈਵ ਕਮ। ਮਰਦ ਲੋਕਾਂ ਵਿਚ ਦਿਲ ਤਾਂ ਹੁੰਦਾ ਹੀ ਨਹੀਂ' ਸਿਮਰਨ ਨੇ ਸਾਰੀ ਮਰਦ ਜ਼ਾਤ ਨੂੰ ਉਲਾਂਭਾ ਦੇ ਦਿਤਾ।

.....ਸਿਮਰਨ ਨੇ ਛੋਟੇ ਜਿਹੇ ਬਚੇ ਵਾਂਗ ਆਪਣਾ ਸਿਰ ਮੇਰੀ ਗੋਦ ਵਿਚ ਰਖ ਦਿਤਾ ਤੇ ਮੇਰੀਆਂ ਉਗਲ਼ਾਂ ਨਾਲ ਖੇਡਣ ਲਗੀ। 'ਮੰਮਾਂ, ਅਵਿਨਾਸ਼ ਦੇ ਹੱਥ ਏਨੇ ਸਖ਼ਤ ਕਿਉਂ ਹਨ। ਉਹ ਹੈ ਤਾਂ ਡਾਕਟਰ ਪਰ ਹੱਥ ਉਸਦੇ ਮਜ਼ਦੂਰਾਂ ਦੇ ਹੱਥਾਂ ਵਰਗੇ ਹਨ'।

ਬੇਟਾ ਮਜ਼ਦੂਰ ਨਹੀਂ, ਕਿਰਤੀ ਦਾ ਹੱਥ ਹੋਸਕਦਾ ਹੈ। ਕਿਰਤੀ ਹੱਥ ਸਦਾ ਭਾਗਾਂ ਵਾਲੇ ਹੁੰਦੇ ਹਨ, ਉਹਨਾਂ ਨੂੰ ਆਪਣਾ ਕੰਮ ਖੁਦ ਕਰਨਾ ਆਉਂਦਾ ਹੁੰਦਾ ਐ। ਉਹ ਜ਼ਰਾ ਜ਼ਰਾ ਜਿੰਨੀ ਗੱਲ ਤੇ ਦੂਜਿਆਂ ਉਤੇ ਨਿਰਭਰ ਨਹੀਂ ਕਰਦੇ ਹੁੰਦੇ। ਦੇਖਿਆ, ਤੇਰਾ ਡਾਕਟਰ ਕਹੀ ਚੁਕ ਕੇ ਕਿਆਰਾ ਮੋੜਨਾ ਵੀ ਜਾਣਦਾ ਹੈ।

ਬੇਟਾ, ਮੇਰੀ ਜ਼ਿੰਦਗੀ ਤਾਂ ਉਘੜ ਦੁਘੜ ਹੀ ਰਹੀ, ਪਰ ਦੁਨੀਆਂ ਨੂੰ ਬਥੇਰਾ ਦੇਖਿਆ ਹੋਇਐ ਤੇ ਅਕਸਰ ਸਿਆਣੇ ਬੰਦਿਆਂ ਤੋਂ ਸਿਖਣ ਦੀ ਕੋਸ਼ਸ਼ ਵੀ ਕਰਦੀ ਰਹੀ ਹਾਂ ਮੈਂ। ਜ਼ਿੰਦਗੀ ਜੀਣ ਦਾ ਇਕ ਗੁਰ ਮੈਂ ਤੇਰੇ ਨਾਲ ਸਾਂਝਾ ਕਰਨਾ ਚਾਹੁੰਦੀ ਹਾਂ। ਉਹ ਇਹ ਹੈ ਕਿ ਜਦੋਂ ਦੋ ਜ਼ਿੰਦਗੀਆਂ ਦਾ ਮਿਲਾਪ ਹੁੰਦਾ ਹੈ ਤਾਂ 'ਮੈਂ' ਨੂੰ ਛਡ ਦੇਣਾ ਪੈਂਦਾ ਹੈ ਤੇ 'ਤੂੰ' ਨੂੰ ਅਹਿਮੀਅਤ ਦੇਣੀ ਪੈਂਦੀ ਹੈ। ਹਰ ਗੱਲ, ਹਰ ਰਸਤਾ, ਹਰ ਇਕ ਸਫਰ ਸਿਰਫ 'ਤੇਰੀ' ਬਣ ਕਟਣ ਦੀ ਆਦਤ ਪਾਉਣੀ ਪੈਂਦੀ ਹੈ।

'ਮੰਮ, ਮੈਂ ਸਮਝੀ ਨਹੀਂ'।

'ਬਹੁਤ ਆਸਾਨ ਜਿਹੀ ਗੱਲ ਵੀ ਹੈ ਤੇ ਡੂੰਘੀ ਵੀ। ਜਿਸ ਦਿਨ ਤੂੰ ਇਹ ਸੋਚਣਾ ਸ਼ੁਰੂ ਕਰ ਦਿਤਾ ਕਿ ਤੂੰ ਉਸ ਦੀ ਜ਼ਿੰਦਗੀ ਵਿਚ ਸ਼ਾਮਲ ਹੋ ਰਹੀਂ ਹੈਂ ਤਾਂ ਸਭ ਕੁਝ ਵਖਰਾ ਹੀ ਲਗੇਗਾ, ਤੇ ਤੈਨੂੰ ਉਸ ਵਰਗਾ ਰਹਿਣ ਬਹਿਣ ਤੇ ਤੌਰ ਤਰੀਕੇ ਅਪਨਾਉਣੇ ਪੈਣਗੇ। ਤੇ ਜਦ ਤਕ ਤੂੰ ਇਹ ਸਮਝਦੀ ਰਹੇਂਗੀ ਕਿ ਉਹ ਤੇਰੀ ਜ਼ਿੰਦਗੀ ਵਿਚ ਦਾਖਲ ਹੋ ਰਿਹੈ ਤਾਂ ਬਾਤ ਨਹੀਂ ਬਣੇਗੀ। ਬਹੁਤੀਆਂ ਮੁਸ਼ਕਲਾਂ ਸ਼ੁਰੂ ਹੀ ਏਥੋਂ ਹੁੰਦੀਆਂ ਹਨ ਜਦੋਂ ਅਸੀਂ ਹਰ ਫੈਸਲੇ ਵਿਚ 'ਮੈਂ' ਨੂੰ ਮੋਹਰੇ ਰਖਦੇ ਹਾਂ। ਉਸ ਵਿਚ ਖੋ, ਆਪਣਾ ਆਪ ਭੁਲ, ਉਹ ਹੀ ਬਣ ਜਾਣ ਵਿਚ ਮਜ਼ਾ ਹੀ ਮਜ਼ਾ ਹੈ। ਪਿਆਰ ਇਕ ਤੂਫਾਨ ਹੈ ਬੇਟਾ, ਤੂਫਾਨ ਦੇ ਹੱਥ ਵਿਚ ਹੱਥ ਦੇ ਕੇ ਰਸਤਿਆਂ ਦੀ ਤਾਲਾਸ਼ ਨਹੀਂ ਕਰੀਦੀ, ਲ਼ੈ ਜਾਵੇ ਜਿਥੇ ਲੈ ਜਾਣਾ ਚਾਹੇ'।

'ਤੂੰ, ਅਵਿਨਾਸ਼ ਦੀ ਜ਼ਿੰਦਗੀ ਵਿਚ ਦਾਖਲ ਹੋ ਰਹੀ ਹੈਂ ਤਾਂ ਤੇਰੇ ਵਿਚ ਹਰ ਐਡਜਸਟਮੈਂਟ ਕਰਨ ਦੀ ਹਿੰਮਤ ਵੀ ਹੋਣੀ ਚਾਹੀਦੀ ਹੈ। ਜ਼ਿਆਦਾਤਰ ਲੋਕ ਜਾਣੇ ਅਨਜਾਣੇ ਐਨੇ ਸੈਲਫ ਸੈਂਟਰਡ ਹੋ ਜਾਂਦੇ ਨੇ ਕਿ ਉਹ ਨੱਕ ਤੋਂ ਦੂਰ ਦੇਖ ਹੀ ਨਹੀਂ ਸਕਦੇ ਹੁੰਦੇ। ਸਾਰੀ ਜ਼ਿੰਦਗੀ ਆਪਣੇ ਹਿਸਾਬ ਨਾਲ ਹੀ ਜੀਣਾ ਲੋਚਦੇ ਹਨ। ਤੇ ਫਿਰ ਸ਼ੁਰੂ ਹੋ ਜਾਂਦਾ ਹੈ ਤੂੰ ਤੂੰ, ਮੈਂ ਮੈਂ ਦਾ ਮਸਲਾ'।

ਤੁਸੀਂ ਆਪਣੀ ਜ਼ਿੰਦਗੀ ਨੂੰ ਦੂਜੇ ਦੀ ਜ਼ਿੰਦਗੀ ਦੇ ਅਨੁਕੂਲ਼ ਢਾਲ ਲਵੋਗੇ ਤਾਂ ਅਗਲਾ ਮੋਹਰਿਉਂ ਡਬਲ ਕੋਸ਼ਸ਼ ਕਰੇਗਾ ਤੁਹਾਡੇ ਨਾਲ ਢਲਣ ਦੀ। ਖ਼ੂਹ ਦੀ ਆਵਾਜ਼ ਹੈ ਇਹ ਜ਼ਿੰਦਗੀ।

'ਮੰਮਾਂ, ਮੈਂ ਤਾਂ ਸੁਪਨਿਆਂ ਵਿਚ ਹੀ ਗਵਾਚ ਗਈ। ਗੱਲਾਂ ਕਰਦਿਆਂ ਕਦੋਂ ਦਿਲੀ ਪਹੁੰਚ ਗਏ,ਪਤਾ ਹੀਨਹੀਂ ਚਲਿਆ'।

ਫਿਰ ਉਹੀ ਕੁਲੀਆਂ ਦੀ ਖਿਚੋਤਾਣ, ਟੈਕਸੀ ਵਾਲ਼ਿਆਂ ਦੇ ਵਾਧੂ ਜਿਹੇ ਝਗੜੇ, 'ਇਹ ਮੇਰੀ ਸਵਾਰੀ ਐ' 'ਭੈਣ ਜੀ ਆਉ, ਤੁਸੀਂ ਔਹ ਆਪਣੀ ਗੱਡੀ 1751 ਵਿਚ ਬੈਠੋ' ਕੋਈ ਸੂਟ ਕੇਸ ਕਿਧਰ ਨੂੰ ਖਿਚਦਾ ਹੈ ਤੇ ਕੋਈ ਕਿਧਰ ਨੂੰ। ਕੋਈ ਵੀ ਕੰਮ ਲਾਈਨ ਬਣਾ, ਵਾਰੀ ਸਿਰ, ਡਸਿਪਲਿਨ ਨਾਲ ਕਰ ਸਕੀਏ ਐਸਾ ਸਾਡੇ ਖ਼ੂਨ ਵਿਚ ਨਹੀਂ ਹੈ। ਸਵਾਰੀ ਨੂੰ ਬਿਲਾ ਵਜਾ ਪਰੇਸ਼ਾਨ ਨਾਂ ਕੀਤਾ ਤਾਂ ਸਾਡਾ ਹੋਣਾ ਕੀ ਹੋਇਆ ਤੇ ਉਹ ਵੀ ਵਲ਼ੈਤੀ ਸਵਾਰੀ ਨੂੰ। ਖੈਰ ਹੋਟਲ ਪਹੁੰਚ ਕੇ ਜ਼ਰਾ ਸੁਖ ਦਾ ਸਾਹ ਆਉਂਦਾ ਹੈ ਤੇ ਆਪਣੇ ਆਪ ਮੂੰਹ ਵਿਚੋਂ ਨਿਕਲਦਾ ਹੈ, 'ਥੈਂਕ ਗੌਡ'।

.....ਸਿਮਰਨ ਆਪਣੀਆਂ ਸੋਚਾਂ ਵਿਚ ਡੁਬੀ ਹੋਈ ਹੈ ਤੇ ਮੈਂ ਆਪਣੀਆਂ ਸੋਚਾਂ ਵਿਚ। ਡੋਰ ਬੈਲ ਨੇ ਸਾਡੀ ਲੜੀ ਨੂੰ ਤੋੜ ਦਿਤਾ।.....ਸਿਮਰਨ ਕੌਫੀ ਦਾ ਘੁਟ ਭਰਦਿਆਂ ਕਹਿੰਦੀ ਹੈ, 'ਮੰਮਾਂ, ਅਵਿਨਾਸ਼ ਨੂੰ ਦਿੱਲੀ ਤਕ ਆਉਣਾ ਨਹੀਂ ਸੀ ਚਾਹੀਦਾ?'

'ਹਾਂ ਬੇਟਾ, ਪਰ ਉਸ ਕੀ ਕਰਨ ਆਉਣਾ ਸੀ ਦਿਲੀ? ਵਿਦਾ ਤਾਂ ਉਹਨਾਂ ਸਾਰਿਆਂ ਆਪਾਂ ਨੂੰ ਸਟੇਸ਼ਨ ਤੇ ਕੀਤਾ ਹੀ ਹੈ'। ਮੇਰਾ ਮਨ ਸ਼ਰਾਰਤ ਤੇ ਉਤਰ ਆਇਆ ਤੇ ਸਮਝਦਿਆਂ ਹੋਇਆ ਵੀ ਨਾਂ ਸਮਝੀ ਦਾ ਡਰਾਮਾ ਕਰ ਰਹੀ ਸਾਂ'।



'ਪਰ ਮੈਂ ਸਾਰਿਆਂ ਦੀ ਗੱਲ ਨਹੀਂ ਕਰ ਰਹੀ, ਅਵਿਨਾਸ਼ ਨੂੰ ਤਾਂ ਆਉਣਾ ਚਾਹੀਦਾ ਹੀ ਸੀ। ਮੰਮਾਂ,ਕੋਈ ਗੱਲ ਵੀ ਚਜਦੀ ਨਹੀਂ ਹੋਈ, ਐਵੇਂ ਐਧਰ ਓਧਰ ਦੀਆਂ, ਦਿਸ ਐਂਡ ਦੈਟ। ਤੇ ਉਹਨੇ ਇਕ ਵਾਰੀ ਵੀ ਨਹੀਂ ਕਿਹਾ, 'ਆਈ ਲਵ ਯੂ'।

'ਤੇ ਬੇਟਾ ਤੂੰ ਕਿਹਾ?'

'ਨੋ ਮੰਮ, ਵਾਈ ਸ਼ੁਡ ਆਈ ਸੇ, ਹੀ ਨੋਜ਼ ਹਉ ਮਚ ਆਈ ਲਵ ਹਿੰਮ'।

ਤੇ ਮਾਂ ਧੀ ਦਾ ਇਹ ਤਕਰਾਰ ਚਲਦਾ ਰਿਹਾ। ਪਹਿਲ਼ਾਂ ਤਾਂ ਮੈਂ ਸੋਚਿਆ ਸੀ ਕਿ ਇਹ ਵਕਤ ਟਪਾਊ ਗੱਲਾਂ ਹਨ ਪਰ ਸਿਮਰਨ ਦੇ ਚਿਹਰੇ ਦੀ ਉਦਾਸੀ ਤੋਂ ਇਹ ਸਾਫ ਜ਼ਾਹਿਰ ਹੋ ਰਿਹਾ ਸੀ ਉਹ ਚਾਹੁੰਦੀ ਸੀ ਕਿ ਅਵਿਨਾਸ਼ ਆਪਣੇ ਕੰਮ ਨੂੰ ਘਟ ਅਹਿਮੀਅਤ ਦੇ ਕੇ ਸਾਰਾ ਵਕਤ ਉਸ ਨਾਲ ਹੀ ਗੁਜ਼ਾਰੇ। ਛੁਟੀਆਂ ਦੇ ਦੋ ਹੀ ਦਿਨ ਤਾਂ ਬਚੇ ਸਨ ਉਸ ਪਾਸ। ਤੇ ਇਹ ਆਪ ਮੁਹਾਰੇ ਹੀ ਕਹਿ ਉਠਦੀ, 'ਡਾਕਟਰ, ਜ਼ਰਾ ਜਿੰਨਾਂ ਵੀ ਰੁਮਾਂਟਿਕ ਕਿਉਂ ਨਹੀਂ ਹੁੰਦੇ' 'ਮੈਂ ਤਾਂ ਡਾਕਟਰ ਬਣ ਕੇ ਵੀ ਬਹੁਤ ਪਿਆਰ ਦਿਆਂਗੀ ਅਵਿਨਾਸ਼ ਨੂੰ। 'ਫੂਲ' 'ਓਹ ਆਈ ਮਿਸ ਯੂ ਸੋ ਮਚ' ਫੂਲ ..... ਫੂਲ ..... ਫੂਲ' ਤੇ ਆਪਣੇ ਆਪ ਨਾਲ ਗੱਲਾਂ ਕਰਨ ਦਾ ਸ਼ੁਦਾਅ ਮੇਰੀ ਸਿਮਰਨ ਨੂੰ ਵੀ ਹੋ ਗਿਆ ਲਗਦੈ। ਅੱਖਾਂ ਮੀਟ ਦੂਹੋ ਦੂਹੀ ਪ੍ਰੇਮ ਦੀਆਂ ਪੌੜੀਆਂ ਚੜਨ ਦਾ ਜਜ਼ਬਾ ਵੀ।

'ਸਿਮਰਨ, ਆਪਣੇ ਪਾਸ ਕਲ ਦਾ ਦਿਨ ਬਾਕੀ ਹੈ, ਕੋਈ ਹੋਰ ਸ਼ੌਪਿੰਗ ਵਗੈਰਾ ਕਰਨੀ ਏਂ ਤਾਂ ਦਸ?'

'ਮੈਂ ਕੁਝ ਨਹੀਂ ਲੈਣਾ, ਚਲੋ ਪੰਜਾਬ ਚਲਦੇ ਆਂ, ਸਰਪਰਾਈਜ਼ ਵਿਜ਼ਿਟ'।

'ਲੋਕ ਕਹਿਣਗੇ, ਧੀ ਤਾਂ ਪਿਆਰ ਵਿਚ ਪਾਗਲ ਹੈ, ਮੰਨਿਆਂ, ਪਰ ਮਾਂ ਉਸਤੋਂ ਵੀ ਅਗੇ'।

ਬਾਕੀ ਦਾ ਦਿਨ ਸੂਟਕੇਸ ਨਾਲ ਜਬਰਦਸਤੀ ਕਰਦਿਆਂ ਹੀ ਲੰਘ ਗਿਆ। ਹਰ ਵਲ਼ੈਤੀ ਪੰਜਾਬੀ ਦਾ ਆਪਣੇ ਦੇਸ਼ ਆਕੇ ਇਹੀ ਹਾਲ ਹੁੰਦਾ ਹੈ, ਛੁਟੀਆਂ ਦਾ ਬਹੁਤਾ ਵਕਤ ਵੀਹ ਕਿਲੋ ਵਾਲੇ ਸੂਟਕੇਸ ਵਿਚ ਚਾਲੀ ਕਿਲੋ ਕਪੜੇ ਤੁੰਨਣ ਤੇ ਲੰਘਦਾ ਹੈ ਤੇ ਉਤੋਂ ਇਹ ਫਿਕਰ ਕਿ 'ਏਅਰਪੋਰਟ ਤੇ ਵਾਧੂ ਵੇਟ ਕਿਵੇ ਲ਼ੰਘੇ?' ਦੀਆਂ ਸਕੀਮਾਂ ਵਿਚ।

ਅਸੀਂ ਦੋਵੇਂ ਬੜੀ ਦੇਰ ਤਕ ਘੋੜੇ ਵੇਚ ਕੇ ਸੁਤੀਆਂ ਰਹੀਆਂ। ਸ਼ਾਇਦ ਆਪੋ ਆਪਣੀ ਸੁਪਨਿਆਂ ਦੀ ਦੁਨੀਆਂ ਵਿਚ ਗਵਾਚ ਗਈਆਂ ਸਾਂ। ਐਨੇ ਪਿਆਰੇ ਸੁਪਨੇ ਛਡ ਕੇ ਕਿਸਦਾ ਦਿਲ ਕਰਦਾ ਏ ਜਾਗਣ ਨੂੰ? ਉਠਦਿਆਂ ਕਰਦਿਆਂ, ਨਹਾਉਣ ਵਿਚ ਦਸ ਵਜ ਗਏ ਹਨ, ਸਾਢੇ ਦਸ ਵਜੇ ਤਕ ਤਾਂ ਬਰੇਕਫਾਸਟ ਲਈ ਚਲੇ ਹੀ ਜਾਣਾ ਚਾਹੀਦਾ ਹੈ।

ਬਰੇਕਫਾਸਟ ਬਾਰ ਤੇ ਖੜੀ ਮੈਂ ਐਧਰ ਓਧਰ ਦੇਖ ਰਹੀ ਹਾਂ। ਤੇ ਮੇਰੀਆਂ ਨਜ਼ਰਾਂ ਤਾਲਾਸ਼ ਕਰ ਰਹੀਆਂ ਹਨ।

'ਮੰਮਾਂ, ਕੀ ਲਭ ਰਹੇ ਓ? ਯੂ ਲੁਕ ਲ਼ੌਸਟ?'

ਤੇ ਮੈਂ ਉਹੀਉ ਟਾਲ ਮਟੋਲ ਕਰਦੀ ਬਰੇਕਫਾਸਟ ਟੇਬਲ ਤੇ ਆ ਬੈਠੀ ਹਾਂ, ਮੇਰੀ

ਨਜ਼ਰ ਘੜੀ ਦੀਆਂ ਸੂਈਆਂ ਤੇ ਬਾਰ ਬਾਰ ਪੈ ਰਹੀ ਹੈ। ਐਵੇਂ ਕੋਈ ਗੱਲ ਕਰਨ ਦੇ ਬਹਾਨੇ ਮੈਂ ਸਿਮਰਨ ਨੂੰ ਪੁਛਦੀ ਹਾਂ, 'ਚੱਲ, ਅਜ ਲਾਲ ਕਿਲਾ ਦੇਖਣ ਚਲਦੇ ਆਂ, ਤੇਰੀ ਇਹ ਫਰਮਾਇਸ਼ ਵੀ ਪੂਰੀ ਹੋ ਜੂ'।

'ਮੈਂ ਨਹੀਂ ਕੋਈ ਲਾਲ ਲੂਲ ਕਿਲਾ ਦੇਖਣਾ, ਆਈ ਡੌਂਟ ਫੀਲ ਲਾਈਕ ਇਟ, ਮੰਮ'।

ਵਾਅਦੇ ਮੁਤਾਬਿਕ ਪੂਰੇ ਸਾਢੇ ਦਸ ਵਜੇ ਅਵਿਨਾਸ਼ ਪਿਛੋਂ ਦੀ ਮਲਕੜੇ ਜਿਹੇ ਆਪਣਾ ਹੱਥ ਆ ਸਿਮਰਨ ਦੇ ਮੋਢੇ ਤੇ ਰਖਦਾ ਹੈ। ਸਿਮਰਨ ਦਾ ਚੇਹਰਾ ਤਾਂ ਦੇਖਣ ਵਾਲਾ ਹੀ ਹੈ, ਖੁਸ਼ੀ ਜਦੋਂ ਸਹਾਰ ਨਾਂ ਹੋਵੇ ਤਾਂ ਅਥਰੂ ਨਿਕਲ ਹੀ ਜਾਂਦੇ ਹਨ।

'ਮੰਮ, ਯੂ ਨਿਊ ਇਟ ਆਲ ਅਲੌਂਗ, ਮੈਨੂੰ ਐਵੇਂ ਤੜਫਾਉਂਦੇ ਰਹੇ। ਐਂਡ ਆਈ ਐਮ ਨੌਂਟ ਟਾਕਿੰਗ ਟੂ ਯੂ, ਅਵਿਨਾਸ਼। ਮੈਨੂੰ ਐਨਾ ਪਰੇਸ਼ਾਨ ਕਰਨ ਦੀ ਕੀ ਜ਼ਰੂਰਤ ਸੀ, ਕਲ ਮੈਂ ਤੁਹਾਨੂੰ ਬਹੁਤ ਬੁਰਾ ਭਲਾ ਕਿਹਾ'।

'ਅੰਟੀ ਜੀ ਮੇਰੀ ਤਾਂ ਗੱਲ ਅਜੇ ਵਿਚੇ ਰਹਿ ਗਈ ਸੀ ਉਹੀ ਕਰਨ ਆਇਆਂ'।

'ਤੇ ਮੈਨੂੰ ਮਿਲਣ ਨਹੀਂ ਆਏ?'ਸਿਮਰਨ ਨੇ ਗੱਲ ਨੂੰ ਵਿਚੋਂ ਹੀ ਟੋਕਦਿਆਂ ਕਿਹਾ।

'ਹਾਂ, ਸਿਮਰਨ, ਜੇ ਤੂੰ ਓਦੋਂ ਮੇਰੀ ਗੱਲ ਸੁਣ ਲਈ ਹੁੰਦੀ ਤਾਂ ਮੈਨੂੰ ਐਡੀ ਦੂਰ ਨਾਂ ਆਉਣਾ ਪੈਂਦਾ'। ਅਵਿਨਾਸ਼ ਵੀ ਸਿਮਰਨ ਨੂੰ ਖਿਝਾ ਕੇ ਮਜ਼ਾ ਲੈ ਰਿਹਾ ਸੀ।

'ਅੰਟੀ ਜੀ ਮੈਂ ਸਿਮਰਨ ਨੂੰ ਬਹੁਤ ਮਿਸ ਕਰ ਰਿਹਾ ਸੀ ਇਸ ਲਈ ਮਿਲਣ ਆਇਆ ਆਂ'।

'ਹਾਂ ਇਹ ਅੱਧਾ ਸਚ ਹੈ ਪਰ ਫਿਰ ਵੀ, ਆਈ ਲਾਈਕ ਇਟ'।

'ਗੱਲ ਤਾਂ ਮੈਂ ਵਾਕਈ ਕਰਨ ਆਇਆਂ, ਇਸ ਵਿਚ ਕੋਈ ਸ਼ੱਕ ਨਹੀਂ। ਮੇਰਾ ਦਿਮਾਗ ਫੈਸਲਾ ਨਹੀਂ ਕਰ ਰਿਹਾ ਇਸ ਕਰਕੇ ਤੁਹਾਡੀ ਮਦਦ ਵੀ ਲੋੜਦਾਂ ਤੇ ਰਜ਼ਾਮੰਦੀ ਵੀ'।

.....'ਇਹ ਮੇਰੇ ਕੈਰੀਅਰ ਬਾਰੇ ਚ' ਐ। ਤਿੰਨ ਆਪਸ਼ਨ ਨੇ ਮੇਰੇ ਪਾਸ। ਨੰਬਰ ਵਨ – ਗਲੈਕਸੋ, ਲੰਡਨ ਦੀ ਮਸ਼ਹੂਰ ਕੰਪਨੀ, ਤੁਸੀਂ ਸੁਣਿਆ ਹੀ ਹੋਊਗਾ। ਉਹਨਾਂ ਦੇ ਆਰ ਐਂਡ ਡੀ ਡਿਪਾਰਟਮੈਂਟ ਵਿਚ ਨੌਕਰੀ ਮਿਲ ਰਹੀ ਹੈ। ਦੋ ਸਾਲ ਵਰਕ ਐਕਸਪੀਰਐਂਸ ਤੇ ਫਰਦਰ ਸਟੱਡੀ ਲਈ ਮੈਨੂੰ ਇੰਗਲੈਂਡ ਜਾਣਾ ਪਵੇਗਾ, ਦੈਨ ਮਾਈ ਪੋਸਟਿੰਗ ਮਾਈਟ ਬੀ ਬੈਕ ਇੰਨ ਇੰਡੀਆ'। ਦੂਜੀ ਹੈ – ਸਟੱਡੀ ਐਟ ਇੰਮਪੀਰੀਅਲ ਕਾਲਜ਼ ਐਂਡ ਵਰਕ ਇਨ ਲੰਡਨ ਹੌਸਪੀਟਲ ਐਜ਼ ਏ ਜੂਨੀਅਰ ਡਾਕਟਰਫਾਰ ਟੂ ਯੀਅਰਜ਼। ਤੀਜੇ ਨੰਬਰ ਤੇ – ਪਿੰਡ ਵਿਚ ਹਸਪਤਾਲ ਖੋਹਲਣਾ ਚਾਹੁੰਦਾ ਆਂ, ਲਾਗਲੇ ਵੀਹਾਂ ਪਿੰਡਾਂ ਵਿਚ ਕੋਈ ਮੁਢਲੀ ਦਵਾਈ ਦਾ ਵੀ ਹਸਪਤਾਲ ਨਹੀਂ ਐ। ਇਕ ਹੋਰ ਖਿਆਲ ਆਧੁਨਿਕ ਤਰੀਕਿਆਂ ਨਾਲ ਖੇਤੀ ਬਾੜੀ ਕਰਨ ਦਾ ਵੀ ਆਉਂਦਾ ਐ'।

'ਬੇਟਾ ਜੀ, ਤੁਸੀਂ ਦੋਨੋਂ ਸਮਝਦਾਰ ਹੋ ਜੋ ਵੀ ਫੈਸਲਾ ਕਰੋਗੇ ਸਹੀ ਹੋਵੇਗਾ। ਬਸ ਏਨਾ ਹੀ ਕਹਾਂਗੀ, ਹਿੰਮਤ, ਮਿਹਨਤ ਤੇ ਸੱਚੀ ਲਗਨ ਸਦਾ ਕਾਮਯਾਬ ਹੁੰਦੀ ਐ। ਇਕ



ਹੋਰ ਬਹੁਤ ਜ਼ਰੂਰੀ ਗੱਲ ਕਹਾਂਗੀ, ਪਿਆਰ ਗਰਾਂਟਡ ਨਹੀਂ ਹੁੰਦਾ, ਇਹਨੂੰ ਬਕਾਇਦਾ ਇਜ਼ਤ ਦੇਣ ਦੀ ਜ਼ਰੂਰਤ ਹੁੰਦੀ ਐ। ਬੜੀ ਬਹੁਮੁਲੀ ਚੀਜ਼ ਐ ਤੇ ਸਾਂਭ ਸਾਂਭ ਰਖਣਾ ਲੋੜਦਾ ਹੈ ਇਹ। ਉਹ ਫੈਸਲਾ ਕਰੋ ਜਿਸ ਨਾਲ ਇਕ ਦੂਜੇ ਤੋਂ ਜ਼ਿਆਦਾ ਦੂਰ ਨਾਂ ਰਹਿਣਾ ਪਵੇ'।

'ਅੱਛਾ ਬੇਟਾ, ਮੇਰੇ ਛੋਟੇ ਛੋਟੇ ਕੰਮ ਨੇ, ਭੁਗਤਾ ਲਵਾਂ, ਤੁਸੀਂ ਦੋਨੋਂ ਘੁੰਮ ਫਿਰ ਆਵੋ। ਜ਼ਿਆਦਾ ਦੇਰ ਨਾਂ ਕਰੀਉ'।

'ਅੰਟੀ ਜੀ, ਰਾਤ ਦਾ ਖਾਣਾ ਤੁਹਾਡੇ ਨਾਲ ਹੀ ਹੋਵੇਗਾ ਸਤ, ਸਵਾ ਸਤ ਤਕ ਤਿਆਰ ਰਹੀਉ, ਜਦ ਤਕ ਅਸੀਂ ਵਾਪਸ ਆ ਜਾਵਾਂਗੇ'।

'ਮੰਮਾਂ, ਇੰਡੀਅਨ ਮਰਦ ਬਹੁਤ ਅਥੌਰਟਿਟਵ ਹੁੰਦੇ ਨੇ ਨਾ, ਦੇਖੋ, ਮੈਨੂੰ ਇਕ ਵਾਰ ਵੀ ਨਹੀਂ ਪੁਛਿਆ, ਸਿਮਰਨ ਤੇਰੀ ਕੀ ਰਾਏ ਹੈ .....ਤੇ ਸ਼ਾਦੀ ਤੋਂ ਬਾਦ ਕੀ ਹੋਵੇਗਾ, 'ਉਠ ਸਿਮਰਨ, ਬੈਠ ਸਿਮਰਨ'। ਡੌਂਟ ਐਕਸਪੈਕਟ ਦੇਟ ਫਰੌਮ ਮੀ, ਮੇਟ'। ਤੇ ਹਲਕਾ ਜਿਹਾ ਹਾਸਾ ਹਰ ਪਾਸੇ ਪਸਰ ਗਿਆ।

ਅਵਿਨਾਸ਼ ਸੈਂਟੂਰ ਹੋਟਲ ਵਿਚ ਠਹਿਰਿਆ ਹੋਇਆ ਹੈ ਤੇ ਅਜ ਦੀ ਖਾਣੇ ਦੀ ਦਾਵਤ ਉਸਦੀ ਹੈ। ਪੂਰੇ ਬਾਰਾਂਵਜੇ ਤਕ ਰੈਸਟੋਰੈਨਟ ਵਿਚ ਬੈਠੇ ਬਹੁਤ ਭਾਵ ਨਾਲ ਗਾਈਆਂ ਗਜ਼ਲਾਂ ਦੇ ਨਾਲ ਨਾਲ ਖਾਣੇ ਦਾ ਵੀ ਲੁਤਫ ਲੈਂਦੇ ਰਹੇ ਹਾਂ। ਸਿਮਰਨ ਨੂੰ ਉਹਨਾਂ ਸਵਪਨ ਰਸਤਿਆਂ ਤੇ ਚਲਦੀ ਨੂੰ ਦੇਖ ਰਹੀ ਹਾਂ, ਜਿਥੋਂ ਉਸਦੀ ਮਾਂ ਗੁਜ਼ਰ ਚੁਕੀ ਸੀ। ਮੈਨੂੰ ਪਿਆਰ ਭਿਜੀਆਂ ਜ਼ਿੰਦਗੀਆਂ ਨੂੰ ਦੇਖ ਕੇ ਸਦਾ ਹੀ ਖੁਸ਼ੀ ਹੁੰਦੀ ਰਹੀ ਹੈ। ਮੈਂ ਸਮਝਦੀ ਹਾਂ ਕਿ ਪਿਆਰ ਹਰ ਇਨਸਾਨ ਦਾ ਬੁਨਿਆਦੀ ਹੱਕ ਹੈ ਤੇ ਇਹ ਉਸਨੂੰ ਮਿਲਣਾ ਹੀ ਚਾਹੀਦਾ ਹੈ। ਬੇਟੀ ਦਾ ਪਿਆਰ ਸੁਖ ਸਬੀਲੀ ਨਾਲ ਸਿਰੇ ਚੜ੍ਹ ਜਾਵੇ, ਦੁਆ ਮੰਗਦੀ ਹਾਂ।

.....ਇੰਗਲੈਂਡ ਵਾਪਸ ਪਰਤਣ ਨੂੰ ਜ਼ਰਾ ਵੀ ਮਨ ਨਹੀਂ ਕਰ ਰਿਹਾ, ਫਿਰ ਵੀ ਜਾਣਾ ਤਾਂ ਪਵੇਗਾ ਹੀ , ਅਵਿਨਾਸ਼ ਏਅਰ ਪੋਰਟ ਤੇ ਛਡਣ ਆਇਆ, 'ਬੇਟਾ ਸਬਰ ਕਰੋ''ਜਲਦੀ ਮਿਲ ਲਈਉ' 'ਪੁਤਰ ਚਿਠੀ ਪਤਰ ਲ਼ਿਖਦਾ ਰਹੀਂ' 'ਸਾਰੀ ਉਮਰ ਤੁਸੀਂ ਇਕੱਠਿਆਂ ਹੀ ਤਾਂ ਰਹਿਣਾ ਹੈ' ਤੇ ਹੋਰ ਬਹੁਤ ਕੁਝ ਕਹਿਣ ਤੇ ਵੀ ਬੇਟੀ ਤੇ ਕੋਈ ਖਾਸ ਅਸਰ ਨਹੀਂ। ਗੱਲ ਗੱਲ ਤੇ ਅੱਖਾਂ ਭਰ ਲੈਂਦੀ ਹੈ। ਮਨ ਕਦੋਂ ਮੁੜਦਾ ਹੈ ਜਿਧਰੋਂ ਵਰਜੋ ਓਧਰ ਨੂੰ ਹੀ ਭਜੇਗਾ। ਦੋ ਨੇਹੁੰ ਭਿਜੇ ਦਿਲਾਂ ਨੂੰ ਵਿਛੜਦੇ ਦੇਖਣਾ, ਮੈਥੋਂ ਕਿਹੜਾ ਝੱਲਿਆ ਜਾਂਦਾ ਹੈ।

ਪਾਲਮ ਏਅਰ ਪੋਰਟ ਦਾ ਨਾਮ ਬਦਲ ਕੇ 'ਰਿਸ਼ਵਤ ਤੇ ਹੇਰਾਫੇਰੀ ਦਾ ਅੰਤਰ ਰਾਸ਼ਟਰੀ ਅੱਡਾ' ਜ਼ਿਆਦਾ ਉਚਿਤ ਹੋਵੇਗਾ। ਏਥੇ ਹਰ ਕਰਮਚਾਰੀ ਨੂੰ ਪੈਸਿੰਜ਼ਰ ਨੂੰ ਕਿਵੇਂ ਲੁਟਣਾ ਹੈ, ਦੀ ਟਰੇਨਿੰਗ ਦਿਤੀ ਗਈ ਲਗਦੀ ਹੈ ਸ਼ਾਇਦ। ਲੂ ਅਟੈਂਡੈਂਟ ਤੋ ਲੈ ਕੇ ਉਚ ਅਧਿਕਾਰੀ ਤਕ ਰਿਸ਼ਵਤ ਲੈਂਦਾ ਹੈ ਇਥੇ। ਹੱਡਬੀਤੀਆਂ ਦੀਆਂ ਵੰਨਗੀਆਂ ਇਸ ਪ੍ਰਕਾਰ ਹਨ।

ਇੰਡੀਆ ਆਉਂਦਿਆਂ – (ਇਨ ਬਾਊਂਡ) – 'ਸਵਾਗਤਮ – ਇੰਡੀਆ ਵੈਲਕਮਜ਼ ਯੂ' ਲੂ ਅਟੈਂਡੈਂਟ, 'ਵਿਦੇਸ਼ੀ ਸਿੱਕਾ ਦੇ ਜਾਉ ਪਲੀਜ਼' ਇਮੀਗਰੇਸ਼ਨ ਕੰਟਰੋਲ, 'ਇਤਨੀ ਦੇਰ ਬਾਦ ਇੰਡੀਆ ਕਿਉਂ ਆਏ?''ਯੇ ਬੇਟੀ ਤੁਮਾਰੀ ਹੈ?' ਤੇ ਹੋਰ ਵਾਧੂ ਜਿਹੇ ਬੇ ਬੁਨਿਯਾਦੇ ਸਵਾਲ, ਕੋਈ ਫਾਰਨ ਕਰੰਸੀ? ਪੰਜਾਬ ਨੈਸ਼ਨਲ ਬੈਂਕ ਦਾ ਏਅਰਪੋਰਟ ਵਾਲਾ ਆਫਸ, ਜ਼ਰੂਰ ਹੀ ਪਬਲਿਕ ਸੇਵਾ ਲਈ ਖੋਹਲਿਆ ਹੋਵੇਗਾ। ਕਰੰਸੀ ਐਕਸਚੈਂਜ ਲਈ, ਦੋ ਸੌ ਪੌਂਡ ਗਿਣ ਕੇ ਕੈਸ਼ੀਅਰ ਦੇ ਹੱਥ ਫੜਾਏ ਹਨ, ਜਾਦੂਗਰ ਹੈ ਇਕ ਵੀਹ ਦਾ ਨੋਟ ਹੀ ਹਜ਼ਮ ਕਰ ਗਿਆ ਤੇ ਉਲਟਾ ਸਾਨੂੰ ਬੇਵਕੂਫ ਕਹਿੰਦਾ ਹੈ, ਰੋਣਹਾਕੀ ਹੋਈ ਆਖਦੀ ਹਾਂ ਅੱਛਾ ਭਰਾ ਜੇ ਤੂੰ ਮੁਕਰ ਹੀ ਗਿਆ ਤਾਂ ਕੀ ਕੀਤਾ ਜਾ ਸਕਦਾ ਹੈ। ਪੁਲੀਸ ਅਫਸਰ ਕੋਲ ਸ਼ਕਾਇਤ, 'ਆਪ ਕੋ ਵਹਾਂ ਪਰ ਹੀ ਰੁਕਨਾਂ ਚਾਹੀਏ ਥਾ, ਅਬ ਕੁਛ ਨਹੀਂ ਹੋ ਸਕਤਾ। ਦੋ ਦਬਕੇ ਕਲਰਕ ਨੂੰ ਮਾਰਦਾ ਹੈ। ਸਬ ਚੋਰ ਹਨ ਤੇ ਵੰਡ ਕੇ ਖਾਂਦੇ ਹਨ, ਚੋਰ ਸਦਾ ਇਮਾਨਦਾਰ ਹੁੰਦੇ ਹਨ।

ਇੰਡੀਆ ਤੋਂ ਜਾਂਦਿਆਂ – ਆਊਟ ਬਾਊਂਡ – 'ਗੁਡ ਬਾਈ – ਹੈਵ ਏ ਸੇਫ ਜਰਨੀ'

ਏਅਰ ਪੋਰਟ ਤੇ ਡੀਪਾਰਚਰਜ਼ ਵੇਲੇ ਦਾ ਇਕ ਵਾਕਿਆ ਸੰਖੇਪ ਰੂਪ ਵਿਚ ਲਿਖ ਰਹੀ ਹਾਂ। ਇੰਡੀਆ ਬਹੁਤ ਵਧੀਆ ਦੇਸ਼ ਹੈ ਆਪਣਾ ਜੋ ਹੋਇਆ, ਬਹੁਤ ਤੇਹ ਪਿਆਰ ਆਉਂਦਾ ਹੈ। ਇਸਦੀਆਂ ਇੰਨਸਟੀਚੂਸ਼ਨ ਤੇ ਇਕਬਹੁਤ ਵੱਡਾ ਬਦਨੁਮਾ ਧੱਬਾ ਹੈ, ਉਹ ਧੱਬਾ ਹੈ ਰਿਸ਼ਵਤ ਖੋਰੀ ਦਾ ਧੱਬਾ, ਜੋ ਤੁਹਾਡੇ ਮੂੰਹ ਦਾ ਸਵਾਦ ਕਿਰਕਰਾ ਕਰ ਦਿੰਦਾ ਹੈ ਤੇ ਤੁਸੀਂ ਰੱਬ ਮੋਹਰੇ ਅਰਜ਼ ਕਰਦੇ ਹੋ ਕਿ ਮਾਲਕਾ! ਐਥੋਂ ਸਹੀ ਸਲਾਮਤ ਕਢ ਦੇ।

.....ਮਾਂ ਧੀ ਅੱਖਾਂ ਮੀਟ ਸ਼ੌਪਿੰਗ ਕਰਦੀਆ ਰਹੀਆਂਤੇ ਭਾਰ ਚਾਲੀ ਕਿਲੋ ਦੀ ਬਜਾਏ ਛਪੰਜਾ ਕਿਲੋ ਹੋ ਗਿਆ ਹੈ। ਇਕ ਅਧਾ ਮਿੰਟ, 'ਪਲੀਜ਼, ਮਿਹਰਬਾਨੀ ਕਰੇਂ, ਭਾਈ ਸਾਹਿਬ ਜਾਨੇ ਦੀਜੀਏ ਪਲੀਜ਼' ਵਗੈਰਾ ਵਗੈਰਾ। ਐਸੀਆਂ ਫਰਿਆਦਾਂ ਤਾਂ ਉਹ ਹਰ ਵਕਤ ਸੁਣਦੇ ਹਨ ਵਿਚਾਰੇ।

'ਬਟ ਮੰਮ, ਉਹ ਜ਼ਿਆਦਾ ਕਿਵੇਂ ਲ਼ੰਘਾ ਦੇਣ, ਦੇ ਹੈਵ ਟੂ ਵਰਕ ਅੰਡਰ ਸਮ ਰੂਲ਼ਜ਼'।

'ਹਾਂ ਜੀ, ਜੋ ਵਧਦਾ, ਉਸਦੇ ਪੈਸੇ ਚਾਰਜ ਕਰ ਲਵੋ'

ਚੈਕ ਇਨ ਕਲੱਰਕ, ਪਤਾ ਨਹੀਂ ਕਿਉਂ ਐਨੀ ਦੇਰ ਲਗਾ ਰਿਹਾ ਹੈ, ਕਦੇ ਪੇਪਰ ਚੱਕ ਕੇ ਇਧਰ ਰਖ ਦਿੰਦਾ ਹੈ ਕਦੇ ਉਧਰ, ਫਜ਼ੂਲ ਵਕਤ ਜਾਇਆ ਕਰ ਰਿਹਾ ਹੈ ਜਿਵੇਂ ਕਿਸੇ ਦਾ ਇੰਤਜ਼ਾਰ ਕਰ ਰਿਹਾ ਹੋਵੇ।

'ਭਾਈ ਅਬ ਕਿਆ ਤਕਲੀਫ ਹੈ, ਪਲੀਜ਼ ਚਾਰਜ਼ ਮੀ ਫਾਰ ਦਾ ਐਕਸਟਰਾ' ਮੈਂ ਥੋੜੀ ਤਲਖੀ ਨਾਲ ਕਿਹਾ। ਉਹ ਜਿਵੇਂ ਮੇਰੇ ਨਾਲ ਨਰਾਜ਼ ਹੋ ਗਿਆ ਹੋਵੇ ਜਾਂ ਅਚਾਨਕ ਬੋਲ਼ਾ ਹੋ ਗਿਆ ਹੋਵੇ, ਮੇਰੀ ਗੱਲ ਨੂੰ ਬਿਲਕੁਲ ਇਗਨੋਰ ਕਰਕੇ ਕਾਉਂਟਰ ਛਡ ਕੇ ਪਰਾਂ ਚਲਾ ਗਿਆ। ਏਨੇ ਨੂੰ ਇਕ ਹੋਰ ਕਰਮਚਾਰੀ ਆਕੇ ਮੇਰੇ ਪਾਸ ਖੜਾ ਹੋ ਹਮਦਰਦੀ



ਜਤਾਉਂਦਿਆ ਮਲਕੜੇ ਜਿਹੇ ਕਹਿੰਦਾ ਹੈ, 'ਆਪ ਕਾ ਵੇਟ ਪੂਰੇ ਸੋਲਾਂ ਕਿਲੋ ਜ਼ਿਆਦਾ ਹੈ ਮੈਂ ਦੋ ਤੀਨ ਕਿਲੋ ਕੀ ਪਰਚੀ ਕਟਵਾ ਦੇਤਾ ਹੂੰ, ਬਾਬੂ ਜੀ ਕੀ ਚਾਏ ਪਾਨੀ ਕੇ ਲੀਏ ਇਤਨੇ ਪੈਸੇ ਔਰ ਲਗੇਂਗੇ'। ਇਸਤੋਂ ਪਹਿਲ਼ਾਂ ਕੇ ਮੈਂ ਕੁਛ ਕਹਿੰਦੀ ਸਿਮਰਨ ਭਰ ਆਵਾਜ਼ ਵਿਚ ਬੋਲ ਉਠਦੀ ਹੈ, 'ਮੰਮ, ਰਿਸ਼ਵਤ ਦੇਣਾ ਵੀਤਾਂ ਓਨਾਂ ਹੀ ਵੱਡਾ ਕਰਾਈਮ ਹੈ'। ਢਿਲਾ ਜਿਹਾ ਮੂੰਹ ਲਈ ਗੁੰਗਾ ਕਲਾਰਕ ਪਰਤ ਆਇਆ ਹੈ, ਉਹ ਸਮਝ ਗਿਆ ਹੈ ਕਿ ਇਹਨਾਂ ਤਿਲਾਂ ਵਿਚੋਂ ਤੇਲ ਨਹੀਂ ਨਿਕਲਣਾ। ਤੇ ਅਸੀਂ ਐਕਟਰਾ ਸਾਮਾਨ ਦੇ ਚਾਰਜ਼ ਦੀ ਪੂਰੀ ਅਦਾਇਗੀ ਕਰ ਦਿਤੀ ਹੈ। ਗੁੰਗਾ, ਥੈਂਕ ਯੂ ਤਕ ਨਹੀਂ ਕਰਦਾ 'ਹੈਵ ਏ ਨਾਈਸ ਫਲਾਈਟ' ਤਾਂ ਬਹੁਤ ਦੂਰ ਵਾਲ਼ੀ ਗਲ ਹੈ। ਇਹ ਮੈਂ ਓਸ ਏਅਰ ਲਾਈਨ ਦੇ ਸਟਾਫ ਦੀ ਗਲ ਕਰ ਰਹੀ ਹਾਂ ਜਿਸਦਾ ਮੌਟੋ 'ਮਹਾਰਾਜਾ ਤੁਹਾਡੀ ਸੇਵਾ ਵਿਚ' ਹੈ।

'ਮੰਮ,ਤੁਸੀਂ ਰਿਸ਼ਵਤ ਦੇਣ ਲਈ ਆਲਮੋਸਟ ਤਿਆਰ ਲਗਦੇ ਸਉ, ਬਟ ਇਜ਼ ਇਟ ਨੌਟ ਏ ਕਰਾਈਮ ਟੂ ਗਿਵ ਬਰਾਈਬ?'

'ਹਾਂ ਬੇਟਾ, ਤੇਰੀ ਗਲ ਸਹੀ ਵੀ ਹੈ ਤੇ ਨਹੀਂ ਵੀ। ਬਾਕੀ ਦੇਸ਼ਾਂ ਵਿਚ ਰਿਸ਼ਵਤ ਆਫਰ ਕਰਨਾ ਕਰਾਈਮ ਹੈ ਪਰ ਇੰਡੀਆ ਦਾ ਆਪਣਾ ਹੀ ਕਲਚਰ ਹੈ ਤੇ ਏਥੇ ਦੀ ਸੋਚ ਵੀ ਬਿਲਕੁਲ ਵਖਰੀ ਹੈ। ਰਿਸ਼ਵਤ ਦੇਣ ਵਾਲੇ ਨੂੰ ਗੁਨਾਹਗਾਰ ਨਹੀਂ ਸਮਝਿਆ ਜਾਂਦਾ ਸਗੋਂ ਉਹ ਤਾਂ ਤਰਸ ਦਾ ਪਾਤਰ ਬਣ ਜਾਂਦਾ ਹੈ, ਵਿਕਟਿਮ ਮੈਂਟੈਲਿਟੀ – 'ਵਿਚਾਰੇ ਦਾ ਕੰਮ ਰਿਸ਼ਵਤ ਦੇ ਕੇ ਵੀ ਨਹੀਂ ਬਣਿਆ', ਵਰਗੇ ਫਿਕਰੇ ਆਮ ਸੁਨਣ ਨੂੰ ਮਿਲਦੇ ਹਨ'। ਸੋਚਦੀ ਹਾਂ ਕਿ ਵਤਨ ਦੀ ਮਿੱਟੀ ਦੀ ਖੁਸ਼ਬੋ ਤੇ ਪੇਂਡੂ ਜ਼ਿੰਦਗੀ ਦਾ ਹੇਰਵਾ ਤੁਹਾਨੂੰ ਇਥੇ ਖਿੱਚ ਤਾਂ ਜ਼ਰੂਰ ਲਿਆਉਂਦਾ ਹੈ ਤੇ ਤੁਸੀਂ ਭੈਣਾ ਭਰਾਵਾਂ ਨੂੰ ਮਿਲ ਮਹਿਮਾਨ ਨਿਵਾਜ਼ੀ ਤੇ ਖੇਤਾਂ ਦੀ ਮਹਿਕ ਦਾ ਖੂਬ ਆਨੰਦ ਵੀ ਮਾਣਦੇ ਹੋ ਪਰ ਏਅਰ ਪੋਰਟ ਦਾ ਐਕਸਪੀਰੀਇੰਸ ਤੁਹਾਡਾ ਮਜ਼ਾ ਕਿਰਕਰਾਜ਼ਰੂਰ ਕਰ ਦਿੰਦਾ ਹੈ। ਰਿਸ਼ਵਤ, ਇਕ ਕੋਹੜ ਹੈ ਤੇ ਲਾ ਇਲਾਜ ਵੀ।

ਦੋ ਚਾਰ ਲਾਈਨਾਂ ਸਾਡੀ ਨੈਸ਼ਨਲ ਏਅਰ ਲਾਈਨ ਬਾਰੇ ਵੀ ਲਿਖਦੀ ਚਲਾਂ, ਭੁਲਣਾ ਨਾ ਇਨਸਾਫੀ ਹੋਵੇਗੀ। ਦਿਲੀ/ਲ਼ੰਡਨ ਵੀ ਫਲਾਈਟ ਵਾਲੇ ਜਹਾਜ਼, ਸਮਝੋ ਪੰਜਾਬ ਰੌਡਵੇਜ਼ ਦੀ ਬੱਸ ਵਿਚ ਆਣ ਚੜੇ ਹਾਂ। ਇਕ ਫਸਟ ਕਲਾਸ ਹੈ ਜਿਹਦੇ ਵਿਚ ਸਰਕਾਰੀ ਕਰਮਚਾਰੀ ਫਰੀ ਸਫਰ ਕਰਦੇ ਹਨ ਤੇ ਦੂਜੀ ਹੈ ਕੈਟਲ ਕਲਾਸ, ਸਾਡੇ ਸਾਰਿਆਂ ਲਈ। ਇਸ ਵਿਚ ਹੋਸਟੈਸਾਂ ਵੀ ਉਹ ਕੰਮ ਕਰਦੀਆਂ ਹਨ ਜਿਨਾਂ ਦੀ ਸੈਲ਼ ਬਾਈ ਡੇਟ ਲੰਘ ਚੁਕੀ ਹੋਵੇ। ਸਿਰਫ, ਸੀਟ ਤੇ ਬੋਰਡਿੰਗ ਕਾਰਡ ਤੇ ਲਿਖੇ ਨੰਬਰ ਨੂੰ ਮਿਲਾਉਣਾ ਹੁੰਦਾ ਹੈ, ਫਿਰ ਵੀ, 'ਇਹ ਸੀਟ ਮੇਰੀ ਹੈ' ਤੇ ਸਮਾਨ ਦੇ ਝਗੜੇ, ਜੇ ਵੀਹ ਕਿਲੋ ਦਾ ਸੂਟ ਕੇਸ ਲਗੇਜ਼ ਹੋਲਡ ਵਿਚ ਲੈਜਾਣਾ ਅਲਾਊਡ ਹੈ ਤਾਂ ਏਨਾਂ ਤਾਂ ਅਸੀਂ ਹਥ ਵਿਚ ਫੜ ਕੇ ਵੀ ਲੈ ਜਾਣ ਦੀ ਕੋਸ਼ਸ਼ ਕਰਦੇ ਹਾਂ ਤੇ ਨਾਲ ਦੋ ਤੁੰਨੇ ਹੋਏ ਕੈਰੀਅਰ ਬੈਗ।

.....ਵਾਈਨ, ਬੀਅਰ ਵਗੈਰਾ ਫਰੀ ਹੋਣ ਕਰਕੇ ਪੰਜਾਬੀ ਮਰਦ ਲੋਕ ਤਾਂ ਬਹੁਤ

ਜਲਦੀ ਗਦਰੇ ਜਿਹੇ ਹੋ ਜਾਂਦੇ ਹਨ ਤੇ ਫਿਰ ਟੌਇਲੈਟ ਦੇ ਅੰਦਰ ਨਾਲੋਂ ਜ਼ਿਆਦਾ ਧਾਰਾਂ ਬਾਹਰ ਮਾਰੀਆਂ ਹੁੰਦੀਆਂ ਹਨ। ਜਨਾਨੀਆਂ ਨੇ ਵੀ ਤਾਂ ਓਹੋ ਹੀ ਯੂਜ਼ ਕਰਨੇ ਹੁੰਦੇ ਵਿਚਾਰੀਆਂ ਕੀ ਕਰਨ। ਚਲ ਛਡ ਸ਼ਰਨਜੀਤ, ਦੇਸ਼ ਪ੍ਰੇਮ ਨੂੰ ਛਡ, ਅਗਾਂਹ ਤੋਂ ਇਸ ਏਅਰ ਲਾਈਨ ਰਾਹੀਂ ਨਾ ਟਰੈਵਲ ਕਰਨ ਦੀ ਕਸਮ ਫਇਦੇਮੰਦ ਰਹੇਗੀ।

———

ਓਵਰਆਲ, ਸਫਰ ਬਹੁਤ ਕਾਮਯਾਬ ਰਿਹਾ, ਸਿਮਰਨ ਨੂੰ ਅਵਿਨਾਸ਼ ਮਿਲ ਗਿਆ, ਬਹੁਤ ਹੀ ਅੱਛਾ ਜੀਵਨ ਸਾਥੀ  ਤੇ ਮੈਨੂੰ ਬਹੁਤ ਵਧੀਆ, ਸਿਆਣੇ ਤੇ ਮਿਲਣਸਾਰ ਰਿਸ਼ਤੇਦਾਰ। ਇਸ ਟਰਿਪ ਦਾ ਦੂਜਾ ਮਕਸਦ ਵੀ ਸਮਝ ਗਈ ਹਾਂ। ਮੇਰਾ ਇਹ ਸੋਚਣਾ ਕਿ ਜੋ ਮੇਰੇ ਨਾਲ ਵਾਪਰਿਆ ਉਹ ਮੇਰੇ ਸਿਵਾ ਹੋਰ ਕੋਈ ਨਹੀਂ ਜਾਣਦਾ, ਮੇਰੀ ਗਲਤ ਫਹਿਮੀ ਸੀ। ਸਿਮਰਨ ਜਵਾਨ ਹੋ ਗਈ ਹੈ ਹੁਣ ਸਭ ਕੁਝ ਸਮਝਦੀ ਹੈ, ਮਾਂ ਦੀ ਪੀੜ ਨੂੰ ਮਹਿਸੂਸ ਵੀ ਕਰਦੀ ਹੈ। ਉਹ ਹੀ ਨਹੀਂ ਪਰੀਤੀ ਵੀ ਉਸਦੀ ਸਕੀਮ ਦਾ ਵਡਾ ਹਿੱਸਾ ਹੈ। ਬੇਟੀ ਨੇ ਇਕ ਤਜਰਬਾਕਾਰ ਸਾਈਕੌਲੌਜਿਟ ਦੇ ਸਲਾਹ ਮੁਤਾਬਕ ਹੀ ਸਾਰਾ ਪਰੋਗਰਾਮ ਉਲੀਕਿਆ ਹੈ। ਓਸ ਵਕਤ ਬੇਟੀ ਦਾ ਅਚਾਨਕ ਇੰਡੀਆ ਲਈ ਜਾਗਿਆ ਉਤਸ਼ਾਹ ਸਮਝ ਨਹੀਂ ਸੀ ਆਇਆ ਪਰ ਹੁਣ ਮੈਂ ਸਾਰਾ ਸਮਝਦੀ ਹਾਂ। ਵਿਕਟਿਮ ਨੂੰ ਘਟਨਾਂ ਵਾਲੀ ਜਗਾਹ ਤੇ ਫਿਰ ਤੋਂ ਲੈ ਜਾਇਆ ਜਾਂਦਾ ਹੈ ਤੇ ਤਕਰੀਬਨ ਉਨਾਂ ਹਾਲਾਤਾਂ ਵਿਚੋਂ ਲੰਘਾਇਆ ਜਾਂਦਾ ਹੈ ਜਿਥੇ ਉਹ ਡਰਦਾ ਹੈ, ਚਿਲਾਉਂਦਾ ਹੈ ਤੇ ਕਰੋਧ ਵਿਚ ਆਉਂਦਾ ਹੈ। ਬਸ ਇਸ ਸਿਧੀ ਸਾਦੀ ਪਰੋਸੈਸ ਨੂੰ ਥੈਰੈਪੀ ਵਾਗੂੰ ਵਰਤਿਆ ਜਾਂਦਾ ਹੈ। ਮਨ ਵਿਚੋਂ ਭੈਅ ਖਤਮ ਕਰਨ ਦਾ ਹੋਰ ਇਸਤੋਂ ਅਛਾ ਤਰੀਕਾ ਕੀ ਹੋ ਸਕਦਾ ਹੈ। ਇਸ ਭੈਅ ਨੂੰ ਮੈਂ ਉਮਰ ਭਰ ਨਹੀਂ ਸਾਂ ਦੂਰ ਕਰ ਸਕੀ ਪਰ ਹੁਣ ਮੈਨੂੰ, ਇਹ ਤਜਰਬਾ ਕਾਮਯਾਬ ਹੋ ਗਿਆ ਲਗਦਾ ਹੈ। ਉਹ ਕੀੜਿਆਂ ਵਾਲਾ ਚਿਹਰਾ ਭਾਵੇਂ ਮੈਨੂੰ ਹੁਣ ਕਦੇ ਸੁਪਨੇ ਵਿਚ ਜਾਂ ਜਾਗਦਿਆਂ ਨਜ਼ਰ ਨਹੀਂ ਆਇਆ ਤੇ ਸ਼ਾਇਦ ਧਾਹਾਂ ਮਾਰਦੀ ਅੱਧੀ ਰਾਤ ਨੂੰ ਜਾਗੀ ਨਹੀਂ ਪਰ ਹਰਨੇਕ ਜੋ ਮੇਰੇ ਨਾਲ ਕੀਤਾ ਉਸਨੂੰ ਮੈਂ, ਥੈਰਪੀਆਂ ਨਾਲ ਭੁਲ ਨਹੀਂ ਸਕਦੀ, ਉਸ ਦੀਆਂ ਝਰੀਟਾਂ ਤਾਂ ਮੇਰੀ ਰੂਹ ਤੇ ਪਈਆਂ ਹੋਈਆਂ ਨੇ। ਬਿਛੂਏ ਤੋਂ ਤੁਸੀਂ ਜ਼ਹਿਰ ਦੇ ਸਿਵਾ ਕਿਸ ਚੀਜ਼ ਦੀ ਉਮੀਦ ਰੱਖ ਸਕਦੇ ਹੋ। ਜਿਸ ਪਾਸ ਜੋ ਹੋਏਗਾ ਉਹੀ ਵੰਡੇਗਾ। ਹਰਨੇਕ ਨੇ ਮੇਰੇ ਸਵੈਮਾਨ ਨੂੰ ਡੰਗ ਦਿਤਾ ਤੇ ਉਸ ਜ਼ਹਿਰ ਦਾ ਅਸਰ ਮੇਰੀ ਰੂਹ ਹੁਣ ਤਕ ਭੋਗ ਰਹੀ ਹੈ।..... ਬਲਾਤਕਾਰ, ਤੁਹਾਨੂੰ ਆਤਮਕ ਤੌਰ ਤੇ ਕਮਜ਼ੋਰ ਕਰ ਦਿੰਦਾ ਹੈ ਤੇ ਇਹ ਅਹਿਸਾਸੇ ਕਮਤਰੀ ਤੁਹਾਨੂੰ ਉਮਰ ਭਰ ਭੋਗਣਾ ਪੈਂਦਾ ਹੈ। ਇਕ ਪਲ ਲਈ ਹੀ ਸਹੀ ਲੇਕਿਨ ਤੁਹਾਡੇ ਵਜੂਦ ਉਤੇ ਕਿਸੇ ਹੋਰ ਦਾ ਕਬਜ਼ਾ ਹੁੰਦਾ ਹੈ ਤੇ ਇਹ ਬੇਬਸੀ ਉਮਰ ਭਰ ਕੰਡੇ ਦੀ ਪੀੜ ਵਾਗੂੰ ਬਹੁਤ ਚੁਭਦੀ ਹੈ, ਦੋਸਤੋ। ਦੁਨੀਆਂ ਕੁਝ ਨਹੀਂ ਕਹਿੰਦੀ, ਕਿਸੇ ਪਾਸ ਏਨਾਂ ਵਕਤ ਹੀ ਕਿਥੇ ਹੈ ਕਿ ਉਹ ਤਹਾਡੇ ਬਾਰੇ ਸੋਚੇ। ਹਰ ਕੋਈ ਆਪਣੀ ਉਧੇੜ ਬੁਣ ਵਿਚ ਹੀ ਗਵਾਚਿਆ, ਮਸਰੂਫ ਰਹਿੰਦਾ ਹੈ ਪਰ ਇਕ ਡਰ ਹੈ ਜੋ ਤੁਹਾਡੀ ਆਤਮਾ ਨਾਲ ਸਦਾ ਚਿਪਕਿਆ ਰਹਿੰਦਾ ਹੈ ਉਹ ਇਹ ਕਿ ਕੋਈ 'ਕੀ ਹੋਇਆ' ਜਾਣਦਾ ਤਾਂ ਨਹੀਂਤੇ ਆਪਣਾ ਆਪ ਜੂਠਾ ਜੂਠਾ ਲਗਣ ਲਗ ਪੈਂਦਾ ਹੈ। ਮੇਰੀ ਉਤਲੀ ਚਮੜੀ ਨੇ ਮੇਰੀ ਹਿਕ ਤੇ ਪਏ ਦੰਦਾਂ ਦੇ ਨਿਸ਼ਾਨਾਂ ਨੂੰ ਮਿਟਾਣ ਵਿਚ ਭਾਵੇਂ ਕਾਮਯਾਬੀ ਹਾਸਲ ਕਰ ਲਈ ਹੈ ਪਰ ਘਾਉ ਤਾਂ ਅੰਦਰ ਹਨ ਜੋ ਮਿਟਦੇ ਨਹੀਂ, ਸਾੜ ਹਰ ਵਕਤ ਰਹਿੰਦਾ ਹੈ। ਜਿਸ ਵਕਤ ਮੇਰੇ ਨਾਲ ਬਲਾਤਕਾਰ ਹੋਇਆ ਸੀ ਮੈਂ ਤਾਂ ਉਸ ਪਲ ਹੀ ਮਰ ਗਈ ਸਾਂ ਤੇ ਤਾ ਉਮਰ ਲਾਸ਼ ਨੂੰ ਕੰਧੇ ਤੇ ਚੱਕ ਕੇ ਤੁਰੀ ਹਾਂ ਮੈਂ।

ਜੀਤੀ ਨਾਲ ਰੇਪ ਦੇ ਕਿੱਸੇ ਤੋਂ ਬਾਦ ਇਹ ਵੀ ਹੋ ਸਕਦਾ ਹੈ ਕਿ ਹਰਨੇਕ ਵਰਗੇ ਜਾਨਵਰ ਨੂੰ ਵੀ ਅਕਲ ਆ ਗਈ ਹੋਵੇ, ਪਰ ਕੁੱਤੇ ਦੀ ਪੂਛ ਕਦੇ ਸਿਧੀ ਤਾਂ ਨਹੀਂ ਹੁੰਦੀ, ਸੱਪ ਡੰਗ ਮਾਰਨਾ ਕਦੇ ਨਹੀਂ ਭੁਲਦਾ, ਬਿਛੂਏ ਦੇ ਮੂੰਹ ਚੋਂ ਅੰਮ੍ਰਿਤ ਬੂੰਦ ਦੀ ਤਾਲਾਸ਼ ਫਜ਼ੂਲ਼ ਹੈ। ਸਿਆਣੇ ਤਾਂ ਬਹੁਤ ਪਹਿਲਾਂ ਇਹ ਨਿਰਣਾ ਕਰ ਗਏ ਹਨ ਕਿ 'ਸੱਪੇ ਦੁਧ ਪਿਲਾਈਏ ਵਿਹੁ ਮੁਖੇ ਸੱਟੇ'। ਸਚ ਪੁਛਦੇ ਹੋ ਤਾਂ ਮੈਨੂੰ ਖੁਦ ਪਤਾ ਨਹੀਂ ਕਿ ਕਿਸਦੇ ਬਾਰੇ ਵਿਚ ਕੀ ਸੋਚਦੀ ਹਾਂ। ਮੇਰੇ ਵਿਚ ਇਕ ਅਜੀਬ ਬਦਲਾਵ ਇਹ ਵੀ ਆਇਆ ਕਿ ਸਿਮਰਨ ਨੂੰ ਉਸਦੇ ਬਾਪ ਨਾਲ ਗੱਲ ਕਰਨ ਤੋਂ ਵਰਜਿਆ ਨਹੀਂ, ਸਗੋਂ ਖੁਲਾ ਸਮਾ ਦਿਤੈ, ਬਾਪ ਬੇਟੀ ਨੂੰ ਗੱਲਾਂ ਕਰਨ ਦਾ। ਸੋਚਦੀ ਹਾਂ ਕਿ ਸਿਮਰਨ ਨੂੰ ਦਸਾਂ ਜਾਂ ਨਾਂ ਕਿ ਹਰਨੇਕ ਹੀ ਉਸਦਾ ਬਾਪ ਹੈ ਪਰ ਐਉਂ ਲਗਦਾ ਹੈ ਜਿਵੇਂ ਬੇਟੀ ਤਾਂ ਸ਼ਾਇਦ ਸਭ ਕੁਝ ਪਹਿਲਾਂ ਹੀ ਜਾਣਦੀ ਹੈ। ਸ਼ਾਇਦ ਮੇਰਾ ਉਸਨੂੰ ਪੰਜਾਬੀ ਪੜਾਉਣਾ ਮਹਿੰਗਾ ਪਿਆ। ਮੇਰਾ ਲਿਖਿਆ ਸਭ ਕੁਝ ਪੜ੍ਹ ਚੁਕੀ ਹੈ। ਹੁਣ ਉਹ ਮੇਰੀ ਬੇਟੀ ਘਟ ਤੇ ਸਹੇਲੀ ਜ਼ਿਆਦਾ ਬਣ ਨਿਬੜੀ ਹੈ।

ਇਕ ਬਦਲਾਉ ਹੋਰ ਵੀ, ਫਿਰ ਤੋਂ ਜੀਣ ਦੀ ਉਮੰਗ ਪੈਦਾ ਹੋਈ ਹੈ, ਫਿਰ ਤੋਂ ਪੀਲਾ ਸੂਟ ਪਹਿਨਣ ਨੂੰ ਮਨ ਕਰਨ ਲਗਾ ਹੈ। ਫਿਰ ਤੋਂ ਇਕ ਮਹਿਕ ਮੇਰੇ ਆਲੇ ਦੁਆਲੇ ਪਸਰਨ ਲਗੀ ਹੈ। ਫਿਰ ਤੋਂ ਇਕ ਯਾਦ, ਕਿਸੇ ਮਹਿਰਮ ਹੱਥਾਂ ਦੇ ਛੋਹ ਦੀ, ਮੇਰਾ ਜਿਸਮ ਗਰਮਾਉਣ ਲਗੀ ਹੈ । ਫਿਰ ਤੋਂ.....ਇਕ ਘੁੰਗਰਾਲੇ ਵਾਲਾਂ ਵਾਲੀ ਅਲੜ੍ਹ ਜਿਹੀ ਲੜਕੀ ਆਪਣੇ ਸਾਜਨ ਦੇ ਕੰਧੇ ਦਾ ਸਹਾਰਾ ਲਈ ਨਟਰਾਜ ਸਿਨੇਮਾ ਹਾਲ ਦੀ ਬਿਲਕੁਲ ਪਿਛਲੀ ਰੋਅ ਵਿਚ ਬੈਠੀ, ਪਰਦੇ ਤੇ ਚਲਦੀ'ਦੋ ਬਦਨ' ਫਿਲਮ ਦੀ ਕਹਾਣੀ ਵਿਚ ਇਸਤਰਾਂ ਖੋ ਕੇ ਜਜ਼ਬਾਤੀ ਹੋ ਜਾਂਦੀ ਹੈ ਕਿ ਉਸਨੂੰ ਐਉਂ ਲਗਣ ਲਗ ਪੈਂਦਾ ਹੈ ਜਿਵੇਂ ਉਹ ਉਸ ਫਿਲਮ ਦੀ ਹੀਰੋਇਨ ਹੋਵੇ ਤੇ ਫਿਲਮ ਵਿਚ ਜੋ ਫਰਜ਼ੀ ਹੋ ਰਿਹੈ, ਉਸਦੀ ਲਾਈਫ ਵਿਚ ਰੀਅਲ ਹੋ ਰਿਹਾ ਹੋਵੇ। ਉਹ ਤਰਲੇ ਕਰਦੀ ਆਪਣੇ ਰੁੱਸੇ ਪ੍ਰੇਮ ਨੂੰ ਅਰਜੋਈਆਂ ਕਰਦੀ ਕਹਿੰਦੀ ਹੈ, 'ਮਤ ਜਈਉ ਨੌਂਕਰੀਆ ਛੋੜ ਕਰ ਤੇਰੇ ਪਈਆਂ ਪਰੂੰ ਬਲਮਾਂ'। ਫਿਰ ਤੋਂ, ਇਹ ਸੀਨ, ਮੇਰੇ ਜ਼ਿਹਨ ਵਿਚ ਦੁਹਰਾਇਆ ਗਿਆ ਹੈ ਤੇ ਅਜ ਫਿਰ ਉਹ ਘੁੰਗਰਾਲੇ ਵਾਲਾਂ ਵਾਲੀ ਲ਼ੜਕੀ ਮੇਰੇ ਅੰਦਰ ਮਰ ਗਈਆਂ ਰੀਝਾਂ ਨੂੰ ਫਿਰ ਤੋਂ ਸੰਜੀਵਨੀ ਬੂਟੀ ਸੁੰਘਾ ਜਾਂਦੀ ਹੈ। ਫਿਰ ਤੋਂ..... ਮਿਲਾਪ ਦੀ ਇਕ ਚਿਣਗ ਚੁਆਤੀ ਭਾਂਬੜ ਬਣ ਮਚਣ ਨੂੰ ਤਿਆਰ ਹੋ ਰਹੀ ਹੈ। ਫਿਰ ਤੋਂ..... ਮੇਰਾ ਜੀਣ ਨੂੰ ਮਨ ਕਰਨ ਲਗਾ ਹੈ।

———

ਅਵਿਨਾਸ਼ ਦਾ ਖੱਤ ਹਰ ਹਫਤੇ ਬਿਲਾਨਾਗਾ ਪਹੁੰਚ ਜਾਂਦਾ ਹੈ। ਲੈ ਦੌੜਦੀ ਹੈ ਆਪਣੇ ਕਮਰੇ ਵਲ ਨੂੰ ਤੇ ਜਦ ਬਾਹਰ ਨਿਕਲਦੀ ਹੈ ਚਿਹਰੇ ਤੇ ਲਾਲੀ ਸਾਫ ਨਜ਼ਰ ਆਉਂਦੀ ਹੈ। ਇਸ ਲਾਲੀ ਵਿਚ ਤਾਂਘ ਪਿਆਰ ਦੇ ਨਾਲ ਇਕ ਦੂਰੀ ਦੀ ਚੀਸ ਵੀ ਛੁਪੀ ਹੁੰਦੀ ਹੈ। ਪਤਾ ਨਹੀਂ ਕਿੰਨੀ ਵਾਰੀ ਪੜ੍ਹਦੀ ਹੋਏਗੀ, ਦੁਹਰਾਉਂਦੀ ਹੋਵੇਗੀ ਤੇ ਮਨ ਹੀ ਮਨ ਸਵਾਲ ਜਵਾਬ ਵੀ ਕਰ ਲੈਂਦੀ ਹੋਵੇਗੀ। ਹੁਣ ਸਾਡੀ ਹਰ ਗੱਲ ਅਵਿਨਾਸ਼ ਦੇ ਨਾਂ ਨਾਲ ਸ਼ੁਰੂ ਹੁੰਦੀ ਹੈ, 'ਮੰਮਾਂ ਅਵਿਨਾਸ਼ ਐਹ ਕਹਿੰਦੇ ਹਨ' ਅਵਿਨਾਸ਼ ਤੋਂ ਸਲਾਹ ਲੈਣੀ ਹੈ' ' ਮੰਮਾਂ ਅਵਿਨਾਸ਼ ਨੂੰ ਪੁਛ ਕੇ ਦਸਾਂਗੀ' ਮੁਕਦੀ ਗੱਲ਼ ਅਵਿਨਾਸ਼ ਹੁਣ ਬੇਟੀ ਦੇ ਹਰ ਫੈਸਲੇ ਵਿਚ ਸ਼ਾਮਲ ਹੋ ਗਿਆ ਹੈ। ਇਹਨਾਂ ਰਾਹਵਾਂ ਤੇ ਖੁਦ ਚਲ ਚੁਕੀ ਹਾਂ, ਦੂਰੀਆਂ ਕਿਵੇਂ ਚੁਭਦੀਆਂ ਹਨ, ਖੂਬ ਵਾਕਫ ਹਾਂ ਮੈਂ।

ਜ਼ਿੰਦਗੀ ਨਾਲ ਫਿਰ ਤੋਂ ਪਿਆਰ ਹੋਣ ਲਗਾ ਹੈ। ਖੁਸ਼ੀਆਂ ਹੀ ਖੁਸ਼ੀਆਂ ਨਜ਼ਰ ਆਉਂਦੀਆਂ ਹਨ ਚਾਰ ਚੁਫੇਰੇ ਤੇ ਇਹ ਸਭ ਕੁਝ ਜਿਸ ਦਾ ਬਖਸ਼ਿਆ ਹੋਇਆ ਹੈ ਉਸਦਾ ਵੀ ਸ਼ੁਕਰਾਨਾ ਕਰਨਾ ਨਹੀਂ ਭੁਲੀ ਹਾਂ। ਫਿਰ ਤੋਂ ਉਸਦੀ ਹੋਂਦ ਵਿਚ ਵਿਸ਼ਵਾਸ ਬਨਣ ਲਗਾ ਹੈ। ਪਿਛਲੇ ਵੀਹ ਸਾਲਾਂ ਦਾ ਬਹੁਤਾ ਹਿਸਾ ਨਾਸਤਕ ਬਣ ਕੇ ਗੁਜ਼ਾਰ ਦਿਤਾ। ਨਾਸਤਕ ਨਾ ਵੀ ਸਹੀ, ਪਰ ਕਦੇ ਇਸ ਪਾਸੇ ਬਹੁਤਾ ਧਿਆਨ ਵੀ ਨਹੀਂ ਦਿਤਾ। ਜੇ ਮੁਨਕਰ ਨਹੀਂ ਸੀ ਤਾਂ ਬਹੁਤਾ ਲਗਾਉ ਵੀ ਨਹੀਂ ਸੀ। ਘਰ ਬੈਠਿਆਂ ਪੜ੍ਹ ਲ਼ਿਆ, ਵਿਚਾਰ ਲਿਆ, ਯਾਦ ਕਰ ਲਿਆ। ਬਸ ਇਸੇ ਵਿਚ ਹੀ ਸਬਰ ਕਰ ਲਿਆ ਜੇ ਹੈਂ ਤਾਂ ਰਹਿਮ ਕਰੀਂ !ਜੇ ਨਹੀਂ ਹੈਂ ਤਾਂ ਭਰਮ ਬਣਿਆ ਹੀ ਰਹੇ। .....ਹੁਣ ਤਾਂ ਹਰ ਐਤਵਾਰ ਮਾਂ ਧੀ ਸਾਊਥਹਾਲ ਵਾਲੇ ਗੁਰਦਵਾਰੇ ਕੀਰਤਨ ਦਾ ਲਾਭ ਲੈਣ ਚਲੇ ਜਾਈਦਾ ਹੈ। ਲਾਲਚਣ ਹੋ ਗਈ ਹਾਂ, ਹੋਰ ਤੇ ਹੋਰ ਮੰਗਣ ਨੂੰ ਦਿਲ ਕਰਦਾ ਹੈ। ਰਬ ਮੋਹਰੇ ਨਿਤ ਨਵੀਆਂ ਫਰਮਾਇਸ਼ਾਂ ਲੈ ਕੇ ਜਾ ਹਾਜ਼ਰ ਹੋ ਜਾਂਦੀ ਹਾਂ।

..... ਕਮਾਲ ਦੀ ਬੇਟੀ ਹੈ ਸਿਮਰਨ, ਇੰਗਲੈਂਡ ਦੀ ਜੰਮਪਲ ਹੈ ਲੇਕਿਨ ਪੰਜਾਬੀ ਸਾਹਿਤ ਪੜ੍ਹਨ ਦਾ ਸ਼ੌਕ ਪਾਲ ਰਖਿਆ ਹੈ, ਬਾਣੀ ਦਾ ਪਾਠ ਬੜੀ ਸਰਲਤਾ ਨਾਲ ਕਰਦੀ ਹੈ ਤੇ ਸਮਝਦੀ ਹੈ। ਪ੍ਰਮਾਤਾਮਾ! ਏਦਾਂ ਦੀ ਬੇਟੀ ਸਭ ਨੂੰ ਦੇਵੇ, ਮੇਰੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਜਾਂਦਾ ਹੈ।

———

ਮਹੀਨੇ ਗੁਜ਼ਰ ਗਏ ਹਨ ਇੰਡੀਆ ਦੇ ਟਰਿਪ ਨੂੰ। ਅਵਿਨਾਸ਼ ਨੇ ਲੰਡਨ ਹੌਸਪੀਟਲ ਜਾਇਨ ਕਰ ਲਿਆ ਹੈ, ਅਗੇ ਪੜ੍ਹਗੇਗਾ ਤੇ ਡਾਕਟਰੀ ਦੇ ਖੇਤਰ ਵਿਚ ਹੀ ਤਰੱਕੀ ਕਰੇਗਾ। ਸਿਮਰਨ ਨੇ ਵੀ ਡਾਕਟਰ ਬਣਨ ਦਾ ਪਹਿਲਾ ਕਦਮ ਪੁਟ ਲਿਆ ਹੈ। ਦੋਨੋਂ ਆਪਣੀ ਆਪਣੀ ਜਗਾਹ ਬਹੁਤ ਖੁਸ਼ ਹਨ। ਅਵਿਨਾਸ਼ ਹਰ ਵੀਕਐਂਡ ਤੇ ਅੰਟੀ ਦੇ ਪਰਾਠਿਆਂ ਦਾ ਮਜ਼ਾ ਲੈ ਜਾਂਦਾ ਹੈ ਤੇ ਸਿਮਰਨ ਨਾਲ ਵੀ ਗੱਪਸ਼ਪ ਹੋ ਜਾਂਦੀ ਹੈ। ਸੋਹਣਾ ਚਲ ਰਿਹਾ ਹੈ। ਬੱਚਿਆਂ ਨੂੰ ਖੁਸ਼ ਦੇਖ ਮੇਰਾ ਵਿਹੜਾ ਖੁਸ਼ੀਆਂ ਨਾਲ ਭਰ ਜਾਂਦਾ ਹੈ।



ਮਾਲਕਾ! ਤੇਰੀਆਂ ਰਹਿਮਤਾਂ ਦੇ ਅਸ਼ਕੇ, ਖੁਸ਼ੀਆਂ ਬਣਾਈ ਰਖੀਂ।

.....ਦੇਖ ਰਹੀ ਹਾਂ, ਸਿਮਰਨ ਦੋ ਕੁ ਦਿਨਾਂ ਤੋਂ ਮੁਰਝਾਈ ਤੇ ਉਦਾਸ ਜਿਹੀ ਲਗ ਰਹੀ ਹੈ। ਖਾਣਾ ਵਾਣਾ ਨਾਂ ਖਾਣਾ, ਖਾਮੋਸ਼ੀ, ਆਨੇ ਬਹਾਨੇ ਬੈਡ ਰੂਮ ਵਲ ਦੌੜਨਾਂ ਇਹ ਸਭ ਅਲਾਮਤਾਂ ਹੀ ਹਨ ਕਿ ਉਸਦੇ ਦਿਮਾਗ ਵਿਚ ਕੁਛ ਖਾਸ ਚਲ ਰਿਹੈ, ਜਿਹੜਾ ਉਸ ਨੂੰ ਪਰੇਸ਼ਾਨ ਕਰ ਰਿਹਾ ਹੈ। ਖਾਣੇ ਤੇ ਬੈਠਿਆਂ ਮੈਂ ਪੁਛ ਹੀ ਲਿਆ, 'ਬੇਟਾ ਕੀ ਗੱਲ ਐ, ਅਵਿਨਾਸ਼ ਨਾਲ ਗੱਲਬਾਤ ਨਹੀਂ ਹੋਈ? ਐਹ ਚਿਹਰਾ ਕਿਉਂ ਮੁਰਝਾਇਆ ਹੋਇਐ?'

'ਓ ਮੰਮ, ਆਈ ਐਮ ਏ ਲਿਟਲ ਕਨਫੂਜ਼ਡ, ਆਈ ਡੌਂਟ ਨੋ ਹਉ ਟੋ ਸੇ, ਐਂਡ ਆਪ ਕੈਸੇ ਰੀਐਕਟ ਕਰੋਗੇ'।

ਬੇਟਾ ਕੁਝ ਦਸੋਗੇ ਤਾਂ ਪਤਾ ਚਲੇਗਾ। ਵੂਈ ਵਿਲ ਸੌਲਵ ਆਲ ਆਵਰ ਪਰੋਬਲਮਜ਼ ਟੂਗੈਦਰ, ਮੰਮਾਂ ਸਹੇਲ਼ੀ ਵੀ ਤਾਂ ਹੈ ਨਾਂ। ਅਵਿਨਾਸ਼ ਨੇ ਕੁਛ ਕਿਹਾ?'

'ਨਹੀਂ ਮੰਮ, ਅਵਿਨਾਸ਼ ਵਰਗੇ ਬੰਦੇ ਰੋਜ਼ ਥੋੜੀ ਮਿਲਦੇ ਆ, ਹੀ ਇਜ਼ ਸਿੰਪਲੀ ਗਰੇਟ, ਹੀ ਲਵਜ਼ ਮੀ ਸੋ ਮਚ, ਹੀ ਡਰਾਈਵਜ਼ ਮੀ ਕਰੇਜ਼ੀ ਐਂਡ ਦੈਟ ਇਜ਼ ਮਾਈ ਪਰੋਬਲਇਮ। ਬਹੁਤ ਬਰਦਾਸ਼ਤ ਹੈ, ਹੀ ਹੈਜ਼ ਸੋ ਮਚ ਸੈਲਫ ਕੰਟਰੌਲ, ਪਰ ਤੁਹਾਡੀ ਬੇਟੀ ਵਿਚ ਐਨੀ ਬਰਦਾਸ਼ਤ ਨਹੀਂ ਐ। ਆਈ ਜਸਟ ਵਾਂਟ ਟੂ ਬੀ ਵਿਦ ਹਿਮ ਆਲ ਦ ਟਾਈਮ। ਮਨ ਕਰਦਾ ਬੱਸ ਉਹਦੇ ਕੋਲ ਹੀ ਰਹਾਂ। ..... ਮੇਰਾ ਵਜੂਦ ਤੁਹਾਡੇ ਕਰਕੇ ਹੈ ਤੇ ਮੇਰੇ ਅਸੂਲ ਵੀ ਤੁਹਾਡੀਆਂ ਨਸੀਅਤਾਂ ਵਿਚੋਂ ਪੈਦਾ ਹੋਏ ਨੇ ਤੇ ਇਹਨਾਂ ਹੀ ਅਸੂਲਾ ਵਿਚੋਂ ਮੇਰਾ ਇਕ ਵਾਅਦਾ ਆਪਣੇ ਆਪ ਨਾਲ ਵੀ ਹੈ'।

ਮੈਂ ਵਿਚੋਂ ਹੀ ਬੋਲ ਉਠਦੀ ਹਾਂ, ' ਤੂੰ ਬਹੁਤ ਸਹੀ ਕਹਿ ਰਹੀਂ ਐਂ ਬੇਟਾ, ਬੇਅਸੂਲੀ ਜ਼ਿੰਦਗੀ ਤਾਂ ਨਾਂਹੋਇਆਂ ਬਰਾਬਰ ਐ। ਮੇਰੀ ਸਿਮਰਨ ਤੇ ਮੈਨੂੰ ਨਾਜ਼ ਐ ਕਿ ਉਹ ਇਕ ਅੱਛਾ ਇਨਸਾਨ ਬਨਣ ਦੀ ਮਤਵਾਤਰ ਕੋਸ਼ਸ਼ ਕਰਦੀ ਰਹਿੰਦੀ ਐ। ਕਿਹੜਾ ਵਾਅਦਾ ਕਰ ਬੈਠੀ ਏ ਮੇਰੀ ਬੇਟੀ ਖੁਦ ਨਾਲ?' ਮੈਂ ਜਾਣਦਿਆਂ ਹੋਇਆਂ ਵੀ ਉਸ ਦੇ ਮੂੰਹ ਤੋਂ ਸੁਨਣਾ ਚਾਹੁੰਦੀ ਹਾਂ।

ਮੰਮਾਂ ਸੁਹਾਗ ਰਾਤ ਤਕ ਮੈਂ ਆਪਣੇ ਕੰਵਾਰੇਪਨ ਨੂੰ ਬਰਕਰਾਰ ਰਖਣਾ ਚਾਹੁੰਦੀ ਹਾਂ, ਇਹ ਹੀ ਵਾਅਦਾ ਹੈ ਮੇਰਾ  ਆਪਣੇ ਆਪ ਨਾਲ। ..... ਉਹਨਾਂ ਦੇ ਗਰਮ ਸਾਹ ਮੇਰੀ ਵਰਿਆਂ ਜੰਮੀ ਬਰਫ ਦੇ ਪਹਾੜ ਨੂੰ ਪਿਘਲਾ ਪਿਘਲਾ ਜਾਂਦੇ ਨੇ। ਡਰ ਲਗਦਾ, ਬਹੁਤ ਡਰ ਲਗਦੈ, ਕਿਤੇ ਦੋ ਜ਼ਵਾਨ ਦਿਲ ਜਜ਼ਬਾਤਾਂ ਦੇ ਤੂਫਾਨ ਵਿਚ ਬਹਿ ਕੇ ਹਿਮਾਕਤ ਨਾਂ ਕਰ ਬੈਠਣ, ਜੋ ਅਗੇ ਚਲ ਕੇ ਨਾਮੋਸ਼ੀ ਦਾ ਸਾਧਨ ਬਣੇਂ। ਜਵਾਨੀ ਨੂੰ ਭਟਕਦਿਆਂ ਦੇਰ ਨਹੀਂ ਲਗਦੀ, ਮੰਮ। ਤੁਸੀਂ ਏਦਾਂ ਈ ਤਾਂ ਕਹਿੰਦੇ ਹੁੰਦੇ ਓ। ਇਸ ਲਈ ਮੈਂ ਇਕ ਸਾਂਝੀ ਰੀਕੁਐਸਟ ਲੈ ਕੈ ਆਈ ਆਂ ਤੁਹਾਡੇ ਪਾਸ, ਵੀ ਵਾਂਟ ਟੂ ਗੈਟ ਮੈਰੀਡ ਇਨ ਨੈਕਸਟ ਟੂ ਮੰਥਸ। ਸ਼ਾਦੀ ਐਥੇ ਹੀ ਹੋਵੇਗੀ ਤੇ ਅਵਿਨਾਸ਼ ਦੇ ਮੰਮ ਡੈਡ ਤੇ ਕਮਲਜੀਤ ਆ ਜਾਣਗੇ । ਫਿਰ ਜਦੋਂ ਵਿਹਲ ਮਿਲਿਆ ਆਪਾਂ ਸਾਰੇ ਜਾਕੇ ਪਿੰਡ ਵਾਲਿਆਂ ਨੂੰ ਪਾਰਟੀ ਦੇ ਦਿਆਂਗੇ'।

ਬੇਟਾ, ਦਿਸ ਇਜ਼ ਫੈਨਟਾਸਟਿਕ, ਐਬਸੋਲੂਟਲੀ ਗਰੇਟ। ਤੁਹਾਡਾ ਇਹ ਫੈਸਲਾ ਮੈਨੂੰ ਬਹੁਤ ਚੰਗਾ ਲਗਾ, ਮੈਂ ਖੁਦ ਵੀ ਤੁਹਾਨੂੰ ਇਹ ਸੁਜੈਸ਼ਨ ਦੇਣ ਵਾਲੀ ਹੀ ਸੀ'।

ਰਾਤ ਨੂੰ ਲੇਟੀ ਸਿਮਰਨ ਦੇ ਕਹੇ ਬਾਰੇ ਸੋਚਦੀ ਹਾਂ। ਬੇਟੀ ਕਿੰਨੀਆਂ ਸਿਆਣੀਆਂ ਤੇ ਸੁਲਝੀਆਂ ਗੱਲਾਂ ਕਰਦੀ ਹੈ। ਪੰਜਾਬੀ ਸਾਹਿਤ ਨੂੰ ਪੜਨ ਸੁਨਣ ਦੇ ਸ਼ੌਕ ਨੇ ਉਸਦੇ ਖਿਆਲਾਂ ਨੂੰ ਕਿੰਨਾ ਵਸੀਹ ਬਣਾ ਦਿਤਾ ਹੈ। ਕਦਰਾਂ ਕੀਮਤਾਂ, ਸਹੀ ਬੁਰੇ ਦੀ ਪਹਿਚਾਣ, ਇਖਲਾਕ, ਅਸੂਲ, ਇਹ ਸਭ ਪੰਜਾਬੀ ਜ਼ੁਬਾਨ, ਭਾਈਚਾਰਾ ਤੇ ਸਾਹਿਤਕ ਰੁਚੀਆਂ ਕਾਰਨ ਹੀ ਮਿਲਿਆ ਹੈ। ਹਰ ਮਾਂ ਬਾਪ ਦਾ ਫਰਜ਼ਬਣਦਾ ਹੈ ਕਿ ਇੰਗਲਿਸ਼ ਦੇ ਨਾਲ ਨਾਲ ਆਪਣੇ ਬਚਿਆਂ ਨੂੰ ਸਿਰਫ ਪੰਜਾਬੀ ਬੋਲਣੀ ਹੀ ਨਹੀਂ ਸਗੋਂ ਸਾਹਿਤ ਪੜ੍ਹਨ ਪੜ੍ਹਾਉਣ ਵਲ ਵੀ ਪਰੇਰਨ। ਕਿਸੇ ਵੀ ਸਾਹਿਤ ਦਾ ਅਧਿਅਨ ਇਨਸਾਨ ਨੂੰ ਅਮੀਰ ਬਣਾਉਂਦਾ ਹੈ।

———

ਸ਼ਾਦੀ ਦਾ ਦਿਨ ਪੱਕਾ ਹੋ ਗਿਐ, ਅਵਿਨਾਸ਼ ਦੇ ਬੀਜੀ ਭਾਪਾ ਜੀ ਤੇ ਕਮਲਜੀਤ ਇੰਡੀਆ ਤੋਂ ਇਥੇ ਪਹੁੰਚ ਗਏ ਹਨ। ਉਹਨਾਂ ਦੇ ਹੋਰ ਵੀ ਬਹੁਤ ਸਾਰੇ ਰਿਸ਼ਤੇਦਾਰ ਹਨ ਇੰਗਲੈਂਡ ਵਿਚ। ਰਹਿਣ ਦਾ ਪ੍ਰਬੰਧ ਇਲਫੋਰਡ ਵਿਚ ਹੋ ਗਿਆ ਹੈ ਅਵਿਨਾਸ਼ ਦੇ ਮਾਮਾ ਜੀ ਦੇ ਪਾਸ, ਜੋ ਬਹੁਤ ਸਮੇਂ ਤੋਂ ਐਥੈ ਸੈਟ ਹੋਏ ਹੋਏ ਹਨ। ਸਿਮਰਨ ਤੇ ਅਵਿਨਾਸ਼ ਦਾ ਸਾਰਾ ਵਿਹਲਾ ਵਕਤ ਸ਼ੌਪਿੰਗ ਵਿਚ ਹੀਗੁਜ਼ਰ ਜਾਂਦਾ ਹੈ। ਪ੍ਰਮਾਤਮਾ ਦਾ ਸ਼ੁਕਰਾਨਾ ਕਰਨ ਵਜੋਂ ਘਰ ਆਖੰਡ ਪਾਠ ਵੀ ਰਖਵਾ ਲਿਆ ਹੈ। ਸਭ ਕੁਝ ਚਾਅ ਚਾਅ ਨਾਲ ਸੋਹਣਾ ਹੋਈ ਜਾ ਰਿਹਾ ਹੈ। ਹੁਣ ਕਹਾਣੀਆਂ ਲ਼ਿਖਣ ਦਾ ਵਿਹਲ ਕਿਥੇ ਫਿਰ ਵੀ ਕੱਲੀ ਬੈਠੀ ਝਰੀਟਾਂ ਮਾਰ ਹੀ ਲੈਨੀ ਆਂ। ਲ਼ਿਖਣ ਦਾ ਮੈਨੂੰ ਦਰਅਸਲ ਭੁਸ ਜਿਹਾ ਹੀ ਪੈ ਗਿਆ ਹੈ ਜਿਵੇਂ ਅਮਲੀ ਲਈ ਅਮਲ।

.....ਵਿਆਹ ਦਾ ਭਾਗਾਂ ਵਾਲਾ ਦਿਨ ਆ ਚੜ੍ਹਿਆ, ਗੂੜੇ ਉਨਾਬੀ, ਪੰਜਾਬੀ ਸਲਵਾਰ ਕਮੀਜ਼ ਵਿਚ ਬੇਟੀ ਹੂਰ ਪਰੀ ਲਗ ਰਹੀ ਹੈ। ਸ਼ਾਦੀ ਮੌਕੇ ਤੇ ਸਾਰੀਆਂ ਬੇਟੀਆਂ ਹੀ 'ਹੂਰ ਪਰੀ' ਲਗਦੀਆਂ ਹਨ ਇਹ ਉਹਨਾਂ ਦੀ ਜ਼ਿੰਦਗੀ ਦਾ ਸਭ ਤੋਂ ਸੋਹਣਾ ਦਿਨ ਜੋ ਹੁੰਦਾ ਹੈ। ਸ਼ਾਦੀ ਦੀ ਰਸਮ ਬਹੁਤ ਸੋਹਣੇ ਢੰਗ ਨਾਲ ਨੇਪਰੇ ਚੜ੍ਹ ਗਈ। ਸਭ ਖੁਸ਼ ਹਨ।

..... ਭਾਈ ਸਾਹਿਬ ਤੇ ਭੈਣ ਜੀ ਹੋਰਾਂ ਨੂੰ ਇੰਗਲੈਂਡ ਦੀ ਬਹੁਤ ਸੈਰ ਕਰਵਾਈ। ਅਵਿਨਾਸ਼ ਤੇ ਸਿਮਰਨ ਸ਼ਾਦੀ ਤੋਂ ਬਾਦ ਬਹੁਤ ਜਲਦੀ ਸੈਟ ਹੋ ਗਏ ਹਨ। ਬੇਟੀ ਕਮਾਲ ਦੀ ਹੈ, ਪੜ੍ਹਦੀ ਹੈ ਤੇ ਵਿਆਹੁਤਾ ਜੀਵਨ ਵੀ ਸੋਹਣਾ ਨਿਭਾਉਣਾ ਸਿਖ ਗਈ ਹੈ। ਜਿਧਰ ਨਜ਼ਰ ਜਾਂਦੀ ਹੈ, ਖੇੜੇ ਹੀ ਖੇੜੇ ਹਨ। ਮੇਰਾ ਮਾਲਕ ਮੇਰੇ ਤੇ ਬਹੁਤ ਮਿਹਰਬਾਨ ਹੋ ਮਿਲਿਆ ਹੈ, ਮੇਰੇ ਸਾਰੇ ਗਿਲੇ ਸ਼ਿਕਵੇ ਦੂਰ ਹੋ ਗਏ ਹਨ।ਦੇਰ ਨਾਲ ਬਹੁੜਿਆ ਪਰ ਬਹੁੜਿਆ ਤਾਂ ਸਹੀ। ਮੈਨੂੰ ਮੇਰਾ, ਮੇਰੇ ਰੱਬ ਨਾਲ ਖਾਸ ਹੀ ਰਿਸ਼ਤਾ ਲਗਦਾ ਹੈ।

———

'ਕੀ ਹੋਇਆ ਬੇਟਾ? ਖੈਰੀਅਤ ਤਾਂ ਹੈ?' ਸਿਮਰਨ ਨੂੰ ਸਾਹੋ ਸਾਹੀ ਹੋਇਆ ਦੇਖ ਮੈਂ ਸਵਾਲ ਕਰਦੀ ਹਾਂ।



'ਮੰਮਾਂ, ਮੈਂ ਲਭ ਲਿਆ, ਉਹ ਮਾਂ ਮੇਰੀ ਮੈਂ ਲਭ ਲਿਆ' ਸਿਮਰਨ ਮੈਨੂੰ ਜਫੀ ਵਿਚ ਲੈ ਸ਼ੌਦਾਈਆਂ ਵਾਂਗਰ ਬੋਲੇ ਜਾ ਰਹੀ ਹੈ,

'ਉਂ ਪਤਾ ਤਾਂ ਲਗੇ ਕੀ ਲਭ ਗਿਆ ਐ ਮੇਰੀ ਬੇਟੀ ਨੂੰ?'ਮੈਂ ਬੇਧਿਆਨੀ ਜਿਹੀ ਵਿਚ ਪੁਛਦੀ ਹਾਂ, ਸਿਮਰਨ ਨੂੰ ਤਾਂ ਡਰਾਮਾ ਸਕੂਲ ਵਿਚ ਹੋਣਾ ਚਾਹੀਦਾ ਸੀ, ਛੋਟੀਆਂ ਛੋਟੀਆਂ ਗੱਲਾਂ ਤੇ ਐਕਸਾਈਟਡ ਹੋ ਜਾਂਦੀ ਹੈ ਤੇ ਫੇਰ ਇਰਦ ਗਿਰਦ ਟਪੂਸੀਆਂ।

'ਯੈਸ ਮੰਮ ਵੀ ਫਾਉਂਡ ਹਿੰਮ, ਵੀ ਨੋ ਵੇਅਰ ਹੀ ਲਿਵਜ਼ , ਹਿਜ਼ ਵਰਕ ਪਲੇਸ, ਹਿਜ਼ ਫੈਮਲੀ, ਦ ਲੌਟ' ਸਾਨੂੰ ਪਤਾ ਲਗ ਗਿਆ ਹੈ ਕਿ ਅੰਕਲ ਪ੍ਰਕਾਸ਼, ਨਹੀਂ ਸੱਚ 'ਸਰਦਾਰ ਪ੍ਰਕਾਸ਼' ਕਿਥੇ ਰਹਿੰਦੇ ਨੇ। ਮੈਂ ਤੇ ਅਵਿਨਾਸ਼ ਨੇ ਲ਼ਭ ਹੀ ਲਿਆ'।'ਆਈ ਐਮ ਸੋ ਹੈਪੀ, ਸੋ ਵੈਰੀ ਵੈਰੀ ਹੈਪੀ ਐਂਡ ਅਕਸਾਈਟਡ।

ਮੈਨੰ ਝਟਕਾ ਵੀ ਲਗੈ ਤੇ ਬੇਇਤਬਾਰੀ ਜਿਹੀ ਵੀ ਹੈ। ਪੂਰੇ ਵੀਹ ਸਾਲ ਤਲਾਸ਼ਿਆ ਹੈ ਮੈਂ।ਜਿੰਨਾਂ ਮੇਰੇ ਕੋਲ ਹੋ ਸਕਿਆ, ਕੀਤਾ ਹੈ ਮੈਂ। ਕਿਸਮਤ ਸਮਝ, ਕਬੂਲਦੀ ਰਹੀ। ਹੋਰ ਕਰਦੀ ਵੀ ਕੀ।ਖਾਮੋਸ਼ੀ ਤੋਂ ਸਿਵਾ ਮੇਰੇ ਪਾਸ ਹੋਰ ਰੀਐਕਸ਼ਨ ਹੀ ਨਹੀਂ।

'ਮੰਮਾਂ ਤੁਸੀਂ ਖੁਸ਼ ਨਹੀਂ ਹੋਏ ਤੇ ਸਾਨੂੰ ਸ਼ਾਬਾਸ਼ ਵੀ ਨਹੀਂ ਦਿਤੀ'।

'ਬੇਟਾ ਬਹੁਤ ਖੁਸ਼ ਹਾਂ ਮੈਂ ਤੇ ਤੁਸੀਂ ਮੇਰਾ ਐਨਾ ਕਰਦੇ ਹੋ,ਮੈਨੂੰ ਤੁਹਾਡੇ ਤੇ ਮਾਣ ਹੈ ਤੇ ਖਾਸ ਕਰ ਬੇਟੇ ਅਵਿਨਾਸ਼ ਤੇ ਜੋ ਮੇਰਾ ਐਨਾ ਸਤਿਕਾਰ ਕਰਦਾ ਹੈ। ਪਰ ਹੁਣ ਪਤਾ ਲਗਾ ਜਾਂ ਨਾ ਲਗਾ ਕੀ ਫਰਕ ਪੈਂਦੈ, ਜ਼ਿੰਦਗੀਆਂ ਬਹੁਤ ਦੂਰ ਨਿਕਲ ਗਈਆਂ ਨੇ'।

ਮੈਂ ਸੁਪਨਿਆਂ ਦੀ ਜ਼ਿੰਦਗੀ ਵਿਚੋਂ ਬਾਹਰ ਆਣਾ ਚਾਹੁੰਦੀ ਹਾਂ, ਬਹੁਤ ਜੀਅ ਲਿਆ ਮੈਂ ਇਹਨਾਂ ਦੇ ਸਹਾਰੇ। ਸੱਚ ਤਾਂ ਇਹ ਹੈ ਕਿ ਮੈਂ ਜਾਗਦੀ ਸੁਪਨੇ ਦੇਖਦੀ ਹਾਂ ਤੇ ਫਿਰ ਇਹਨਾਂ ਸੁਪਨਿਆਂ ਵਿਚ ਗੁੰਮ ਮੇਰਾ ਦਿਨ ਕਦੋਂ ਗੁਜ਼ਰ ਜਾਂਦਾ ਹੈ, ਪਤਾ ਹੀ ਨਹੀਂ ਲਗਦਾ। ਮਨ ਕਰਦਾ ਵੀ ਹੈ ਕਿ ਸੁਪਨਿਆਂ ਦੀ ਬਹਿਸ਼ਤ ਵਿਚੋਂ ਬਾਹਰ ਨਿਕਲ, ਹਰ ਵਕਤ ਖਿਆਲੀ ਅਸਮਾਨੀ ਉਡਾਰੀਆਂ ਨੂੰ, ਥੋੜੀ ਦੇਰ ਲਈ ਛਡ, ਅਸਲੀਅਤ ਦੀ ਦੁਨੀਆਂ ਵਿਚ ਪਰਤ ਆਵਾਂ। ਜਾਣਦੀ ਹਾਂ, ਹਰ ਉਚੀ ਓਡਾਰੀ ਨੇ ਆਖਰ ਤਾਂ ਜ਼ਮੀਨ ਦਾਹੀ ਸਹਾਰਾ ਲੈਣਾ ਹੁੰਦਾ ਹੈ। ਲੇਕਿਨ ਇਹ ਨਾਮ, ਸਰਦਾਰ ਪ੍ਰਕਾਸ਼, ਅਜ ਵੀ ਮੇਰੇ ਜਿਸਮ ਵਿਚ ਗਰਮਾਇਸ਼ ਪੈਦਾ ਕਰ ਦਿੰਦਾ ਹੈ। ਮੇਰੀ ਸੁਤੀ ਚਿਣਗ ਨੂੰ ਜਗਾ ਜਾਂਦਾ ਹੈ। ਮੇਰੀਆਂ ਰੀਝਾਂ ਸਧਰਾਂ ਨੂੰ ਫਿਰ ਤੋਂ ਨਵਿਆਂ ਕਰ ਜਾਂਦਾ ਹੈ।

'ਮੰਮਾਂ ਆਪਣਾ ਵਾਅਦਾ ਯਾਦ ਹੈ ਨਾਂ, ਕਿ ਇਕ ਨਵੀਂ ਤਰਾਂ ਜ਼ਿੰਦਗੀ ਜੀਣ ਦੀ ਸ਼ੁਰੂਆਤ ਕਰੋਗੇ। ਪੁਰਾਣੀਆਂ ਯਾਦਾਂ ਦੇ ਨਾਲ ਨਵੀਆਂ ਸਧਰਾਂ ਨੂੰ ਵੀ ਪੁਨਰਪ ਹੋਣ ਦਾ ਮੌਕਾ ਦਿਉਗੇ। ਮੇਰੀ ਪਿਆਰੀ ਮੰਮਾਂ, ਮੈਂ ਨਵੀਂ ਸ਼ੁਰੂਆਤ ਤੇ ਬਹੁਤ ਉਮੀਦਾਂ ਲਾ ਰਖੀਆਂ ਨੇ ਤੇ ਪਿੰਡ ਫੇਰੀ ਮੇਰੀ ਇਸੇ ਗੋਲ ਦੀ ਪਰਾਪਤੀ ਦਾ ਪਹਿਲਾ ਕਦਮ ਸੀ। ਤੇ ਦੂਜਾ ਕਦਮ ਹੈ ਮਿਲਾਪ ਦਾ'।

'ਠੀਕ ਹੈ ਬੇਟਾ, ਮੈਂ ਤੇਰੀ ਕੋਈ ਗੱਲ ਅਗੇ ਕਦੋਂ ਟਾਲ਼ੀ ਹੈ, ਬਸ ਥੋੜਾ ਜਿਹਾ

ਵਕਤ ਦੇ ਮੇਰੇ ਦਿਮਾਗ ਨੂੰ ਐਡਜਸਟ ਹੋਣ ਦਾ'।

ਥੋੜੀ ਦੇਰ ਬਾਦ ਅਵਿਨਾਸ਼ ਵੀ ਆ ਗਿਆ ਹੈ ਤੇ ਮੈਂ ਮਜ਼ਾਕ ਨਾਲ ਕਹਿੰਦੀ ਹਾਂ, 'ਕੀ ਗੱਲ ਹੈ ਬੇਟਾ, ਅਜ ਕਲ ਅਲਗ ਗੱਡੀਆ ਵਿਚ ਆਉਣ ਲਗ ਪਏ ਓ'।

'ਅੰਟੀ ਜੀ ਸਿਮਰਨ ਨੇ ਮੈਨੂੰ ਦਸਿਆ ਹੀ ਨਹੀਂ ਮੈਂ ਤਾਂ ਪਹਿਲਾਂ ਹੀ ਤੁਹਾਡੇ ਵਲ ਆਣ ਵਾਲਾ ਸਾਂ'।

'ਹੁਣ ਤਾਂ ਵਿਆਹ ਹੋ ਗਿਆ ਹੁਣ ਕਿਉਂ ਮੇਰਾ ਪਿਛਾ ਕਰਦੇ ਰਹਿੰਦੇ ਓ'।

ਐਸੀ ਛੇੜਛਾੜ, ਪਿਆਰ ਦੇ ਚੋਂਚਲੇ, ਮੀਆਂ ਬੀਵੀ ਵਿਚ ਚਲਦੇ ਰਹਿੰਦੇ ਹਨ। ਹੈਲ਼ਥੀ ਮੈਰਿਜ ਲਾਈਫ ਲਈ ਇਹ ਸਭ ਲਾਜ਼ਮੀ ਹੁੰਦਾ ਹੈ।

'ਅੰਟੀ ਜੀ, ਚਲੋ ਅਜ ਖਾਣਾ ਬਾਹਰ ਖਾਇਆ ਜਾਵੇ, ਸਿਮਰਨ ਨੂੰ ਵੀ ਪੁਛ ਲਵੋ ਜੇ ਇਸਨੇ ਆਪਣੇ ਨਾਲ ਜਾਣਾ ਹੋਵੇ ਤਾਂ'

'ਬੇਟਾ ਕੁਤਕਤਾਰੀਆਂ ਮਹਿੰਗੀਆਂ ਵੀ ਪੈ ਸਕਦੀਆਂ ਨੇ'।

ਰੈਸਟੋਰੈਂਟ ਵਿਚ ਬੈਠਿਆਂ ਬਸ ਇਹੀ ਸੋਚ ਰਹੀ ਆਂ ਕਿ ਸਿਮਰਨ ਨੇ ਮੈਨੂੰ ਕਿਸ ਇਮਤਿਹਾਨ ਵਿਚ ਆ ਪਾਇਐ। ਉਹਨਾਂ ਦੀ ਗੈਰਮੌਜੂਦਗੀ ਨੂੰ ਬਰਦਾਸ਼ਤ ਕਰਨ ਦਾ ਵੱਲ ਮੈਂ ਸਿਖ ਲਿਆ ਹੋਇਐ। ਯਾਦਾਂ ਨੂੰ ਬਹੁਤ ਸੰਭਾਲ ਸੰਭਾਲ ਕੇ ਰਖ ਲ਼ਿਆ ਹੋਇਆ,ਦਿਲ ਦੇ ਇਕ ਕੋਨੇ ਵਿਚ। ਬੇਟੀ ਨੇ ਫਿਰ ਤੋਂ ਇਕ ਬੁਝਦੀ ਚੰਗਾਰੀ ਨੂੰ ਹਵਾ ਦੇ ਦਿਤੀ ਹੈ, ਬਹੁਤ ਜਲਦ ਭਾਂਬੜ ਬਣ ਮਚਣ ਨੂੰ ਮਨ ਕਰੇਗਾ। ਚਿੰਗਾਰੀਆਂ ਨਾਲ ਛੇੜ ਛਾੜ ਅੱਛੀ ਨਹੀਂ ਹੁੰਦੀ, ਦਬੀ ਰਹੇ ਤਾਂ ਚੰਗਾ।

———

ਬੇਟੀ ਦੀ ਸ਼ਾਦੀ ਨੂੰ ਪੂਰੇ ਤਿੰਨ ਮਹੀਨੇ ਬੀਤ ਗਏ ਹਨ। ਅੱਛਾ ਵਕਤ ਬੜੀ ਜਲਦੀ ਬੀਤਦਾ ਹੈ। ਸਰਦਾਰ ਪ੍ਰਕਾਸ਼ ਨੂੰ ਮਿਲਣ ਦੀ ਸਿੱਕ ਦਿਨੋਂ ਦਿਨ ਵਧਦੀ ਹੈ ਜਾ ਰਹੀ ਹੈ। ਬੀਤੇ ਹੋਏ ਦਿਨ ਰਾਮਲੀਲਾ ਦੀਆਂ ਝਾਕੀਆਂ ਵਾਂਗਰਮੇਰੀਆਂ ਅੱਖਾਂ ਸਾਹਮਣੇ ਗੁਜ਼ਰਦੇ ਹਨ। ਆਪਣਾ ਆਪ ਸਜਾਉਣ ਨੂੰ ਮਨ ਕਰਦਾ ਹੈ। ਸੁਪਨਿਆਂ ਦੇ ਸਹਾਰੇ ਜ਼ਿੰਦਗੀ ਜੀਈ ਹੈ ਮੈਂ। ਇਹ ਸੁਪਨੇ ਹੀ ਮੇਰਾ ਸਰਮਾਇਆ ਨੇ। ਉਹਨਾਂ ਦੇ ਸਾਹਾਂ ਦੀ ਮਹਿਕ ਮੇਰੇ ਜ਼ਿਹਨ ਵਿਚ ਮਹਿਫੂਜ਼ ਪਈ ਹੋਈ ਹੈ। ਇਕ ਵੀਹ ਸਾਲ ਪਹਿਲਾਂ ਦੇ ਚਿਹਰੇ ਦਾ ਅਕਸ ਮੇਰੇ ਦਿਮਾਗ ਵਿਚ ਸਮੋ ਗਿਆ ਹੋਇਆ ਹੈ, ਬਸ ਨਜ਼ਰ ਝੁਕਾਈ ਤਾਂ 'ਦੇਖ ਲੀ ਤਸਵੀਰੇ ਯਾਰ'।

———

ਰੋਸ਼ਨੀਆਂ ਦੇ ਆਸਮਾਨ ਚ' ਉਡ ਰਹੀ ਹਾਂ ਮੈਂ। ਬਹੁਤ ਉਚੀਆਂ ਉਡਾਰੀਆਂ ਮਾਰਨ ਦੇ ਕਿਆਸ ਵਿਚ ਹਾਂ ਕਿ ਅਚਾਨਕ ..... ਅਚਾਨਕ ਇਕ ਸਿਆਹ ਕਾਲੀ ਸੋਚ, ਆ ਮੇਰੇ ਪਰਾਂ ਨੂੰ ਦਬੋਚ ਲੈਂਦੀ ਹੈ, ਹਨੇਰੇ ਦਾ ਜਾਲ ਮੇਰੇ ਚਾਰ ਚੁਫੇਰੇ ਵਿਛਾ ਦਿੰਦੀ ਹੈ ਤੇ ਮੇਰੀਆਂ ਨਜ਼ਰਾਂ ਜ਼ਮੀਨ ਵਿਚ ਗਡੀਆਂ ਜਾਂਦੀਆਂ ਹਨ। ਕਿਵੇਂ ਸਾਹਮਣਾ ਕਰਾਂਗੀ ਉਹਨਾਂ ਮਿਹਰਬਾਨ ਨਜ਼ਰਾਂ ਦਾ। ਇਕ ਪਲ ਦੀ ਗਲਤੀ ਨੇ ਮੈਨੂੰ ਕਿੰਨਾਂ ਛੋਟਿਆਂ ਬਣਾ ਦਿਤਾ ਹੈ। ਸਚ ਤਾਂ ਇਹ ਹੈ ਕਿ ਮੇਰਾ ਸਭ ਕੁਛ ਬੌਣਾ ਹੋ ਗਿਆ ਹੈ, ਮੈਂ ਉਹਨਾਂ ਦੇ ਹਾਣ ਦੀ ਰਹੀ ਹੀ ਨਹੀਂ। ਕਿੰਨਾ ਛੋਟਾ ਮਹਿਸੂਸ ਕਰ ਰਹੀ ਹਾਂ ਮੈਂ। ਬਹੁੜੀਂ ਵੇ ਮਾਲਕਾ! ਨਹੀਂ..... ਮੈਥੋਂ ਹੋਰ ਨਹੀਂ ਸਹਾਰਿਆ ਜਾਂਦਾ।..... ਮੈਂ ਐਸਾ ਨਹੀਂ ਕਰ ਸਕਦੀ। ਮੈਂ ਉਹਨਾਂ ਦੀ ਜ਼ਿੰਦਗੀ ਵਿਚ ਬੇ ਵਕਤੀ ਦਖਲ਼ ਅੰਦਾਜ਼ੀ ਕਰ ਖਲਲ ਨਹੀਂ ਮਚਾ ਸਕਦੀ। ਵੀਹ ਸਾਲ ਬਹੁਤ ਬਦਲ ਦਿੰਦੇ ਨੇ ਬੰਦੇ ਨੂੰ, ਨਵੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ,ਨਵੇਂ ਰਿਸ਼ਤੇ, ਨਵੀਆਂ ਸਮਸਿਆਵਾਂ ਤੇ ਨਵੇਂ ਮਸਲੇ .....।

.....ਪੇਟ ਦੀ ਅੱਗ ਜ਼ਿੰਦਗੀਆਂ ਦੇ ਰੁਖ ਬਦਲ ਦਿੰਦੀ ਹੈ, ਕੀ ਪਤਾ ਕਿਸ ਹਾਲਾਤ ਵਿਚ ਹੋਣਗੇ। ਮੈਨੂੰ ਪਹਿਚਾਨਣਗੇ ਵੀ ਕਿ ਨਹੀਂ। ਅਜ ਦਾ ਸਾਥੀ ਕਲ ਦੇ ਸਾਥੀ ਨੂੰ ਕਿਵੇਂ ਬਰਦਾਸ਼ਤ ਕਰੇਗਾ। ਜਿੰਨਾਂ ਸੋਚਦੀ ਹਾਂ ਨਿਤ ਨਵੇਂ ਮਸਲੇ ਹੋਰ ਆ ਖੜਦੇ ਨੇ ਜ਼ਿਹਨ ਦੀ ਦਹਿਲੀਜ਼ ਤੇ।..... ਸੁਪਨਿਆਂ ਦੇ ਬਣੇ ਮਹਿਲ ਆਖਰਕਾਰ ਸੁਪਨੇ ਹੀ ਹੁੰਦੇ ਹਨ ਤੇ ਹਵਾ ਵਿਚ ਤੈਰਦੇ ਰਹਿਣਾ ਉਹਨਾਂ ਦੀ ਫਿਤਰਤ ਹੁੰਦੀ ਹੈ। ਹਵਾ ਵਿਚ ਤੈਰਦੀਆਂ ਚੀਜ਼ਾਂ ਦੀ ਕੋਈ ਬੁਨਿਆਦ ਨਹੀਂ ਹੁੰਦੀ ਤੇ ਬੁਨਿਆਦ ਤੋਂ ਬਿਨਾਂ ਕੋਈ ਇਮਾਰਤ ਉਸਰਦੀ ਹੀ ਨਹੀਂ ਹੁੰਦੀ। ਅਸਲ ਨਾਲੋਂ ਟੁਟਾ ਬੰਦਾ ਸਿਰਫ ਹਵਾ ਦੇ ਥਪੇੜੇ ਸਹਿਣ ਜੋਗਾ ਰਹਿ ਜਾਂਦਾ ਹੈ, ਡਾਵਾਂ ਡੋਲ।

———

ਆਪਣੇ ਦਫਤਰ ਵਿਚ ਬੈਠਿਆਂ ਅਜੀਬ ਜਿਹਾ ਵਾਕਿਆ ਹੋਇਆ ਹੈ ਅਜ। ਜਿਉਂ ਹੀ ਮੈਂ ਕੁਰਸੀ ਤੋਂ ਉਠੀ, ਮੇਰੀਆਂ ਅੱਖਾਂ ਮੋਹਰੇ ਇਕ ਹਨੇਰਾ ਜਿਹਾ ਆ ਗਿਐ। ਚਕਰ ਜਿਹਾ ਆ ਲੱਤਾਂ ਕੰਬ ਗਈਆ ਹਨ ਤੇ ਮੈਂ ਜਿਉਂ ਦੀ ਤਿਉਂ ਹੀ ਜ਼ਮੀਨ ਤੇ ਡਿਗ ਪਈ। ਨਠ ਕੇ ਆ, ਸਹਿਯੋਗੀ ਟੀਚਰ ਨੇ ਸੰਭਾਲਿਆ ਤੇ ਮੈਂ ਥਕਾਵਟ ਦਾ ਬਹਾਨਾ ਬਣਾ ਦਿਤਾ ਹੈ। ਪਰ ਮੈਨੂੰ ਆਪਣਾ ਆਪ ਠੀਕ ਨਹੀਂ ਲਗ ਰਿਹਾ ਕੁਛ ਇਕ ਦਿਨਾਂ ਤੋਂ। ਜ਼ਿਆਦਾ ਥੱਕ ਜਾਂਦੀ ਹਾਂ। ਲ਼ਿਫਟ ਦੀ ਇੰਤਜ਼ਾਰ ਕਰਦੀ ਰਹਿੰਦੀ ਹੈ , ਪੌੜੀਆਂ ਚੜਦਿਆਂ ਸਾਹ ਚੜਦਾ ਹੈ। ਹਿੰਮਤੀ ਸ਼ਰਨਜੀਤ ਨੂੰ ਇਹ ਕੀ ਹੋਈ ਜਾ ਰਿਹਾ ਹੈ। ਬੇਟਾ ਬੇਟੀ ਡਾਕਟਰ ਨੇ ਡਰਦੀ ਦਸਦੀ ਵੀ ਨਹੀਂ ਐਂਵੇ ਫਿਕਰ ਕਰਨਗੇ। ਬੇਟੀ ਤਾਂ ਮੇਰਾ ਉਤਰਿਆ ਚਿਹਰਾ ਦੇਖ ਪਰੇਸ਼ਾਨ ਹੋ ਜਾਂਦੀ ਹੈ। ਅੱਖਾਂ ਮੋਹਰੇ ਅਗੇ ਵੀ ਹਨੇਰਾ ਆ ਚੁਕਾ ਹੈ ਇਕ ਦੋ ਵਾਰ ਪਰ ਮੈਂ ਗੌਲ਼ੀ ਨਹੀਂ। ਹਊ ਪਰੇ ਕਰ ਦਿਤਾ ਹੈ।

ਹਫਤੇ ਕੁ ਬਾਦ ਫਿਰ ਉਹੀ ਹੋਇਆ, ਸਕੂਲ ਦੀ ਲਾਇਬ੍ਰੇਰੀ ਵਿਚ ਰੈਕ ਵਿਚੋਂ ਕਿਤਾਬ ਨਿਕਾਲਣ ਲਗੀ ਸਾਂ ਕਿ ਅੱਖਾਂ ਅਗੇ ਹਨੇਰ ਆਇਆ, ਲਤਾਂ ਕੰਬੀਆਂ ਤੇ ਮੈਂ ਫਲੋਰ ਤੇ ਢਹਿ ਪਈ। ਪੈਰ ਫਿਸਣ ਦਾ ਬਹਾਨਾ ਕਰ ਦਿਤਾ ਪਰ ਅੰਦਰੋਂ ਮੇਰਾ ਸਾਰਾ ਕੁਝ ਕੰਬ ਗਿਆ ਹੈ। ਮੈਨੂੰ ਜੱਟਾਂ ਆਲ਼ੀ ਹਊ ਪਰੇ ਦੀ ਬੇਵਕੂਫੀ ਨੂੰ ਛਡ ਦੇਣਾ ਚਾਹੀਦਾ ਹੈ ਤੇ ਆਪਣਾ ਚੈਕ ਅੱਪ ਕਰਵਾ ਲੈਣਾ ਚਾਹੀਦਾ ਹੈ। ਛਾਤੀ ਦਾ ਇਹ ਦਰਦ, ਸਿਰ ਦਰਦ ਦੀਆਂ ਗੋਲੀਆਂ ਨਾਲ ਨਹੀਂ ਹਟਣ ਵਾਲਾ।

———

ਪਤਾ ਲਗੈ ਕਿ ਮੈਂ ਰਸੋਈ ਵਿਚ ਖੜੀ ਖੜੀ ਕੁਲੈਪਸ ਹੋ ਗਈ ਸਾਂ। ਸਿਮਰਨ ਨੂੰ ਐਂਬੂਲੈਂਸ ਬੁਲਾਉਣੀ ਪਈ ਸੀ ਤੇ ਮੈਨੂੰ ਬੇਹੋਸ਼ੀ ਦੀ ਹਾਲਤ ਵਿਚ ਹਸਪਤਾਲ ਪੁਚਾਇਆ ਗਿਆ। ਹਸਪਤਾਲ ਦੇ ਬੈਡ ਤੇ ਜਾਕੇ ਹੋਸ਼ ਆਈ ਹੈ। ਆਸਾਰ ਬੁਰੇ ਨਜ਼ਰ ਆ ਰਹੇ ਹਨ। ਕਲਮ ਵਾਲੇ ਹੱਥ ਵਿਚ ਵੀ ਕਮਜ਼ੋਰੀ ਆ ਗਈ ਜਾਪਦੀ ਹੈ। ਸਿਮਰਨ ਨੇ ਅੱਖਾਂ ਭਰ ਲਈਆਂ ਹਨ, ਮੇਰੇ ਬੇਟੀ ਮੇਰੇ ਨਾਲ ਅੱਖ ਨਹੀਂ ਮਿਲਾ ਰਹੀ। ਅਵਿਨਾਸ਼ ਤੋਂ ਬੋਲਿਆ ਨਹੀਂ ਸੀ ਜਾ ਰਿਹਾ ਤੇ ਨਾਂ ਹੀ ਡਾਕਟਰਾਂ ਦੀ ਆਪਸੀ ਬਾਤ ਸੁਖਾਵੀਂ ਲਗ ਰਹੀ ਸੀ।

ਸਿਮਰਨ, ਡੁਸਕਦਿਆਂ ਬਸ ਐਨਾਂ ਹੀ ਕਹਿ ਸਕੀ ਸੀ, 'ਐਸਾ ਕਿਵੇਂ ਹੋ ਸਕਦੈ, ਕੋਈ ਵਾਰਨਿੰਗ ਸਾਈਨ ਤਾਂ ਹੈ ਹੀ ਨਹੀਂ ਸਨ, .....ਐਹ ਕੀ ਹੋ ਗਿਆ, ਮੰਮ' ਤੇ ਮੇਰੀ ਬਹਾਦਰ ਬੇਟੀ ਭੁਬਾਂ ਮਾਰ ਰੋ ਲਗੀ ਹੈ।

'ਬੇਟੀ, ਮੇਰੀ ਸਹੇਲੀ, ਰੋ ਕਿਉਂ ਰਹੀ ਤੇ ਅਵਿਨਾਸ਼ ਬੇਟਾ ਤੁਸੀਂ ਵੀ? ਡਾਕਟਰ ਤਾਂ ਮਜ਼ਬੂਤ ਇਰਾਦੇ ਦੇ ਹੁੰਦੇ ਹਨ। .....ਤੇ ਸਿਮਰਨ ਨੂੰ ਸੰਭਾਲਣਾ ਮੁਸ਼ਕਲ ਹੋਈ ਜਾ ਰਿਹਾ ਸੀ। ਉਸਦੇ ਅੱਖਾਂ ਦੇ ਅਥਰੂ ਬਦੋ ਬਦੀ ਬਾਹਰ ਨੂੰ ਆ ਰਹੇ ਸਨ। ਦਿਲ ਪੱਥਰ ਦੇ ਨਹੀਂ ਬਣੇ ਹੁੰਦੇ।

ਮੈਂ ਫਿਰ ਤੋਂ ਠੀਕ ਠਾਕ ਮਹਿਸੂਸ ਕਰ ਰਹੀ ਹਾਂ ਜਿਵੇਂ ਕੁਛ ਹੋਇਆ ਹੀ ਨਾਂ ਹੋਵੇ, 'ਬੇਟਾ ਸਿਮਰਨ ਚਲੋ ਘਰ ਚਲੀਏ, ਮੈਂ ਬਿਲਕੁਲ ਠੀਕ ਠਾਕ ਹਾਂ ਨਾਲੇ ਤੂੰ ਰੋਣਾ ਬੰਦ ਕਰ.....ਮੈਨੂੰ ਕੁਛ ਦਸੇਂਗੀ ਵੀ?'

ਸਿਮਰਨ ਦੇ ਹਟਕੋਰੇ ਹੋਰ ਤੇਜ਼ ਹੋ ਗਏ ਤੇ ਉਹ ਐਨਾਂ ਹੀ ਕਹਿ ਸਕੀ ਸੀ, 'ਮੰਮਾਂ ਕੈਂਸਰ'।

ਪਲ ਭਰ ਲਈ ਕੈਂਸਰ ਦੇ ਨਾਮੁਰਾਦ ਲਫ਼ਜ਼ ਨੇ ਮੈਨੂੰ ਓਦਾਂ ਤਾਂ ਜੜਾਂ ਤੋਂ ਹਿਲਾ ਦਿਤਾ, ਪਰ ਫਿਰ ਭੀ ਮੈਂ ਹੌਂਸਲਾ ਰਖਦੀ ਆਪਣੇ ਆਪ ਨੂੰ ਸੰਭਾਲਦੀ ਹੋਈ ਬੋਲੀ, ਬੇਟਾ ਅਵਿਨਾਸ਼, ਕੈਂਸਰ ਹੋਇਆ ਤਾਂ ਕੀ ਹੋਇਆ, ਤੁਹਾਡੀ ਮੰਮਾਂ ਇੰਨਾ ਕਮਜ਼ੋਰ ਨਹੀਂ, ਸਭ ਠੀਕ ਹੋ ਜਾਵੇਗਾ ..... ਮੈਨੂੰ ਲੜਨਾ ਆਉਂਦਾ, ਸਿਮਰਨ ਨੂੰ ਘਰ ਲੈ ਜਾ'।

'ਮੰਮਾਂ ਮੈਂ ਤੁਹਾਨੂੰਛਡਕੇ ਕਿਤੇ ਨਹੀਂ ਜਾ ਰਹੀ, ਨਾਲ ਲੈ ਕੇ ਹੀ ਜਾਵਾਂਗੀ, ਯੂ ਆਰ ਰਾਈਟ ਮੰਮ, ਵੀ ਵਿਲ ਫਾਈਟ, ਵੀ ਆਲਵੇਜ਼ ਫਾਈਟ'।

ਉਸ ਦਿਨ ਉਪਰੋਥਲ਼ੀ ਤਿੰਨ ਵਖਰੇ ਵਖਰੇ ਟੈਸਟ ਹੋਏ। ਇੰਗਲੈਂਡ ਦੀ ਦੁਨੀਆਂ ਦੀ ਸਭ ਤੋਂ ਉਤਮ ਸਰਵਿਸ ਨੇ, ਮੇਰੇ ਲਈ ਲੜਨਾਂ ਸ਼ੁਰੂ ਕਰ ਦਿਤੈ। ਕੰਨਸਲਟੈਂਟ ਤੋਂ ਪਤਾਲਗ ਚੁਕਾ ਹੈ ਕਿ ਮੇਰੇ ਪਾਸ ਬਹੁਤਾ ਵਕਤ ਨਹੀਂ ਬਚਿਆ। ਕੈਂਸਰ ਛਾਤੀਆਂ ਤੇ ਹੋਰ ਕਈ ਪਾਸੀਂ ਫੈਲ ਗਿਆ ਲਗਦਾ ਹੈ ਤੇ ਹੈਰਾਨੀ ਵੀ ਹੈ ਕਿ ਮੇਰੇ ਚਿਹਰੇ ਤੇ ਸਰੀਰ ਨੂੰ ਥਕਾਵਟ ਤੇ ਫਜ਼ੂਲ ਚਕਰਾਂ ਤੋਂ ਸਿਵਾ ਹੋਰ ਕੁਝ ਵੀ ਨਹੀਂ ਹੋ ਰਿਹਾ। ਸਿਰ ਦਰਦ ਤਾਂ ਅਗੇ ਵੀ ਹੁੰਦਾ ਰਹਿੰਦਾ ਹੈ। ਖੈਰ ਮੇਰੇ ਲਈ ਇਹ ਕੋਈ ਅਚੰਭਾ ਨਹੀਂ। ਮੇਰੇ ਨਾਲ ਸਦਾ ਜਗੋਂ ਵਖਰਾ ਹੀ ਹੁੰਦਾ ਆਇਆ ਹੈ। ਮੇਰੀ ਲਾਪਰਵਾਹੀ ਹੀ ਮੇਰੇ ਸਾਹਮਣੇ ਆਉਂਦੀ ਰਹੀ ਹੈ।



.....ਸਿਮਰਨ ਤੇ ਅਵਿਨਾਸ਼ ਜ਼ਿਆਦਾ ਵਕਤ ਮੇਰੇ ਪਾਸ ਹੀ ਗੁਜ਼ਾਰਦੇ ਹਨ ਹਸਪਤਾਲ ਵਿਚ, ਬੇਟੀ ਨੇ ਕੀ ਹਾਲਤ ਬਣਾ ਰਖੀ ਹੈ।

'ਜੋ ਹੋਣਾ ਹੈ ਸੋ ਹੋ ਕੇ ਰਹਿੰਦਾ ਹੈ, ਐਵੇਂ ਬਹੁਤਿਆਂ ਫਿਕਰਾਂ ਵਿਚ ਨਾਂ ਪੈ, ਮੈਂ ਤੈਨੂੰ ਬਹੁਤ ਸੁਰੱਖਿਅਤ ਹੱਥਾਂ ਵਿਚ ਛਡ ਕੇ ਜਾ ਰਹੀ ਆਂ, ਬਸ ਬੇਟਾ ਮੇਰੀ ਇਕ ਗਲ ਮਨ, ਮੈਨੂੰ ਐਥੋਂ ਘਰ ਲੈ ਚਲ, ਮੈਂ ਐਥੈ ਹਸਪਤਾਲ ਵਿਚ ਨਹੀਂ ਮਰਾਂਗੀ ਤੇ ਨਾਂ ਹੀ ਤੂੰ ਮੇਰੇ ਨਾਲ ਕਟ ਵਢ ਦੀਆਂ ਗੱਲ਼ਾਂ ਕਰਿਆਂ ਕਰ। ਮੈਂ ਪੁਰਜ਼ਾ ਪੁਰਜ਼ਾ ਹੋ ਕੇ ਨਹੀਂ ਮਰਾਂਗੀ।

———

ਘਰ ਪਹੁੰਚਦਿਆਂ ਹੀ ਸਕੂਨ ਜਿਹਾ ਆਇਐ। ਸਿਮਰਨ ਤੇ ਅਵਿਨਾਸ਼ ਅੱਛੇ ਅੱਛੇ ਡਾਕਟਰਾਂ ਦੀ ਸਲਾਹ ਲੈ ਰਹੇ ਨੇ, ਇਹ ਜਾਣਦਿਆ ਹੋਇਆਂ ਵੀ ਕਿ ਗੱਲ ਵਿਗੜ ਚੁਕੀ ਹੈ, ਕਿਤੇ ਕਿਤੇ ਆਸ ਦੀ ਕੋਈ ਕਿਰਨ ਸਾਂਭੀ ਬੈਠੇ ਨੇ। ਮੈਂ ਕਾਫੀ ਜ਼ਿਦੀ ਹੋ ਗਈ ਆਂ, ਇਲਾਜ ਵਿਲਾਜ ਕਰਵਾਉਣ ਦੇ ਹੱਕ ਵਿਚ ਮੈਂ ਬਹੁਤਾ ਨਹੀਂ। ਹੁਣ ਐਵੇਂ ਦਿਲ ਰਾਜ਼ੀ ਕਰਨ ਵਾਲੀ ਬਾਤ ਹੈ। ਅਧ ਮਰਿਆ ਜਿਸਮ ਕੋਈ ਕਦੋਂ ਤਕ ਘੜੀਸ ਸਕਦਾ ਹੈ। ਬਚਣਾ ਮੈਂ ਹੈ ਨਹੀਂ, ਇਹ ਸਾਰੇ ਹੀ ਸਮਝਦੇ ਹਨ, ਫਿਰ ਵੀ ਬੰਦਾ ਕੋਸ਼ਸ ਤਾਂ ਕਰਦਾ ਹੀ ਹੈ। ..... ਮੈਨੂੰ ਕੀ ਹੋ ਗਿਐ, ਉਹ ਬੇਟੀ ਜਿਸਦਾ ਕਿਹਾ ਕਦੇ ਟਾਲਿਆ ਹੀ ਨਹੀਂ ਸੀ, ਨੂੰ ਕੋਰਾ ਜਵਾਬ ਦੇ ਦਿੰਦੀ ਹਾਂ।

ਕਮਜ਼ੋਰੀ ਬਹੁਤ ਵਧ ਗਈ ਹੈ , ਬਿਸਤਰ ਤੋਂ ਉਠਿਆਂ ਵੀ ਨਹੀਂ ਜਾਂਦਾ। ਸਿਮਰਨ ਮੇਰੀ ਦੇਖ ਭਾਲ ਲਈ ਨਰਸ ਲਗਾ ਦਿਤੀ ਹੈ ਜੋ ਚੌਵੀ ਘੰਟੇ ਮੇਰਾ ਖਿਆਲ ਰਖਦੀ ਹੈ। ..... ਲ਼ਿਖਣ ਨੂੰ ਬਹੁਤ ਮਨ ਕਰਦਾ ਪਰ ਉਗਲ਼ਾਂ ਕਲਮ ਨੂੰ ਜਿਆਦਾ ਪਕੜ ਰਖਣ ਤੋਂ ਇੰਨਕਾਰ ਕਰਨ ਲਗ ਪਈਆਂ ਹਨ। ਖੈਰ ਇਹ ਮੇਰੇ ਹਠ ਨੂੰ ਨਹੀਂ ਜਾਣਦੀਆਂ ਜਦ ਤਕ ਸਾਹ ਚਲਦਾ ਹੈ ਲਿਖਣਾ ਬਦਸਤੂਰ ਜਾਰੀ ਰਹੇਗਾ। ਮੈਨੂੰ ਖੁਦ ਨਾਲ ਗੱਲਾਂ ਕਰਨਾ ਸਦਾ ਹੀ ਚੰਗਾ ਲਗਦਾ ਰਿਹਾ ਹੈ, ਪੁਰਾਣੀਆਂ ਯਾਦਾਂ ਦਿਲ ਦਰਵਾਜ਼ੇ ਤੇ ਆ ਦਸਤਕ ਕਰਦੀਆ ਰਹਿੰਦੀਆਂ ਹਨ। ਕਦੇ ਕਦੇ ਤਾਂ ਸਾਰੇ ਦਾ ਸਾਰਾ ਦਿਨ ਸੁਪਨਿਆਂ ਵਿਚ ਹੀ ਗੁਜ਼ਰ ਜਾਂਦਾ ਹੈ।

..... ਬੇਟੀ ਥੱਕ ਗਈ ਏ ਮਿਨਤਾਂ ਕਰਦੀ। ਮੈਂ, ਕਿ ਸਾਫ ਕਹਿ ਦਿਤੈ, ਬੱਸ ਮੈਨੂੰ ਚੀਰ ਫਾੜ ਨਹੀਂ ਚਾਹੀਦਾ, ਮੈਂ ਸਾਬਤ ਸਬੂਤ ਹੀ ਜਾਂਵਾਗੀ। ਜਾਗਦਿਆਂ ਹੀ ਅਜੀਬ ਜਿਹਾ ਸੁਪਨਾ ਮੇਰੀਆਂ ਅੱਖਾਂ ਸਾਹਮਣੇ ਘੁੰਮਦਾ ਹੈ, ਭਿਆਨਕਤਾ ਮੈਥੋਂ ਜਰੀ ਨਹੀਂ ਜਾਂਦੀ। ਇਕ ਪਲ ਮੈਂ ਆਪਣੇ ਸੋਹਣੇ ਦੁਧਾਂ ਨਾਲ ਪਾਲੇ, ਗੋਰੇ ਨਸ਼ੋਹ ਜਿਸਮ ਦਾ ਅਕਸ ਸ਼ੀਸੇ ਵਿਚ ਦੇਖ ਖੁਸ਼ੀ ਦੀ ਮਸਤੀ ਨਾਲ ਝੂਮਣ ਲਗਦੀ ਹਾਂ, ਵਾਹ ਬਨਾਣ ਵਾਲੇ ਕਿੰਨੀਆਂ ਰੀਝਾਂ ਨਾਲ ਬਨਾਇਆ ਹੈ ਤੈਂ ਇਹ ਮਾਸਟਰ ਪੀਸ ਤੇ ਅੱਖ ਦੇ ਪਲਕਾਰ ਵਿਚ ਹੀ ਉਹੀ ਜਿਸਮ ਫਿਰ ਤੋਂ ਦੇਖਦੀ ਹਾਂ ਕਟਿਆ ਵਡਿਆ, ਕੀਮਾ ਥੈਰਪੀ ਦੇ ਲ਼ਫੇੜਿਆਂ ਨਾਲ ਮੁਰਝਾਇਆ ਹੋਇਆ ਅੱਧਾ ਜਿਸਮ, ਤੇ ਮੇਰੀ ਧਾਅ ਨਿਕਲ ਜਾਂਦੀ ਹੈ। ਮੈਂ ਐਸਾ ਨਹੀਂ ਸਹਾਰ ਸਕਦੀ।

———

ਕਲ ਦੀ ਪਤਾ ਨਹੀਂ ਕਿਹੜਿਆਂ ਕੰਮਾਂ ਵਿਚ ਬਿਜ਼ੀ ਹੈ ਮੇਰੀ ਬੱਚੀ, ਮੇਰੇ ਪਾਸ ਪਲ ਵੀ ਬੈਠਣ ਦਾ ਵਕਤ ਨਹੀ ਨਿਕਾਲ ਸਕੀ। ਕਿੰਨਾਂ ਚਿਰ ਡਾਕਟਰ ਨਾਲ ਬੂਹਾ ਬੰਦ ਸਲਾਹਾਂ ਕਰਦੀ ਰਹੀ ਹੈ। ਮੇਰੇ ਪਾਸ ਆਉਂਦਿਆਂ ਹੁਣ ਉਸਦੇ ਚਿਹਰੇ ਤੇ ਇਕ ਮੁਸਕਾਨ ਜਿਹੀ ਦੇਖ ਰਹੀ ਹਾਂ। ਇਹ ਮੁਸਕਾਨ ਕਿਸੇ ਜਿਤ ਦੀ ਮੁਸਕਾਨ ਨਾਲ ਰਲਦੀ ਹੈ ਦਰਅਸਲ ਇਸ ਵਿਚ ਖੁਸ਼ੀ ਵੀ ਹੁੰਦੀ ਤੇ ਕੁਛ ਪਾ ਲੈਣ ਦੀ ਤਸੱਲੀ ਵੀ। ਬੜੇ ਅਰਸੇ ਬਾਦ ਚਹਿਕ ਆਈ ਹੈ ਮੇਰੀ ਬੇਟੀ ਦੇ ਚਿਹਰੇ ਤੇ।

'ਮੰਮਾਂ, ਕਲ ਨੂੰ ਤੁਹਾਨੂੰ ਪੀਲਾ ਸੂਟ ਪਾਉਣ ਦੀ ਜ਼ਰੂਰਤ ਹੈ, ਕੋਈ ਆ ਰਿਹਾ ਹੈ ਜਿਸਨੂੰ ਤੁਹਾਡੇ ਪਾਇਆ ਇਹ ਰੰਗ ਬਹੁਤ ਪਸੰਦ ਐ' ਕਹਿੰਦਿਆਂ ਉਹ ਮੇਰੇ ਨਾਲ ਲਿਪਟ ਜਾਂਦੀ ਹੈ। ਇਕ ਪਲ ਲਈ ਮੈਂ ਬਿਮਾਰੀ ਬਿਮਾਰੀ ਦਾ ਸਭ ਭੁਲ ਗਈ ਹਾਂ ਤੇ ਮਹਿਕੀ ਹਵਾ ਦਾ ਬੁੱਲਾਂ ਇਕ ਦਮ ਮੇਰੇ ਨਥਨਿਆਂ ਨੂੰ ਛੂੰਹਦਾ ਹੈ।

ਸਾਰੀ ਰਾਤ ਸੁਖਧ ਸੁਪਨਿਆਂ ਵਿਚ ਗੁਜ਼ਰ ਗਈ ਤੇ ਮੈਂ ਵੀਹ ਸਾਲ ਪਹਿਲਾਂ ਵਾਲ਼ੀ ਨਿਰਮਲ ਬਣ ਗਈ ਹਾਂ। ਬਹੁਤ ਕੁਛ ਕਹਿਣ ਕਰਨ ਨੂੰ ਹੈ। ਹੱਥਾਂ ਵਿਚ ਜਾਨ ਆ ਗਈ ਹੈ, ਕਲਮ ਵਿਚ ਵੇਗ ਆ ਗਿਆ, ਸੋਚ ਚਮਕ ਚਮਕ ਉਠੀ ਹੈ। ਅਜ ਇਕ ਵਾਰ ਫਿਰ ਤੜਕੇ ਪੰਜ ਵਜੇ ਜਾਗ, ਮੂੰਹ ਹੱਥ ਧੋ, ਗਰਮ ਚਾਹ ਦਾ ਕੱਪ ਸਾਹਮਣੇ ਰੱਖ, ਬੀਤੇ ਦਿਨ ਦਾ ਹਿਸਾਬ ਲਿਖਣ ਬੈਠ ਗਈ ਹਾਂ। ਬਹੁਤ ਸੋਹਣਾ ਸੋਹਣਾ ਲਗ ਰਿਹਾ ਹੈ, ਇਹ ਕਦੇ ਨਿਰਮਲ ਦਾ ਰੋਟੀਨ ਹੋਇਆ ਕਰਦਾ ਸੀ। ਹਰ ਬੀਤੇ ਹੋਏ ਦਿਨ ਨੂੰ ਦੋ ਵਾਰ ਜੀਵਿਆ ਹੈ ਮੈਂ। ਲਿਖਣਾ ਜੀਣਾ ਹੀ ਹੈ, ਰੱਬ ਨਾਲ ਚੀਟਿੰਗ ਕਰਦੀ ਰਹੀ ਹਾਂ ਸਾਰੀ ਉਮਰ।

ਅਜ ਸਰਦਾਰ ਪ੍ਰਕਾਸ਼ ਆ ਰਹੇ ਹਨ, ਹਾਂ.....ਹਾਂ..... ਹਾਂ, ਤੁਸੀਂ ਠੀਕ ਹੀ ਸੁਣਿਆਂ, ਕੰਨਾਂ ਨੂੰ ਦਸ ਰਹੀ ਹਾਂ। ਕਹਿੰਦੇ ਹਨ, 'ਬਾਰਾਂ ਵਰਿਆਂ ਬਾਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ' ਚਲੋ ਕੋਈ ਨਹੀਂ ਜੇ ਮੇਰੀ ਸਾਰ ਵੀਹ ਵਰ੍ਹਿਆਂ ਬਾਦ ਲਈ ਗਈ। ਜੇ ਇੰਤਜ਼ਾਰ ਵਿਚ ਮਜ਼ਾ ਹੈ ਤਾਂ ਦੋਸਤੋ ਮਿਲਾਪ ਵਾਲਾ ਵੀ ਆਪਣਾ ਹੀ ਮਜ਼ਾ ਹੈ। ਅਜ ਵੀਹ ਸਾਲ ਤੋਂ ਤਰਸਦੀਆਂ ਦੀਆਂ ਅੱਖਾਂ ਦੇ ਦੀਦਾਰ ਦਾ ਸਮਾ ਆ ਗਿਆ ਹੈ।

ਬਹੁਤ ਕੋਸ਼ਸ਼ ਕਰਦੀ ਹਾਂਕਿ ਕੋਈ ਬੇਸੁਆਦਾ ਜਿਹਾ ਸਵਾਲ ਦਿਮਾਗ ਵਿਚ ਨਾਂ ਉਠੇ , ਪਰ ਫਿਰ ਵੀ, ਜਦੋਂ ਆਪਣੀ ਹਾਲਤ ਵਲ ਦੇਖਦੀ ਹਾਂ ਤਾਂ ਰਿਹਾ ਨਹੀਂ ਜਾਂਦਾ ਇਹ ਸੋਚਣੋ, ਕਿ ਮਿਲੀ ਵੀ ਤਾਂ ਕਿਸ ਹਾਲਤ ਵਿਚ, ਕਿਸ ਵੇਸ ਵਿਚ। ਮੇਰੀ ਬਿਮਾਰੀ ਸੁਣ ਕੇ ਟੁਟ ਜਾਣਗੇ। ..... ਸਿਮਰਨ ਨੂੰ ਐਸਾ ਨਹੀਂ ਸੀ ਕਰਨਾਂ ਚਾਹੀਦਾ। ਥੱਕ ਹਾਰ ਬੈਠ ਗਈ ਸਾਂ, ਫਿਰ ਤੋਂ ਉਮੀਦ ਨੂੰ ਚਿਣਗ ਚੁਆਤੀਆਂ ਲਾ ਦਿਤੀਆਂ ਹਨ। ਦੂਜੇ ਹੀ ਸਾਹ, ਮਨ, ਬੇਟੀ ਨੂੰ ਦੁਆਵਾਂ ਦੇ ਰਿਹਾ ਹੈ। ਵਾਹ ਨੀ ਮੇਰੀਏ ਬਚੀਏ! ਮਾਂ ਦੀ ਪੀੜ ਨੂੰ ਸਮਝਦੀ ਏਂ ਤੂੰ, ਇਕ ਵਾਰ ਮਿਲਵਾਉਣ ਦਾ ਵਾਇਦਾ ਭੁਲੀ ਨਹੀਂ। ..... ਸਿਹਤਮੰਦੀ ਤਾਂ ਕਿਸੇ ਹੱਥ ਵਿਚ ਨਹੀਂ। ਸੱਚਾ ਦੋਸਤ ਤਾਂ ਪਹਿਚਾਣਿਆ ਹੀ ਬੁਰੇ ਵਕਤ ਵੇਲੇ, ਜਾਂਦਾ ਹੈ। .....ਸਮਝਦਾਰ ਹਨ ਮੇਰੇ ਸਰਦਾਰ ਪ੍ਰਕਾਸ਼, ਸਮਝ ਜਾਣਗੇ, ਬਹੁਤ ਦੁਨੀਆਂ ਦੇਖ ਲਈ ਹੋਵੇਗੀ ਹੁਣ ਤਕ।

ਮੈਂ ਉਠ ਬੈਠੀ ਹਾਂ, ਜੀਅ ਚਲਣ ਫਿਰਨ ਨੂੰ ਕਰਦਾ ਹੈ। ਐਨੀ ਤਾਕਤ ਕਿਥੋਂ ਆ ਗਈ। ਇਹ ਵੀ ਤਾਂ ਕੁਦਰਤ ਦਾ ਕਰਿਸ਼ਮਾਂ ਹੀ ਹੈਜਾਂ ਮੇਰੀ ਬੇਪਨਾਹ ਮਿਲਾਣ ਦੀ ਤਾਂਘ। ਮੇਰੀਆਂ ਨਜ਼ਰਾਂ ਦਰਵਾਜ਼ੇ ਤੇ ਟਿਕੀਆਂ ਹੋਈਆਂ ਹਨ ਤੇ ਕੰਨ ਦਰਵਾਜ਼ਾ ਖੁਲਣ ਦੀ ਬਿੜਕ ਵਿਚ।

ਕਿਨੇ ਸਾਲ ਬੀਤ ਗਏ ਹਨ ਪਰ ਮੈਨੂੰ ਸਭ ਕੁਝ ਉਵੇਂ ਹੀ ਲਗ ਰਿਹੈ। ਉਹਨਾਂ ਮੇਰਾ ਹੱਥ ਆਪਣੇ ਹੱਥ ਵਿਚ ਲਿਆ, ਗਰਮਾਇਸ਼ ਦੀ ਇਕ ਲਹਿਰ ਫਿਰ ਤੋਂ ਮੇਰੇ ਜਿਸਮ ਵਿਚ ਫੈਲ਼ ਗਈ। ਅਜ ਵੀ ਇਹਨਾਂ ਹੱਥਾ ਦੀ ਛੋਹ ਵਿਚ ਕੋਈ ਫਰਕ ਨਹੀਂ ਪਿਆ।

ਐਸ ਛੋਹ ਦੇ ਅਹਿਸਾਸ ਨੇ ਹੀ ਮੈਨੂੰ ਐਨੇ ਵਰਿਆਂ ਚਲਦਿਆਂ ਰਖਿਆ ਹੈ। ਵਾਤਾਵਰਣ ਵਿਚ ਫਿਰ ਤੋਂ ਖੂਬਸੂਰਤੀ ਪਲਟ ਆਈ। ਜਿਸ ਹਵਾ ਵਿਚ ਉਹਨਾਂ ਸਾਹ ਲਿਆ, ਹਵਾਵਾਂ ਫਿਰ ਮਹਿਕ ਮਹਿਕ ਗਈਆਂ। ਫਿਰ ਤੋਂ ਜੀ ਪਈ ਮੈਂ। ਉਹਨਾਂ ਅੱਖਾ ਵਿਚੋਂ ਇਕ ਕੋਸਾ ਹੰਝੂ ਮੋਤੀ ਬਣ ਮੇਰੇ ਹੱਥਾਂ ਵਿਚ ਆਣ ਕਿਰਦਾ ਹੈ ਤੇ ਮੇਰੇ ਹੰਝੂਆਂ ਵਿਚ ਆਣ ਮਿਲਦਾ ਹੈ। ਦਿਲਾਂ ਦੀ ਤੇਜ਼ ਹੋਈ ਧੜਕਣ ਵਿਚ ਇਕਸਾਰਤਾ ਆਉਂਦੀ ਹੈ। ..... ਅਹਿਸਾਸਾਂ ਦੀ ਖਾਮੋਸ਼ ਜੁਬਾਨ, ਪਿਆਰ, ਮੁਹੱਬਤ, ਤੇਹ, ਸ਼ਿਕਵੇ ਤੇ ਸ਼ਕਾਇਤਾਂ ਸਭ ਦੂਰ ਕਰ ਗਈ।

ਖਾਮੋਸ਼ੀ ਗੁੰਗੀ ਨਹੀਂ ਹੁੰਦੀ, ਖਾਮੋਸ਼ੀ ਬੋਲਦੀ ਹੈ, ਖਾਮੋਸ਼ੀ ਵਿਚ ਵਰਿਆਂ ਦੇ ਕਿੱਸੇ ਇਕ ਪਲ ਵਿਚ ਕਹਿ ਦੇਣ ਦੀ ਤਾਕਤ ਹੁੰਦੀ ਹੈ।

'ਜ਼ਰੂਰ ਮਿਲਾਂਗੀ ਮੈਂ' ਮੇਰਾ ਆਪਣੇ ਆਪ ਨਾਲ ਕੀਤਾ ਵਾਅਦਾ, ਪੂਰਾ ਹੋ ਗਿਐ। ਹੁਣ ਮੇਰੀ ਜ਼ਿੰਦਗੀ, ਬਿਲਕੁਲ ਪੂਰੀ ਹੋ ਗਈ ਹੈ, ਅਧੂਰੀ ਲੈ ਕੇ ਮਰਨਾ ਮੈਨੂੰ ਪਸੰਦ ਨਹੀਂ ਸੀ।

(ਨਿਰਮਲ ਦੀ ਕਲਮ ਤੋਂ ਲਿਖੀਆਂ ਇਹ ਆਖਰੀ ਲਾਈਨਾਂ ਸਨ।)

———

ਹੀਥਰੋ ਏਅਰ ਪੋਰਟ ਦੇ ਟਰਮੀਨਲ ਤਿੰਨ ਤੇ ਖੜਾ ਇੰਤਜ਼ਾਰ ਕਰ ਰਿਹਾ ਹਾਂ। 'ਐਥੇ ਹੀ ਮਿਲਣ ਦਾ ਵਾਇਦਾ ਸੀ' ਇਹ ਲਾਈਨਾਂ ਦਿਮਾਗ ਵਿਚ ਕਿੰਨੀ ਹੀ ਵਾਰ ਦੁਹਰਾ ਚੁੱਕਾ ਹਾਂ। ਸਿਮਰਨ ਨੇ ਤੇ ਮੈਂ, ਨਿਰਮਲ ਦਾ ਇਲਾਜ ਕਰਵਾਉਣ ਲਈ ਨਿਊਯਾਰਕ ਇਕ ਸ਼ਪੈਸਿਲਸਟ ਪਾਸ ਜਾਣਾ ਸੀ। ਜੇਬ ਵਿਚੋਂ ਟਿਕਟ ਕਢ ਬਾਰ ਬਾਰ ਚੈਕ ਕਰਦਾ ਹਾਂ। ਬਾਰ ਬਾਰ ਚੈਕ ਕਰਨ ਨਾਲ ਡੇਟ ਬਦਲ ਤਾਂ ਨਹੀਂ ਸੀ ਜਾਣੀ, ਸਭ ਠੀਕ ਹੈ, ਡੇਟ ਵੀ ਸਹੀ ਹੈ ਤੇ ਫਲਾਈਟ ਦਾ ਟਾਈਮ ਵਗੈਰਾ ਵੀ। ਉਹ ਪਹੁੰਚੀਆਂ ਕਿਉਂ ਨਹੀਂ ਹੋਣਗੀਆਂ ..... ਫਲ਼ਾਈਟ ਬੰਦ ਹੋ ਗਈ, ਅਜੇ ਤਕ ਕੋਈ ਬਹੁੜਿਆ ਨਹੀਂ। ਅਧਾ ਘੰਟਾ ਹੋਰ ਐਧਰ ਓਧਰ ਘੁੰਮ ਲਿਆ ਪਰ ਜਦ ਆਈਆਂ ਹੀ ਨਹੀਂ ਤਾਂ ਲ਼ਭਣਗੀਆਂ

ਕਿਵੇਂ? ਰੱਬਾ ਖੈਰ ਕਰੀਂ! ਮੇਰਾ ਮੱਥਾ ਠਣਕਦਾ ਹੈ, ਸਭ ਠੀਕ ਹੀ ਹੋਵੇਗਾ .....। ਮੈਂ ਨਿਰਮਲ ਦੇ ਘਰ ਵਲ ਦੌੜਦਾ ਹਾਂ। .....ਕੋਈ ਦਰਵਾਜ਼ਾ ਨਹੀਂ ਖੋਲਦਾ। ਗਵਾਢੀਆਂ ਤੋਂ ਪਤਾ ਚਲਦਾ ਹੈ ਕਿ ਸਵੇਰੇ ਐਂਬੂਲੈਂਸ ਆਈ ਸੀ ਤੇ ਸਿਮਰਨ ਨੂੰ ਹਸਪਤਾਲ ਲੈ ਗਏ ਹਨ। ਫਿਰ ਤੋਂ ਅੱਖਾਂ ਸਾਹਮਣੇ ਹਨੇਰਾ ਆਇਆ, ਫਿਰ ਤੋਂ ਹੋਸ਼ ਖੋ ਬੈਠੀ ਸੀ ਉਹ।

.....ਉਸਨੂੰ ਹਸਪਤਾਲ ਦੇ ਬੈਡ ਚ' ਪਿਆਂ ਦੇਖ, ਮੇਰੀ ਧਾਹ ਨਿਕਲ ਗਈ। ਬੰਦਾ ਕਿੰਨਾਂ ਕੁ ਬਰਦਾਸ਼ਤ ਕਰੇ। ਰੱਬ ਦੀ ਕ੍ਰੋਪੀ ਦੀ ਵੀ ਕੋਈ ਹੱਦ ਹੋਣੀ ਚਾਹੀਦੀ ਹੈ।

'ਤੁਸੀਂ ਆ ਗਏ, ਉਸ ਹੌਲੀ ਹੌਲੀ ਬੋਝਲ ਅੱਖਾਂ ਖੋਹਲਦੇ ਕਿਹਾ'।

'ਹਾਂ ਨਿਰਮਲ ਮੈਂ ਆ ਗਿਆ, ਮੈਂ ਤੇਰੇ ਪਾਸ ਹੀ ਹਾਂ'। ਉਸਦੇ ਪਾਸ ਬੈਠਦਿਆਂ ਮੈਂ ਕਿਹਾ।

ਉਸ ਆਹਿਸਤਾ ਆਹਿਸਤਾ ਮੇਰਾ ਹੱਥ ਆਪਣੇ ਹੱਥਾਂ ਵਿਚ ਲੈ ਲਿਆ ਤੇ ਕਹਿਣ ਲਗੀ, 'ਇਹ ਨਾਸ਼ਵਾਨ ਜਿਸਮ ਹੈ ਜਿਹੜਾ ਜਵਾਬ ਦੇਈ ਜਾ ਰਿਹੈ, ਮੈਂ ਤਾਂ ਤੁਹਾਡੇ ਦਿਲ ਵਿਚ ਰਹਿੰਦੀ ਆਂ, ਕਿਤੇ ਨਹੀਂ ਜਾ ਰਹੀ। ..... ਸਿਮਰਨ ਦਾ ਖਿਆਲ ਰਖੀਉ .....ਆਪਣਾ ਖਿਆਲ ਰਖੀਉ'।

ਇਸਤੋਂ ਅਗੇ ਕੁਝ ਵੀ ਕਹਿਣ ਲਈ, ਉਸ ਕੋਲ, ਸਾਹਾਂ ਦੀ ਪੂੰਜੀ, ਹੋਰ ਨਹੀਂ ਸੀ।

* * * *



# ਬੈਕ ਪੇਜ ਲਈ

ਅੰਦਰ ਲੇਵਰਕਿਆਂ ਵਿਚ ਇਕ ਆਸ ਦਾ ਲੰਮਾਂ ਸਫ਼ਰ ਦਰਜ ਹੈ ਜੋ ਸਦਾ ਲਈ ਧੁਆਂਖੀ ਗਈ। 'ਰੇਪ'ਦਾ ਘਿਨਾਉਣਾ ਜਿਹਾ ਲਫਜ਼ ਸੁਣਦਿਆਂ ਜਾਂ ਤੁਹਾਡੀ ਨਜ਼ਰ ਮੋਹਰਿਉਂ ਲੰਘਦਿਆਂ ਹੀ, ਇਕ ਕੁੜੱਤਣ ਜਹੀਗਲੇ ਤੇ ਬੇਚੈਨੀ ਦਿਮਾਗ ਵਿਚ ਫੈਲ ਜਾਂਦੀ ਹੈ। ਤੁਹਾਨੂੰ ਬਹੁਤ ਗੁੱਸਾ ਆਉਂਦਾ ਹੈ, ਅਪਰਾਧੀ ਦਾ ਗਲਾ ਦਬੋਚ ਆਪ ਹੀ ਸਜਾ ਦੇਣਾ ਚਾਹੁੰਦੇ ਹੋ, ਲਾਚਾਰ ਹੁੰਦੇ ਹੋ, ਵਿਕਟਮ ਤੇ ਤਰਸ ਆਉਂਦਾ ਹੈ। 'ਨਿਜ਼ਾਮ ਬਦਲ ਦੇਣਾ ਚਾਹੀਦੈ', 'ਔਰਤ ਦੇਵੀ ਹੈ, ਔਰਤ ਮਾਂ ਹੈ' ਤੇ ਸ਼ਾਇਦ ਕਿਤੇ ਕਿਤੇ ਭੈਣ ਵੀ, ਸੋਚ ਦੇ ਹੋ। ਜਿਥੇ, ਕਿਸੇ ਦਾ ਜਿੰਨਾਂ ਵੀ ਜ਼ੋਰ ਲਗਦਾ ਹੈ, ਰੇੜਾ ਢੋਂ ਦੇ ਕਾਮੇ ਤੋਂ ਲੈ ਕੇ ਪਰਾਈਮ ਮਨਿਸਟਰ ਤਕ, ਆਪਣੀ ਪਹੁੰਚ ਤਕ ਰੌਲਾ ਪਾਉਂਦਾ ਹੈ, 'ਐਸਾ ਨਹੀਂ ਸੀ ਹੋਣਾ ਚਾਹੀਦਾ'ਦਾ ਰੌਲਾ। ਜਿਨਾ ਉਚਾਰੁਤ ਬਾਉਨਾ ਵਡਾ ਰੌਲਾ। ......ਇਹ ਹੋਰ ਗਲ ਕਿ ਕਾਮੇ ਦੇ ਗੁੱਸੇ ਵਿਚ ਸਦਾ ਕਤ ਹੁਮਦਿ ਹੈ ਤੇ ਰਾਜ ਨੈਤਕਾਂ ਵਿਚ ਸਰਾ ਸਰ ਦਿਖਾਵਾ। ਧਰਮ ਦੇ ਠੇਕੇਦਾਰ ਵੀ ਏਸ ਸਭ ਕਾਸੇ ਦੇ ਬਰਾਬਰ ਦੇ ਭਾਈ ਬੰਦਨੇ। ਖੈਰ ...... ਪਿਛੇ ਜਿਹੇ ਰਾਜਧਾਨੀ ਵਿਖੇ ਇਕ ਚਲਦੀ ਬੱਸ ਵਿਚ 'ਦਾਮਿਨੀ' ਦਾ ਰੇਪ ਹੋਇਆ, ਹੈਵਾਨੀਅਤ ਦਾ ਨੰਗਾ ਨਾਚ। ਜਿਸਮ ਮਾਰਾਂ ਝਲਦਾ ਰਿਹਾ ਹੋਵੇਗਾ, ਰੂਹ ਵਲੂੰਧਰੀ ਗਈ ਹੋਵੇਗੀ ਤੇ ਹੋਇਆ ਹੋਵੇਗਾ 'ਰੇਪ' ਇਕ ਆਸ ਦਾ ਤੇ ਆਖਿਰ ਤਕ ਜ਼ਖਮਾਂ ਦੀ ਭਰ ਫਿਸ ਬਦਸਤੂਰ ਜਾਰੀ ਰਹੀ ਹੋਵੇਗੀ।

ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਵਿਚ ਕੁਛਏ ਦਾਂਦਾ ਹੀ ਹੋ ਗੁਜ਼ਰਦਾ ਹੈ ਅਜ ਤੋਂ ਚਾਲੀਕੁ ਵਰ੍ਹੇ ਪਹਿਲਾਂ। ਓਦੋਂ ਵੀ ਇਕ ਉਮੀਦ 'ਰੇਪ' ਹੋਈ ਸੀ, ਇਕ ਆਸ ਸਦਾ ਲਈ ਧੁਆਂਖੀ ਗਈ ਸੀ, ਇਕ ਪੁੰਗਰ ਦੀ ਉਮੀਦ, ਪਸ਼ੂਆਣਾਂ ਹਵਸ ਦੀ ਲੋ ਵਿਚ ਝੁਲਸ ਗਈ ਸੀ। ...... ਮੁਦਤ ਤੋਂ ਇਸ ਸਭ ਕਾਸੇ ਨੂੰ ਜ਼ਿਹਨ ਵਿਚ ਲੈਕੇ ਜ਼ਿੰਦਗੀ ਦੀ ਊਚਨੀਚ ਵਿਚੋਂ ਗੁਜ਼ਰਿਆ ਹਾਂ ਮੈਂ। ......ਹਿਆਂਹੀ ਨਹੀਂ ਸੀ ਪੈਂਦਾ ...... ਮੁਸ਼ਕਲ ਫੈਸਲਾ, ਕੀ ਗਲਤ ਹੈ ਤੇ ਕੀ ਸਹੀ ਦਾ। ...... ਲ਼ਿਖਣਾ ਸਹੀ ਹੈ ਯਾ ਨਾ ਵਾਜਬ। ਇਕ ਕਸ਼ਮਕ ਸ਼ਬਦ ਸਤੂਰ ਜਾਰੀ ਰਹੀ। ਤੇ ਹੁਣ ...... ਹਿੰਮਤ ਕਰ ਆਣ ਹਾਜ਼ਰ ਹੋਇਆ ਹਾਂ ਤੁਹਾਡੇ ਪਾਠਕਾਂ ਦੀ ਕਚਹਿਰੀ ਵਿਚ, ਬਸ ਇਹੀ ਸੋਚ ਲੈ ਕੈ ਇਕ ਹੀ ਬਲਦੇ ਦੀ ਵੇਦੀ ਲੌਅ ਕਾਫੀ ਹੁੰਦੀ ਹੈ ਹਨੇਰੇ ਨੂੰ ਚੀਰਨ ਲਈ ਤੇ ਹਰ ਕਾਫਲੇ ਦੀ ਬੁਨਿਆਦ ਇਕ ਪਹਿਲਾ ਕਦਮ ਹੀ ਤਾਂ ਹੁੰਦਾ ਹੈ। ...... ਤੇ ਅਸੀਂ ਕਦੇ ਤਾਂ ਜਾਗਾਂਗੇ।

ਪ੍ਰਕਾਸ਼ਸੋਹਲ (ਯੂ. ਕੇ.)